ਗੁਰੂ ਨਾਨਕ-ਜੋਤਿ ਨੇ ਭੁੱਲੀ ਭਟਕੀ ਲੋਕਾਈ ਨੂੰ 'ਮਾਰਗ' ਦੀ ਸੋਝੀ ਬਖ਼ਸ਼ੀ ਤੇ 'ਜੀਅ-ਦਾਨ' ਦਿੱਤਾ। ਡੂੰਘੇ ਹਨੇਰਿਆਂ ਵਿਚ ਗ੍ਰਸਤ ਸੰਸਾਰ ਨੂੰ ਗੁਰੂ ਨਾਨਕ-ਜੋਤਿ ਦੁਆਰਾ ਪ੍ਰਕਾਸ਼ਮਾਨ ਕਰਨਾ ਵਿਸ਼ਵ ਦਾ ਇਕ ਚਮਤਕਾਰੀ ਇਤਿਹਾਸ ਹੈ। ਮਹਾਂ-ਕਾਵਿਕ ਪਾਸਾਰਾਂ ਵਾਲੇ ਇਸ ਇਤਿਹਾਸ ਨੂੰ ਕਵੀ ਨੇ 4 ਜਿਲਦਾਂ ਵਾਲੇ ਮਹਾਂ-ਕਾਵਿ ਵਿਚ ਉਲੀਕਿਆ ਹੋਇਆ ਹੈ ਤੇ ਇਹ ਚੌਥੀ ਜਿਲਦ ਦਸਮ ਜੋਤਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੀਵਨ-ਇਤਿਹਾਸ ਨਾਲ ਸੰਬੰਧਿਤ ਹੈ।

ਗੁਰੂ ਗੋਬਿੰਦ ਸਿੰਘ ਦੀ ਯਾਦ ਆਉਂਦਿਆਂ ਹੀ ਖ਼ਾਲਸੇ ਦੀ ਛਾਤੀ ਮੁੱਢ-ਕਦੀਮ ਦੇ ਪਿਤਾ-ਪਿਆਰ ਨਾਲ ਭਰ ਜਾਂਦੀ ਹੈ। ਉਸ ਦੇ ਸਿਰ ਉੱਤੇ ਇਕ ਆਦਮ-ਸਿਦਕ ਤ੍ਰੈ-ਕਾਲ ਬਜ਼ੁਰਗੀ ਦੀ ਛਾਂ ਕਰ ਦਿੰਦਾ ਹੈ, ਉਸ ਦੀ ਨਿਗਾਹ ਵਿਚ ਕੁਦਰਤ ਦੀ ਤਾਜ਼ਗੀ ਹੜ੍ਹ ਵਾਂਗ ਫੈਲ ਜਾਂਦੀ ਹੈ; ਅਤੇ ਉਸਦੀ ਚੇਤਨਾ ਵਿਚ ਗਿਆਨ ਦੇ ਸਭ ਚਿੰਨ੍ਹ ਸ਼ੌਕ ਅਤੇ ਸਿਦਕ ਦੀ ਖ਼ੂਬਸੂਰਤੀ ਧਾਰਨ ਕਰ ਲੈਂਦੇ ਹਨ । ਬੱਸ, ਏਸੇ ਯਾਦ ਦੇ ਸਿਮਰਨ ਵਿਚ ਕਵੀ ਦੈਵੀ ਪ੍ਰਵਾਜ਼ ਭਰਦਾ ਹੈ ਤੇ ਕਲਗ਼ੀਧਰ ਪਿਤਾ ਦੇ ਇਲਾਹੀ ਚੋਜਾਂ ਦੇ ਝਲਕਾਰਿਆਂ ਨੂੰ ਸ਼ਬਦਾਂ ਰਾਹੀਂ ਕਾਗ਼ਜ਼ 'ਤੇ ਉਤਾਰਨ ਦਾ ਮੋਅਜਜ਼ਾ ਕਰ ਦਿੰਦਾ ਹੈ। ਕਵੀ ਬਹੁ-ਪਾਸਾਰੀ ਸੂਖਮ ਤਰਕ ਰਾਹੀਂ ਕਲਗ਼ੀਧਰ ਪਾਤਸ਼ਾਹ ਦੇ ਚੋਜਾਂ ਨੂੰ ਆਦਿ-ਜੁਗਾਦਿ ਬ੍ਰਹਿਮੰਡੀ ਰਿਸ਼ਤੇ ਦੇ ਪ੍ਰਸੰਗ ਵਿਚ ਇਸ ਤਰ੍ਹਾਂ ਉਲੀਕਦਾ ਹੈ ਕਿ ਪਾਠਕ ਵੀ ਦੈਵੀ-ਤਰੰਗਾਂ ਰਾਹੀਂ ਵਿਸਮਾਦਿਤ ਹੋ ਜਾਂਦਾ ਹੈ।

ਕਵੀ ਦੇ ਕਾਵਿ-ਪ੍ਰਵਾਹ ਦਾ ਵੇਗ ਬਹੁਤ ਤਿੱਖਾ ਹੈ ਤੇ ਉਸਦਾ ਅਨੁਭਵ ਤੇ ਗਿਆਨ ਬਹੁਤ ਵਿਸ਼ਾਲ ਹੈ । ਵਿਸ਼ਵ ਦੇ ਇਤਿਹਾਸਕ ਤੇ ਦਾਰਸ਼ਨਿਕ ਚਿਤਰਪਟ 'ਤੇ ਉਕਰੇ ਅਨੇਕਾਂ ਪ੍ਰਸੰਗਾਂ ਦਾ ਜ਼ਿਕਰ ਉਹ ਸਹਿਜ-ਭਾਵ ਨਾਲ ਕਰਦਾ ਹੈ ਤੇ ਇਹ ਉਸਦੇ ਬ੍ਰਿਤਾਂਤ ਨੂੰ ਸ਼ਕਤੀ ਦਿੰਦੇ ਹਨ । ਕਵੀ ਦੀ ਪ੍ਰਵਾਜ਼ ਏਨੀ ਉਚੇਰੀ ਹੈ ਕਿ ਖੰਡਾਂ-ਬ੍ਰਹਿਮੰਡਾਂ ਦਾ ਅਮਰ-ਸੱਚ ਉਸਦੇ ਕਾਵਿ-ਉਚਾਰ ਨਾਲ ਇਕ-ਮਿਕ ਹੋਇਆ ਮਿਲਦਾ ਹੈ।

ਕਲਗ਼ੀਧਰ ਪਿਤਾ ਦੀ ਮਿਕਨਾਤੀਸੀ ਸ਼ਖ਼ਸੀਅਤ ਨੂੰ ਮਹਾਂ-ਕਾਵਿਕ ਰਚਨਾਵਾਂ ਰਾਹੀਂ ਪ੍ਰਗਟਾਣ ਦੇ ਕਈ ਯਤਨ ਹੋਏ ਹਨ, ਪਰ ਇਨ੍ਹਾਂ ਸਾਰੇ ਯਤਨਾਂ ਦੀਆਂ ਆਪਣੀਆਂ ਸੀਮਾਵਾਂ ਹਨ। ਗੁਰੂ ਕੇ ਅਨਿੰਨ ਸੇਵਕ ਭਾਈ ਨੰਦ ਲਾਲ ਪਾਸੋਂ ਪ੍ਰੇਰਨਾ ਲੈ ਕੇ ਕਵੀ ਮਹਿਬੂਬ ਆਪਣੀ ਦਰਵੇਸ਼ੀ ਨਿਰਮਾਣਤਾ ਵਿਚ ਗੁਰੂ ਚਰਨਾਂ ਦੀ ਇਬਾਦਤ ਵਿੱਚੋਂ ਇਤਿਹਾਸ ਦੇ ਅਣਛੋਹ ਦਿਸਹੱਦਿਆਂ ਨੂੰ ਪ੍ਰਗਟਾਉਣ ਦੀ ਬਖ਼ਸ਼ਿਸ਼ ਹਾਸਲ ਕਰਦਾ ਹੈ ਤੇ ਗੁਰੂ ਦੀ ਸਵੱਲੀ ਨਦਰਿ ਸਦਕਾ ਉਹ ਇਨ੍ਹਾਂ ਅਣਛੋਹ ਦਿਸਹੱਦਿਆਂ ਨੂੰ ਇੰਨੀ ਪ੍ਰਬੀਨਤਾ ਤੇ ਪ੍ਰਬੁੱਧਤਾ ਨਾਲ ਪ੍ਰਗਟਾਉਂਦਾ ਹੈ ਕਿ ਪਾਠਕ-ਹਿਰਦਾ ਗੁਰੂ ਕੀ ਆਭਾ ਦੇ ਦੈਵੀ ਝਲਕਾਰਿਆਂ ਨਾਲ ਵਿੰਨ੍ਹਿਆ ਜਾਂਦਾ ਹੈ।

# ਇਲਾਹੀ ਨਦਰ ਦੇ ਪੈਂਡੇ

## ਜਿਲਦ ਚੌਥੀ

[ਗੁਰੂ ਗੋਬਿੰਦ ਸਿੰਘ ਸਾਹਿਬ]

# ਇਲਾਹੀ ਨਦਰ ਦੇ ਪੈਂਡੇ

## ਜਿਲਦ ਚੌਥੀ

[ਗੁਰੂ ਗੋਬਿੰਦ ਸਿੰਘ ਸਾਹਿਬ]

**ਹਰਿੰਦਰ ਸਿੰਘ ਮਹਿਬੂਬ**

**ਸਿੰਘ ਬ੍ਰਦਰਜ਼**

ਅੰਮ੍ਰਿਤਸਰ

ILĀHĪ NADAR DE PAINDE Vol. IV
[An Epic on Guru Gobind Singh Sahib]

*by*

HARINDER SINGH MEHBOOB



ISBN 81-7205-391-6

ਪਹਿਲੀ ਵਾਰ ਜੁਲਾਈ 2007

**ਮੁੱਲ : 375-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਮਿਟਿ ਗਈ ਭਾਲ ਮਨੁ ਸਹਜਿ ਸਮਾਨਾ॥**
**ਨਾਨਕ ਪਾਇਆ ਨਾਮ ਖਜਾਨਾ॥**

*(ਆਸਾ ਮਹਲਾ ੫, ਪੰਨਾ ੩੮੯-੯੦)*

# ਸਮਰਪਣ

ਵੀਹਵੀਂ ਸਦੀ (ਕ੍ਰਮਵਾਰ 1927 ਈ: ਅਤੇ 1984 ਈ:) ਵਿਚ
ਕਲਗ਼ੀਧਰ ਦੇ ਪਿਆਰ ਅਸਗਾਹ ਨੂੰ ਤਰਣ ਵਾਲੇ
ਪੰਥ ਦੀ ਪੱਤ ਦੇ ਪਹਿਰੇਦਾਰ
ਕੌਮਾਂ ਦੀ ਸਦੀਵੀ ਜ਼ਿੰਦਗੀ ਲਈ ਸੱਚ ਦੇ ਬੋਲ ਪੁਗਾਉਣ ਵਾਲੇ
ਦੋ ਮਹਾਂ ਪੁਰਖਾਂ
**ਸੰਤ ਅਤਰ ਸਿੰਘ ਮਸਤੂਆਣਾ**
**ਸੰਤ ਜਰਨੈਲ ਸਿੰਘ ਭਿੰਡਰਾਂਵਾਲੇ**
ਦੇ ਨਾਮ
ਜਿਹਨਾਂ ਤੋਂ ਰੌਸ਼ਨੀ ਲੈ ਕੇ
**ਗੁਰੂ ਅਰਜਨ ਸਾਹਿਬ ਦੇ ਸ਼ਹੀਦੀ ਦਿਵਸ**
ਉੱਤੇ ਜੂਨ 1984 ਈ: ਵਿਚ ਹਰਿਮੰਦਰ ਸਾਹਿਬ,
ਅਕਾਲ ਤਖ਼ਤ ਸਾਹਿਬ
ਅਤੇ
ਹੋਰ ਇਤਿਹਾਸਕ ਗੁਰਦੁਆਰਿਆਂ ਤਕ ਫੈਲੇ
ਤੀਸਰੇ ਵੱਡੇ ਘੱਲੂਘਾਰੇ ਸਮੇ
**ਜਨਰਲ ਸੁਬੇਗ ਸਿੰਘ**
ਅਤੇ
ਹੋਰ ਹਜ਼ਾਰਾਂ ਸਿੰਘਾਂ ਨੇ ਸ਼ਹੀਦੀਆਂ ਪਾ ਕੇ
ਖ਼ਾਲਸਾ ਪੰਥ ਨੂੰ ਸਦੀਵੀ ਮੁਕਤੀ ਯੁੱਧ ਦੀ ਪ੍ਰੇਰਣਾ ਦਿੱਤੀ!

• **ਧੰਨਵਾਦ ਹੈ :**

ਪ੍ਰੋ. ਗੁਰਤੇਜ ਸਿੰਘ, ਸਾਬਕਾ ਪ੍ਰੋਫ਼ੈਸਰ ਆਵ ਸਿੱਖਿਜ਼ਮ, ਦਾ, ਜਿਹਨਾਂ ਦੀਆਂ ਦੋ ਮਹਾਨ ਰਚਨਾਵਾਂ, ਭੰਗੂ ਜੀ ਦੇ ਪੰਥ ਪ੍ਰਕਾਸ਼ ਦੀ ਸੂਖਮ ਵਿਆਖਿਆ ਅਤੇ ਨਾਇਪਾਲ ਉੱਤੇ ਖ਼ਾਲਸਾਈ ਦਾਨਿਸ਼ਵਰੀ ਦੀਆਂ ਸ਼ਾਨਦਾਰ ਜਿੱਤਾਂ (The Shadow of the Guru) ਨੇ ਕਵੀ ਨੂੰ ਮੋਹ ਲਿਆ। (ਵੇਖੋ, ਮੁਖਬੰਧ)

ਸ. ਫ਼ਕੀਰ ਸਿੰਘ ਸਹੋਤਾ, ਡਾ. ਗੁਰਤਰਨ ਸਿੰਘ ਅਤੇ ਗੁਰਦਿਆਲ ਸਿੰਘ ਸਰਾਈਂ ਦਾ, ਜਿਹੜੇ ਮੇਰੇ ਕਾਵਿ ਆਵੇਸ਼ ਨੂੰ ਹਰਾ ਕਚੂਰ ਰੱਖਦੇ ਹਨ ਅਤੇ ਦੋਸਤੀ ਦੀ ਵਿਕਰਾਲ ਵੀਰਾਨੀ ਵਿਚ ਦੂਰੋਂ ਨੇੜਿਉਂ ਪੁਰ-ਉਮੀਦ ਆਵਾਜ਼ ਦਿੰਦੇ ਹਨ।

ਸ. ਗੁਰਸਾਗਰ ਸਿੰਘ (ਸਿੰਘ ਬ੍ਰਦਰਜ਼), ਸਾਹਿਤਕ ਅਤੇ ਖ਼ਾਲਸਾਈ ਦੂਰ-ਦ੍ਰਿਸ਼ਟੀ ਨੂੰ ਦੁਨੀਆਦਾਰੀ ਤੋਂ ਅਛੂਹ ਰੱਖਣ ਵਾਲੇ ਸੱਜਣ ਦਾ।

ਸ. ਕਰਮਜੀਤ ਸਿੰਘ *(ਪੰਜਾਬੀ ਟ੍ਰਿਬਿਊਨ)*, ਸ਼ੁੱਧ ਖ਼ਾਲਸਾ ਦਰਦ ਦੀ ਅਕਹਿ ਪੀੜ ਬਿਆਨਦੇ ਪਾਂਧੀ ਦਾ।

ਡਾ. ਗੁਰਮੁਖ ਸਿੰਘ (ਭਾਸ਼ਾ ਵਿਭਾਗ) ਸਰਬ-ਪੱਖੀ ਅਝੁੱਕ ਸਾਹਿਤਕਾਰ ਦਾ।

ਸ. ਬਲਦੇਵ ਸਿੰਘ ਸਹੋਤਾ ਦਾ, ਜਿਹੜੇ 32 ਸਾਲ ਇਕ ਵੱਡੇ ਬੈਂਕ ਦੀ ਅਫ਼ਸਰੀ ਕਰਨ ਪਿੱਛੋਂ ਵੀ ਮੇਰੀ ਨਜ਼ਰ ਵਿਚ ਪ੍ਰੋਫ਼ੈਸਰ ਦੀ ਸ਼ਾਨ ਤੋਂ ਦੂਰ ਨਾ ਗਏ।

• **ਧੰਨਵਾਦ ਹੈ :**

ਪ੍ਰੋ. ਹਰਬੰਸ ਸਿੰਘ ਧਾਮੀ ਦਾ, ਜਿਹਨਾਂ ਸਭ ਤੋਂ ਪਹਿਲਾਂ ਪੰਜਾਬ ਪੁਲਿਸ ਦੇ ਕਹਿਰ ਸਮੇ ਮੇਰੇ ਉੱਪਰ ਚੁਫੇਰਿਉਂ ਮਿਹਰਬਾਨ ਛਾਵਾਂ ਕੀਤੀਆਂ ਅਤੇ ਮਹਾਂ ਕਾਵਿ ਦੀ ਸਿਰਜਣਾ ਸਮੇ ਮੇਰੇ ਹਮਸਫ਼ਰ ਰਹੇ।

# ਤਤਕਰਾ

ਜੇ ਸਾਧਕਾਂ, ਆਰਿਫ਼ਾਂ ਅਤੇ ਆਸ਼ਿਕਾਂ ਵਾਂਗ ਦਾਨਿਸ਼ਵਰ ਇਤਿਹਾਸ ਦੇ ਕਿਸੇ ਵਿਸ਼ੇਸ਼ ਪੜਾਅ ਦੇ ਤੱਥ-ਜਗਤ ਨੂੰ ਸੂਖਮ ਦਲੀਲ ਦੀ ਸੰਗੀਤਕ ਇਕਸੁਰਤਾ ਵਿਚ ਢਾਲ ਸਕੇ, ਤਾਂ ਤਰਕਸ਼ੀਲ ਇਤਿਹਾਸਕ ਤੱਥਾਂ ਦਾ ਰਿਸ਼ਤਾ ਅਸੀਮ ਅਦ੍ਰਿਸ਼ਟਤਾ ਦੇ ਵਿਸਮਾਦੀ ਅਤੇ ਰਹੱਸਮਈ ਮੰਡਲ ਨਾਲ ਜਾ ਜੁੜਦਾ ਹੈ। ਅਜਿਹੀ ਮੰਜ਼ਿਲ ਛੋਹਣ ਪਿੱਛੋਂ ਇਤਿਹਾਸ ਸਾਹਿਤ ਅਤੇ ਕਲਾ ਵਾਂਗ ਹੀ ਦਿਸਦੀ ਅਸਲੀਅਤ ਤੋਂ ਅਗਲੀ ਰੂਹਾਨੀ ਹਕ਼ੀਕ਼ਤ ਤਕ ਪਹੁੰਚ ਕੇ ਮੁਕੰਮਲ ਹੁੰਦਾ ਹੈ। ਇਤਿਹਾਸ ਜੇ ਧਰਤੀ ਦੀ ਦ੍ਰਿਸ਼ਟਮਾਨ ਗਤੀ ਤਕ ਹੀ ਰਹੇ ਅਤੇ ਅਗੋਚਰ ਦੀ ਤਾਂਘ ਤੋਂ ਵਿਰਵਾ ਰਹੇ, ਤਾਂ ਉਸਦੇ ਅਰਥਾਂ ਦੀ ਦਾਸਤਾਨ ਅਧੂਰੀ ਅਤੇ ਸੀਮਤ ਹੀ ਰਹਿੰਦੀ ਹੈ। ਅਗਲੇ ਲੇਖ ਵਿਚ ਮੇਰੀ ਦਲੀਲ ਅਤੇ ਕਲਪਨਾ ਦੀ ਅਕਹਿ ਰੰਗਤਾ ਇਸ ਇਤਿਹਾਸਕ ਸੱਚ ਦੀ ਹੀ ਪੈਰਵੀ ਕਰਦੀਆਂ ਹਨ।

ਪ੍ਰੋ. ਗੁਰਤੇਜ ਸਿੰਘ ਨੇ 25-1-2007 ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਇਕ ਇਤਿਹਾਸ-ਸਮਾਗਮ ਵਿਚ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਬਾਰੇ ਇਕ ਪਾਰਦਰਸ਼ੀ ਖੋਜ-ਪੱਤਰ ਪੜ੍ਹਿਆ, ਜਿਹੜਾ ਇਤਿਹਾਸਕ ਤੱਥਾਂ ਦੀ ਵੰਨ-ਸੁਵੰਨਤਾ ਦਾ ਸੁਰਤਾਲ ਸਿਰਜ ਕੇ ਉਨ੍ਹਾਂ ਨੂੰ ਕਾਲ ਦੀ ਅਸੀਮ ਅਦ੍ਰਿਸ਼ਟਤਾ ਨਾਲ ਜੋੜਦਾ ਹੈ (ਵੇਖੋ : "Martyrdom of Guru Arjan in the Wider Perspective of the Sikh Movement")। ਮੇਰੇ ਖ਼ਿਆਲ ਵਿਚ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਦੇ ਪ੍ਰਸੰਗ ਵਿਚ ਇਸ ਪੜਾਅ ਉੱਤੇ ਹੀ "ਪੂਰਨ ਪੁਰਖ ਨਹੀ ਡੋਲਾਨੇ" (ਸੁਖਮਨੀ) ਦਾ ਇਲਾਹੀ ਨਾਦ ਇਤਿਹਾਸ ਨੂੰ ਅਗੰਮਤਾ ਦੇ ਕਾਮਲ ਅਰਥ ਬਖ਼ਸ਼ਦਾ ਹੈ। ਭਾਵੇਂ ਗੁਰੂ ਜੀ ਦੀ ਸ਼ਹਾਦਤ ਬਾਰੇ ਇਸ ਖੋਜ-ਪੱਤਰ ਦੇ ਬਾਅਦ ਵਿਚ ਛਪੇ ਹੋਣ ਕਾਰਨ ਮੈਂ ਹਾਲੇ ਇਸਦੀ ਪੂਰਨ ਸਿਰਜਣਾਤਮਿਕ ਵਰਤੋਂ ਨਹੀਂ ਕਰ ਸਕਿਆ, ਫਿਰ ਵੀ ਮੇਰੀ ਇਤਿਹਾਸਕ ਰਮਜ਼ ਕਿਤੇ ਨਾ ਕਿਤੇ ਪਿਆਰੇ ਗੁਰਤੇਜ ਸਿੰਘ ਨਾਲ ਮੇਰੇ ਅਗਲੇ ਲੇਖ ਵਿਚ ਕੋਈ ਗੁੱਝੀ ਸਾਂਝ ਦਰਸਾਉਂਦੀ ਹੈ।

(6-5-2007)

# ਗੁਰੂ ਗੋਬਿੰਦ ਸਿੰਘ
# ਅਤੇ
# ਇਤਿਹਾਸ ਦੇ ਅਛੂਹ ਦਿਸਹੱਦੇ

- 1 -

ਗੁਰੂ ਗੋਬਿੰਦ ਸਿੰਘ ਦਾ ਅਛੂਹ ਇਤਿਹਾਸ ਜਾਨਣ ਤੋਂ ਪਹਿਲਾਂ ਅਤੇ ਉਸਦੇ ਅੰਤਮ ਸਹੀ ਅਨੁਭਵ ਦੀ ਕੁੱਝ ਹਾਥ ਲੈਣ ਤਕ ਸਾਡੇ ਲਈ ਉਸਦੇ ਸਿਧਾਂਤਕ ਪਰਿਪੇਖ (perspective) ਅਤੇ ਜ਼ਾਹਰੀ ਅਨੁਪਾਤ ਦੀ ਨਿਸ਼ਾਨਦੇਹੀ ਕਰਨੀ ਅਤਿ ਜ਼ਰੂਰੀ ਹੈ। ਏਥੇ ਸੁਆਲ ਉਠਦਾ ਹੈ ਕਿ ਇਤਿਹਾਸ ਦਾ ਅਛੂਹ, ਨਿਰਲੇਪ, ਸਦੀਵੀ ਅਤੇ ਸੁਤੰਤਰ ਰੂਪ ਕਿਸ ਮੰਜ਼ਿਲ ਉੱਤੇ ਪਹੁੰਚ ਕੇ ਬਣਦਾ ਹੈ ? ਉਸਦਾ ਸਾਡੀ ਧਰਤੀ ਦੀ ਕਾਲ-ਲੰਬਾਈ, ਤਕਦੀਰ, ਤੀਬਰ ਅਹਿਸਾਸਾਂ ਅਤੇ ਅਧਿਆਤਮਕ ਦ੍ਰਿਸ਼ਟੀ ਨਾਲ ਕਿਹੋ ਜਿਹਾ ਰਿਸ਼ਤਾ ਰਹਿੰਦਾ ਹੈ ? ਉਸ ਪ੍ਰਸੰਗ ਵਿਚ ਅਜਿਹੇ ਅਛੂਹ ਇਤਿਹਾਸ ਦੀ ਕਿਹੋ ਜਿਹੀ ਬਣਤਰ, ਬਾਹਰੀ ਰੂਪ ਰੇਖਾ, ਸੂਖਮ ਰਮਜ਼ ਦੀਆਂ ਦੂਰੀਆਂ, ਗਤੀ ਅਤੇ ਦਿਸ਼ਾਵਾਂ ਬਣਦੀਆਂ ਹਨ ? ਸਭ ਦ੍ਰਿਸ਼ਟਾ ਇਤਿਹਾਸਕਾਰ, ਬੇਸ਼ੱਕ ਵਿਸ਼ੇਸ਼ ਸੀਮਾਵਾਂ ਅੰਦਰ ਹੀ ਸਹੀ, ਇਸ ਪ੍ਰਕਾਰ ਦੇ ਵਿਵਰਣਾਂ ਨੂੰ ਆਪਣੇ ਧਿਆਨ-ਮੰਡਲ ਵਿਚ ਰੱਖਦੇ ਹਨ।

ਸਪੱਸ਼ਟ ਤਰਕ ਅਤੇ ਲਤੀਫ਼ ਧਿਆਨ ਦੇ ਸੰਗਮ ਉੱਤੇ ਖਲੋਤੀ ਸਦੀਵੀ ਇਤਿਹਾਸ ਦੀ ਅਜਿਹੀ ਚਰਚਾ ਨੂੰ ਅਸੀਂ ਤੱਥਾਂ (facts) ਦੀ ਵੰਨ-ਸਵੰਨਤਾ ਨਾਲ ਤੁਰ ਰਹੇ ਦਿੱਸਦੇ ਇਤਿਹਾਸ ਤੋਂ ਸ਼ੁਰੂ ਕਰਾਂਗੇ, ਜਿਸਦਾ ਹੁਣ ਤਕ ਪਹਿਚਾਣਿਆ ਇੱਕੋ ਇਕ ਨਿਵਾਸ ਅਸਥਾਨ ਧਰਮ ਖੰਡ ਵਾਲੀ ਧਰਮਸਾਲ ਨੂੰ ਹੀ ਮੰਨਣਾ ਪੈਂਦਾ ਹੈ। 'ਧਰਮਸਾਲ' ਵਿਚ ਹੀ ਤਲਖ਼, ਮਨਮੋਹਣੇ ਅਤੇ ਵਿਸਮਾਦਜਨਕ—ਗੱਲ ਕੀ ਅਸੰਖ ਸਵੈ-ਵਿਰੋਧੀ ਅਤੇ ਮਿੱਤਰ ਤੱਥਾਂ ਦੀ ਵੰਨਸੁਵੰਨੀ ਲੀਲ੍ਹਾ ਹੁੰਮ-ਹੁਮਾਉਂਦੀ ਹੈ ਜਿਹੜੀ ਇਤਿਹਾਸ ਦੀ ਅਮੂਰਤ ਆਕਰਸ਼ਣ ਵੱਲ ਪ੍ਰਸਾਰ ਕਰਦੀ ਹੈ। ਮਹਾਨ ਇਤਿਹਾਸਕਾਰ ਅਨੇਕ ਕਾਰਨਾਂ ਵਿੱਚੋਂ ਆਪ-ਮੁਹਾਰੇ ਉਪਜੇ ਗਤੀਸ਼ੀਲ ਜਨਤਕ ਉਛਾਲਾਂ ਨਾਲ ਜੁੜ ਕੇ ਇਤਿਹਾਸ-ਸਿਰਜਦੇ ਤੱਥਾਂ ਦੀ ਚੋਣ ਕਰਦਾ ਹੈ। ਇਸ ਚੋਣ ਸਮੇਂ ਵੱਖ-ਵੱਖ ਇਤਿਹਾਸਕਾਰਾਂ ਅਤੇ ਸਮੂਹਿਕ ਇਤਿਹਾਸਕ ਲਹਿਰ ਨਾਲ ਜੁੜੇ ਸਰਬਰਾਹਾਂ, ਜਰਨੈਲਾਂ ਅਤੇ ਬਾਦਸ਼ਾਹਾਂ ਦੇ ਅਨੇਕ ਮਾਨਸਿਕ ਅਤੇ ਆਤਮਿਕ ਝੁਕਾ ਕੰਮ ਕਰਦੇ ਹਨ। ਨਿਮਨ ਲਿਖਤ ਚਾਰ ਝੁਕਾ ਨਿਸ਼ੇਧਮਈ ਇਤਿਹਾਸਕ ਤੱਥਾਂ ਦੀ ਸੀਮਾ ਨਿਰਧਾਰਤ ਕਰਦੇ ਹਨ। (ਜਦੋਂ ਇਤਿਹਾਸ ਦੀ ਸ਼ਕਤੀਸ਼ਾਲੀ ਸਮੂਹਿਕ ਅਚੇਤ ਲਹਿਰ ਵਿਚ ਮਨੁੱਖੀ ਚੇਤਨਾ ਦੀਆਂ ਅਨੇਕ ਖ਼ੂਬਸੂਰਤੀਆਂ ਓਤ-ਪੋਤ

ਰਹਿੰਦੀਆਂ ਹਨ, ਉਦੋਂ ਦੂਸਰੇ ਪਾਸੇ ਨਿਮਨ ਲਿਖਤ ਚਾਰ ਬਾਹਰਮੁਖੀ ਝੁਕਾਵਾਂ ਵਿਚ ਇਤਿਹਾਸਕ ਤੱਥਾਂ ਦਾ ਨਿਸ਼ੇਧਮਈ ਪੱਖ ਵੀ ਝਲਕਦਾ ਹੈ):

## 1. ਹਕੂਮਤੀ ਪਹਿਲੂਆਂ ਤੋਂ ਪ੍ਰਭਾਵਿਤ ਹੁੰਦੀ ਰਾਜਸੀ ਤ੍ਰਿਸ਼ਨਾ

ਮਿਸਾਲ ਲਈ, ਖ਼ੁਦਾਈ ਰੂਪ ਦੀ ਸੀਮਤ ਪਹਿਚਾਣ ਰੱਖਣ ਵਾਲਾ ਸ਼ਹਿਨਸ਼ਾਹ ਬਹਾਦਰ ਸ਼ਾਹ ਵੀ ਇਸ ਦੁਨਿਆਵੀ ਸੀਮਾ ਤੋਂ ਬਾਹਰ ਨਹੀਂ। ਉਹ ਗੁਰੂ ਗੋਬਿੰਦ ਸਿੰਘ ਨੂੰ ਪਿਆਰ ਕਰਦਾ ਹੈ, ਪਰ ਉਨ੍ਹਾਂ ਦੇ ਦਿਲ ਦੇ ਅੰਤਮ ਸੂਖਮ ਹਿੱਸਿਆਂ ਨੂੰ ਹੁੰਗਾਰਾ ਨਹੀਂ ਦੇ ਸਕਦਾ।

## 2. ਰਾਜਨੀਤਕ ਅਤੇ ਜਾਤੀ ਦਗ਼ਾਬਾਜ਼ੀਆਂ

ਪਹਾੜੀ ਰਾਜਿਆਂ ਅਤੇ ਉਹਨਾਂ ਨਾਲ ਜਜ਼ਬਾਤੀ ਸਾਂਝ ਰੱਖਣ ਵਾਲਿਆਂ ਰਾਜਪੂਤਾਨੇ ਦੇ ਰਾਜਪੂਤਾਂ ਦੇ ਸੁੰਨ ਹੋ ਚੁੱਕੇ ਅਣਖ ਦੇ ਸੋਮੇ ਇਹੋ ਸੱਚਾਈ ਪ੍ਰਗਟਾਉਂਦੇ ਸਨ। ਇੰਜ ਕਲਗ਼ੀਧਰ ਨਾਲ ਪਹਾੜੀਆਂ ਦੀ ਈਰਖਾ ਰਾਜਪੂਤਾਨੇ ਤਕ ਵੀ ਜਾ ਪਹੁੰਚੀ ਸੀ। ਮਿਸਾਲ ਲਈ, ਚਿਤੌੜ ਦੇ ਕਿਲ੍ਹੇ ਸਾਹਮਣੇ ਸਿੰਘਾਂ ਨਾਲ ਪਹਿਰੇਦਾਰਾਂ ਦੀ ਅਚਾਨਕ ਹੋਈ ਮੁੱਠ-ਭੇੜ ਨੂੰ ਚਿਤੌੜ ਦੇ ਰਾਣੇ ਦਾ ਕਲਗ਼ੀਧਰ ਦੀ ਹਾਰ ਗਰਦਾਨਨਾ, ਕਹਿਲੂਰ/ ਗੜ੍ਹਵਾਲ ਦੇ ਪਹਾੜੀਆਂ ('ਕੋਹਿਯਾਂ ਬੁਤ-ਪ੍ਰਸਤ'—ਜ਼ਫ਼ਰਨਾਮਾ) ਨਾਲ ਉਸਦੀ ਦੋਸਤੀ ਅਤੇ ਗੁਰੂ ਜੀ ਨਾਲ ਧੁੱਖਦੇ ਵੈਰ ਦਾ ਜਿਊਂਦਾ ਜਾਗਦਾ ਪਰਮਾਣ ਸੀ।

## 3. ਰੁਤਬੇ ਦੀ ਹਉਮੈ

'ਦਰਬਾਰਿ ਮੁਅੱਲਾ' ਦੀ ਹਕੂਮਤੀ ਖ਼ੁਦੀ ਸ਼ੈਤਾਨੀ ਚਾਲਾਕੀਆਂ ਭਰੇ ਝੂਠ ਲਿਖਦੀ ਹੈ ਅਤੇ ਸੱਚ ਨੂੰ ਛੁਪਾਉਂਦੀਆਂ ਗੋਂਦਾਂ ਗੁੰਦਦੀ ਹੈ, ਜਿਵੇਂ 'ਦਰਬਾਰਿ ਮੁਅੱਲਾ' ਦਾ ਲਿਖਾਰੀ 'ਜ਼ਫ਼ਰਨਾਮਾ' ਦੇ ਸਿਰਲੇਖ ਨੂੰ ਬਦਲ ਕੇ 'ਅਰਜ਼ਦਾਸ਼ਤ' ਲਿਖਦਾ ਹੈ।

## 4. ਗ਼ਲਤ ਮਜ਼੍ਹਬੀ ਝੁਕਾ

*ਸਾਹਿਬਿ ਕਮਾਲ* ਦੇ ਇਤਿਹਾਸਕਾਰ ਦੌਲਤ ਰਾਇ, ਹਰੀ ਰਾਮ ਗੁਪਤਾ ਦੀ *History of Sikh Gurus,* ਕਲਗ਼ੀਧਰ ਨੂੰ ਪਰਖਦੀਆਂ ਜਾਦੂ ਨਾਥ ਸਰਕਾਰ, ਗਾਂਧੀ ਜੀ ਅਤੇ ਟੈਗੋਰ ਦੀਆਂ ਗ਼ਲਤ ਬਿਆਨੀਆਂ (ਵੇਖੋ, ਅਪ੍ਰੈਲ 1911 ਦੇ *The Modern Review* ਵਿਚ ਛਪਿਆ ਟੈਗੋਰ ਦਾ ਲੇਖ 'Rise and Fall of The Sikh Power' (ਅਨੁਵਾਦਕ ਸਰਕਾਰ) ਅਤੇ ਇਸੇ ਕਾਵਿ-ਮਈ ਅਲੰਕਾਰਾਂ ਨਾਲ ਸਜੇ ਲੇਖ ਤੋਂ ਗਾਂਧੀ ਜੀ ਅਤੇ ਜਾਦੂ ਨਾਥ ਸਰਕਾਰ ਪ੍ਰਭਾਵਤ ਹੁੰਦੇ ਵੇਖੇ ਜਾ ਸਕਦੇ ਹਨ।

ਅੱਗੇ ਚੱਲ ਕੇ ਇਤਿਹਾਸਕ ਤੱਥਾਂ ਦੀਆਂ ਦੋ ਵੰਨਗੀਆਂ ਹੋਰ ਆਉਂਦੀਆਂ ਹਨ:

## 5. ਅਣਵੇਖੇ ਕਾਰਨਾਂ ਵਿੱਚੋਂ ਜਨਮ ਲੈਂਦੇ ਭਿਅੰਕਰ ਹਾਦਸੇ

ਪੰਜਵੀਂ ਤੱਥ-ਵੰਨਗੀ ਡੂੰਘਾ ਅਤੇ ਅਕੱਥ ਹਨੇਰਾ ਲੈ ਕੇ ਆਉਂਦੀ ਹੈ। ਤੱਥਾਂ ਦੀ

ਇਸ ਵੰਨਗੀ ਨੂੰ ਉੱਪਰ ਪ੍ਰਕ੍ਰਿਤਕ ਧਰਾਤਲ ਉੱਤੇ ਵਿਚਰਦਾ ਵਿਕਰਾਲ ਨਿਸ਼ੇਧ ਹੀ ਮੰਨਣਾ ਪੈਂਦਾ ਹੈ। *What is History ?* ਵਿਚ ਈ.ਐਚ. ਕੱਰ (E.H. Carr) ਫ਼ੁਰਮਾਉਂਦੇ ਹਨ ਕਿ ਯੂਨਾਨ ਦੇ ਬਾਦਸ਼ਾਹ ਨਵੇਂ ਸਿਕੰਦਰ ਦੀ ਪਾਲਤੂ ਬਾਂਦਰੀ ਦੇ ਕੱਟਣ ਨਾਲ ਜਦ ਅਨਕਿਆਸੀ ਮੌਤ ਹੋਈ, ਤਾਂ ਸਿਆਸੀ ਦੁਰਘਟਨਾਵਾਂ ਦਾ ਅਜਿਹਾ ਦੌਰ ਚੱਲਿਆ ਕਿ ਲੱਖਾਂ ਲੋਕ ਮਾਰੇ ਗਏ। ਚਰਚਿਲ ਨੂੰ ਕਹਿਣਾ ਪਿਆ ਸੀ ਕਿ ਇਕ ਮਾਮੂਲੀ ਬਾਂਦਰ ਦੇ ਕੱਟਣ ਨਾਲ $2\frac{1}{2}$ ਲੱਖ ਲੋਕਾਂ ਨੂੰ ਜਾਨ ਤੋਂ ਹੱਥ ਧੋਣੇ ਪਏ। ਸੋ ਸਾਡੇ ਖ਼ਿਆਲ ਵਿਚ ਅਣਕਿਆਸੇ ਭਿਅੰਕਰ ਹਾਦਸੇ ਕਾਲ ਅੰਦਰ ਤ੍ਰਾਸਦਿਕ ਹਨੇਰੇ ਗਾੜ੍ਹੇ ਕਰਦੇ ਹਨ, ਜਿਹੜੇ ਕਾਲ ਦੀਆਂ ਅਣਵੇਖੀਆਂ ਦੂਰੀਆਂ ਤਕ ਯਤੀਮ ਕੌਮਾਂ ਉੱਤੇ ਨਾਜ਼ਲ ਹੋਣ ਵਾਲੇ ਭਿਅੰਕਰ ਸੰਕਟਾਂ ਦੀ ਪੇਸ਼ੀਨਗੋਈ ਕਰਦੇ ਹਨ।

ਦੂਜੇ ਪਾਸੇ ਇਕ ਹੋਰ ਥਾਂ ਉੱਤੇ *What is History ?* ਦੇ ਲੇਖਕ ਉੱਦਾਤ ਦ੍ਰਿਸ਼ਟੀਕੋਣ ਤੋਂ ਹਾਰੀਆਂ ਕੌਮਾਂ ਜਾਂ ਹਾਰੇ ਸਰਬਰਾਹਾਂ (ਸ਼ਾਇਦ ਸ਼ਹੀਦ ਮਹਾਂ ਮਾਨਵਾਂ) ਦੇ ਆਮ ਨਿਗਾਹ ਅਨੁਸਾਰ ਹਾਰ ਮੰਨੇ ਜਾਂਦੇ ਵੇਦਨਾਮਈ ਅੰਤ (ਜਿਵੇਂ ਗੁਰੂ-ਸ਼ਹਾਦਤਾਂ) ਨੂੰ ਕਾਲ ਦੀ ਅਮਰ ਸ਼ਾਨ ਵਿਚ ਬਦਲਦਿਆਂ ਵੇਖਦੇ ਹਨ।[1]

## 6. "ਜੇ" ਦੀ ਸਥਿਤੀ ਉਪਜਾਉਂਦੀਆਂ ਹਸਰਤਾਂ

ਛੇਵੀਂ ਤੱਥ-ਵੰਨਗੀ ਹਸਰਤਾਂ ਦਾ ਕਰੁਣਾ-ਮਈ ਰੋਮਾਂਸ ਪੇਸ਼ ਕਰਦੀ ਹੈ। ਇਹ ਇਕ ਮਨਚਾਹੀ ਕਲਪਨਾ ਹੈ, ਜਿਹੜੀ ਤੱਥ ਦਾ ਠੋਸ ਰੂਪ ਧਾਰਨ ਨਹੀਂ ਕਰਦੀ। *Decline and Fall of the Roman Empire* ਦੇ ਕਰਤਾ ਗਿਬਨ (Gibbon) XXXVIII ਕਾਂਡ ਵਿਚ ਯੂਨਾਨੀ ਕੌਮ ਦੇ ਉਸ ਤਰਸੇਵੇਂ ਨੂੰ ਤੜਪਵੇਂ ਲਫ਼ਜ਼ਾਂ ਵਿਚ ਬਿਆਨ ਕਰਦੇ ਹਨ ਕਿ ਜੇ ਮਹਾਨ ਸਿਕੰਦਰ ਜੁਆਨੀ ਵਿਚ ਸੁਆਸ ਨਾਂਹ ਤਿਆਗਦੇ, ਤਾਂ ਉਹ ਪੱਛਮ ਨੂੰ ਜਿੱਤ ਲੈਂਦੇ ਅਤੇ ਸਿੱਟੇ ਵਜੋਂ ਰੋਮਨਾਂ ਨੇ ਹਮੇਸ਼ਾ ਲਈ ਯੂਨਾਨ ਦੇ ਅਧੀਨ ਰਹਿਣਾ ਸੀ।

ਉਪਰੋਕਤ ਪਹਿਲੀਆਂ ਚਾਰ ਵੰਨਗੀਆਂ ਵਿਚ ਅਸੀਂ ਇਤਿਹਾਸਕ ਤੱਥਾਂ ਦੀ ਚੋਣ ਵਿਚ ਨਿਸ਼ੇਧਮਈ ਝੁਕਾਵਾਂ ਦਾ ਜ਼ਿਕਰ ਕੀਤਾ ਹੈ, ਪਰ ਜਿਵੇਂ ਕਿ *What is History ?* ਦੇ ਲੇਖਕ ਦਾਅਵਾ ਕਰਦੇ ਹਨ, ਬਹੁਤ ਵਾਰ ਇਤਿਹਾਸਕਾਰ ਦੀ ਬਲਵਾਨ ਅਤੇ ਨਿਰਮਲ ਸ਼ਕਤੀ ਵਿੱਚੋਂ ਇਤਿਹਾਸਕ ਤੱਥ ਕਿਸੇ ਹੱਦ ਤਕ ਨਿਰਦੋਸ਼ ਵੀ ਸਾਬਤ ਹੁੰਦੇ ਹਨ[2], ਪਰ ਬਿਲਕੁਲ ਸ਼ੁਧ ਰੰਗ ਵਿਚ ਤੱਥਾਂ ਦਾ ਕੋਈ ਰੂਪ ਕਦੇ ਵੀ ਨਹੀਂ ਮਿਲਦਾ, ਕਿਉਂਕਿ ਤੱਥਾਂ ਦੀ ਕੋਈ ਵੀ ਵੰਨਗੀ ਇਤਿਹਾਸਕਾਰ ਦੀ ਵਿਸ਼ੇਸ਼ ਮਾਨਸਿਕਤਾ ਵਿੱਚੋਂ ਛਣ ਕੇ ਆਉਣ ਕਾਰਨ ਕਦੇ ਵੀ ਉਸ ਤੋਂ ਨਿਰਲੇਪ ਨਹੀਂ ਹੁੰਦੀ।[3]

---

1. Sometimes those who were defeated have made as great a contribution to the ultimate result as the Victors.
   (*'What is History ?'* page 126, Penguin Books, 1986)
2. ...declared Croce...the main work of historian is not to record, but to evaluate; for if he does not evaluate, how can he know what is worth recording ?
   *(Page 21)*
3. The facts of history never come to us 'pure', since they do not and cannot exist in a pure form; they are always refracted through the mind of the recorder. *(page 22)*

ਹੁਣ ਸਾਡੀ ਸੰਕੇਤਕ ਚਰਚਾ ਅਮੂਰਤ ਇਤਿਹਾਸ ਵੱਲ ਪਰਵਾਜ਼ ਕਰਨਾ ਲੋਚਦੀ ਹੈ। ਭਾਵੇਂ ਇਤਿਹਾਸਕ ਤੱਥਾਂ ਦੀਆਂ ਸਭ ਵੰਨਗੀਆਂ 'ਧਰਤੀ ਧਰਮਸਾਲ' ਦੀ ਹਿੱਕ ਉੱਤੇ ਹੀ ਪ੍ਰਫੁੱਲਤ ਹੁੰਦੀਆਂ ਹਨ, ਪਰ ਇਹਨਾਂ ਦਾ ਅੰਤਮ ਰੂਪ ਅਣਵੇਖੇ ਸੂਖਮ ਮੰਡਲ ਵੱਲ ਪ੍ਰਸਾਰ ਕਰਦਾ ਹੈ। ਧਰਤੀ ਉੱਤੇ ਵਿਗਸਿਤ ਹੋਏ ਤੱਥ-ਰੂਪ ਕਿਸੇ ਨਾ ਕਿਸੇ ਪੱਖ ਵਿਚ—1. ਅਣਵੇਖੀ ਨਿਰਾਕਾਰਤਾ; 2. ਅਮੂਰਤ ਅਸੀਮਤਾ; 3. ਨਿਰੰਤਰ ਵਿਕਾਸ; 4. ਅਧਿਆਤਮਕ ਦੂਰੀਆਂ; ਅਤੇ 5. ਸਵਰਗੀ ਯੂਟੋਪੀਅਨ (Elysion & Utopian ages) ਦਿਸਹੱਦੇ ਦੀ ਅਕਹਿ ਕੁੰਟ ਜਾਂ ਕੋਈ ਨਾ ਕੋਈ ਝਲਕ ਪੈਦਾ ਕਰ ਦਿੰਦੇ ਹਨ। (ਵਰਜਿਲ ਦੀ *ਏਨੀਡ (Aeneid)* ਦੀ ਛੇਵੀਂ ਕਿਤਾਬ ਦਾ ਏਨੀਜ਼ (Aeneas) ਮੌਤ ਤੋਂ ਅਗਲੇ ਜਗਤ ਦੇ ਕਿਸੇ ਰੂਪਾਂਤਰ ਵਿਚ ਇਤਿਹਾਸ ਦੇ ਅਛੂਹ ਦਿਸਹੱਦਿਆਂ ਉੱਤੇ ਹਮੇਸ਼ਾ ਵੱਸਦਾ ਹੈ।) ਤਾਲਸਤਾਏ ਦਾ *War and Peace* (ਤਰਜਮਾਕਾਰ Constance Garnett), ਬੋਰਿਸ ਪਾਸਤਰਨਾਕ ਦਾ *ਡਾ. ਜ਼ਿਵਾਗੋ (Doctor Zhivago*, Collins Publishers), ਵਿਕਟਰ ਹਿਊਗੋ ਦਾ *Les Miserables* (Penguin edition, 1982), ਹੀਗਲ ਦੀ *Science of Logic*, ਟਾਇਨਬੀ ਦੇ ਇਤਿਹਾਸ ਦੀ ਸੱਤਵੀਂ ਜਿਲਦ ਅਤੇ *A Historian's Approach to Religion* ਅਤੇ (ਗਿਬਨ ਦੀ *Decline and Fall of the Roman Empire* ਦੇ ਇਤਿਹਾਸਕ ਦ੍ਰਿਸ਼ਟੀਕੋਣਾਂ ਤੋਂ ਇਹ ਸੱਚ ਪ੍ਰਮਾਣਿਕ ਰੂਪ ਧਾਰਨ ਕਰ ਲੈਂਦਾ ਹੈ ਕਿ ਇਤਿਹਾਸ ਨੇ ਧਰਤੀ ਨਾਲ ਰਿਸ਼ਤਾ ਕਾਇਮ ਰੱਖਦਿਆਂ ਹੋਇਆਂ ਇਕ ਪੜਾਅ ਉੱਤੇ ਅਮੂਰਤ ਮੰਡਲ ਵਿਚ ਪ੍ਰਵੇਸ਼ ਕਰਨਾ ਹੈ (ਭਾਵੇਂ ਕਿਸੇ ਅੰਸ਼ਕ ਰੂਪ ਵਿਚ ਹੀ !)। ਇਸੇ ਅਮੂਰਤ ਮੰਡਲ ਨੂੰ ਅਸੀਂ ਇਤਿਹਾਸ ਦੇ ਅਛੂਹ ਦਿਸਹੱਦੇ ਆਖਦੇ ਹਾਂ। ਜੇ ਧਰਤੀ ਦਾ ਪ੍ਰਤੱਖ ਇਤਿਹਾਸ ਮਨੁੱਖੀ ਚੇਤਨਾ ਦੀ ਅਣਹੋਂਦ ਕਾਰਨ ਨਾਂਹ ਵੀ ਚਿਤਵਿਆ ਜਾ ਸਕੇ, ਤਾਂ ਇਤਿਹਾਸ ਦੇ ਅਛੂਹ ਦਿਸਹੱਦਿਆਂ ਦੀ ਆਜ਼ਾਦ ਹਸਤੀ ਦੀ ਦਿੱਬ ਸ਼ਕਤੀ, ਨਿਰਾਕਾਰ ਹੋਂਦ ਅਤੇ ਨਿਰੰਤਰਤਾ ਕਾਇਮ ਰਹਿੰਦੀ ਹੈ। ਜਿਸ ਮਨੁੱਖੀ ਹੋਂਦ ਨੇ ਅਮੂਰਤ ਇਤਿਹਾਸ ਨਾਲ ਸਦੀਵੀ ਅਭੇਦਤਾ ਵਾਲੀ ਦੋਸਤੀ ਹਾਸਿਲ ਕੀਤੀ ਹੋਵੇ, ਉਸ ਮਨੁੱਖੀ ਹੋਂਦ ਵਿਚ ਵਾਪਸ ਧਰਤੀ ਉੱਤੇ ਮੁੜਨ ਦੀ ਜਾਂ ਆਪਣੇ ਵਿਸ਼ੇਸ਼ ਪੰਥ (ਖ਼ਾਲਿਸ ਮੁਰੀਦ ਰੂਪ) ਦੀ ਪੁਨਰ ਹੋਂਦ ਕਾਇਮ ਕਰਨ ਦੀ ਤਾਕਤ ਰਹਿੰਦੀ ਹੈ। ਸੁਆਲ ਉਠਦਾ ਹੈ ਕਿ ਕੀ ਇਤਿਹਾਸ ਦੇ ਅਜਿਹੇ ਅਛੂਹ ਦਿਸਹੱਦਿਆਂ ਨੂੰ ਸੰਪੂਰਣ ਦਿੱਬਤਾ ਨਹੀਂ ਕਿਹਾ ਜਾ ਸਕਦਾ ? ਸਾਡਾ ਉੱਤਰ ਹੈ, "ਨਹੀਂ," ਕਿਉਂਕਿ ਅਦ੍ਰਿਸ਼ਟ ਇਤਿਹਾਸ ਵਿਚ ਧਰਤੀ ਧਰਮਸਾਲ ਦੀ ਚਿਹਨ-ਛੁਹ, ਕਾਲ ਦੀ ਲੰਬਾਈ ਜਾਂ ਲਘੂਤਾ ਰੱਖਦੀ ਕੋਈ ਸ਼ਕਲ ਅਤੇ ਵਿਗਿਆਨ ਦੀ ਕੋਈ ਵਿਧੀ, ਬਣਤਰ ਜਾਂ ਵਿਸ਼ੇਸ਼ ਗਤੀ ਕਾਇਮ ਰਹਿੰਦੇ ਹਨ। ਅਜਿਹੇ ਨਿਰੰਕੁਸ਼ ਇਤਿਹਾਸ ਦਾ ਨਾਇਕ ਪਰਖ ਵਿਚ ਪੂਰਾ ਉਤਰਿਆ ਮਹਾਂ ਮਾਨਵ, ਮਾਨਵੀ ਸੱਚ ਦੇ ਵਿਲੱਖਣ ਸੁਪਨੇ (ਜਿਵੇਂ ਮਾਰਕਸ ਦਾ ਸ਼੍ਰੇਣੀ ਰਹਿਤ ਸਮਾਜ ਜਾਂ ਭਗਤ ਰਵਿਦਾਸ ਦਾ ਬੇਗਮਪੁਰਾ ਸ਼ਹਿਰ) ਅਤੇ ਦਿੱਬ ਦ੍ਰਿਸ਼ਟੀ ਵਾਲੇ ਸੰਤ, ਪੈਗੰਬਰ, ਵਲੀ, ਆਰਿਫ਼ ਜਾਂ ਗੁਰੂ ਹੀ ਹੋ ਸਕਦੇ ਹਨ। ਅਦ੍ਰਿਸ਼ਟ ਇਤਿਹਾਸ ਦੀ ਪ੍ਰਮਾਣਿਕਤਾ ਏਥੋਂ ਤਕ ਸਥਾਪਤ ਹੈ ਕਿ ਇਤਿਹਾਸਕ ਪ੍ਰਗਤੀ ਦਾ ਪ੍ਰਮਾਣਿਕ ਅਤੇ ਪ੍ਰਤੱਖ ਤਰਕ ਪੇਸ਼ ਕਰਨ ਵਾਲਾ ਕਾਰਲ ਮਾਰਕਸ ਵੀ ਆਪਣੇ 'Manifesto of the Communist Party' ਵਿਚ ਪ੍ਰੋਲੋਤਾਰੀ ਨੂੰ ਇਤਿਹਾਸ ਦੇ ਭਵਿੱਖੀ ਮੁਕਤੀ ਦਾਤਾ (Saviour) ਦਾ ਰੁਤਬਾ ਬਖ਼ਸ਼ ਦਿੰਦਾ ਹੈ : ਸਵਰਗ (Elysion) ਦੇ ਅਤਿ ਮਿੱਠੇ ਰੋਮਾਂਸ ਵਰਗਾ।

ਲਿਊ ਤਾਲਸਤਾਏ *ਜੰਗ ਅਤੇ ਅਮਨ (War and Peace—Modern Library)* ਦੇ 1101 ਤੋਂ 1136 ਸਫ਼ਿਆਂ ਤਕ ਸੰਸਾਰ, ਕਾਲ ਅਤੇ ਬ੍ਰਹਿਮੰਡ ਦੀ ਇਤਿਹਾਸਕ ਸੋਧ ਨੂੰ ਢੂੰਡਦਿਆਂ ਅਤੇ ਸਥਾਪਤ ਕਰਦਿਆਂ 36 ਸਫ਼ਿਆਂ ਵਿਚ ਸਿਰਫ਼ ਇਕ ਨੁਕਤਾ ਪ੍ਰਮਾਣਿਕ ਅੰਦਾਜ਼ ਵਿਚ ਕਹਿ ਸਕਿਆ ਹੈ ਕਿ ਬਾਦਸ਼ਾਹ ਅਤੇ ਨਿਪੋਲੀਅਨ ਪੱਧਰ ਦੇ ਜਰਨੈਲ ਵੀ ਇਤਿਹਾਸ ਨਹੀਂ ਸਿਰਜਦੇ। (ਏਥੇ ਲੇਖਕ ਕੋਲੋਂ ਮਹਾਂ ਮਾਨਵ, ਆਰਿਫ਼, ਸੰਤ ਅਤੇ ਪੈਗ਼ੰਬਰ ਦੀ ਪੈਦਾ ਕੀਤੀ ਇਤਿਹਾਸਕ ਗਤੀ ਬਿਲਕੁਲ ਅਣਛੋਹੀ ਰਹਿ ਜਾਂਦੀ ਹੈ।) ਤਾਲਸਤਾਏ ਦੀ ਪ੍ਰਤਿਭਾ ਇਤਿਹਾਸ ਨੂੰ ਪੈਦਾ ਕਰਦੇ ਕੌਮਾਂ ਦੇ ਚੇਤਨਾ ਹੜ੍ਹਾਂ ਨੂੰ ਤਾਂ ਪਰਵਾਨ ਕਰਦੀ ਹੈ, ਪਰ ਉਸ ਕੋਲੋਂ ਕੌਮਾਂ ਦੀ ਸੁਤੰਤਰ ਇੱਛਾ-ਸ਼ਕਤੀ (Free Will), ਸਮੂਹਿਕ ਮਾਨਵੀ ਲੋੜਾਂ ਅਤੇ ਭਿੰਨ ਭਿੰਨ ਵਿਗਿਆਨਾਂ ਦਾ ਅਜਿਹਾ ਆਪਸੀ ਤਾਲ ਨਹੀਂ ਬਣਾਇਆ ਜਾ ਸਕਿਆ, ਜਿਹੜਾ ਇਤਿਹਾਸ ਦੇ ਅਸੀਮ ਤਰਕ ਦਾ ਕੁਦਰਤ ਵਰਗਾ ਹੀ ਕੋਈ ਸਪੱਸ਼ਟ ਰੂਪਾਂਤਰ ਬਣ ਸਕਦਾ। ਆਖ਼ਿਰ ਗਿਆਰਾਂ ਖੰਡਾਂ ਵਿਚ ਵੰਡਿਆ ਇਹ ਖ਼ੂਬਸੂਰਤ ਲੇਖ ਬਿਨਾਂ ਕਿਸੇ ਸਿੱਟੇ ਦੇ ਖ਼ਤਮ ਹੋ ਜਾਂਦਾ ਹੈ। ਸੋ ਸਾਨੂੰ ਬੋਰਿਸ ਪਾਸਤਰਨਾਕ (Boris Pasternak) ਨਾਲ ਸਹਿਮਤ ਹੋਣਾ ਪੈਂਦਾ ਹੈ ਕਿ ਤਾਲਸਤਾਏ ਦੇ ਇਤਿਹਾਸਕ ਤਰਕ ਦੀ ਵਿਸ਼ਾਲਤਾ ਇਕ ਦਿਲਕਸ਼ ਝਲਕ ਦੇ ਕੇ ਅਧੂਰੀ ਰਹਿ ਗਈ, ਪਰ ਅਸੀਂ ਪਾਸਤਰਨਾਕ ਦੇ ਅੱਧੇ ਖ਼ਿਆਲ ਨਾਲ ਸਹਿਮਤ ਨਹੀਂ ਕਿ ਧਰਤੀ ਨਾਲ ਜੁੜੀਆਂ ਅਤੇ ਇਲਾਹੀ ਸ਼ਕਤੀਆਂ ਵਿੱਚੋਂ ਕੋਈ ਵੀ ਇਤਿਹਾਸ ਨਹੀਂ ਸਿਰਜਦੀ ਅਤੇ ਇਤਿਹਾਸ ਦੀ ਅਦ੍ਰਿਸ਼ਟ ਗਤੀ ਘਾਹ ਦੇ ਮੂਕ ਵਧਣ ਫੁੱਲਣ ਵਾਂਗ ਬਿਨਾਂ ਗਰਜ, ਬਿਨਾਂ ਖੜਾਕ ਅਤੇ ਬਿਨਾਂ ਕਿਸੇ ਨਾਦ ਪੈਦਾ ਕੀਤਿਆਂ ਨਿਰੰਤਰ ਚੱਲਦੀ ਹੈ।[4] ਸਾਡੇ ਖ਼ਿਆਲ ਵਿਚ ਜੰਗਾਂ ਇਤਿਹਾਸ ਦੇ ਮਹਾਂ ਤਾਲ ਦਾ ਖਮੀਰ ਜ਼ਰੂਰ ਹਨ, ਪਰ ਪਾਸਤਰਨਾਕ ਨਹੀਂ ਜਾਣਦਾ ਕਿ ਜੰਗਾਂ ਤਾਂ ਮਾਨਵੀ ਚੇਤਨਾ ਦੀਆਂ ਡੂੰਘ-ਡੂੰਘਾਣਾਂ ਤਕ ਉਤਰਦਾ ਇਤਿਹਾਸ ਦਾ ਅਨਿੱਖੜ ਅੰਗ ਹਨ। (ਅੱਗੇ ਚੱਲ ਕੇ ਅਸੀਂ ਦੱਸਾਂਗੇ ਕਿ ਇਤਿਹਾਸ ਦਾ ਸਫ਼ਰ ਆਪਣੀ ਅਸੀਮ ਚੁੱਪ ਅਤੇ ਅਗਾਧ ਸਹਿਜ ਦੇ ਨਾਲ-ਨਾਲ ਤੇਗ਼, ਤੀਰ ਅਤੇ ਤੁਫ਼ੰਗ ਦਾ ਗਰਜਦਾ ਵਜਦ ਵੀ ਹੈ।) ਏਥੇ ਇਹ ਗੱਲ ਦੱਸਣੀ ਵੀ ਪ੍ਰਾਸੰਗਿਕ ਹੈ ਕਿ ਸਿਰਜਣਾ ਦੇ ਦੋਵਾਂ ਸ਼ਾਹ ਸਵਾਰਾਂ ਦੀ ਇਤਿਹਾਸਕ ਤਾਂਘ ਧਰਤੀ ਦੇ ਬਾਰੀਕ ਅਤੇ ਸੰਘਣੇ ਰਿਸ਼ਤਿਆਂ ਤੋਂ ਸ਼ੁਰੂ ਹੋ ਕੇ ਬ੍ਰਹਿਮੰਡ ਦੇ ਅਦ੍ਰਿਸ਼ਟ ਪਸਾਰਾਂ ਤਕ ਵੇਖਦੀ ਹੈ। ਤਾਲਸਤਾਏ ਦਾ ਇਤਿਹਾਸ ਵਿਚ ਪਲਟਿਆ ਮਾਨਵ ਚੇਤਨਾ ਦਾ ਜਲੂਸ ਅਤੇ ਪਾਸਤਰਨਾਕ ਦੀ ਅਣਗਿਣਤ ਜ਼ਖ਼ਮਾਂ ਨਾਲ ਭਰੀ ਰੂਸੀ ਕ੍ਰਾਂਤੀ ਦੀ ਵੇਦਨਾ ਵਿੱਚੋਂ ਉਦੈ ਹੁੰਦੇ ਭਵਿੱਖ ਦੇ ਪਵਿੱਤਰ ਸ਼ਹਿਰ (ਮਾਸਕੋ) ਦੇ ਸੰਗੀਤਮਈ ਦ੍ਰਿਸ਼ ਇਤਿਹਾਸ ਦੀਆਂ ਅਗੋਚਰ ਦੂਰੀਆਂ ਦਰਸਾਉਂਦੇ ਪ੍ਰਮਾਣਿਕ ਆਵੇਸ਼ ਹਨ।[5]

ਤਾਲਸਤਾਏ, ਹੀਗਲ, ਪਾਸਤਰਨਾਕ ਅਤੇ ਕਾਰਲ ਮਾਰਕਸ ਨਾਲੋਂ ਆਰਨਲਡ ਟਾਇਨਬੀ ਦਾ ਇੱਕੀ ਤਹਿਜ਼ੀਬਾਂ ਦੇ ਵਿਗਾਸ-ਸੂਚਿਕ ਤੱਥਾਂ ਤੋਂ ਸ਼ੁਰੂ ਹੋ ਕੇ ਅਗੋਚਰ ਅਦ੍ਰਿਸ਼ਟਤਾ ਵੱਲ ਵਧਦਾ ਇਤਿਹਾਸਕ ਦ੍ਰਿਸ਼ ਵਧੇਰੇ ਪੁਖਤਾ ਅਤੇ ਸੂਖਮ ਸਿਰਜਣਾ ਦੀ

---

4. History is not made by anyone. You cannot make history; nor can you see history, any more than you can watch the grass growing.

*(Doctor Zhivago,* 14—Again Varykino—14, Collins Publishers*)*

ਦਲੀਲ ਸਾਜਦਾ ਹੈ। ਭਾਵੇਂ ਇਹ ਤਹਿਜ਼ੀਬਾਂ ਇਕ ਰੇਖਾ ਉੱਤੇ ਇਤਿਹਾਸਕ ਨਿਰੰਤਰਤਾ ਤਾਂ ਨਹੀਂ ਬਣਾਉਂਦੀਆਂ, ਪਰ ਧਰਤੀ ਦੇ ਵੱਖ-ਵੱਖ ਹਿੱਸਿਆਂ ਅਤੇ ਵੱਖ-ਵੱਖ ਸਮਿਆਂ ਉੱਤੇ ਆਪਣੀ ਰੂਪ-ਰੇਖਾ ਬਦਲ ਬਦਲ ਕੇ ਆਪਣੀ ਮਿਸਾਲ ਨੂੰ ਕਾਇਮ ਰੱਖਦੀਆਂ ਹਨ। ਡਾ. ਇਕਬਾਲ ਨੇ ਆਪਣੀ ਲੰਮੀ ਨਜ਼ਮ 'ਤਲੂਇ ਇਸਲਾਮ' ਦੇ ਇਕ ਸ਼ਿਅਰ ਵਿਚ ਕਿਹਾ ਹੈ ਕਿ ਭਿੰਨ ਭਿੰਨ ਸਮਿਆਂ ਅਤੇ ਧਰਤੀ ਦੇ ਭਿੰਨ ਭਿੰਨ ਖੰਡਾਂ ਵਿਚ 'ਅਹਿਲਿ ਈਮਾਂ' ਸੂਰਜ ਵਾਂਗ ਡੁੱਬਦੇ ਅਤੇ ਚੜ੍ਹਦੇ ਰਹਿੰਦੇ ਹਨ।[6] ਸ਼ਾਇਰ ਨੇ 'ਅਹਿਲਿ ਈਮਾਂ' ਦੀ ਇਹ ਰਮਜ਼ ਸਿਰਫ਼ ਇਕ ਸ਼ਿਅਰ ਵਿਚ ਪ੍ਰਕਾਸ਼ਮਾਨ ਕੀਤੀ ਹੈ, ਪਰ ਆਰਨਲਡ ਟਾਇਨਬੀ ਨੇ ਸੁਤੰਤਰ ਅਤੇ ਵਿਸ਼ਾਲ ਅੰਦਾਜ਼ ਵਿਚ ਅਹਿਲਿ ਈਮਾਂ ਦੀ ਥਾਂ ਇੱਕੀ ਤਹਿਜ਼ੀਬਾਂ ਦੀ ਆਤਮਾ ਨੂੰ ਧਰਤੀ ਦੇ ਵੰਨ-ਸੁਵੰਨਿਆਂ ਖਿੱਤਿਆਂ ਅਤੇ ਕਾਲਾਂ ਵਿਚ ਸਾਕਾਰ ਕਰਨ ਦਾ ਚਮਤਕਾਰ ਕਰ ਵਿਖਾਇਆ ਹੈ। ਭਾਵੇਂ ਮਹਾਨ ਇਤਿਹਾਸਕਾਰ ਇਤਿਹਾਸ ਦਾ ਐਡਾ ਵਿਸ਼ਾਲ ਪਰਿਪੇਖ ਪੇਸ਼ ਕਰਦਾ ਹੈ ਅਤੇ ਕਈ ਟਿੱਪਣੀਆਂ ਵਿਚ ਕਿਸੇ ਹੱਦ ਤਕ ਅੰਤਰਯਾਮੀ ਦ੍ਰਿਸ਼ਟਾ ਵਰਗੀ ਸੁਹਿਰਦ ਨਿਰਪੱਖਤਾ ਧਾਰਨ ਕਰਦਾ ਹੈ (ਜਿਵੇਂ ਭੂਤ ਕਾਲ ਵਿਚ ਲੈਨਿਨ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਦੀ ਮਹਾਨਤਾ ਦਰਸਾਉਂਦਿਆਂ ਅਤੇ ਖ਼ਾਲਸਾ ਦੇ ਅਮਰ ਗੁਣਾਂ ਨੂੰ ਪ੍ਰਮਾਣੂ ਜੰਗ ਨਾਲ ਭੁੱਬਲ ਹੋਈਆਂ ਤਹਿਜ਼ੀਬਾਂ ਦੀ ਹਰਿਆਵਲ ਚਿਤਵਦਿਆਂ), ਪਰ ਅਜਿਹੀ ਉੱਚ-ਪਦਵੀ ਦਾ ਸੁਆਮੀ ਹੁੰਦਿਆਂ ਵੀ ਆਰਨਲਡ ਟਾਇਨਬੀ (Arnold Toynbee) ਦੀ ਨਿਰਪੱਖਤਾ ਕੰਮਜ਼ੋਰੀਆਂ ਤੋਂ ਬਰੀ ਨਹੀਂ। ਮਿਸਾਲ ਲਈ ਉਸਦੀ ਦੀਰਘ ਅੰਤਰ-ਦ੍ਰਿਸ਼ਟੀ ਅੰਦਰ ਈਸਾਈਅਤ ਦਾ ਪੱਖ ਪੂਰਨ ਦਾ ਉਲਾਰ ਧਿਆਨ ਦੇ ਕੇਂਦਰ ਤੋਂ ਉਹਲੇ ਨਹੀਂ ਹੁੰਦਾ। ਉਹ ਥਕਾ ਦੇਣ ਦੀ ਹੱਦ ਤਕ ਸੁੰਨੀ ਇਸਲਾਮ ਨੂੰ ਹਜ਼ਰਤ ਈਸਾ ਦੀ ਸ਼ਮੂਲੀਅਤ ਬਿਨਾਂ ਅਧੂਰਾ ਮੰਨਦਾ ਹੈ। ਸੁੰਨੀ ਕਠੋਰਤਾ ਦੇ ਸਿੱਟੇ ਵਜੋਂ ਉਹ ਵਿਸ਼ੇਸ਼ ਕਰਕੇ ਪਿੱਛੇ ਦੱਸੀਆਂ ਆਪਣੀਆਂ ਦੋਵਾਂ ਪੁਸਤਕਾਂ ਵਿਚ ਅਟੱਲ ਇਤਿਹਾਸਕ ਸਚਾਈ ਦੇ ਤੌਰ ਉੱਤੇ ਇਸਲਾਮ ਦੇ ਸ਼ੀਆ ਰੂਪ ਨੂੰ ਹਜ਼ਰਤ ਅਲੀ ਦੇ ਈਸਾ-ਰੂਪ ਰਾਹੀਂ ਈਸਾਈਅਤ ਦੇ ਰਹਿਮ ਅਤੇ ਕੋਮਲਤਾ ਨਾਲ ਸਰਸ਼ਾਰ ਹੋਇਆ ਵੇਖਦਾ ਹੈ। ਇਸੇ ਤਰ੍ਹਾਂ ਇਤਿਹਾਸਕ ਖ਼ਿਆਲ ਉੱਤੇ ਈਸਾਈਅਤ ਦੀ ਮੁਲੰਮੇ ਭਰੀ ਚੜ੍ਹਤਲ ਸਮੇਂ ਉਹ ਆਪ ਹੀ ਬਿਆਨ ਕੀਤੇ ਖ਼ਾਲਸੇ ਦੇ ਗੁਣਾਂ ਨੂੰ ਅਣਡਿੱਠ ਕਰ ਕੇ ਦੋ ਸਿੱਖ ਗੁਰੂ ਸਾਹਿਬਾਨ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਫ਼ਰਜ਼ੀ ਜੰਗੀ ਕਠੋਰਤਾ (ਸੰਸਾਰਕ ਸ਼ਕਤੀ—ਤਮ੍ਹਾਂ ਦੇ ਕਹਿਰ) ਨੂੰ ਅਣਇਤਿਹਾਸਕ ਧਰਾਤਲ ਤਕ ਲੈ ਜਾਂਦਾ ਹੈ।[7]

---

5. Doctor Zhivago, Epilogue-5...Peaceful joy for this holy city and for the whole land and for the survivors...and for their children.

6. جہاں میں اہلِ ایماں صُورتِ خُورشید جیتے ہیں
اِدھر ڈُوبے، اُدھر نکلے، اُدھر ڈُوبے، اِدھر نکلے! (بانگِ درا)

(ਸੰਸਾਰ ਵਿਚ ਈਮਾਨ ਦੇ ਰੌਸ਼ਨ ਮੀਨਾਰੇ ਸੂਰਜ ਵਾਂਗ ਜ਼ਿੰਦਾ ਹਨ। ਕਦੇ ਇਸ ਪਾਸੇ ਡੁੱਬ ਕੇ ਉਧਰ ਜਾ ਚੜ੍ਹਦੇ ਹਨ, ਕਦੇ ਉਧਰ ਡੁੱਬ ਕੇ ਇਧਰ ਉਦੈ ਹੁੰਦੇ ਹਨ।)

7. *A Historian's Approach to Religion* (Oxford University, 1956, Page 111)... Sikh Gurus Hargobind and Govind Singh and their eventual political successor the Sikh War-Lord Ranjeet Singh succumbed like Prophet Mohammad to the temptation to use force.

ਹੀਗਲ ਦੇ ਇਤਿਹਾਸਕ ਸੰਕਲਪ ਦੀ ਨਿਰੰਕੁਸ਼ (absolute) ਉਡਾਣ ਕਾਰਲ ਮਾਰਕਸ ਅਤੇ ਟਾਇਨਬੀ ਜਿੰਨੀ ਭਰਪੂਰ ਅਤੇ ਸਰਬਪੱਖੀ ਨਹੀਂ। *Science of Logic* (London : Allen & Unwine) ਅਤੇ *Hegel's Philosophy of Mind* (Tr. Wallace) ਵਿਚ ਵਿਕਰਸ਼ਣ-ਆਕਰਸ਼ਣ (Repulsion and Attraction) ਦੀ ਅਰੁਕ ਗਤੀ ਦੇ ਅੰਤ ਉੱਤੇ ਵਰਤੇ ਗਏ ਨਿਰੰਕੁਸ਼ ਗਿਆਨ (absolute knowledge) ਅਤੇ ਨਿਰੰਕੁਸ਼ ਰੂਪ (absolute form) ਬ੍ਰਹਿਮੰਡੀ ਇਤਿਹਾਸ ਵਿਚ ਸੋਚ ਰਹੀ ਬ੍ਰਹਿਮੰਡੀ ਰੂਹ (universal spirit) ਅਤੇ ਵਿਸ਼ਵ ਮਨ (A World Mind) ਅਤੇ ਪ੍ਰਕਾਸ਼ਮਈ ਧਰਮਾਂ ਦੀ ਸਾਮਿਗ੍ਰੀ ਬਣ ਰਹੇ ਨਿਰੰਕੁਸ਼ ਮਨ (absolute mind)[8] ਯਕੀਨਨ ਇਤਿਹਾਸ ਦੀ ਬਾਰੀਕਬੀਨੀ ਦਰਸਾਉਂਦੇ ਸੰਕਲਪ ਹਨ ਅਤੇ ਇਹ ਦਾਰਸ਼ਨਿਕ ਨੀਝ ਇਤਿਹਾਸ ਨੂੰ ਮਨੁੱਖੀ ਮਨ, ਕਾਲ ਅਤੇ ਸਥਾਨ ਤੋਂ ਅੱਗੇ ਰਹੱਸਮਈ ਦੂਰੀਆਂ ਤਕ ਲਿਜਾਂਦੀ ਹੈ, ਪਰ ਹੀਗਲ ਦੇ ਇਤਿਹਾਸਕ ਸੰਕਲਪ ਮਨ, ਸੰਵੇਦਨਾ, ਸਰੀਰਕ ਚੇਤਨਾ, ਇੰਦ੍ਰਿਆਵੀ ਉਲਝੇਵਿਆਂ ਅਤੇ ਸਮੇਂ ਸਥਾਨ ਦੇ ਖ਼ੁਸ਼ਕ ਘੇਰਿਆਂ ਤੋਂ ਪਾਰ ਦੇ ਇਤਿਹਾਸ ਦੀ ਜ਼ਿੰਦਾ ਭਰਪੂਰਤਾ (ਜ਼ਰਖੇਜ਼ੀ) ਨਹੀਂ ਦਰਸਾਉਂਦੇ। ਉਹ ਸਰੀਰਕ ਮਕੈਨਿਕ ਦੇ ਪੱਧਰ ਉੱਤੇ ਹੀ ਧਰਤੀ ਦੇ ਰਿਸ਼ਤਿਆਂ ਨੂੰ ਚਿਤਵਦਾ ਹੈ ਅਤੇ ਨਿਰੋਲ ਖ਼ਿਆਲ ਅੰਦਰ ਹੀ 'ਨਿਰੰਕੁਸ਼ਤਾ' ਵੱਲ ਉਡਾਣ ਭਰਦਾ ਹੈ। ਦੂਜੇ ਲਫ਼ਜ਼ਾਂ ਵਿਚ ਹੀਗਲ ਇਤਿਹਾਸ ਦੀ ਅਮੋੜ ਗਤੀ ਦੀ ਅਗੋਚਰ ਮੰਜ਼ਿਲ ਵੱਲ ਜ਼ਰੂਰ ਇਸ਼ਾਰਾ ਕਰਦਾ ਹੈ, ਪਰ ਧਰਤੀ ਦੇ ਬਹੁਰੰਗੇ ਰਿਸ਼ਤਿਆਂ ਦੀ ਸੰਘਣਤਾ ਬਿਨਾਂ ਉਸਦਾ ਇਤਿਹਾਸਕ ਪੰਧ ਬੇਜਾਨ ਜਿਹਾ ਰਹਿੰਦਾ ਹੈ। ਇਹ ਨਿਆਰਾ ਦਰਸ਼ਨ-ਵੇਤਾ ਨਾਂਹ ਤਾਂ ਆਪਣੇ *ਇਤਿਹਾਸ ਦੇ ਚਿੰਤਨ (The Philosophy of History)* ਵਿਚ ਦਰਸਾਏ ਰਾਜ (State) ਦੀ ਵਿਲੱਖਣਤਾ ਦੇ ਸੰਕਲਪ ਰਾਹੀਂ ਇਤਿਹਾਸ ਦੇ ਅਪਹੁੰਚ ਪੜਾਵਾਂ ਨਾਲ ਧਰਤੀ ਦੀ ਸਿਰਜਣਾਤਮਕ ਭਰਪੂਰਤਾ ਦੀ ਹੀ ਕੋਈ ਸਾਂਝ ਪਵਾ ਸਕਿਆ ਅਤੇ ਨਾਂਹ ਉਹ *Philosophy of Right* ਵਿਚ ਯੁੱਗ ਦੀ ਇੱਛਾ, ਦਿਲ ਅਤੇ ਆਤਮਾ ਨੂੰ ਪ੍ਰਤਿਬਿੰਬਤ ਕਰਦੇ ਅਸਲੀ ਮਹਾਂ ਪੁਰਖਾਂ ਦਾ ਏਲਾਨ ਕਰਨ ਪਿੱਛੋਂ ਉਸਦੇ ਕਦਮਾਂ ਦੀ ਚਾਪ ਇਤਿਹਾਸ ਦੇ ਦੁਰੇਡੇ ਮੰਡਲਾਂ ਨੂੰ ਸੁਣਾ ਸਕਿਆ। ਕਾਰਲ ਮਾਰਕਸ ਅਤੇ ਆਰਨਲਡ ਟਾਇਨਬੀ ਹਯਾਤੀ ਦੇ ਹਰ ਪਹਿਲੂ ਵਿਚ ਝਾਤ ਮਾਰਨ ਪਿੱਛੋਂ ਹੀ ਇਤਿਹਾਸ ਦੇ ਭਵਿੱਖ ਨਾਲ ਮਾਨਵੀ ਦਿਲ ਦੀਆਂ ਧੜਕਣਾਂ ਦਾ ਕੋਈ ਕੌਲ ਕਰਦੇ ਹਨ।

ਵਿਕਟਰ ਹਿਊਗੋ ਤਾਲਸਤਾਏ ਦੇ *ਜੰਗ ਅਤੇ ਅਮਨ* ਤੋਂ ਸੱਤ ਸਾਲ ਪਹਿਲਾਂ 1862 ਈ: ਵਿਚ ਆਪਣੇ ਅਮਰ ਨਾਵਲ *Les Miserables* ਵਿਚ ਇਤਿਹਾਸ ਦੀ ਅਸੀਮ ਥਰਥਰਾਹਟ ਨੂੰ ਪੇਸ਼ ਕਰਦਿਆਂ ਉਪਰੋਕਤ ਇਤਿਹਾਸਕ ਦ੍ਰਿਸ਼ਟੀਕੋਣ ਨਾਲੋਂ ਵਧੇਰੇ ਵਿਗਿਆਨਕ, ਕੁਦਰਤੀ ਸਹਿਜ, ਅਛੂਹ ਨਿਰਲੇਪਤਾ ਨੂੰ ਝਲਕਾਉਂਦੀ ਅਤੇ ਬਲਵਾਨ ਨਾਦ ਨਾਲ ਗਰਜਦੀ ਬ੍ਰਹਿਮੰਡੀ ਉੱਚਤਾ ਪ੍ਰਦਾਨ ਕਰਦਾ ਹੈ।

ਵਿਕਟਰ ਹਿਊਗੋ ਤਿੰਨ ਪਹਿਲੂਆਂ ਵਿਚ ਆਪਣੀ ਇਤਿਹਾਸਕ ਪ੍ਰਖਤਗੀ ਸਥਾਪਤ ਕਰਦਾ ਹੈ :

---

8. ਵੇਖੋ, *Science of Logic* ਦੇ ਸਫ਼ਾ 186 ਅਤੇ 60 ਅਤੇ *Hegel's Philosophy of Mind* ਦੇ ਕ੍ਰਮਵਾਰ ਸਫ਼ਾ 278, 292 ਅਤੇ 298।

1. ਜਦੋਂ ਹਿਊਗੋ ਕਿਸੇ ਅਕਹਿ ਪਰ ਸਿਰਜਣਾ-ਲਹਿਰ ਵਿਚ ਠਿੱਲ੍ਹਦਿਆਂ ਆਪਣੇ ਇਤਿਹਾਸਕ ਨਜ਼ਰੀਏ ਨੂੰ ਤਰਾਸ਼ਦਾ ਹੈ, ਤਾਂ ਉਹ ਤੱਥਾਂ (facts) ਦੀ ਕੋਈ ਨਵੇਲੀ ਤਰਜ਼ ਪੈਦਾ ਕਰਦਾ ਹੈ। ਉਹ ਕਹਿੰਦਾ ਹੈ, "ਪ੍ਰਤਿਭਾ ਦੁਸ਼ਮਨੀ ਨੂੰ ਸੱਦਦੀ ਹੈ।" ਜ਼ਿਉਲਸ (Zoilus) ਨੇ ਹੋਮਰ, ਮੇਵੀਅਸ (Maevius) ਨੇ ਵਰਜਿਲ, ਵਾਈਜ਼ (Vise) ਨੇ ਮੋਲੀਅਰ, ਪੋਪ ਨੇ ਸ਼ੈਕਸਪੀਅਰ ਅਤੇ ਫਰੇਰੋਂ (Freron) ਨੇ ਵਾਲਟੇਅਰ ਉੱਤੇ ਵਾਰ ਕੀਤੇ ਕਿਉਂਕਿ ਈਰਖਾ ਅਤੇ ਘਿਰਣਾ ਦੇ ਯੁੱਗਾਂ ਪੁਰਾਣੇ ਨੇਮ ਹਨ ਅਤੇ ਮਹਾਂ ਪੁਰਖਾਂ ਉੱਤੇ ਸਦਾ ਤੋਂ ਥੋੜੇ ਜਾਂ ਬਹੁਤੇ ਵਾਰ ਹੁੰਦੇ ਹੀ ਹਨ।[9] ਵਿਕਟਰ ਹਿਊਗੋ ਦੇ ਇਤਿਹਾਸਕ ਨਜ਼ਰੀਏ ਅਨੁਸਾਰ ਨਿਪੋਲੀਅਨ, ਸੀਜ਼ਰ ਅਤੇ ਸਾਈਰਸ (Cyrus) ਵਰਗੇ ਇਤਿਹਾਸਕ ਨਾਇਕਾਂ ਨਾਲ ਲੋਕ ਸ਼ਕਤੀ ਦੇ ਆਦਰਸ਼ਕ ਉਛਾਲ ਜੁੜੇ ਹੋਣ ਤੋਂ, ਬਾਵਜੂਦ ਉਹਨਾਂ ਦੀਆਂ ਗ਼ਲਤੀਆਂ ਦੇ, ਇਨਕਾਰ ਨਹੀਂ ਕੀਤਾ ਜਾ ਸਕਦਾ (ਜਿਵੇਂ ਨਿਪੋਲੀਅਨ ਨੇ ਰੂਸ ਉੱਤੇ ਚੜ੍ਹਾਈ ਕੀਤੀ)।[10] ਇਹੋ ਕਾਰਨ ਹੈ ਵਿਕਟਰ ਹਿਊਗੋ ਪੈਰਸ ਅਤੇ ਇਸਦੇ ਇਨਕਲਾਬਾਂ ਦੀ ਮਹਾਨਤਾ ਨੂੰ ਵਾਲਟੇਅਰ ਅਤੇ ਨਿਪੋਲੀਅਨ ਤੋਂ ਵੱਖ ਨਹੀਂ ਕਰ ਸਕਦਾ।[11]

ਆਖ਼ਿਰ ਵਿਚ ਰਹੱਸਮਈ ਕ੍ਰਾਂਤੀਆਂ, ਪੈਰਿਸ, ਵਾਲਟੇਅਰ ਅਤੇ ਨਿਪੋਲੀਅਨ ਯੂਨਾਨ ਅਤੇ ਇਟਲੀ ਦੀਆਂ ਸੁਹਜਮਈ ਸੱਭਿਅਤਾਵਾਂ ਦੇ ਨੇੜੇ ਪਹੁੰਚ ਜਾਂਦੇ ਹਨ ਅਤੇ ਅੰਤਮ ਪੜਾਅ ਉੱਤੇ ਫ਼ਰਾਂਸ ਦੀ ਕਲਾਕਾਰੀ ਰੂਹ ਵਿਚ ਜਜ਼ਬ ਹੋ ਜਾਂਦੇ ਹਨ।[12] ਸੋ ਹਿਊਗੋ ਦੇ ਧਰਤੀ ਦੇ ਤੱਥ ਇਨਕਲਾਬ ਨੂੰ ਇਤਿਹਾਸ ਵਿਚ ਯੋਗ ਥਾਂ ਦਿੰਦੇ ਹਨ ਅਤੇ ਇਸਦੀ ਹਿੰਸਕ ਗਰਜ ਪਿੱਛੇ ਪਾਸਤਰਨਾਕ ਦੇ ਉਲਟ ਖ਼ੁਦਾਈ ਪਰਵਾਨਗੀ ਦਾ ਇਸ਼ਾਰਾ ਵੇਖਦੇ ਹਨ। ਉਹਨਾਂ 1045 ਸਫ਼ੇ ਉੱਤੇ ਫ਼ਰਮਾਇਆ ਕਿ ਫ਼ਰਾਂਸੀਸੀ ਇਨਕਲਾਬ ਖ਼ੁਦਾਈ ਇਸ਼ਾਰੇ ਦਾ ਰੂਪ ਸੀ ਅਤੇ ਇਸਦੇ ਸਿਪਾਹੀ ਦਰਗਾਹ ਵੱਲੋਂ ਥਾਪੇ ਸਿਪਾਹੀ ਸਨ। ਇੰਜ ਹਿਊਗੋ, ਤਾਲਸਤਾਏ, ਪਾਸਤਰਨਾਕ ਅਤੇ ਹੀਗਲ ਨਾਲੋਂ ਇਤਿਹਾਸਕ ਨਾਇਕਾਂ ਅਤੇ ਜਨਤਕ ਲਹਿਰਾਂ ਦੇ ਅਨੁਪਾਤ ਨੂੰ ਵਧੇਰੇ ਦਰੁੱਸਤ ਅਤੇ ਕੁਦਰਤੀ ਸਥਿਤੀ ਵਿਚ ਵੇਖਦਾ ਹੈ। ਉਹ 1044 ਸਫ਼ਾ ਦੇ ਤਿੰਨ ਵੱਡੇ ਪੈਰਿਆਂ ਵਿਚ ਇਨਕਲਾਬਾਂ ਦੀ ਹਿੰਸਕ ਅਨੁਸ਼ਾਸਨਹੀਣਤਾ ਪਿੱਛੇ ਕੰਮ ਕਰਦੇ ਮਾਨਵੀ ਆਦਰਸ਼ਾਂ ਦੀ ਉੱਚਤਾ (Utopia) ਨੂੰ ਵੀ ਬਹੁਤੇ ਇਤਿਹਾਸ-ਚਿੰਤਕਾਂ ਨਾਲੋਂ ਵਧੇਰੇ ਬਾਰੀਕੀ ਨਾਲ ਵੇਖਦਾ ਹੈ। ਸਾਰੰਸ਼ ਇਹ ਹੈ ਕਿ ਸਭਿਅਤਾ

---

9. *Les Miserables,* (Penguin, 1982 Edition), page 995.
10. *Ibid.,* Page 423, (It is undeniable that Napoleon blundered in the Russian Campaign).
11. *Ibid.,* page 902 (for such things to happen, two qualities are requisite—the greatness of Paris and her gaeity. It calls for the city of Voltair and Napolean.
12. *Ibid.,* page 1046 [She (France) is an artist...ideal...logical peoples... That is why the torch of Europe, which is civilization, was carried first by Greece, which is passed to Italy, which has passed it to France. Divine pioneering peoples...].

ਦੇ ਇਹਨਾਂ ਸੰਕਲਪਾਂ ਦਾ ਸਫ਼ਰ ਹੀ ਅਦ੍ਰਿਸ਼ਟ/ਅਛੂਹ ਇਤਿਹਾਸ ਦੀ ਰਫ਼ਤਾਰ ਨੂੰ ਦ੍ਰਿੜ੍ਹ ਕਰਵਾਉਂਦਾ ਹੈ।

2. ਵਿਕਟਰ ਹਿਊਗੋ ਦਾ ਇਤਿਹਾਸਕ ਨਜ਼ਰੀਆ ਇਸ ਲੰਮੇ ਨਾਵਲ ਦੇ 1232 ਸਫ਼ਿਆਂ ਵਿਚ ਰਵਾਨ ਅਤੇ ਇਸਦੀ ਸਮੁੱਚੀ ਸਿਰਜਣਾਤਮਕ ਪ੍ਰਕਿਰਿਆ ਨੂੰ ਪ੍ਰਭਾਵਤ ਕਰਦੀ *ਵਿਸ਼ਵ ਦੀ ਰੂਹ* ਦੇ ਹਾਰੇ ਰੂਪ ਨੂੰ ਵੀ ਅਛੂਹ/ਅਦ੍ਰਿਸ਼ਟ ਇਤਿਹਾਸ ਵਿਚ ਜੇਤੂ ਲਹਿਰ ਗਰਦਾਨਦਾ ਹੈ। ਦੂਜੇ ਲਫ਼ਜ਼ਾਂ ਵਿਚ ਲੇਖਕ ਹਜ਼ਰਤ ਈਸਾ ਜੇਡੇ ਦੈਵੀ ਪੁਰਸ਼ ਦੀ ਹਾਰੀ ਲਹਿਰ (ਅੰਤਮ ਸ਼ਹੀਦੀ ਰੂਪ) ਨੂੰ ਵੀ ਸਦੀਆਂ ਤਕ ਰਹਿਣ ਵਾਲਾ ਜੇਤੂ ਦ੍ਰਿਸ਼ ਮੰਨਦਾ ਹੈ। ਨਾਵਲ ਦੇ 1044 ਸਫ਼ੇ ਉੱਤੇ ਹਿਊਗੋ ਦੀ ਪ੍ਰਤਿਭਾ ਨੇ ਮਹਾਨ ਲਹਿਰਾਂ ਦੇ ਇਸ ਸੱਚ ਨੂੰ ਵਿਚਕਾਰਲੇ ਵੱਡੇ ਪੈਰੇ ਵਿਚ ਬਲਵਾਨ ਸਿਦਕ ਸਹਿਤ ਦ੍ਰਿੜ੍ਹ ਕਰਵਾਇਆ ਹੈ।[13]

3. ਵਿਕਟਰ ਹਿਊਗੋ ਆਪਣੇ ਇਤਿਹਾਸਕ ਤੱਥਾਂ ਦੀ ਹੋਂਦ ਨੂੰ ਭਾਰਤ, ਈਰਾਨ, ਅਸੀਰੀਆ, ਮਿਸਰ, ਬੇਬੀਲੋਨ, ਥੀਵਜ਼ ਅਤੇ ਰੋਮ ਦੀਆਂ ਤਬਾਹ ਹੋ ਚੁੱਕੀਆਂ ਸੱਭਿਅਤਾਵਾਂ ਤਕ ਫੈਲਾਉਂਦਾ ਹੈ ਅਤੇ ਵਿਸ਼ਵ ਦੇ ਅਛੂਹ ਇਤਿਹਾਸ ਤਕ ਪਹੁੰਚ ਕੇ ਉਹਨਾਂ ਅਸੀਮ ਇਤਿਹਾਸਕ ਤੱਥਾਂ ਦੀ ਹੋਂਦ ਨੂੰ ਯਕੀਨੀ ਬਣਾਉਂਦਾ ਹੈ ਜਿਹੜੇ ਕਿ ਮਾਰੂ ਹਾਦਸਿਆਂ ਦਾ ਸ਼ਿਕਾਰ ਹੋ ਕੇ ਭੂਤ ਕਾਲ ਦੇ ਸਾਗਰ ਵਿਚ ਗ਼ਰਕ ਹੋ ਚੁੱਕੇ ਹਨ। ਇਹਨਾਂ ਮਹਾਨ ਤਹਿਜ਼ੀਬਾਂ ਦੇ ਇਤਿਹਾਸਕ ਤੱਥਾਂ ਦੀ ਰਫ਼ਤਾਰ ਵਿਚ ਅਸੰਖ ਮੂੰਹੇ ਵਿਘਨ ਪੈਣ ਨਾਲ ਜੋ ਸੰਭਵ ਸ਼ੋਰ ਅਤੇ ਭਿਅੰਕਰ ਗਰਜ ਉਪਜ ਸਕਦੇ ਹਨ, ਦੇ ਪ੍ਰਤਿਕਰਮ ਵਿੱਚੋਂ ਲੇਖਕ ਅਮੂਰਤ ਇਤਿਹਾਸ ਦੀ ਅਤਿ ਸੁਰੱਖਿਅਤ ਉਚਾਣ ਤਕ ਵੇਖਦਾ ਹੈ ਜਿਹੜੀ ਇੱਕੋ ਛਿਨ ਵਿਚ ਵਿਗਿਆਨਕ ਅਤੇ ਤਰਕਸ਼ੀਲ ਹੈ। ਹਿਊਗੋ ਦੇ ਨਜ਼ਰੀਏ ਮੁਤਾਬਿਕ ਅਗਾਧ ਡੂੰਘਾਣਾਂ ਤਕ ਉਤਰਦੇ ਹਨੇਰਿਆਂ ਨੇ ਹਰ ਦਿਸ਼ਾ ਤੋਂ ਇਤਿਹਾਸਕ ਆਦਰਸ਼ ਨੂੰ ਬੰਦੀ ਬਣਾਉਣ ਦੇ ਦੰਭੀ ਛਲਾਵੇ ਨਾਲ ਘੇਰਿਆ ਹੋਇਆ ਹੈ, ਪਰ ਅਛੂਹ ਇਤਿਹਾਸ ਅਜਿਹੇ ਕਾਲੇ ਸਿਹਰ ਤੋਂ ਅਬਦ ਤਕ ਨਿਰਲੇਪ ਰਹੇਗਾ।[14]

ਵਿਕਟਰ ਹਿਊਗੋ ਇਤਿਹਾਸਕ ਗਤੀ ਵਿਚ ਰੱਬੀ ਰਹਿਮਤ ਦੀ ਅਥਾਹ ਛੂਹ ਅਨੁਭਵ ਕਰਦਾ ਹੈ, ਜਿਹੜੀ ਕਿ *Les Miserables* ਦੇ 1232 ਸਫ਼ਿਆਂ ਵਿਚ ਪਸਰੇ ਮਨੁੱਖੀ ਰਿਸ਼ਤਿਆਂ ਦੇ ਅਪਾਰ ਰਹਿਮ ਰਾਹੀਂ ਪ੍ਰਗਟ ਹੁੰਦੀ ਹੈ। ਹਜ਼ਰਤ ਈਸਾ—ਰਹਿਮ ਦੀ ਅਜਿਹੀ ਵਿਸ਼ਾਲ ਸਰੋਦੀ ਤਰੰਗ ***ਜੰਗ ਅਤੇ ਅਮਨ*** ਦੇ ਯਥਾਰਥਵਾਦ ਦੀ ਮਾਨਵੀ ਤਰਜ਼ ਵਿਚ ਐਨੇ ਨਵੇਲੇ ਰੰਗ ਵਿਚ ਨਹੀਂ ਝੁਣ-ਝਣਾਂਦੀ। ਜੇ ਦੋਵਾਂ ਮਹਾਨ ਰਚਨਾਵਾਂ ਦੇ ਇਸ ਫ਼ਰਕ ਨੂੰ ਪ੍ਰੋ. ਗੁਰਬਚਨ ਸਿੰਘ ਤਾਲਿਬ ਨੇ ਸਮਝਿਆ ਹੁੰਦਾ, ਤਾਂ ਉਹ *ਪੂਰਬੀ ਕਵਿਤਾ ਦੀ ਰੂਹ (The Spirit of Oriental Poetry)* ਵਿਚ ਪ੍ਰੋ. ਪੂਰਨ ਸਿੰਘ ਦੀ *Les Miserables* ਦੀ ਈਸਾਈ ਰਹਿਮਤ ਦੇ ਹੱਕ ਵਿਚ ਕੀਤੀ ਇਕ ਪੁਖ਼ਤਾ ਪਰ

13. *Les Miserables,* page 1044 (...heroic defeat...The one is magnificent, the other sublime...The Prophets of Utopia).

14. *Ibid.,* page 1231 to 1232 (...The ideal is terrifying to behold...no more in danger than a star in the jaws of the clouds).

ਪ੍ਰਭਾਵਵਾਦੀ ਟਿੱਪਣੀ ਉੱਤੇ ਆਪਣੇ ਇਕ ਖੋਜ ਪੱਤਰ ਵਿਚ ਅਜਿਹਾ ਕਠੋਰ ਪ੍ਰਵਚਨ ਨਾ ਕਰਦੇ ਕਿ ਕਿੱਥੇ ਮਹਾਨ ਤਾਲਸਤਾਏ ਤੇ ਕਿੱਥੇ ਵਿਕਟਰ ਹਿਊਗੋ!

ਉਪਰਲੀ ਬਹਿਸ ਦਾ ਇਹ ਸਿੱਟਾ ਨਿਕਲਿਆ ਕਿ ਸਭ ਮਹਾਨ ਇਤਿਹਾਸ ਚਿੰਤਕ ਭੂਤ ਕਾਲ ਦੇ ਅਥਾਹ ਗਿਆਨ ਦੀ ਤਰਕਸ਼ੀਲ ਨਿਰੰਤਰਤਾ ਨੂੰ ਵਰਤਮਾਨ ਦੇ ਉਸ ਗਤੀਸ਼ੀਲ ਯਥਾਰਥ ਤਕ ਲਿਆਉਂਦੇ ਹਨ, ਜਿਹੜਾ ਸਮੂਹਿਕ ਮਨ ਦੀ ਸਿਹਤਮੰਦ ਅਤੇ ਜ਼ੋਰਾਵਰ ਰਵਾਨੀ ਦੇ ਵਿਸਮਾਦਜਨਕ ਸੱਚ ਨੂੰ ਪ੍ਰਤਿਬਿੰਬਤ ਕਰੇ। ਇਸ ਤਰ੍ਹਾਂ ਇਕ ਅਦੁੱਤੀ ਇਤਿਹਾਸਕ ਅਨੁਭਵ ਉਪਜੇਗਾ, ਜਿਸ ਵਿਚ ਤੇਗ਼ਾਂ ਦੀ ਛਣਕਾਰ, ਤੀਰਾਂ ਦੀ ਸ਼ੂਕ ਅਤੇ ਤੋਪਾਂ ਦੀ ਗਰਜ ਵੀ ਹੋਵੇਗੀ, ਜਿਸ ਅੰਦਰ ਅਡੋਲ ਅਤੇ ਆਨੰਦਦਾਇਕ ਚੁੱਪ ਵੀ ਮਿਲੇਗੀ, ਜਿਥੇ ਕਿਸੇ ਨਿਰਲੇਪ ਭੱਖਦੇ ਅਦਲ ਦਾ ਅਨਹਦ ਸੰਗੀਤ ਕਾਲ ਅੰਦਰ ਲਗਾਤਾਰ ਉਤਰੇਗਾ ਅਤੇ ਜਿਥੇ ਨਾਜ਼ਕ ਕਾਲ-ਝੁਰਮਟਾਂ ਦਾ ਤਾਲ ਗਿਆਨ-ਨਜ਼ਰ ਨਾਲ ਹਮਸਫ਼ਰ ਰਹੇਗਾ। ਮਹਾਂ ਮਾਨਵੀ ਪੰਧਾਊ ਇਤਿਹਾਸ ਦੇ ਇਸੇ ਅਛੂਹ ਦਿਸਹੱਦੇ ਅੱਗੇ ਅੰਤਮ ਸਜਦਾ ਕਰਨਗੇ।

## ਸਾਰ-ਅੰਸ਼

ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਤੀ ਧਰਮਸਾਲ ਦੇ ਮਹਾਂ ਨਾਇਕ ਕਾਲ-ਪ੍ਰਸਥਿਤੀਆਂ ਸਾਹਮਣੇ ਅਕਸਰ ਡਿੱਕੋ ਡੋਲੇ ਖਾਂਦੇ ਹਨ, ਪਰ ਤਾਲਸਤਾਏ ਦਾ ਇਹ ਕਹਿਣਾ ਵੀ ਪੂਰਨ ਅਸਲੀਅਤ ਨਹੀਂ ਕਿ ਸਮੂਹਿਕ ਮਨ-ਲਹਿਰਾਂ ਦੇ ਕਾਲ-ਚੜ੍ਹਾਉ ਨਾਲ ਮਹਾਂ ਨਾਇਕਾਂ ਦੀ ਰਫ਼ਤਾਰ, ਅਮਲ ਅਤੇ ਇੱਛਾ ਦਾ ਕੋਈ ਪ੍ਰਭਾਵਿਕ ਲਗਾਉ ਨਹੀਂ ਹੁੰਦਾ। ਕਈ ਵਾਰ ਮਹਾਂ ਨਾਇਕ ਲਿੰਕਨ, ਲੈਨਿਨ ਅਤੇ ਨੈਲਸਨ ਮੰਡੇਲਾ ਵਾਂਗ ਜੇਤੂ ਲਹਿਰਾਂ ਸਿਰਜ ਕੇ ਉਹਨਾਂ ਉੱਤੇ ਸਵਾਰੀ ਵੀ ਕਰਦੇ ਹਨ। ਜੇ ਇਤਿਹਾਸ ਦੀ ਸਮੂਹਿਕ ਕ੍ਰਾਂਤੀਕਾਰੀ ਲਹਿਰ ਰਹਿਮ ਦੇ ਹੜ੍ਹ ਨਾਲ ਸਰਸ਼ਾਰ ਹੋਵੇ, ਤਾਂ ਇਤਿਹਾਸ ਦੇ ਅਛੂਹ ਦਿਸਹੱਦਿਆਂ ਉੱਤੇ ਦੈਵੀ ਛੂਹ ਦਾ ਖੇੜਾ ਵੀ ਹੁੱਲ ਪੈਂਦਾ ਹੈ। ਜੇ ਇਤਿਹਾਸਕ ਨਾਇਕ ਸੁਕਰਾਤ, ਹਜ਼ਰਤ ਈਸਾ, ਗੁਰੂ ਅਰਜਨ ਸਾਹਿਬ, ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਹੋਣ, ਤਾਂ ਉਹਨਾਂ ਦੀਆਂ ਸ਼ਹਾਦਤਾਂ ਜ਼ਾਹਰੀ ਰੂਪ ਵਿਚ ਹਾਰ ਲੱਗਦੀਆਂ ਹੋਈਆਂ ਵੀ ਮੂੰਹ-ਜ਼ੋਰ ਇਤਿਹਾਸਕ ਰਫ਼ਤਾਰ ਰਾਹੀਂ ਜਿੱਤ ਵਿਚ ਬਦਲ ਜਾਂਦੀਆਂ ਹਨ। ਇਤਿਹਾਸ ਕਿਸੇ ਖ਼ਾਮੋਸ਼ ਸੰਗਰਾਮ ਦਾ ਨਾਮ ਨਹੀਂ, ਕਿਉਂਕਿ ਅਛੂਹ ਦਿਸਹੱਦਿਆਂ ਤਕ ਪਹੁੰਚਣ ਤੋਂ ਪਹਿਲਾਂ ਇਸਦੇ ਸੀਨੇ ਅੰਦਰ ਗਰਜਦਾ ਵਜਦ ਵੀ ਹੁੰਦਾ ਹੈ।

## - 2 -

ਸਿੱਖ ਧਰਮ ਦੀ ਕੁਝ ਲਿਖਤੀ ਪਰ ਬਹੁਤੀ ਅਣਲਿਖਤੀ ਕਾਵਿ ਪ੍ਰਤੀਤੀ ਨੇ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੇ ਇਤਿਹਾਸਕ ਤੱਥਾਂ ਦੇ ਅਧਿਆਤਮਕ, ਸੁਹਜਮਈ ਅਤੇ ਮਾਨਵੀ ਕੋਮਲਤਾ ਵਾਲੇ ਰੂਪਾਂ ਨੂੰ ਸਦੀਆਂ ਤੋਂ ਮੂੰਹ-ਜ਼ੋਰ ਤੀਬਰਤਾ ਅਤੇ ਦਹਦਿਸੀ ਪਾਵਨ ਛੂਹ ਸਹਿਤ ਅਚੇਤ ਜਾਂ ਅਨਿਸਚਿਤ ਮੰਡਲ ਵਿਚ ਤਾਂ ਖ਼ੂਬ ਪਛਾਣਿਆ ਹੈ, ਪਰ ਕਿਸੇ ਇਤਿਹਾਸਕਾਰ ਜਾਂ ਇਤਿਹਾਸ-ਚਿੰਤਕ ਨੇ ਗੁਰੂ ਜੀ ਦੇ ਜੀਵਨ-ਤੱਥਾਂ ਅਤੇ ਉਹਨਾਂ ਦੇ ਅਧਿਆਤਮਕ ਸੁਹਜ ਦਾ ਸੁਮੇਲ ਕਰਵਾਉਂਦੀ ਸੰਤੋਖਜਨਕ ਹੱਦ ਤਕ ਸਹੀ ਦਿਸ਼ਾ ਪ੍ਰਦਾਨ

ਨਹੀਂ ਕੀਤੀ ਅਤੇ ਨਾਂਹ ਕਿਸੇ ਸਾਜ਼ਿਸ਼ ਅਤੇ ਵਿਸ਼ਾਲ ਆਕਰਮਣ ਦੀ ਵੰਗਾਰ ਨੂੰ ਹੀ ਪੂਰਨ ਦ੍ਰਿੜ੍ਹਤਾ ਸਹਿਤ ਸਵੀਕਾਰ ਕੀਤਾ। ਗੁਰੂ ਸਾਹਿਬ ਦੇ ਸਮਕਾਲੀ ਸੈਨਾਪਤਿ, ਮਹਾਂਕਵੀ ਸੰਤੋਖ ਸਿੰਘ, ਭਾਈ ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ, ਕਰਮ ਸਿੰਘ ਹਿਸਟੋਰੀਅਨ, ਡਾ. ਗੰਡਾ ਸਿੰਘ, ਡਾ. ਗੋਪਾਲ ਸਿੰਘ ਦਰਦੀ ਅਤੇ ਡਾ. ਕਿਰਪਾਲ ਸਿੰਘ ਨੇ ਬਤੌਰ ਇਤਿਹਾਸਕਾਰ, ਪਿਆਰਾ ਸਿੰਘ ਪਦਮ, ਸਤਿਬੀਰ ਸਿੰਘ, ਪ੍ਰੋ. ਕਰਤਾਰ ਸਿੰਘ ਅਤੇ ਸ. ਦਲੀਪ ਸਿੰਘ (ਯੂ.ਐਸ.ਏ.) ਨੇ ਬਤੌਰ ਜੀਵਨੀਕਾਰ, ਅਤੇ ਸਿਰਦਾਰ ਕਪੂਰ ਸਿੰਘ ਅਤੇ ਡਾ. ਹਰਨਾਮ ਸਿੰਘ ਸ਼ਾਨ ਨੇ ਬਤੌਰ ਇਤਿਹਾਸ-ਚਿੰਤਕ ਦੇ ਸਹੀ ਸੰਦਰਭ ਵਿਚ ਗੁਰੂ ਸਾਹਿਬ ਦਾ ਕਾਮਿਲ ਰੂਪ ਦਰਸਾਉਣ ਸਮੇਂ ਲੋੜੀਂਦੀ ਅਗਵਾਈ ਨਾਂਹ ਦਿੱਤੀ। ਇਹਨਾਂ ਇਤਿਹਾਸਕਾਰਾਂ, ਜੀਵਨੀਕਾਰਾਂ ਅਤੇ ਚਿੰਤਕਾਂ ਨੇ ਸੂਖਮ ਵਿਗਿਆਨਕ ਤਰਕ ਅਤੇ ਬਹੁ-ਰੰਗੇ ਸਭਿਆਚਾਰਕ ਗਿਆਨ ਦੀਆਂ ਵੰਗਾਰਾਂ ਸਾਹਮਣੇ ਗੁਰੂ ਗੋਬਿੰਦ ਸਿੰਘ ਦੇ ਜੀਵਨ-ਤੱਥਾਂ, ਮਾਨਵੀ ਮਿਠਾਸ ਦੇ ਅਗਾਧ ਰਹੱਸ ਅਤੇ ਇਲਾਹੀ ਅਨੂਪਮਤਾ ਦੇ ਸੁਰਤਾਲ ਨੂੰ ਅਸਲੀ ਮੰਜ਼ਿਲ ਤਕ ਲਿਜਾਣ ਵਿਚ ਅਧੂਰੀ ਮੱਦਦ ਹੀ ਕੀਤੀ। ਸਤਿਬੀਰ ਸਿੰਘ, ਪਿਆਰਾ ਸਿੰਘ ਪਦਮ ਅਤੇ ਪ੍ਰੋ. ਕਰਤਾਰ ਸਿੰਘ ਨੇ ਬਤੌਰ ਜੀਵਨੀਕਾਰਾਂ ਗੁਰੂ ਗੋਬਿੰਦ ਸਿੰਘ ਦੇ ਕੇਂਦਰੀ ਰੂਹਾਨੀ ਆਦਰਸ਼ਾਂ ਨੂੰ ਗੰਧਲਾਉਂਦੇ ਗੁੰਮਰਾਹਕੁੰਨ ਤੱਥ ਵੀ ਪੇਸ਼ ਕੀਤੇ। ਸਿਤਮ-ਜ਼ਰੀਫ਼ੀ ਇਹ ਕਿ ਇਹ ਇਤਿਹਾਸ-ਗਿਆਨੀ ਅਤੇ ਚਿੰਤਕ ਪੱਖਪਾਤੀ ਦੇਸ਼ ਭਗਤੀ ਅਤੇ ਆਧੁਨਿਕ ਯੁੱਗ ਦੇ ਪਦਾਰਥਵਾਦੀ ਝੁਕਾਵਾਂ ਵਾਲੇ ਪੇਤਲੇ ਤਰਕ ਦੀ ਪਕੜ ਵਿਚ ਵੀ ਅਕਸਰ ਆਉਂਦੇ ਰਹੇ। ਇਸ ਨੂੰ ਵੀ ਇਕ ਤਰਾਸਦਿਕ ਘਟਨਾ ਹੀ ਸਮਝੋ ਕਿ ਡਾ. ਗੰਡਾ ਸਿੰਘ ਨਾਲ ਸ਼ੁਰੂ ਹੋਏ ਨਾਵਾਂ ਵਿੱਚੋਂ ਕਿਸੇ ਵੀ ਇਤਿਹਾਸਕ ਦ੍ਰਿਸ਼ਟੀ ਵਾਲੇ ਵਿਦਵਾਨ ਨੇ ਗੁਰੂ ਗੋਬਿੰਦ ਸਿੰਘ ਦੀ ਬਹੁ ਪਸਾਰੀ ਸ਼ਖ਼ਸੀਅਤ ਦੀ ਨੇੜਤਾ ਦਾ ਪ੍ਰਭਾਵ ਦਿੰਦਿਆਂ ਭਾਈ ਨੰਦ ਲਾਲ ਗੋਯਾ ਅਤੇ ਪ੍ਰੋ. ਪੂਰਨ ਸਿੰਘ ਦੀਆਂ ਲਿਖਤਾਂ ਦੀ ਪਹਿਲ ਤਾਜ਼ਗੀ ਨੂੰ ਆਪਣੇ ਬਿਰਤਾਂਤ ਅਤੇ ਵਿਸ਼ਲੇਸ਼ਣ ਦਾ ਹਿੱਸਾ ਨਹੀਂ ਬਣਾਇਆ।

ਉਪਰੋਕਤ ਨਿਰਾਸ਼ਾ ਦੇ ਮੋੜ ਉੱਤੇ ਆਖ਼ਿਰ ਸਿੱਖ ਇਤਿਹਾਸ ਨੇ ਇਕ ਨਵੀਂ ਕਰਵੱਟ ਲਈ। ਈਸਾਈ ਮਿਸ਼ਨਰੀ ਅਰਨੈਸਟ ਟਰੰਪ ਵੱਲੋਂ 1877 ਈ: ਵਿਚ ਤਗੜਾ ਵਿਦਵਾਨ ਹੋਣ ਦੇ ਬਾਵਜੂਦ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ (ਕੁੱਲ ਮਤਨ ਦਾ ਚੌਥਾ ਭਾਗ) ਰਾਹੀਂ ਉਸਦੇ ਸ਼ਬਦ-ਰੂਪ ਦੀ ਦਾਰਸ਼ਨਿਕ ਗਹਿਰਾਈ ਅਤੇ ਪਰਵਾਜ਼, ਸਰੋਦੀ ਬਾਰੀਕੀ, ਪ੍ਰਮਾਣਿਕ ਤਾਲਮਈ ਸੱਚ ਅਤੇ ਸਿਦਕੀ ਪ੍ਰਤਿਭਾ ਦੇ ਸੰਗਮ ਨੂੰ ਗੁੱਝੀ ਸਾਜ਼ਿਸ਼ੀ ਈਰਖਾ ਅਤੇ ਠੰਢੇ ਅਗਿਆਨ ਨਾਲ ਢੱਕਿਆਂ 91 ਸਾਲ ਹੋ ਗਏ ਸਨ, ਜਦੋਂ ਬੇਅਰਿੰਗ ਕਾਲਜ ਵਿਚ ਕੰਮ ਕਰਦੇ ਇਕ ਹੋਰ ਈਸਾਈ ਮਿਸ਼ਨਰੀ ਡਬਲਯੂ. ਐਚ. ਮੈਕਲਿਉਡ ਨੇ ਗੁਰੂ ਨਾਨਕ ਸਾਹਿਬ ਦੀਆਂ ਅਣਥੱਕ ਉਦਾਸੀਆਂ ਅਤੇ ਉਹਨਾਂ ਦੇ "ਮਰਦਿ ਕਾਮਿਲ" ਵਰਗੇ ਪੈਗ਼ਾਮ ਨੂੰ ਸੁੰਗੜਾਉਣ ਦੀ ਕੋਸ਼ਿਸ਼ ਕੀਤੀ। (ਵੇਖੋ, *Guru Nanak and the Sikh Religion,* 1968)। ਪਹਿਲੇ ਮਿਸ਼ਨਰੀ ਦੇ ਮੁਕਾਬਲੇ ਵਿਚ ਭਾਵੇਂ ਦੂਸਰੇ ਮਿਸ਼ਨਰੀ ਦੀ ਭਾਸ਼ਾ ਨਿਪੁੰਨਤਾ ਅਤੇ ਇਤਿਹਾਸਕ ਵਿਦਵਤਾ ਤਾਂ ਲਘੂ, ਬੌਣੀ ਅਤੇ ਸੁੰਗੜੀ ਹੋਈ ਸੀ, ਪਰ ਸਾਡੇ ਯੁੱਗ ਦੀ ਮਾਦਾਪ੍ਰਸਤੀ, ਯੂਨੀਵਰਸਿਟੀਆਂ ਦੀ ਰਾਜਨੀਤੀ ਅਤੇ ਸਰਬ ਪ੍ਰਧਾਨ ਸੁਆਰਥ ਜਾਂ ਕੂੜ ਉਸਦੀ ਪ੍ਰਬੰਧਕੀ ਸਾਜ਼ਿਸ਼ ਦੇ ਅਨੁਕੂਲ ਸੀ। ਆਪਣੇ ਪੰਜਾਬੀ, ਵਿਸ਼ੇਸ਼ ਕਰਕੇ ਡਾ. ਜੇ.ਐਸ. ਗਰੇਵਾਲ ਅਤੇ ਡਾ. ਪਿਆਰ ਸਿੰਘ ਵਰਗੇ ਸਹਿਯੋਗੀਆਂ ਦੀ ਮਦਦ ਨਾਲ ਮੈਕਲਿਉਡ ਨੇ ਉੱਚਤਮ ਰੁਜ਼ਗਾਰ ਦੀ ਅੰਨ੍ਹੀ ਤ੍ਰਿਸ਼ਨਾ ਦਾ ਫ਼ਾਇਦਾ

ਉਠਾ ਕੇ ਅਤੇ ਵਿਦਿਅਕ ਅਦਾਰਿਆਂ ਵਿਚ ਚਤੁਰ ਪ੍ਰਬੰਧ ਸਿਰਜ ਕੇ ਜ਼ਿਹਨੀ ਗ਼ੁਲਾਮੀ ਦਾ ਇਕ ਚੱਕ੍ਰਵਿਊ ਵਰਗਾ ਜਾਲ ਵਿਛਾ ਦਿੱਤਾ।

ਡਾ. ਪਸ਼ੌਰਾ ਸਿੰਘ ਨੇ ਇਸ ਅਕੱਟ ਸੱਚ ਨੂੰ ਅਣਡਿੱਠ ਕਰਕੇ ਕਿ ਗੁਰੂ ਗੋਬਿੰਦ ਸਿੰਘ ਨੇ ਜੋਤੀ ਜੋਤ ਦੀ ਰਾਤੇ ਗੁਰੂ ਗ੍ਰੰਥ ਸਾਹਿਬ ਦੇ ਅੰਤਮ ਦਮਦਮੀ ਰੂਪ ਨੂੰ ਗੁਰਿਆਈ ਦਿੱਤੀ ਸੀ, ਉਹ ਇਸਦੇ ਆਖ਼ਰੀ ਰੂਪ ਨੂੰ ਮਹਾਰਾਜਾ ਰਣਜੀਤ ਸਿੰਘ ਕਾਲ ਵਿਚ 1830 ਈ: ਤਕ ਲੈ ਜਾਂਦਾ ਹੈ। (ਵੇਖੋ, *The Guru Granth Sahib : Canon, Meaning and Authority,* Oxford University Press, Page 224 to 230)

ਪਸ਼ੌਰਾ ਸਿੰਘ ਦੇ ਨਕਸ਼ਿ-ਕਦਮਾਂ ਉੱਤੇ ਚੱਲਦਾ ਹੋਇਆ ਡਾ. ਪਿਆਰ ਸਿੰਘ ਆਪਣੀ *ਗਾਥਾ* ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਖਰੜਾ ਨੰਬਰ 1245 ਨੂੰ ਭਗਤ ਬਾਣੀ ਦੀ ਗ਼ੈਰ ਹਾਜ਼ਰੀ ਦੇ ਬਾਵਜੂਦ ਗੁਰੂ-ਪਰਵਾਨਗੀ ਦੇ ਘੇਰੇ ਵਿਚ ਗਰਦਾਨਦਾ ਰਿਹਾ। ਆਪਣੇ ਜੀਵਨ ਦੇ ਅੰਤ ਤਕ ਉਹ ਇਸ ਜਾਅਲੀ ਗ੍ਰੰਥ ਨੂੰ ਵਿਲੱਖਣ ਅਤੇ ਸੁਤੰਤਰ ਬੀੜ ਦੀ ਪਦਵੀ ਬਖ਼ਸ਼ਦਾ ਰਿਹਾ।

ਹਰਜੋਤ ਉਬਰਾਇ 'ਸਿੰਘ ਸਭਾ ਲਹਿਰ' ਨੂੰ ਗੁੰਮਰਾਹਕੁੰਨ, ਵਿਗੜੇ ਹੋਏ ਅਤੇ ਇਕ ਪਾਸੜ ਅਰਥ ਬੜੀ ਢੀਠਤਾ ਨਾਲ ਸਿਰਫ਼ ਇਹ ਸਾਬਤ ਕਰਨ ਲਈ ਦੇ ਰਿਹਾ ਹੈ ਕਿ ਖ਼ਾਲਸਾ ਕੌਮ (ਜਿਸਨੂੰ ਉਹ ਆਪ-ਹੁਦਰੇ ਅੰਦਾਜ਼ ਵਿਚ ਅਣ-ਇਤਿਹਾਸਕ ਸੰਦਰਭ ਵਿਚ 'ਤੱਤ ਖ਼ਾਲਸਾ' ਆਖਦਾ ਹੈ) ਕਦੇ ਵੀ ਆਪਣੇ ਏਕੋ ਏਕ ਸ਼ੁਧ ਰੂਪ ਵਿਚ ਨਹੀਂ ਰਹੀ, ਬਲਕਿ ਭਿੰਨ ਭਿੰਨ ਸਨਾਤਨ ਮਾਰਗਾਂ ਵਿਚ ਵੰਡੀ ਹੋਈ ਸੀ। ਉਸ ਅਨੁਸਾਰ ਸਿੰਘ ਸਭਾ ਲਹਿਰ ਦੀ ਤੱਤ ਖ਼ਾਲਸਾ ਸ਼ਾਖਾ ਨੇ ਹੀ ਇਸਦੇ ਸ਼ੁੱਧ ਰੂਪ ਨੂੰ ਫ਼ਰਜ਼ੀ ਢੰਗ ਨਾਲ ਸੰਕਲਪ ਕੇ ਨਿਸਚਿਤ ਕੀਤਾ (ਵੇਖੋ, *The Construction of Religious Boundaries* by Harjot Oberoi—Oxford India Paperback)। ਉਬਰਾਇ ਨਹੀਂ ਜਾਣਦਾ ਕਿ ਹਰ ਧਰਮ ਵਿਚ ਸਨਾਤਨ ਮਾਰਗਾਂ ਦੀ ਹੋਂਦ ਦਾ ਹੋਣਾ ਕੁਦਰਤੀ ਜੇਹੀ ਗੱਲ ਹੈ, ਪਰ ਹਰ ਮਹਾਨ ਧਰਮ ਦਾ ਕੇਂਦਰੀ ਸ਼ੁੱਧ ਰੂਪ ਵੀ ਕਿਸੇ ਨਾ ਕਿਸੇ ਧਰਾਤਲ ਉੱਤੇ ਚੱਲ ਰਿਹਾ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਪੰਥ ਦਾ ਕੇਂਦਰੀ ਸ਼ੁੱਧ ਰੂਪ ਆਪਣੀਆਂ ਸਨਾਤਨ ਸ਼ਾਖ਼ਾਵਾਂ ਦੇ ਨਾਲ ਨਾਲ ਕਿਸੇ ਨਾ ਕਿਸੇ ਉਚਾਈ ਉੱਤੇ ਸਹੀ ਸਲਾਮਤ ਵਿਚਰ ਰਿਹਾ ਸੀ। 'ਸਿੰਘ ਸਭਾ ਲਹਿਰ' ਤਾਂ ਇਤਿਹਾਸ ਦੇ ਫ਼ੈਸਲਾਕੁੰਨ ਮੋੜ ਉੱਤੇ ਨਿਸ਼ੇਧਮਈ ਸ਼ਕਤੀਆਂ ਦੇ ਘਿੰਡਾਉ ਵਿਚ ਘਿਰੇ ਪੰਥ ਦੇ ਇੱਕੋ ਇਕ ਬੇਦਾਗ਼ ਅਤੇ ਸਾਬਤ ਰੂਪ ਨੂੰ ਇਕਾਗਰ ਅੰਦਾਜ਼ ਵਿਚ ਦ੍ਰਿੜ੍ਹ ਕਰਵਾ ਰਹੀ ਸੀ।

ਉੱਪਰ ਦੱਸੀਆਂ ਅੰਦਰੋਂ ਸਾਜ਼ਿਸ਼ੀ, ਲਬੁ ਲੋਭ ਅਤੇ ਰੁਤਬੇ ਦੇ ਅ-ਲਚਕ ਬੁੱਤ ਦੀਆਂ ਪੁਜਾਰੀ ਅਤੇ ਮਾਦਾਪ੍ਰਸਤ ਪਰ ਬਾਹਰੋਂ ਤਰਕਸ਼ੀਲ, ਵਿਗਿਆਨਕ ਅਤੇ ਆਧੁਨਿਕ ਲੱਗਦੀਆਂ ਸ਼ਕਤੀਆਂ ਨੂੰ ਇਤਿਹਾਸਕ ਦ੍ਰਿਸ਼ਟੀ ਅਤੇ ਚਿੰਤਨ ਨਾਲ ਸਨਦਬੱਧ **ਚਾਰ ਦਾਨਿਸ਼ਵਰਾਂ** ਨੇ ਇਸ ਮੂਕ ਨਾਅਰੇ ਨਾਲ ਵੰਗਾਰਿਆ ਕਿ : "ਇਲਮ ਦੇ ਖੇਤਰ ਵਿਚ ਮੰਦ-ਭਾਵਨਾ ਵਾਲੀ ਮੈਕਲਿਊਡ ਟੀਮ ਵਿਚ ਐਨਾ ਤਾਲ !!" ਸਵਰਗੀ ਡਾ. ਤ੍ਰਿਲੋਚਨ ਸਿੰਘ (ਕਰਤਾ : *Ernest Trumpp and W.H. McLeod...*), ਸਵਰਗੀ ਸ: ਦਲਜੀਤ ਸਿੰਘ ਆਈ.ਏ.ਐਸ. (ਕਰਤਾ : *Sikhism; The Sikh Ideology*), ਸਵਰਗੀ ਸ: ਜਗਜੀਤ ਸਿੰਘ (ਕਰਤਾ : *ਸਿੱਖ ਇਨਕਲਾਬ* ਅਤੇ *In the Caravan of Revolutions*) ਅਤੇ ਸ: ਗੁਰਤੇਜ ਸਿੰਘ ਸਾਬਕਾ ਪ੍ਰੋਫ਼ੈਸਰ ਆਵ ਸਿੱਖਇਜ਼ਮ (ਕਰਤਾ :

*Tandav of the Centaur; Chakravyuh*)—ਇਹ ਚਾਰੇ ਦਾਨਿਸ਼ਵਰ ਅਤੇ ਇਹਨਾਂ ਤੋਂ ਜ਼ਰਾ ਛੋਟੇ ਕੱਦ ਦੇ ਹੋਰ ਸੰਗੀਆਂ ਦੀਆਂ ਲਿਖਤਾਂ ਨੇ ਪੰਥ ਦੀ ਹੋਂਦ ਨੂੰ ਖ਼ਾਮੋਸ਼ ਕੈਰੀ ਨਜ਼ਰ ਨਾਲ ਘੂਰਦੀਆਂ ਮੈਕਲਿਉਡ ਅਤੇ ਉਸਦੇ ਸਹਿਯੋਗੀਆਂ ਦੀਆਂ ਨਿਸ਼ੇਧਮਈ ਸ਼ਕਤੀਆਂ ਨੂੰ ਦੋ ਫ਼ਰੰਟਾਂ ਉੱਤੇ ਹਰਾਇਆ:

(ੳ) ਤੱਥ ਅਤੇ ਚਿੰਤਨ ਪੱਧਰ ਉੱਤੇ ਮੈਕਲਿਉਡ-ਸ਼ਕਤੀ ਨੂੰ ਨਕਾਰਿਆ ਅਤੇ ਸਿੱਖ ਧਰਮ ਦੇ ਇਤਿਹਾਸ ਨੂੰ ਇਕ ਜੇਤੂ ਧਰਾਤਲ ਉੱਤੇ ਸਥਾਪਤ ਕਰ ਦਿੱਤਾ ਹੈ। ਭਾਵੇਂ ਔਕਸਫ਼ੋਰਡ ਯੂਨੀਵਰਸਿਟੀ ਪ੍ਰੈਸ ਅਤੇ ਹੋਰ ਵਿੱਦਿਅਕ ਅਦਾਰਿਆਂ ਵੱਲੋਂ ਮੈਕਲਿਉਡ ਅਤੇ ਉਸਦੀ ਜ਼ਿਹਨੀ ਗ਼ੁਲਾਮੀ ਕਰਦੇ ਪੈਰੋਕਾਰਾਂ ਦੀਆਂ ਨਿਸ਼ੰਗ ਬਿੱਛੂ-ਡੰਗ ਭਰੀਆਂ ਲਿਖਤਾਂ ਧੜਾ-ਧੜ ਛਪ ਰਹੀਆਂ ਹਨ, ਕਿਉਂਕਿ ਵਕਤ ਦੇ ਬਲਵਾਨ ਕਾਨੂੰਨ ਇਹਨਾਂ ਦੀ ਪਿੱਠ ਉੱਤੇ ਹਨ, ਪਰ ਇਖ਼ਲਾਕੀ ਪੱਧਰ ਉੱਤੇ ਮੈਕਲਿਉਡ ਦਾ ਖ਼ਿਆਲ-ਪ੍ਰਬੰਧ ਖੋਖਲਾ ਹੋ ਚੁੱਕਿਆ ਹੈ। ਹੁਣ ਇਹਨਾਂ ਨਿਸ਼ੇਧ ਸ਼ਕਤੀਆਂ ਦਾ ਇਖ਼ਲਾਕੀ ਨਿਘਾਰ ਇਸ ਹੱਦ ਤਕ ਆ ਗਿਆ ਹੈ ਕਿ ਇਨ੍ਹਾਂ ਦੀਆਂ ਅਜੋਕੀਆਂ ਰਚਨਾਵਾਂ ਦਾ ਦ੍ਰਿਸ਼ਟਮਾਨ ਤਰਕ ਊਜਾਂ ਅਤੇ ਚੁਗ਼ਲੀਆਂ ਦਾ ਮੁਥਾਜ ਬਣ ਕੇ ਹੀ ਰਹਿ ਗਿਆ ਹੈ। ਹੁਣ ਡਾ. ਪਸ਼ੌਰਾ ਸਿੰਘ ਨੇ ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਅਤੇ ਰਚਨਾ ਬਾਰੇ ਲਿਖੀ ਆਪਣੀ ਕਿਤਾਬ ਵਿਚ ਪੰਚਮ ਪਾਤਸ਼ਾਹ ਦੇ ਪਾਵਨ ਅੰਤ ਨੂੰ ਸ਼ਹਾਦਤ ਦੀ ਥਾਂ ਰਾਜਨੀਤਕ ਕਤਲ ਹੀ ਗਰਦਾਨਿਆ ਹੈ। ਅੱਗੋਂ ਉਸਦਾ ਈਸਾਈ ਸੰਗੀ ਲੂਈ.ਈ. ਫਿਨਿਕ ਆਪਣੇ ਥੀਸਿਸ *Martyrdom in the Sikh Tradition* (Oxford Uni. Press) ਵਿਚ ਸਮੁੱਚੇ ਸਿੱਖ ਇਤਿਹਾਸ, ਪੰਜਵੇਂ, ਨੌਵੇਂ, ਦਸਵੇਂ ਗੁਰੂ ਸਾਹਿਬਾਨ ਅਤੇ ਚਾਰ ਸਾਹਿਬਜ਼ਾਦਿਆਂ ਤਕ ਨੂੰ ਸ਼ਹਾਦਤ ਦੇ ਅਨੁਭਵ ਤੋਂ ਸੱਖਣਾ ਦੱਸਦਾ ਹੈ। ਉਹ ਸਿੱਖ ਸ਼ਹਾਦਤ ਦੇ ਸੰਕਲਪ ਦੇ ਜਨਮ ਦੀ ਜ਼ਿੰਮੇਦਾਰੀ ਦੱਸਦਿਆਂ ਹਰਜੋਤ ਉਬਰਾਇ ਵਾਲੇ ਸਿੰਘ ਸਭਾ ਲਹਿਰ ਦੇ ਤਰਕ ਦੀ ਹੀ ਕਾਰਬਨ ਕਾਪੀ ਪੇਸ਼ ਕਰਦਾ ਹੈ।

(ਅ) ਚਾਰੇ ਦਾਨਿਸ਼ਵਰਾਂ ਅਤੇ ਉਹਨਾਂ ਦੇ ਸੈਆਂ ਸੰਗੀਆਂ ਨੇ ਸਿੱਖ ਧਰਮ ਦੇ ਵਿਜੈਈ ਰੂਪ ਨੂੰ ਸਿਦਕੀ ਪ੍ਰਤਿਭਾ ਦੇ ਅਜਿਹੇ ਅੰਦਾਜ਼ ਵਿਚ ਸਥਾਪਤ ਕਰ ਦਿੱਤਾ ਹੈ ਕਿ ਮੈਕਲਿਉਡ-ਤਰਕ ਦੀ ਕੰਗਾਲੀ ਕੁਦਰਤੀ ਸੱਚ ਵਾਂਗ ਜ਼ਾਹਿਰ ਹੋ ਜਾਂਦੀ ਹੈ।

ਹੁਣ ਅਸੀਂ ਗੁਰੂ ਗੋਬਿੰਦ ਸਿੰਘ ਕਾਲ ਵੱਲ ਆਉਂਦੇ ਹਾਂ। ਅਸਾਂ ਕਿਹਾ ਹੈ ਕਿ ਕਿਸੇ ਇਤਿਹਾਸਕਾਰ ਨੇ ਕਲਗੀਧਰ ਦੀ ਅਧਿਆਤਮਕ ਰਮਜ਼ ਨੂੰ ਉਹਨਾਂ ਦੇ ਸੰਸਾਰੀ ਰੂਪ ਨਾਲ ਪੂਰਨਤਾ ਸਹਿਤ ਜੋੜਨ ਵਿਚ ਸਫਲਤਾ ਪ੍ਰਾਪਤ ਨਹੀਂ ਕੀਤੀ। ਹੁਣੇ ਦੱਸੇ ਚਾਰ ਵਿਦਵਾਨਾਂ ਅਤੇ ਉਹਨਾਂ ਦੀ ਖ਼ਿਆਲ-ਰੇਖਾ ਉੱਤੇ ਖੜੇ ਉਹਨਾਂ ਦੇ ਸੰਗੀਆਂ ਦੀ ਸੁੱਚੀ ਅਕ਼ੀਦਤ ਵੀ ਕਲਗ਼ੀਧਰ ਦੇ ਵਿਸ਼ੇਸ਼ ਰੂਪ ਨੂੰ ਨਹੀਂ ਲਕੀਰ ਸਕੀ, ਕਿਉਂਕਿ ਉਹਨਾਂ ਦਾ ਤਰਕਸ਼ੀਲ ਇਤਿਹਾਸ-ਚਿੰਤਨ ਵੀ ਸਰਬਪੱਖੀ ਨਹੀਂ ਸੀ। ਉਹ ਸਿਰਫ਼ ਵਕਤ ਦੀਆਂ ਕੁਝ ਵੰਗਾਰਾਂ ਦਾ ਸਫਲ ਉੱਤਰ ਹੀ ਦੇ ਸਕਦੇ ਸਨ, ਜਿਵੇਂ ਜਦੋਂ ਬਾਅਦ ਵਿਚ ਨੋਬਲ ਵਿਜੇਤਾ ਬਣੇ ਵੀ.ਐਸ. ਨਾਇਪਾਲ ਨੇ ਵਕਤ ਦੇ ਹਾਕਮਾਂ ਵੱਲੋਂ ਨਿਰੋਲ ਥੋਥੀਆਂ ਅਫ਼ਵਾਹਾਂ ਉੱਤੇ ਪਾਲੀ ਜਾ ਰਹੀ ਖ਼ਾਲਸਾ—"ਜ਼ੁਲਮਾਂ" ਦੀ ਦਾਸਤਾਨ ਦਾ ਸਵਾਲ ਉਠਾਇਆ, ਤਾਂ ਸ: ਗੁਰਤੇਜ ਸਿੰਘ ਨੇ ਬੇਮਿਸਾਲ ਵੇਦਨਾ-ਮਈ ਤਰਕ ਰਾਹੀਂ ਆਪਣੇ

ਸੰਤੁਲਿਤ ਇਤਿਹਾਸ-ਦ੍ਰਿਸ਼ਟੀ ਨੂੰ ਗੁਰੂ ਗੋਬਿੰਦ ਸਿੰਘ-ਕਾਲ ਤਕ ਫੈਲਾਅ ਕੇ ਪੇਸ਼ ਕੀਤਾ ਅਤੇ ਅੰਮ੍ਰਿਤ-ਪਲਾਂ ਨੂੰ ਪੁਨਰ ਸੁਰਜੀਤ ਕੀਤਾ (1990 ਈ: ਵਿਚ ਛਪੀ ਨਾਇਪਾਲ ਦੀ ਪੁਸਤਕ *India : A Million Mutinies Now* ਦੇ ਅੱਠਵੇਂ ਕਾਂਡ "The Shadow of the Guru" ਵਿਚ ਸ. ਗੁਰਤੇਜ ਸਿੰਘ ਦੇ ਅਸਲੀ ਸਿੱਖ ਇਤਿਹਾਸ ਦੀਆਂ ਰਮਜ਼ਾਂ ਨੂੰ ਬਿਆਨਦੇ ਹੁਸੀਨ ਅੰਦਾਜ਼ ਦੀਆਂ ਕੁਝ ਝਲਕਾਂ ਵੇਖਣ ਨੂੰ ਮਿਲਣਗੀਆਂ।)

ਗੁਰੂ ਗੋਬਿੰਦ ਸਿੰਘ ਨੂੰ ਚਿਤਵਦੇ ਉਪਰੋਕਤ ਅਧੂਰੇ ਇਤਿਹਾਸ ਦੀ ਸੰਕੇਤਕ ਨਿਸ਼ਾਨ-ਦੇਹੀ ਕਰਨ ਪਿੱਛੋਂ ਅਸੀਂ ਇਤਿਹਾਸਕ ਪ੍ਰਗਤੀ ਦੇ ਰਾਹ ਉੱਤੇ ਪਏ ਭਿੰਨ ਭਿੰਨ ਵੰਨਗੀ ਦੇ ਵਿਦਵਾਨਾਂ ਦੀਆਂ ਉਹਨਾਂ ਤਰੁੱਟੀਆਂ (ਊਣਾਂ) ਦਾ ਸੰਖਿਪਤ ਵਰਣਨ ਕਰਾਂਗੇ, ਜਿਹੜੀਆਂ ਗੁਰੂ ਜੀ ਦੇ ਇਤਿਹਾਸ ਦੀ ਸੰਪੂਰਨ ਨੇੜਤਾ ਹਾਸਿਲ ਨਾਂਹ ਕਰ ਸਕਣ ਦਾ ਕਾਰਨ ਬਣੀਆਂ। ਸਭ ਤੋਂ ਪਹਿਲਾਂ ਅਸੀਂ 'ਇਤਿਹਾਸ-ਚਿੰਤਕਾਂ' ਦੀ ਵਿਸ਼ੇਸ਼ ਵੰਨਗੀ ਵੱਲ ਧਿਆਨ ਦੇਵਾਂਗੇ। ਡਾ. ਹਰਨਾਮ ਸਿੰਘ ਸ਼ਾਨ ਕੋਲ ਗਿਆਨ ਦੇ ਵੰਨ-ਸੁਵੰਨੇ ਕੀਮਤੀ ਤੱਥਾਂ ਦੀ ਪੂੰਜੀ ਹੈ, ਫਿਰ ਵੀ ਉਹ ਇਕ ਕਮਜ਼ੋਰ ਇਤਿਹਾਸ-ਚਿੰਤਕ ਹਨ, ਕਿਉਂਕਿ ਗਿਆਨ-ਤੱਥਾਂ ਨੂੰ ਸਾਂਭਣ ਲਈ ਉਹਨਾਂ ਕੋਲ ਗੁਰੂ ਗੋਬਿੰਦ ਸਿੰਘ ਕਾਲ ਦਾ ਕੋਈ ਦ੍ਰਿੜ੍ਹ ਵਿਸ਼ਵਾਸ (ਜਾਂ ਮਨੌਤ) ਅਤੇ ਸਿਦਕੀ ਪ੍ਰਤਿਭਾ ਨਹੀਂ। ਉਹ ਸਮੇਂ ਦੀਆਂ ਸਿੱਖ ਲਹਿਰਾਂ ਅਨੁਸਾਰ ਬਦਲਦੇ ਰਹਿੰਦੇ ਹਨ, ਭਾਵੇਂ ਆਪਣੇ ਪਸ਼ੌਰਾ ਸਿੰਘੀ ਸਮਕਾਲੀਆਂ ਵਾਂਗ ਪੰਥ ਵਿਰੋਧੀ ਸ਼ਕਤੀਆਂ ਦਾ ਦਾਮਨ ਕਦੇ ਵੀ ਨਹੀਂ ਪਕੜਦੇ। ਹਜ਼ਾਰਾਂ ਗਿਆਨ-ਤੱਥਾਂ ਦੇ ਸੁਆਮੀ ਸ਼ਾਨ ਸਾਹਿਬ ਕੋਲ ਇਤਿਹਾਸ ਦਾ ਕੋਈ ਅਡੋਲ ਸੰਕਲਪ ਜਾਂ ਗੰਭੀਰ ਮੌਲਿਕ ਧਾਰਨਾ ਨਾਂਹ ਹੋਣ ਕਾਰਨ ਉਹਨਾਂ ਦਾ ਖ਼ਿਆਲ-ਪ੍ਰਬੰਧ ਪੰਥ ਦੇ ਸੰਕਟਸ਼ੀਲ ਵਕਤਾਂ ਵਿਚ ਜੂਝ ਮਰਨ ਅਤੇ ਅੱਗੇ ਵਧਣ ਦਾ ਨਵਾਂ ਰਸਤਾ ਤਿਆਰ ਨਹੀਂ ਕਰ ਸਕਦਾ। ਦੂਜੇ ਲਫ਼ਜ਼ਾਂ ਵਿਚ ਉਹਨਾਂ ਦਾ ਕੋਈ ਅਮੋਘ ਖ਼ਿਆਲ ਇਤਿਹਾਸ ਦਾ ਅਛੂਹ ਦਿਸਹੱਦਾ ਵਿਖਾ ਕੇ ਆਪਣੇ ਗੁਰੂ ਨਾਇਕ ਦੇ ਅਝੁੱਕ ਰੂਪ ਦੀ ਪੁਨਰ ਸਿਰਜਣਾ ਨਹੀਂ ਕਰ ਸਕਦਾ। ਜੇ ਅਖੌਤੀ ਦਸਮ ਗ੍ਰੰਥ ਵਿਰੁੱਧ ਕ੍ਰਾਂਤੀਕਾਰੀ ਚੜ੍ਹਤਲ ਦਿਸੇ, ਤਾਂ ਸ਼ਾਨ ਜੀ ਵੀ ਪ੍ਰਚੱਲਤ ਪੈਂਤੜੇ ਅੱਗੇ ਸੰਕੇਤਕ ਸਿਰ ਝੁਕਾ ਦੇਣਗੇ, ਨਹੀਂ ਤਾਂ ਸਨਾਤਨ ਗਿਣਤੀ ਵਿਚ ਸ਼ਾਮਿਲ ਰਹਿਣਗੇ। ਜੇ ਸਿਰਦਾਰ ਕਪੂਰ ਸਿੰਘ ਅਤੇ ਭਾਈ ਵੀਰ ਸਿੰਘ ਨੇ 'ਫ਼ਤਹਨਾਮਾ' ਨੂੰ 'ਜ਼ਫ਼ਰਨਾਮਾ' ਦਾ ਪਹਿਲਾ ਪੜਾਅ ਮੰਨ ਲਿਆ, ਤਾਂ ਸ਼ਾਨ ਸਾਹਿਬ ਵੀ ਡੰਕੇ ਦੀ ਚੋਟ ਉੱਤੇ ਇਸ ਗ਼ਲਤ ਪ੍ਰਚਾਰ ਦੀ ਮੁਹਿੰਮ ਵਿਚ ਸ਼ਾਮਿਲ ਹੋ ਜਾਣਗੇ। ਉਹਨਾਂ ਦੀ ਪੁਸਤਕ *ਚੜ੍ਹਦੀ ਕਲਾ ਅਤੇ ਚੜ੍ਹਦੀ ਕਲਾ ਦੇ ਪੁੰਜ* ਵਿਚ ਇਸ ਕਿਸਮ ਦੇ ਰੁਝਾਣ ਸਪੱਸ਼ਟ ਹਨ। ਨਤੀਜਾ ਇਹ ਨਿਕਲਦਾ ਹੈ ਕਿ ਸ਼ਾਨ ਸਾਹਿਬ ਆਪਣੇ ਵਿਸ਼ਾਲ ਤੱਥ-ਗਿਆਨ ਦੀ ਇਤਿਹਾਸਕ ਗਤੀ ਨੂੰ ਯੁੱਗ ਪਰਵਰਤਕ ਪ੍ਰਤਿਭਾ ਦੇ ਕਿਸੇ ਵਿਲੱਖਣ ਰੂਪ ਵਿਚ ਨਹੀਂ ਢਾਲ ਸਕੇ।

ਦਰਸ਼ਨ, ਪੌਰਾਣ, ਮਿੱਥ, ਧਰਮ ਗ੍ਰੰਥਾਂ ਅਤੇ ਭਾਸ਼ਾਵਾਂ ਦੇ ਸੈਂਕੜੇ ਸੰਕਲਪਾਂ ਨਾਲ ਮਾਲਾ-ਮਾਲ ਹੋਣ ਦੇ ਬਾਵਜੂਦ ਸਿਰਦਾਰ ਕਪੂਰ ਸਿੰਘ ਵੀ *ਪ੍ਰਾਸ਼ਰ ਪ੍ਰਸ਼ਨ* ਤੋਂ *ਸਾਚੀ ਸਾਖੀ* ਤਕ ਸਮੁੱਚੀਆਂ ਰਚਨਾਵਾਂ ਰਾਹੀਂ ਇਤਿਹਾਸ-ਚਿੰਤਕ ਦੇ ਰੂਪ ਵਿਚ ਕਿਸੇ ਸੰਪੂਰਣ ਬਿੰਬ ਨੂੰ ਪ੍ਰਕਾਸ਼ ਵਿਚ ਨਹੀਂ ਲਿਆਉਂਦੇ। ਉਹਨਾਂ ਦੀ ਚੇਤਨਾ ਸ਼ਾਨਦਾਰ ਗਿਆਨ ਤੱਥਾਂ ਨਾਲ ਸਰਸ਼ਾਰ ਹੈ, ਪਰ ਉਹ ਕੁਝ ਨਿੱਜੀ ਊਣਾਂ ਕਾਰਨ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਉਹਨਾਂ ਦੇ ਯੁੱਗ ਦੀ ਨਿਰਲੇਪ ਰੌਸ਼ਨੀ ਅਤੇ ਛਲਾਵੇ ਭਰੇ ਹਨੇਰੇ ਦੇ ਸੰਗਮਾਂ ਉੱਤੇ ਨਹੀਂ ਕਰ ਸਕੇ। ਉਹਨਾਂ ਵਿਚ **ਪਹਿਲਾ ਅਤੇ ਸਭ ਤੋਂ ਉਭਰਵਾਂ ਛਿਦ੍ਰ** ਇਹ ਸੀ ਕਿ ਉਹਨਾਂ ਅੰਦਰ

ਇਨਸਾਨੀ ਫ਼ਿਤਰਤ (nature) ਦਾ ਯਥਾਰਥਕ ਅਨੁਭਵ ਸੰਤੋਖਜਨਕ ਹੱਦ ਤਕ ਨਹੀਂ ਸੀ। ਸਿਰਦਾਰ ਜੀ ਦੀ ਚੇਤਨਾ ਦਾ **ਦੂਸਰਾ ਨੁਕਸ**, ਜਿਹੜਾ ਕਿ ਪਹਿਲੀ ਊਣ ਦਾ ਹੀ ਪੂਰਕ ਸੀ, ਉਹ ਹੈ ਕਿ ਉਹਨਾਂ ਨੂੰ ਮੁਗ਼ਲ ਬਾਦਸ਼ਾਹਾਂ ਦੇ ਸੁਭਾਅ ਅਤੇ ਕਾਰਜ ਵਿਧੀ ਦੀ ਅਧੂਰੀ ਪਹਿਚਾਣ ਸੀ। (ਜਿਵੇਂ ਮੁਗ਼ਲ ਬਾਦਸ਼ਾਹ ਦੇ ਪਲ-ਪਲ ਬਦਲਦੇ ਰੌਂਅ, ਤਿਲ੍ਹਕਦੇ ਫ਼ੈਸਲੇ, ਰਾਜ ਭਾਗ ਦੀ ਅੰਨ੍ਹੀ ਤ੍ਰਿਸ਼ਨਾ, ਸ਼ਰ੍ਹਾ ਨੂੰ ਅਣਡਿੱਠ ਕਰਕੇ ਦਿੱਤੀਆਂ ਬੇਕਿਰਕ ਸਜ਼ਾਵਾਂ, ਸਵੈ-ਵਿਰੋਧੀ ਅਨੁਭਵ ਵਾਲੇ ਸੂਫ਼ੀ ਸੰਤਾਂ ਨਾਲ ਤਿਲ੍ਹਕਵੀਆਂ ਦੋਸਤੀਆਂ ਅਤੇ ਮੁਗ਼ਲ ਇਤਿਹਾਸ ਨਾਲ ਗੁਰੂ ਇਤਿਹਾਸ ਦਾ ਭਾਗਸਮ ਲਗਾਉ।) ਸਿਰਦਾਰ ਜੀ ਦੀ ਪਹੁੰਚ ਵਿਚ **ਤੀਸਰਾ ਨੁਕਸ** ਇਹ ਸੀ ਕਿ ਉਹ ਗੁਰੂ ਗੋਬਿੰਦ ਸਿੰਘ ਕਾਲ ਨੂੰ ਅਠਾਰ੍ਹਵੀਂ ਸਦੀ ਦੀਆਂ ਸ਼ਹਾਦਤਾਂ ਦੀ ਪਵਿੱਤਰਤਾ ਤਕ ਮਹੀਨ ਇਤਿਹਾਸਕ ਨਿਰੰਤਰਤਾ ਵਿਚ ਨਹੀਂ ਸਨ ਵੇਖ ਸਕੇ ਅਤੇ ਪੰਜਾਬ-ਵੰਡ ਪਿੱਛੋਂ ਪੰਥਕ ਵੇਦਨਾ ਨੂੰ ਕੌਮਾਂਤਰੀ ਪੱਧਰ ਉੱਤੇ ਕਿਸੇ ਸ਼ਕਤੀਸ਼ਾਲੀ ਅਰਥ ਵਿਚ ਨਹੀਂ ਸਨ ਢਾਲ ਸਕੇ। ਸਮੁੱਚੇ ਤੌਰ ਉੱਤੇ ਸਿਰਦਾਰ ਜੀ ਦੇ ਗਿਆਨ-ਸੰਕਲਪਾਂ ਅਤੇ ਵਿਸ਼ਲੇਸ਼ਣ ਨੂੰ ਸਿਰਜਣਾਤਮਿਕ ਛੂਹ ਦੇਣ ਲਈ ਉਹਨਾਂ ਦੀ ਚੇਤਨਾ ਅੰਦਰ ਲੋੜੀਂਦਾ ਤਾਣ ਨਹੀਂ ਸੀ। ਜੇ ਸਿਰਦਾਰ ਜੀ ਨੂੰ ਇਨਸਾਨੀ ਫ਼ਿਤਰਤ ਦਾ ਬਾਰੀਕ ਅਨੁਭਵ ਹੁੰਦਾ, ਤਾਂ ਉਹ *ਬਹੁ ਵਿਸਤਾਰ* ਵਿਚ 'ਫ਼ਤਹਨਾਮਾ' ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਨਾਂਹ ਗਰਦਾਨਦੇ, ਕਿਉਂਕਿ ਛੋਟੇ ਸਾਹਿਬਜ਼ਾਦਿਆਂ ਦੀ ਹੋਣੀ ਦੀ ਸਹੀ ਸੂਚਨਾ ਬਿਨਾਂ ਔਰੰਗਜ਼ੇਬ ਨੂੰ ਅਜਿਹਾ 'ਖ਼ਤ' ਲਿਖਣ ਦੀ ਕੋਈ ਦਲੀਲ ਨਹੀਂ ਸੀ ਬਣਦੀ। ਕੀ ਵੀਹ ਦਿਨਾਂ ਬਾਅਦ ਗੁਰੂ ਜੀ ਨੂੰ ਰਾਇ ਕੋਟ ਵਿਚ ਅਜਿਹਾ ਕਦਮ ਨਹੀਂ ਸੀ ਉਠਾਉਣਾ ਪਿਆ ? 'ਫ਼ਤਹਨਾਮਾ' ਦੇ ਤੇਰ੍ਹਵੇਂ ਸ਼ਿਅਰ ਵਿਚ ਲਿਖਿਆ ਹੈ ਕਿ (ਦੁਸ਼ਮਨ) ਗਿੱਦੜ ਨੇ ਮਕਰ ਅਤੇ ਧੋਖੇ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿੱਤੇ। ਇੰਜ ਲਿਖਣਾ ਕਿਸੇ ਪੱਖ ਤੋਂ ਵੀ ਦਰੁਸਤ ਨਹੀਂ, ਕਿਉਂਕਿ ਚਮਕੌਰ ਦੀ ਜੰਗ ਵਿਚ ਵੱਡੇ ਸਾਹਿਬਜ਼ਾਦਿਆਂ ਦੀ ਸ਼ਾਨਦਾਰ ਚੜ੍ਹਤਲ ਅਤੇ ਪਿਤਾ ਵੱਲੋਂ ਹੱਲਾ-ਸ਼ੇਰੀ ਦੇ ਮੁਕਾਬਲੇ ਵਿਚ ਗੁਰੂ ਜੀ ਦੇ ਅਜਿਹੇ ਬਿਆਨ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਸੋਭਾ ਤਾਂ ਕੀ ਵਧਾਉਣੀ ਸੀ, ਬਲਕਿ ਹਰ ਪੱਖੋਂ ਅਜਿਹਾ ਦ੍ਰਿਸ਼ਟੀਕੋਣ ਉਹਨਾਂ ਦੀ ਦੈਵੀ ਰੰਗ ਵਾਲੀ ਸੂਰਮਗਤੀ ਦਾ ਅਪਮਾਨ ਕਰਦਾ ਹੈ। ਇਹ 'ਖ਼ਤ' ਗੁਰੂ ਜੀ ਨੂੰ ਖ਼ਾਲਸਾ ਇਤਿਹਾਸ ਦੀ ਲੰਬਾਈ ਵਿਚ ਪੇਸ਼ ਕਰਨ ਦੀ ਥਾਂ ਵਿਅਕਤੀਗਤ ਸਥਿਤੀ ਵਿਚ ਪੇਸ਼ ਕਰਦਾ ਹੈ। ਗੁਰੂ ਜੀ ਦੀ ਵਿਅਕਤੀਗਤ ਸਥਿਤੀ ਵਿਚ ਇਹਨਾਂ $22\frac{1}{2}$ ਸ਼ਿਅਰਾਂ ਵਿਚ ਪੇਸ਼ ਕੀਤਾ ਇਕ ਵੀ ਦਾਅਵਾ ਉਹਨਾਂ ਦੀ ਸ਼ਹਾਦਤ ਤਕ ਸੱਚਾ ਸਾਬਤ ਨਹੀਂ ਹੋਇਆ। ਸਿਰਦਾਰ ਜੀ ਨੇ *ਬਹੁ ਵਿਸਤਾਰ* ਵਾਲੇ ਲੇਖ ਵਿਚ ਇਹ ਵੀ ਦੱਸਿਆ ਹੈ ਕਿ ਇਸ 'ਖ਼ਤ' ਦਾ ਕੋਮਲ ਸੁਰ ਵਿਚ ਦਿੱਤਾ ਉੱਤਰ ਔਰੰਗਜ਼ੇਬ ਨੇ ਦੀਨੇ ਗੁਰੂ ਸਾਹਿਬ ਤਕ ਪਹੁੰਚਾ ਦਿੱਤਾ ਸੀ, ਜਦੋਂ ਕਿ ਨਿਰੋਲ ਵਿਅਕਤੀਗਤ ਪੱਧਰ ਉੱਤੇ ਮਿਹਣੇ, ਸ਼ੇਖ਼ੀਆਂ ਅਤੇ ਧਮਕੀਆਂ ਨਾਲ ਭਰੀ ਅਜਿਹੀ ਲਿਖਤ ਦਾ ਕੋਈ ਕੋਮਲ ਉੱਤਰ ਬਣ ਹੀ ਨਹੀਂ ਸੀ ਸਕਦਾ ਅਤੇ ਨਾਂਹ ਚੰਗੇਜ਼ ਖ਼ਾਂ ਸਮੇਂ ਦੇ ਡਾਕ ਪ੍ਰਬੰਧ ਨੂੰ ਛੱਡ ਕੇ ਐਨੇ ਥੋੜ੍ਹੇ ਸਮੇਂ ਵਿਚ ਔਰੰਗਾਬਾਦ ਤੋਂ ਕੋਈ ਉੱਤਰ ਦੀਨੇ ਗੁਰੂ ਜੀ ਤਕ ਪਹੁੰਚ ਹੀ ਸਕਦਾ ਸੀ। 'ਦਰਬਾਰਿ-ਮੁਅੱਲਾ' ਦੀਆਂ ਲਿਖਤਾਂ ਦੇ ਹੁੰਦਿਆਂ ਇਹ ਮੰਨਿਆ ਵੀ ਨਹੀਂ ਜਾ ਸਕਦਾ ਕਿ ਚੰਗੇਜ਼ੀ ਢੰਗ ਦੀ ਫੁਰਤੀ ਨਾਲ ਗੁਰੂ ਸਾਹਿਬ ਨੂੰ ਉੱਤਰ ਭੇਜਣ ਵਿਚ ਔਰੰਗਜ਼ੇਬ ਨੂੰ ਕੋਈ ਦਿਲਚਸਪੀ ਹੋ ਸਕਦੀ ਸੀ।

ਸਿਰਦਾਰ ਜੀ ਸਮਕਾਲੀ ਇਤਿਹਾਸ ਦੇ ਯਥਾਰਥ, ਅਪਕੜ ਨਿਰਾਕਾਰਤਾ, ਕਾਲ ਦੇ ਛਲਾਵਿਆਂ ਅਤੇ ਬਾਦਸ਼ਾਹਾਂ ਤਕ ਦੀ ਮਨੁੱਖੀ ਫ਼ਿਤਰਤ ਦੀ ਸੀਮਾ ਨੂੰ ਅਣਡਿੱਠ ਕਰ ਕੇ ਆਪਣੇ ਅ-ਲਚਕ ਰੇਖਾਵਾਂ ਵਾਲੇ ਵਿਸ਼ਵਕੋਸ਼ੀ ਸਿਧਾਂਤਾਂ ਨੂੰ ਧੁਰ ਦਾ ਸੱਚ ਮੰਨ ਲੈਂਦੇ ਹਨ ਅਤੇ ਵਿਸ਼ਾਲ ਸੰਘਣੇ ਵਣ ਵਿਚ ਰਾਹ ਭੁੱਲਣ ਵਾਂਗ ਆਪਣੀ ਫ਼ਰਜ਼ੀ ਧਾਰਨਾ ਦੇ ਫੈਲਾਉ ਵਿਚ ਉਲਝ ਕੇ ਉਹ ਮੌਲਿਕ ਇਤਿਹਾਸ ਦੇ ਕੇਂਦਰਾਂ ਤੋਂ ਬਹੁਤ ਲਾਂਭੇ ਚਲੇ ਜਾਂਦੇ ਹਨ। ਮਿਸਾਲ ਲਈ "ਯਾਸਾ ਅਤੇ ਗੁਰੂ ਅਰਜਣ" ਵਰਗੇ ਲੇਖ ਸਿਰਦਾਰ ਜੀ ਨੂੰ ਆਪਣੇ ਵਿਸ਼ਵ ਕੋਸ਼ੀ ਵਿਸਥਾਰ ਵਿਚ ਘੇਰਨ ਪਿੱਛੋਂ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਦੇ ਸਰਬਪੱਖੀ ਇਤਿਹਾਸਕ ਪਰਿਪੇਖਾਂ ਉੱਤੇ ਉਹਨਾਂ ਨੂੰ ਇਕਾਗਰ ਨਹੀਂ ਰਹਿਣ ਦਿੰਦੇ। ਇਸੇ ਤਰ੍ਹਾਂ ਸ. ਦੇਵਿੰਦਰ ਸਿੰਘ ਦੁੱਗਲ ਦੇ *ਫ਼ਤਹਨਾਮਾ ਅਤੇ ਜ਼ਫ਼ਰਨਾਮਾ* ਦੇ ਅੰਗਰੇਜ਼ੀ ਅਨੁਵਾਦਾਂ ਦੇ ਮੁਖਬੰਧ (Foreword) ਵਿਚ, ਜਦੋਂ ਸਿਰਦਾਰ ਸਾਹਿਬ ਉੱਚ ਦੇ ਪੀਰ ਦੀ ਸਿਧਾਂਤਕ ਅਸੰਭਵਤਾ ਉੱਤੇ ਚਰਚਾ ਕਰਦੇ ਹਨ, ਤਾਂ ਏਥੇ ਵੀ ਉਹ ਸਾਨੂੰ ਮਨੁੱਖੀ ਫ਼ਿਤਰਤ ਦੀਆਂ ਬਾਰੀਕੀਆਂ ਤੋਂ ਅਣਭਿੱਜ ਪ੍ਰਤੀਤ ਹੁੰਦੇ ਹਨ ਅਤੇ ਕਾਲ ਦੇ ਇਤਿਹਾਸਕ ਛਲਾਵਿਆਂ ਦੇ ਹਨੇਰੇ ਦੀ ਵੀ ਉਹ ਥੋੜੀ ਜਾਣਕਾਰੀ ਹੀ ਰੱਖਦੇ ਹਨ। ਸਾਡੇ ਕਾਵਿ ਅਨੁਭਵ ਅਨੁਸਾਰ ਕਲਗੀਧਰ ਉੱਚ ਦੇ ਪੀਰ ਦੀ ਅਧਿਆਤਮਕ ਪਰਖ ਵਿਚ ਪੈਣ ਸਮੇਂ ਗ਼ਨੀ ਖ਼ਾਂ, ਨਬੀ ਖ਼ਾਂ ਅਤੇ ਸਲੋਹ ਦੇ ਕਾਜ਼ੀ ਪੀਰ ਮੁਹੰਮਦ ਦੀ ਜ਼ਮੀਰ ਅੰਦਰ ਆਪਣੇ ਮੁਰੀਦਾਂ ਦੀ ਮੁਕੰਮਲ ਤਲਾਸ਼ ਦੀ ਆਖ਼ਰੀ ਸੀਮਾ ਨੂੰ ਵੇਖ ਰਹੇ ਸਨ। ਜਿਨ੍ਹਾਂ ਕਾਵਿ ਰਸਿਕ ਤਸੱਵੁਫ਼ ਦੇ ਪੰਧਾਊਆਂ ਨੇ 1994 ਈ: ਵਿਚ ਛਪੀ *Coleman Barks* ਵੱਲੋਂ ਅਨੁਵਾਦਿਤ ਕਿਤਾਬ *The Essential Rumi* ਦਾ ਰਹੱਸ ਬੁੱਝ ਲਿਆ ਹੈ, ਉਹ ਜਾਣਦੇ ਹਨ ਕਿ ਸੂਫ਼ੀ ਰੰਗ ਵਿਚ ਰਹਿਣ ਵਾਲੇ ਲੋਕਾਂ ਲਈ *ਕੁਰਾਨ ਮਜੀਦ* ਦੀ ਅੰਦਰਲੀ ਰਮਜ਼ (essence) ਸ਼ਰੱਈਆਂ ਦੀਆਂ ਖ਼ੁਸ਼ਕ ਕਰਮ-ਕਾਂਡੀ ਗਿਣਤੀਆਂ-ਮਿਣਤੀਆਂ ਨਾਲੋਂ ਬਿਲਕੁਲ ਵੱਖਰੀ ਹੁੰਦੀ ਹੈ, ਕਿਉਂਕਿ ਸੂਫ਼ੀ ਸਿਦਕ ਵਿਚ ਸਰਸ਼ਾਰ ਬੰਦੇ ਹਮੇਸ਼ਾ ਪੀਰ ਮੁਰੀਦ ਦਾ ਹੁਸੀਨ ਸੰਗਮ ਤਲਾਸ਼ ਕਰਦੇ ਹਨ। ਸਲੋਹ ਵਾਲੇ ਕਾਜ਼ੀ ਪੀਰ ਮੁਹੰਮਦ ਦਾ ਹਾਕਮਾਂ ਦੇ ਕਹਿਰ ਤੋਂ ਬਚ ਰਹਿਣਾ ਇਤਿਹਾਸ ਦੇ ਹਨੇਰਿਆਂ ਦਾ ਇਕ ਛਲਾਵਾ ਹੈ। ਨਾਂਅ ਲੈਣ ਦੀ ਲੋੜ ਨਹੀਂ, ਅਨੰਦਪੁਰ ਤੋਂ ਦੀਨੇ ਤਕ ਗੁਰੂ ਸਾਹਿਬ ਦੇ ਕਿੰਨੇ ਹੀ ਮੁਸਲਮਾਨ ਸ਼ੁਭ-ਚਿੰਤਕ ਗੁਰੂ ਸਾਹਿਬ ਦੀ ਦਲੇਰ ਮੱਦਦ ਕਰਨ ਪਿੱਛੋਂ ਵੀ ਵਧਦੇ ਫੂਲਦੇ ਰਹੇ ਸਨ। (ਬਾਕੀ, ਮੈਂ ਹੱਥਲੇ ਮਹਾਂਕਾਵਿ ਵਿਚ ਉੱਚ ਦੇ ਪੀਰ ਦਾ ਮੁਕੰਮਲ ਅਧਿਆਤਮਕ ਰਹੱਸ ਬਿਆਨ ਕਰ ਦਿੱਤਾ ਹੈ।)

## - 3 -

ਕੀ ਗੁਰੂ-ਕਾਲ, ਖ਼ਾਸ ਕਰ ਗੁਰੂ ਗੋਬਿੰਦ ਸਿੰਘ ਨਾਲ ਸੰਬੰਧਿਤ ਕਿਸੇ ਪ੍ਰਤਿਭਾ ਨੇ ਅਜਿਹੇ ਇਤਿਹਾਸਕ ਗ੍ਰੰਥਾਂ ਦੀ ਰਚਨਾ ਕੀਤੀ ਹੈ, ਜਿਹੜੇ ਇਤਿਹਾਸ ਦੇ ਅਛੂਹ ਦਿਸਹੱਦਿਆਂ ਦਾ ਦੀਦਾਰ ਪਾਠਕ ਨੂੰ ਸਰਬ ਪੱਖੀ ਰੂਪ ਵਿਚ ਆਪਣੀ ਪੂਰਨ ਆਭਾ ਵਿਚ ਕਰਵਾ ਸਕਣ ? ਏਥੇ ਸਾਡਾ ਉੱਤਰ 'ਨਹੀਂ' ਵਿਚ ਹੈ, ਪਰ ਆਪਣੀ ਸਮਰੱਥਾ ਅਨੁਸਾਰ ਘੱਟੋ-ਘੱਟ ਚਾਰ ਇਤਿਹਾਸਕ ਗ੍ਰੰਥ ਮਿਲਦੇ ਹਨ, ਜਿਹੜੇ ਬਹੁਤ ਸਾਰੀਆਂ ਬਿਪਰ ਸੰਸਕਾਰੀ ਰੁਕਾਵਟਾਂ ਅਤੇ ਛਿਦ੍ਰਾਂ ਜਾਂ ਸਵੈ-ਨਿਰਭਰ ਗਿਆਨ-ਦ੍ਰਿਸ਼ਟੀ ਦੇ ਕੰਮਜ਼ੋਰ ਹੋਣ ਕਾਰਨ

ਇਤਿਹਾਸ ਦੇ ਅਛੂਹ ਦਿਸਹੱਦਿਆਂ ਦਾ ਅੱਧਾ ਕੁ-ਸੱਚ ਹੀ ਦਰਸਾ ਸਕੇ ਹਨ। ਕਈ ਆਧੁਨਿਕ ਇਤਿਹਾਸਕਾਰ ਅਤੇ ਜੀਵਨੀਕਾਰ ਇਤਿਹਾਸਕ ਤੱਥਾਂ ਦੇ ਸ਼ੁੱਧ ਰੂਪ ਦੀ ਤਲਾਸ਼ ਤਾਂ ਕਰਦੇ ਹਨ, ਪਰ ਕੁਝ ਮਾਨਸਿਕ ਗੁੰਝਲਾਂ ਅਤੇ ਸੁੰਗੜੇ ਸੰਕਲਪਾਂ ਕਾਰਨ ਉਹ ਇਤਿਹਾਸ ਨੂੰ ਵਿਸ਼ਾਲ ਅੰਤਰ-ਦ੍ਰਿਸ਼ਟੀ ਪ੍ਰਦਾਨ ਨਹੀਂ ਕਰ ਸਕੇ। ਦੂਜੇ ਲਫ਼ਜ਼ਾਂ ਵਿਚ ਤੱਥ ਸੰਗ੍ਰਹਿਕਾਰ ਇਤਿਹਾਸਕ ਤੱਥਾਂ ਨੂੰ ਤਰਤੀਬ ਦੇਣ ਵਾਲੀ ਪ੍ਰਕਿਰਿਆ ਥਾਣੀਂ ਲੰਘਦਿਆਂ ਸੈਆਂ ਭੁਲੇਖਿਆਂ, ਨਵੀਆਂ ਖੋਜ਼ਾਂ ਦੇ ਪੇਤਲੇ ਅਭਿਮਾਨ ਅਤੇ ਸੰਮਤ/ਸੰਨਾਂ/ਮਿਤੀਆਂ ਦੇ ਜੰਜਾਲਾਂ ਦਾ ਸ਼ਿਕਾਰ ਹੁੰਦੇ ਹਨ। ਸੋ ਉਸ ਪੜਾਅ ਉੱਤੇ ਇਤਿਹਾਸ ਸੀਮਤ ਘੇਰਿਆਂ ਦਾ ਬੰਦੀ ਹੋਣ ਕਾਰਨ ਆਪਣੇ ਪੂਰਨ ਅਛੂਹ ਦਿਸਹੱਦੇ ਨਹੀਂ ਉਦੈ ਕਰ ਸਕਦਾ।

ਅਸੀਂ ਮਹਾਂਕਵੀ ਸੰਤੋਖ ਸਿੰਘ ਦੇ *ਸੂਰਜ ਪ੍ਰਕਾਸ਼* (1843 ਈ:), ਭਾਈ ਰਤਨ ਸਿੰਘ ਭੰਗੂ ਸ਼ਹੀਦ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਅਤੇ ਗਿਆਨੀ ਗਿਆਨ ਸਿੰਘ ਦੇ *ਪੰਥ ਪ੍ਰਕਾਸ਼* ਅਤੇ *ਤਵਾਰੀਖ਼ ਗੁਰੂ ਖ਼ਾਲਸਾ* ਅਤੇ ਮੈਕਾਲਿਫ਼ ਦੀ ਇਤਿਹਾਸਕ ਜ਼ਰਖੇਜ਼ੀ ਉੱਤੇ ਅਰਥ ਗਰਭਿਤ ਟਿੱਪਣੀਆਂ ਕਰਨ ਤੋਂ ਪਹਿਲਾਂ ਕਲਗ਼ੀਧਰ ਦੇ ਸਮਕਾਲੀ ਸੈਨਾਪਤਿ ਦੀ ਰਚਨਾ *ਸ੍ਰੀ ਗੁਰ ਸੋਭਾ* ਦੇ ਗੁਣਾਂ ਔਗੁਣਾਂ ਨੂੰ ਸਾਹਮਣੇ ਰੱਖ ਕੇ ਪ੍ਰਤੱਖ ਇਤਿਹਾਸ ਦੇ ਅਰੂਪ ਦੇਸ਼ ਤਕ ਦੇ ਸਫ਼ਰ ਦੇ ਸੰਕਲਪ ਨੂੰ ਹੱਥਲੇ ਸੰਦਰਭ ਅਨੁਸਾਰ ਹੋਰ ਪ੍ਰਮਾਣਿਕ ਨਿਖਾਰ ਦੇਣਾ ਚਾਹੁੰਦੇ ਹਾਂ। *ਸ੍ਰੀ ਗੁਰ ਸੋਭਾ* ਵਿਚ ਕਲਗ਼ੀਧਰ ਦੇ ਜੋਤੀ ਜੋਤ ਸਮਾਉਣ ਵੇਲੇ ਖ਼ਾਲਸਾ ਦੀ ਖ਼ਾਲਸ ਅਗੰਮਤਾ ਅਤੇ ਸ਼ਬਦ-ਗੁਰੂ ਦੀ ਅਨੂਪਮਤਾ ਨੂੰ ਚਿਤਵਦਿਆਂ (ਧਿਆਉ ਅਠਾਰ੍ਹਵਾਂ) ਅਤੇ ਅਨੰਦਪੁਰ ਦੇ ਇਲਾਹੀ ਵਜਦ ਦੇ ਪੁਨਰ ਸੁਰਜੀਤ ਹੋਣ ਦੀ ਸੰਭਾਵਨਾ ਉਲੀਕਦਿਆਂ (ਧਿਆਉ ਉਨੀਸਵਾਂ) ਸੈਨਾਪਤਿ ਗੁਰੂ-ਨੇੜਤਾ ਦੀ ਤਾਜ਼ਗੀ ਤਾਂ ਮਹਿਸੂਸ ਕਰਵਾਉਂਦਾ ਹੈ, ਪਰ ਉਸਦੀ ਚੇਤਨਾ ਵਿਚ ਗੁਰੂ-ਕਾਲ ਦੀ ਇਤਿਹਾਸਕ ਵਿਸ਼ਾਲਤਾ ਮੱਧਮ ਹੋਣ ਕਾਰਨ ਜਿਨ੍ਹਾਂ ਘਟਨਾਵਾਂ ਦਾ ਉਹ ਚਸ਼ਮਦੀਦ ਗਵਾਹ ਨਹੀਂ ਹੁੰਦਾ ਉੱਥੇ ਉਸਦਾ ਇਤਿਹਾਸਕ ਦ੍ਰਿਸ਼ ਗੁਰੂ-ਕਾਲ ਦੇ ਤੱਥ ਅਤੇ ਸਿਧਾਂਤ ਦੀ ਨਿਰੰਤਰਤਾ ਕਾਇਮ ਨਹੀਂ ਰੱਖ ਸਕਦਾ। ਦੂਜੇ ਲਫ਼ਜ਼ਾਂ ਵਿਚ ਤੱਥਾਂ ਦੀ ਗ਼ੈਰ ਹਾਜ਼ਰੀ ਵਿਚ ਸੈਨਾਪਤਿ ਗੁਰੂ ਗੋਬਿੰਦ ਸਿੰਘ ਦੇ ਮੁਕੰਮਲ ਮਹਾਂ ਕਾਵਿਕ ਰਹੱਸ ਨੂੰ ਕੁਦਰਤੀ ਤਰਤੀਬ ਨਹੀਂ ਦੇ ਸਕਦਾ। ਮਿਸਾਲ ਲਈ ਧਿਆਉ ਚੌਦਾਂ ਵਿਚ ਮਾਤਾ ਸਾਹਿਬ ਕੌਰ (ਮਾਤ ਖ਼ਾਲਸਾ) ਨਾਲ ਗੁਰੂ ਗੋਬਿੰਦ ਸਿੰਘ ਦੇ ਸੰਸਾਰੀ ਵਿਆਹ ਦਾ ਸੁਣੀ ਸੁਣਾਈ ਗੱਲ ਅਨੁਸਾਰ ਗ਼ਲਤ ਤੱਥ ਦਰਜ ਕਰ ਕੇ ਗੁਰੂ ਜੀ ਦੇ ਆਤਮਿਕ ਰਹੱਸ ਅਤੇ ਸਿਧਾਂਤਕ ਸੱਚ ਤੋਂ ਸੈਨਾਪਤਿ ਕਿਸੇ ਹੱਦ ਤਕ ਆਪਣੀ ਅਣਜਾਣਤਾ ਵਿਖਾਉਂਦਾ ਹੈ ਅਤੇ ਇੰਜ ਗੁਰੂ ਜੀ ਦਾ ਸਮਕਾਲੀ ਹੋਣ ਦੇ ਬਾਵਜੂਦ ਇਤਿਹਾਸਕ ਵਿਸ਼ਾਲਤਾ ਰੱਖਣ ਵਾਲੀ ਅੰਤਰ-ਦ੍ਰਿਸ਼ਟੀ ਪੱਖੋਂ ਸੰਕੀਰਣ ਸਿੱਧ ਹੁੰਦਾ ਹੈ। ਸੈਨਾਪਤਿ ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤ ਸਮਾਉਣ ਸਮੇਂ ਵੀ ਨੰਦੇੜ ਵਿਚ ਹਾਜ਼ਰ ਨਹੀਂ ਸੀ, ਨਹੀਂ ਤਾਂ ਉਹ ਦਸਮੇਸ਼ ਦੇ ਮਹਾਂ ਮਾਨਵੀ ਰਹੱਸ ਵਾਲੀ ਮਾਧੋ ਦਾਸ ਬੈਰਾਗੀ (ਬੰਦਾ ਸਿੰਘ) ਦੀ ਅਤਿ ਵਿਸ਼ੇਸ਼ ਘਟਨਾ ਬਿਆਨ ਕਰਨੋਂ ਨਾਂਹ ਭੁੱਲਦਾ। ਨਾਂਹ ਉਸਨੇ 1711 ਈ: ਭਾਵ *ਸ੍ਰੀ ਗੁਰ ਸੋਭਾ* ਦੀ ਸਮਾਪਤੀ ਦੇ ਸਾਲ ਤਕ ਹੀ ਬੰਦਾ ਸਿੰਘ ਦੀ ਹੋਂਦ ਦਾ ਹੀ ਕੋਈ ਸੰਕੇਤ ਦਿੱਤਾ, ਹਾਲਾਂਕਿ ਉਦੋਂ ਤਕ ਸਰਹਿੰਦ ਵੀ ਫ਼ਤਹਿ ਹੋ ਚੁੱਕੀ ਸੀ! ਬੰਦਾ ਸਿੰਘ ਦੀ ਹੋਂਦ ਨੂੰ ਭੁੱਲਣ ਦੀ ਕੋਤਾਹੀ ਵਾਂਗ ਹੀ ਸੈਨਾਪਤਿ ਧਿਆਇ ਅਠਾਰ੍ਹਵੇਂ, ਬੰਦ 808 ਵਿਚ ਸਤਿਗੁਰੂ, ਸ਼ਬਦ ਅਤੇ ਬਾਣੀ ਦੀ ਜੋਤ ਪ੍ਰਕਾਸ਼ਣ ਦਾ ਜ਼ਿਕਰ ਕਰਨ ਪਿੱਛੋਂ ਵੀ ਨੰਦੇੜ ਤੋਂ ਗ਼ੈਰ ਹਾਜ਼ਰ ਹੋਣ ਕਾਰਨ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ

ਮਿਲਣ ਦਾ ਸਮਾਚਾਰ ਨਿਸਚਿਤ ਰੂਪ ਵਿਚ ਨਹੀਂ ਦਿੰਦਾ। ਸੈਨਾਪਤਿ ਦੀਆਂ ਅਜਿਹੀਆਂ ਕੋਤਾਹੀਆਂ ਦਰਸਾਉਂਦੀਆਂ ਹਨ ਕਿ ਇਤਿਹਾਸਕਾਰ ਦੇ ਕਿਸੇ ਦ੍ਰਿਸ਼ ਜਾਂ ਘਟਨਾਵਾਂ ਦਾ ਸਮਕਾਲੀ ਹੋਣ ਨਾਲ ਵੀ ਉਸਦਾ ਫ਼ਰਜ਼ੀ ਸੱਚ ਸਥਾਪਤ ਨਹੀਂ ਹੋ ਜਾਂਦਾ। ਇਤਿਹਾਸ ਦਾ ਅੰਤਮ ਅਛੂਹ ਦਿਸਹੱਦਾ ਪਰਸਣ ਲਈ ਉਸ ਕੋਲ ਬਹੁ-ਦਿਸ਼ਾਵੀ ਇਤਿਹਾਸਕ ਵਿਸ਼ਾਲਤਾ ਵਾਲੀ ਮਹਾਂ-ਕਾਵਿਕ ਸੂਝ ਦਾ ਹੋਣਾ ਜ਼ਰੂਰੀ ਹੁੰਦਾ ਹੈ ਜਿਹੜੀ ਸਭ ਤੱਥਾਂ ਦੇ ਸੀਸ ਉੱਤੇ ਸੂਰਜ ਵਾਂਗ ਚਮਕਦੀ ਹੋਵੇ।

ਹੁਣ ਅਸੀਂ ਉਹਨਾਂ ਇਤਿਹਾਸਕ ਅੰਤਰ-ਦ੍ਰਿਸ਼ਟੀਆਂ (visionary flights) ਦਾ ਸੰਖਿਪਤ ਵੇਰਵਾ ਦੇਵਾਂਗੇ, ਜਿਹੜੀਆਂ ਬਿਪਰ ਸੰਸਕਾਰੀ ਛਿਦ੍ਰਾਂ, ਮਿਲਾਵਟਾਂ ਅਤੇ ਬੇਲੋੜੇ ਮਿਥਿਹਾਸਕ ਵਿਸ਼ਵਾਸਾਂ ਦੀ ਸਾਮਗਰੀ ਦੇ ਹੁੰਦਿਆਂ ਹੋਇਆਂ ਵੀ, ਕਲਗ਼ੀਧਰ ਦੇ ਸਦਾ ਤਾਜ਼ਾ ਕੇਂਦਰੀ ਬਿੰਬ ਨਾਲ ਓਤ-ਪੋਤ ਮਹਾਂ-ਕਾਵਿਕ ਸੰਘਣਤਾ ਅਤੇ ਤੱਥਾਂ ਨੂੰ ਵਿਸ਼ਾਲ ਕਲਾਵੇ ਵਿਚ ਲੈਂਦੀ ਰੌਸ਼ਨੀ ਰੱਖਦੀਆਂ ਹਨ। ਮਹਾਂਕਵੀ ਸੰਤੋਖ ਸਿੰਘ ਦੇ ਕਲਗ਼ੀਧਰ ਉੱਤੇ ਕੇਂਦਰਿਤ ਮਹਾਨ ਕਾਵਿ ਦ੍ਰਿਸ਼ ਵਿਚ ਵਿਘਨ ਤਾਂ ਬਹੁਤ ਪੈਂਦੇ ਹਨ, ਪਰ ਫੇਰ ਵੀ ਗੁਰੂ-ਨੇੜਤਾ ਦੀ ਤਾਜ਼ਗੀ ਹਜ਼ਾਰਾਂ ਯਾਦਾਂ ਨਾਲ ਉਸਦੇ ਇਤਿਹਾਸਕ ਦ੍ਰਿਸ਼ ਨੂੰ ਅਕਹਿ ਤੀਬਰਤਾ ਪ੍ਰਦਾਨ ਕਰਦੀ ਹੈ। ਇਹਨਾਂ ਯਾਦਾਂ ਦੀ ਅਸਚਰਜ-ਜਨਕ ਲੰਮੀ ਲੜੀ 1843 ਈ: ਵਿਚ ਸਮਾਪਤ ਹੋਣ ਵਾਲੇ ਗ੍ਰੰਥ ਵਿਚ ਕਿਹੜੇ ਪਾਸਿਉਂ ਆਈ ? ਸਾਡਾ ਉੱਤਰ ਹੈ ਕਿ *ਸੂਰਜ ਪ੍ਰਕਾਸ਼* ਦਾ ਇਹ ਤੀਖਣ ਕਾਵਿ ਜਲਵਾ ਗੁਰੂ ਗੋਬਿੰਦ ਸਿੰਘ ਤੋਂ 53 ਸਾਲ ਪਿੱਛੋਂ 1761 ਈ: ਤਕ ਜੀਣ ਵਾਲੇ ਰਾਮ ਕੰਵਰ ਉਰਫ਼ ਭਾਈ ਗੁਰਬਖ਼ਸ਼ ਸਿੰਘ ਦੀਆਂ ਅਨੰਦਪੁਰ ਤੋਂ ਬੁਰਹਾਨਪੁਰ ਤਕ ਦੀਆਂ ਕਿੰਨੀਆਂ ਹੀ ਉਹਨਾਂ ਪ੍ਰੇਮ ਤਰੰਗਿਤ ਗੁਰੂ-ਯਾਦਾਂ ਵਿੱਚੋਂ ਉਪਜਿਆ, ਜਿਹੜੀਆਂ ਉਸਨੇ 18ਵੀਂ ਸਦੀ ਈ: ਦੇ ਮਹਾਨ ਯੁੱਧਾਂ ਦੇ ਨਾਇਕ ਖ਼ਾਲਸੇ ਨੂੰ ਵਾਰ-ਵਾਰ ਸੁਣਾਈਆਂ, ਪਰ ਅੰਤਰ-ਦ੍ਰਿਸ਼ਟੀ ਦੀ ਇਸ ਲੰਮੀ ਨਦੀ ਦੇ ਰਾਹ ਵਿਚ ਅਨੇਕਾਂ ਰੁਕਾਵਟਾਂ ਵੀ ਆਈਆਂ, ਜਿਵੇਂ ਸਮੇਂ ਦੇ ਹਿੰਸਕ ਰੁਝੇਵਿਆਂ ਕਾਰਨ ਇਸ ਗ੍ਰੰਥ ਵਿਚ ਵਿਰੋਧੀ ਸ਼ਕਤੀਆਂ ਰਾਹੀਂ ਪਾਈਆਂ ਮਿਲਾਵਟਾਂ ਅਤੇ 1751 ਵਿਚ ਰਚੇ *ਗੁਰ ਬਿਲਾਸ ਪਾਤਸ਼ਾਹੀ ੧੦* (ਕੋਇਰ ਸਿੰਘ), 1768 ਈ: ਵਿਚ ਰਚੇ *ਬੰਸਾਵਲੀ ਨਾਮਾ* (ਕੇਸਰ ਸਿੰਘ ਛਿੱਬਰ) ਅਤੇ 1797 ਈ: ਵਿਚ ਰਚੇ *ਗੁਰ ਬਿਲਾਸ ਪਾਤਸ਼ਾਹੀ ੧੦* (ਸੁੱਖਾ ਸਿੰਘ ਪਟਨਾ) ਦੇ ਬਿਪਰ ਸੰਸਕਾਰੀ ਪ੍ਰਧਾਨ ਗ੍ਰੰਥਾਂ ਦੇ ਗੁੰਮਰਾਹਕੁੰਨ ਪ੍ਰਭਾਵ। ਦੂਜੇ ਪਾਸੇ ਇਹਨਾਂ ਗ੍ਰੰਥਾਂ ਦੇ ਸਨਾਤਨੀ ਰੰਗ ਵਾਲੇ ਕੁਝ ਮਾਰੂ ਅੰਸ਼ਾਂ ਦੇ ਨਾਲ-ਨਾਲ ਅਤੇ ਇਹਨਾਂ ਹੀ ਬ੍ਰਾਹਮਣਵਾਦੀ ਪਰਛਾਵਿਆਂ ਦੀਆਂ ਲੀਹਾਂ ਉੱਤੇ ਰਚੇ ਦੋ ਹੋਰ ਗ੍ਰੰਥਾਂ ਭਾਵ 1774 ਈ: ਵਿਚ ਰਚੇ *ਮਹਿਮਾ ਪ੍ਰਕਾਸ਼* (ਸਰੂਪ ਦਾਸ ਭੱਲਾ) ਅਤੇ 1881 ਈ: ਵਿਚ ਰਚੇ *ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼* (ਬਾਬਾ ਸੁਮੇਰ ਸਿੰਘ) ਵਿਚ ਸੈਂਕੜੇ ਸ਼ੁੱਧ ਖ਼ਾਲਸਾ-ਸੁਰ ਵਾਲੇ ਇਤਿਹਾਸਕ ਲਿਸ਼ਕਾਰੇ ਵੀ ਮਿਲਦੇ ਹਨ, ਜਿਨ੍ਹਾਂ ਨੂੰ ਮਿਸ਼ਨਰੀ ਮੈਕਲਿਉਡ ਦੇ ਚੇਲੇ ਹਰਜੋਤ ਉਬਰਾਇ, ਪਸ਼ੌਰਾ ਸਿੰਘ ਅਤੇ ਲੂਈ.ਈ. ਫ਼ਿਨਿਕ ਸਿੰਘ ਸਭਾ ਲਹਿਰ ਦੀ ਫ਼ਰਜ਼ੀ ਤੱਤ ਖ਼ਾਲਸਾ ਸ਼ਾਖ਼ਾ ਦੀ ਉਪਜ ਦੱਸਦੇ ਹਨ। ਸੋ ਕਲਗ਼ੀਧਰ ਦੇ ਜੋਤੀ ਜੋਤ ਸਮਾਉਣ ਪਿੱਛੋਂ ਵੀ ਖ਼ਾਲਸੇ ਦਾ ਕੇਂਦਰੀ ਨਿਰਮਲ ਰੂਪ ਸਨਾਤਨੀ ਰੰਗ ਨਾਲ ਸਰਸ਼ਾਰ ਗ੍ਰੰਥਾਂ ਵਿਚ ਲਗਾਤਾਰ ਜਗ-ਮਗਾਉਂਦਾ ਰਿਹਾ, ਜਿਸਨੂੰ ਸਭ ਤੋਂ ਜ਼ਿਆਦਾ *ਸੂਰਜ ਪ੍ਰਕਾਸ਼* ਦੀ ਅੰਤਰ-ਦ੍ਰਿਸ਼ਟੀ ਨੇ ਚੂਸਿਆ, ਭਾਵੇਂ ਉਹਨਾਂ ਗ੍ਰੰਥਾਂ ਦੇ ਨਿਸ਼ੇਧਮਈ ਰੁਝਾਣਾਂ ਦੇ ਪ੍ਰਭਾਵ ਨੇ ਵੀ ਇਸ ਮਹਾਨ

ਰਚਨਾ ਦੀ ਇਤਿਹਾਸਕ ਦਿਸ਼ਾ ਨੂੰ ਧੁੰਧਲਾ ਕੀਤਾ। ਹਾਂ, ਫਿਰ ਵੀ *ਸੂਰਜ ਪ੍ਰਕਾਸ਼* ਵਿਚ ਸੁੱਚੀ ਮਹਾਂ-ਕਾਵਿਕ ਦ੍ਰਿਸ਼ਟੀ ਦੀ ਪ੍ਰਧਾਨਗੀ ਰਹੀ।

*ਸੂਰਜ ਪ੍ਰਕਾਸ਼* ਪਿੱਛੋਂ ਗੁਰੂ ਜੋਤ ਦਾ ਸ਼ਕਤੀਸ਼ਾਲੀ ਇਤਿਹਾਸਕ ਪਹਿਲੂਆਂ ਵਾਲਾ ਮਹਾਂ ਕਾਵਿਕ ਪਸਾਰ ਭਾਈ ਰਤਨ ਸਿੰਘ ਭੰਗੂ ਸ਼ਹੀਦ ਦੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਗ੍ਰੰਥ ਨੂੰ ਅਜਿਹੀ ਸ਼ਕਤੀ ਗੁਰੂ ਗੋਬਿੰਦ ਸਿੰਘ ਵੱਲੋਂ ਬਖ਼ਸ਼ੇ ਰਾਜ ਭਾਗ ਦੇ ਉਸ ਭ਼ਾਗ ਵਿੱਚੋਂ ਮਿਲਦੀ ਹੈ, ਜਿਸਦਾ ਰਿਸ਼ਤਾ ਧੁਰ ਦਰਗਾਹ ਨਾਲ ਜੁੜਿਆ ਹੋਇਆ ਹੈ। ਦੂਜੇ ਲਫ਼ਜ਼ਾਂ ਵਿਚ, ਜਿਵੇਂ ਕਿ **ਪ੍ਰੋ. ਗੁਰਤੇਜ ਸਿੰਘ, ਸਾਬਕਾ ਪ੍ਰੋਫ਼ੈਸਰ ਆਵ ਸਿਖਇਜ਼ਮ**, ਦੀ *ਪ੍ਰਾਚੀਨ ਪੰਥ ਪ੍ਰਕਾਸ਼* ਦੀ ਅੰਗਰੇਜ਼ੀ ਵਿਚ ਕੀਤੀ ਹੁਸੀਨ ਵਿਆਖਿਆ ਤੋਂ ਸਾਬਤ ਹੈ, ਖ਼ਾਲਸਾ ਜੀ ਨੂੰ ਜੋ ਰਾਜ ਮਿਲਿਆ ਸੀ ਅਤੇ ਭਵਿੱਖ ਵਿਚ ਕਦੇ ਮਿਲੇਗਾ, ਉਸਦੀ ਬਖ਼ਸ਼ਿਸ਼ ਕਿਸੇ ਸੰਸਾਰਕ ਸ਼ਕਤੀ ਰਾਹੀਂ ਨਹੀਂ ਸੀ ਹੋਈ, ਸਗੋਂ ਉਸਦੇ ਸ੍ਰੋਤ ਇਲਾਹੀ ਸਨ। ਖ਼ਾਲਸਾ ਜੀ ਨਾਲ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੋਏ ਰਾਜ ਭਾਗ ਦੇ ਅਜਿਹੇ ਇਲਾਹੀ ਇਕਰਾਰ ਦੀ ਇਕਾਗਰਤਾ ਹੀ ਇਸ ਗ੍ਰੰਥ ਦੇ ਸਮੁੱਚੇ ਤੱਥਾਂ ਨੂੰ ਕਿਸੇ ਬੇਨਜ਼ੀਰ ਇਤਿਹਾਸਕ ਦ੍ਰਿਸ਼ਟੀ ਨਾਲ ਛਲਕਾਉਂਦੀ ਹੈ: "ਸਿੰਘਨ ਪਾਤਿਸ਼ਾਹੀ ਸ਼ਾਹਿ ਸੱਚੈ ਦੇਈ।"

*ਪ੍ਰਾਚੀਨ ਪੰਥ ਪ੍ਰਕਾਸ਼* ਦਾ ਨਿਸ਼ੇਧਮਈ ਪੱਖ, ਜਿਹੜਾ ਇਸਦੀ ਸ਼ੁੱਧ ਇਤਿਹਾਸਕ ਰਵਾਨੀ ਵਿਚ ਸੰਕਟ ਖੜੇ ਕਰਦਾ ਹੈ, ਉਹ ਇਤਿਹਾਸਕਾਰ ਦਾ "ਤੁਰਕਾਂ" (ਸਮੂਹਿਕ ਮੁਸਲਮਾਨ ?) ਨਾਲ ਬੇਲੋੜੀ ਘਿਰਣਾ ਕਰਨਾ ਹੈ। ਅੱਗੋਂ ਇਹ ਘਿਰਣਾ ਇਤਿਹਾਸਕਾਰ ਨਾਲ ਸਿੱਧੀ ਸਾਂਝ ਨਾਂਹ ਰੱਖਦੀ ਹੋਈ ਵੀ ਬ੍ਰਾਹਮਣਵਾਦੀ ਦ੍ਰਿਸ਼ਟੀਕੋਣ ਦਾ ਰੂਪਾਂਤਰ ਬਣ ਜਾਂਦੀ ਹੈ ਅਤੇ ਗ੍ਰੰਥ ਦੇ ਅੰਤ੍ਰੀਵ ਸੰਤੁਲਨ ਵਿਚ ਕਾਫ਼ੀ ਵਿਗਾੜ ਪੈਦਾ ਕਰਨ ਦਾ ਕਾਰਨ ਬਣਦੀ ਹੈ। ਇਸ ਦੋਸ਼ ਦੇ ਹੁੰਦਿਆਂ ਵੀ *ਪ੍ਰਾਚੀਨ ਪੰਥ ਪ੍ਰਕਾਸ਼* ਮੌਲਿਕ ਇਤਿਹਾਸਕ ਰੂਹ ਦੀ ਨਿਰੰਤਰਤਾ ਕਾਰਨ ਆਧੁਨਿਕ ਸਿੱਖ ਇਤਿਹਾਸਕਾਰਾਂ ਨਾਲੋਂ ਵਡੇਰਾ ਸੱਚ ਬਿਆਨ ਕਰਦਾ ਹੈ।

ਸੈਆਂ ਤੱਥਾਂ ਦੇ ਗ਼ਲਤ ਰੂਪ ਪੇਸ਼ ਕਰਨ ਪਿੱਛੋਂ ਵੀ, ਜਿਵੇਂ ਗਿਆਨੀ ਗਿਆਨ ਸਿੰਘ ਅਤੇ ਐਮ.ਏ. ਮੈਕਾਲਿਫ਼ (Max Arthur Macauliffe) ਦਾ ਖ਼ਾਲਸਾ-ਸਿਰਜਣਾ ਵੇਲੇ ਬੱਕਰਿਆਂ/ਬੱਕਰੀਆਂ ਦੇ ਸਿਰ ਕੱਟਣ ਅਤੇ ਮੈਕਾਲਿਫ਼ ਦੇ ਅੰਗਰੇਜ਼ੀ ਬਰਕਤਾਂ ਗਿਣਨ ਵਰਗੇ ਗ਼ਲਤ ਤੱਥ ਪੇਸ਼ ਕਰਨ ਪਿੱਛੋਂ ਵੀ ਇਹ ਦੋਵੇਂ ਇਤਿਹਾਸਕਾਰ ਕਈ ਭਿੰਨ ਅਤੇ ਕਈ ਸਾਂਝੇ ਕਾਰਨਾਂ ਕਰਕੇ ਗੁਰੂ ਗੋਬਿੰਦ ਸਿੰਘ ਦੀ ਮਹਾਂ ਕਾਵਿਕ, ਦੈਵੀ ਅਤੇ ਅਣਛੂਹ ਇਤਿਹਾਸਕ ਮਹਾਨਤਾ ਨੂੰ ਕਾਇਮ ਰੱਖਣ ਵਿਚ ਸਫਲ ਰਹੇ ਹਨ। ਜੇ ਦੋਵਾਂ ਇਤਿਹਾਸਕਾਰਾਂ ਰਾਹੀਂ ਕੁਝ ਤੱਥਾਂ ਦੀ ਚੋਣ ਕੁਥਾਂ ਅਤੇ ਕਰੂਪ ਰੰਗ ਵਿਚ ਵੀ ਪ੍ਰਗਟ ਹੁੰਦੀ ਹੈ, ਤਾਂ ਸੁੱਚੇ ਤੱਥ ਸੱਚ ਨੂੰ ਨਿਖਾਰਦੇ ਹੋਏ ਆਪਣੀ ਚੋਣ ਅਤੇ ਤਰਤੀਬ ਆਪ ਸਿਰਜ ਲੈਂਦੇ ਹਨ। ਨਤੀਜੇ ਦੇ ਤੌਰ ਉੱਤੇ ਪ੍ਰਤਿਨਿਧ ਇਤਿਹਾਸ ਦੇ ਅਸੀਮ ਅਤੇ ਖ਼ਾਲਸ ਰੂਪ ਨੂੰ ਆਂਚ ਨਹੀਂ ਆਉਂਦੀ। **ਗਿਆਨ ਸਿੰਘ ਜੀ** ਦੀ ਇਤਿਹਾਸਕ ਚੇਤਨਾ ਅੰਦਰ ਅੱਖੀਂ ਦੇਖੇ ਸਿੱਖ ਰਾਜ ਦੇ ਬਿਖਰ ਜਾਣ ਦਾ ਹੇਰਵਾ ਹੈ, ਹੋਈਆਂ ਗ਼ੱਦਾਰੀਆਂ ਕਾਰਨ ਘੋਰ ਰੰਜਸ਼ ਹੈ; ਉਹ ਵੇਦਨਾਮਈ ਚੇਤਨਾ ਕਾਲ ਦੇ ਅਨੇਕ ਉਤਾਰ-ਚੜ੍ਹਾਵਾਂ ਦੀ ਲਹਿਰ ਨੂੰ ਜਨਮ ਦਿੰਦੀ ਹੈ। ਸੋ *ਪੰਥ ਪ੍ਰਕਾਸ਼* ਅਤੇ *ਤਵਾਰੀਖ਼ ਗੁਰੂ ਖ਼ਾਲਸਾ* ਦੇ ਬਹੁਤ ਸਾਰੇ ਵਿਗੜੇ ਤੱਥਾਂ ਨੇ ਵੀ ਗਿਆਨੀ ਜੀ ਦੇ ਇਤਿਹਾਸ ਅੰਦਰ ਅਸਾਵਾਂਪਨ ਉਤਪੰਨ ਨਹੀਂ ਕੀਤਾ

ਅਤੇ ਨਾਂਹ ਅੰਤਮ ਸੰਤੁਲਨ ਵਿਗਾੜਿਆ ਹੈ, ਬਲਕਿ ਇਤਿਹਾਸ ਦੀ ਲੰਮੀ ਅੰਤਰ-ਦ੍ਰਿਸ਼ਟੀ ਨਿਰਲੇਪ ਹੀ ਰਹੀ ਹੈ ਅਤੇ ਪ੍ਰਤੱਖ ਧਰਤੀ ਅਸਮਾਨ ਤੋਂ ਅੱਗੇ ਕਿਸੇ ਅਣਵੇਖੀ ਦਿਸ਼ਾ ਵੱਲ ਵੀ ਉਮ੍ਹਲਦੀ ਹੈ। ਸਾਰੰਸ਼ ਇਹ ਕਿ ਇਸ ਇਤਿਹਾਸਕਾਰ ਦੀ ਡੂੰਘੀ ਅੰਤਰ-ਦ੍ਰਿਸ਼ਟੀ ਕੋਲ ਗੁਰੂ ਗੋਬਿੰਦ ਸਿੰਘ ਦਾ ਅੰਤਮ ਰੂਪ ਸਲਾਮਤ ਰਿਹਾ ਹੈ।

ਭਾਵੇਂ **ਮੈਕਾਲਿਫ਼** ਪੂਰਨ ਈਮਾਨਦਾਰੀ ਸਹਿਤ ਕਨਿੰਘਮ ਵਾਂਗ ਕੁਝ ਧੋਖਿਆਂ ਸਮੇਤ ਅੰਗਰੇਜ਼ਾਂ ਨੂੰ ਕਲਿਆਣਕਾਰੀ ਸਭਿਅਤਾ ਦੇ ਹਲਕਾਰੇ ਮੰਨਦਾ ਹੈ, ਪਰ ਉਹ ਸਿੱਖ ਧਰਮ ਨੂੰ ਵਿਸ਼ਵ ਪੱਧਰ ਉੱਤੇ ਬਲਵਾਨ ਤਰਕ ਦੀ ਹੱਦ ਤਕ ਐਨਾ ਨਿਆਰਾ, ਸਵੈ-ਨਿਰਭਰ ਅਤੇ ਸੁਤੰਤਰ ਧਰਮ ਪ੍ਰਵਾਨ ਕਰਦਾ ਹੈ ਕਿ ਈਸਾਈਅਤ ਦੇ ਤਗੜੇ ਆਸ਼ਿਕ ਅਤੇ ***ਹਮ ਹਿੰਦੂ ਨਹੀਂ*** ਦੇ ਕਰਤਾ ਜੀ ਵੀ ਉਸਦੇ ਇਤਿਹਾਸਕ ਸਿਦਕ ਅਤੇ ਦ੍ਰਿੜ੍ਹਤਾ ਦਾ ਮੁਕਾਬਲਾ ਨਹੀਂ ਕਰ ਸਕਦੇ। (ਮੈਕਾਲਿਫ਼ ਦੀ ਇਸ "ਗੁਸਤਾਖ਼ੀ" ਨੂੰ ਆਰੀਆ ਸਮਾਜ ਅਤੇ ਪ੍ਰਪੱਕ ਬ੍ਰਾਹਮਣਵਾਦੀ ਮਾਨਸਿਕਤਾ ਨੇ ਅੱਜ ਤਕ ਵੀ ਖਿਮਾ ਨਹੀਂ ਕੀਤਾ।) ਸਿੱਖ ਧਰਮ ਦਾ ਇਹ ਨਿਆਰਾਪਨ ਮੈਕਾਲਿਫ਼ ਦੀ ਇਤਿਹਾਸ-ਯਾਤਰਾ ਨੂੰ ਐਨਾ ਸੱਚਾ ਅਤੇ ਉਸਦੇ ਪਿਛੋਕੜ ਦੇ ਕਥਾ ਰੂਪ ਨੂੰ ਐਨਾ ਕੁਦਰਤੀ ਅਤੇ ਯਕੀਨੀ ਬਣਾ ਦਿੰਦਾ ਹੈ ਕਿ ਇਤਿਹਾਸਕਾਰ ਦੇ ਸੁਣੇ ਸੁਣਾਏ ਬਿਆਨ ਅਣਡਿੱਠ ਕਰਕੇ ਗੁਰੂ ਗੋਬਿੰਦ ਸਿੰਘ ਦੀ ਅਛੂਹ ਗਾਥਾ ਦੀ ਵਿਜੈਈ ਅਗੰਮਤਾ, ਜਿਹੜੀ ਕਨਿੰਘਮ ਅਨੁਸਾਰ ਖ਼ਾਲਸੇ ਦੀ ਅੰਤਰ ਆਤਮਾ ਵਿਚ ਰਮੀ ਹੋਈ ਹੈ, ਨੂੰ ਹੀ ਪ੍ਰਵਾਨ ਕਰਨਾ ਪੈਂਦਾ ਹੈ।

ਉੱਪਰ ਅਸੀਂ ਚਾਰ ਅਜਿਹੇ ਇਤਿਹਾਸਕਾਰਾਂ ਦੀ ਨਿਸ਼ਾਨਦੇਹੀ ਕੀਤੀ ਹੈ, ਜਿਨ੍ਹਾਂ ਨੇ ਜਿਥੇ ਦੂਜੇ ਦਰਜੇ ਦੇ ਕੱਚੇ ਇਤਿਹਾਸਕ ਸ੍ਰੋਤਾਂ ਦੀ ਪੈਰਵੀ ਕਰਦਿਆਂ ਹੋਇਆਂ ਗੁਰੂ ਗੋਬਿੰਦ ਸਿੰਘ ਦੀ ਜੀਵਨ-ਲੜੀ ਵਿਚ ਬਹੁਤ ਸਾਰੇ ਬੇ-ਬੁਨਿਆਦ ਤੱਥਾਂ ਨੂੰ ਸ਼ਾਮਿਲ ਕੀਤਾ, ਉੱਥੇ ਉਹਨਾਂ ਦੇ ਸੰਸਾਰ ਅਤੇ ਸੂਖਮ ਇਲਾਹੀ ਰੌਸ਼ਨੀ ਦੇ ਸੰਗਮ ਉੱਤੇ ਵਿਗਸਦੇ ਬਿੰਬ ਦੀ ਸਦੀਵਤਾ ਨੂੰ ਵੀ ਮੱਧਮ ਨਾਂਹ ਹੋਣ ਦਿੱਤਾ। ਇਸਦੇ ਨਾਲ ਹੀ ਉਦਾਸ ਕਰਨ ਵਾਲੀ ਅਸਲੀਅਤ ਇਹ ਵੀ ਹੈ ਕਿ ਇੱਕੀਵੀਂ ਸਦੀ ਦੇ ਚੜ੍ਹਨ ਪਿੱਛੋਂ ਵੀ ਪਾਠਕਾਂ ਨੂੰ ਗੁਰੂ ਗੋਬਿੰਦ ਸਿੰਘ ਦੀ ਅਜਿਹੀ ਜੀਵਨੀ ਦੀ ਉਡੀਕ ਹੈ ਜਿਹੜੀ ਸਰਬਕਾਲੀ ਸੰਦਰਭ ਵਿਚ ਉਹਨਾਂ ਦੇ ਧਰਤੀ ਧਰਮਸਾਲ ਨਾਲ ਜੁੜੇ ਮੌਲਿਕ ਦ੍ਰਿਸ਼ ਦੇ ਹਾਣ ਦੀ ਹੋਵੇ। ਹੇਠਾਂ ਅਸੀਂ ਕੁਝ ਅਧੂਰੀਆਂ ਜੀਵਨੀਆਂ ਅਤੇ ਤੰਗ ਇਤਿਹਾਸਾਂ ਦਾ ਸੰਕੇਤਕ ਵੇਰਵਾ ਦੇਣਾ ਹੀ ਕਾਫ਼ੀ ਸਮਝਦੇ ਹਾਂ।

**ਪ੍ਰੋ. ਪਿਆਰਾ ਸਿੰਘ ਪਦਮ** ਦੀ ਰਚੀ ਗੁਰੂ ਗੋਬਿੰਦ ਸਿੰਘ ਦੀ ਜੀਵਨੀ ***ਗੋਬਿੰਦ ਸਾਗਰ*** (1991 ਈ:) ਇਤਿਹਾਸ ਦੇ ਟਕਸਾਲੀ ਅਨੁਭਵ ਤੋਂ ਸੱਖਣੇ ਬੇਹੇ ਤੱਥਾਂ ਨੂੰ ਇਕ ਵਾਰ ਮੁੜ ਪੰਥ ਦੇ ਅੱਧਪੱਕੇ ਸਨਾਤਨੀ ਮਾਰਗਾਂ ਉੱਤੇ ਸਜਾਉਣਾ ਲੋਚਦੀ ਹੈ। ਅਮੋੜ ਇਤਿਹਾਸਕ ਸੁਆਰਥ, ਵੱਖਰੇ ਰਾਹ ਉੱਤੇ ਚੱਲਣ ਦੀ ਹਉਮੈ ਅਤੇ ਇਤਿਹਾਸ ਦੇ ਸੁਣੱਖੇ ਸਾਬਤ ਬਿੰਬਾਂ ਨੂੰ ਵਲੂੰਧਰਨ ਦਾ ਕੁਸੈਲਾ ਜਨੂੰਨ—ਇਹ ਤਿੰਨ ਪ੍ਰਕਾਰ ਦੀ ਰੋਗੀ ਮਾਨਸਿਕਤਾ ਇਸ ਗੁਰੂ ਜੀਵਨੀ ਦੇ ਰਚੈਤਾ ਨੂੰ ਇਤਿਹਾਸ ਦੀ ਗੁੰਮਰਾਹ ਅਤੇ ਵਰਤੀ ਹੋਈ ਦਲੀਲ ਨੂੰ ਅਪਣਾਉਣ ਲਈ ਮਜਬੂਰ ਕਰਦੀ ਹੈ। ***ਗੋਬਿੰਦ ਸਾਗਰ*** ਵਿਚ ਪਦਮ ਜੀ ਮੰਜ਼ਿਲ ਉੱਤੇ ਪਹੁੰਚੇ ਅਤੇ ਅਨੂਪ ਦਿੱਖ ਧਾਰਨ ਕਰ ਚੁੱਕੇ ਇਤਿਹਾਸਕ ਤੱਥਾਂ ਨੂੰ ਤਿਆਗ ਕੇ ਭੱਟ ਵਹੀਆਂ, ਵਹੀ ਪੰਡਿਤ ਗੋਬਿੰਦ ਰਾਮ, ਵਹੀ ਛਿੱਬਰ ਬ੍ਰਾਹਮਣ, ਬੰਸਾਵਲੀਨਾਮਾ ਵਗ਼ੈਰਾ ਉੱਤੇ ਨਿਰਭਰ ਕਰਦੀ ਦੂਜੇ ਦਰਜੇ ਦੀ ਤੱਥ ਸਾਮਿਗ੍ਰੀ ਨੂੰ ਖੋਜ

ਦੇ ਸੰਸਾਰੀ ਸੁਆਰਥਾਂ ਅਧੀਨ ਤਰਤੀਬ ਦਿੰਦੇ ਹਨ। ਇਸ ਤਰ੍ਹਾਂ *ਗੋਬਿੰਦ ਸਾਗਰ* ਦਾ ਰਚੈਤਾ ਗੁਰੂ ਗੋਬਿੰਦ ਸਿੰਘ ਦੇ ਜੀਵਨ ਪ੍ਰਸੰਗਾਂ ਅੰਦਰ ਜਾਂ ਤਾਂ ਥੱਕੇ ਹੋਏ ਅਤੇ ਆਭਾ ਗੁਆ ਚੁੱਕੇ ਇਤਿਹਾਸਕ ਤੱਥਾਂ ਦੀ ਗਿਣੀ-ਮਿਥੀ ਅਧੀਨਗੀ ਕਬੂਲਦਾ ਹੈ ਜਾਂ ਫਿਰ ਉਹਨਾਂ ਦੀ ਨਿਸ਼ੰਗ ਓਟ ਲੈਂਦਾ ਹੈ। ਕੁਝ ਅਧੂਰੇ (ਜਿਵੇਂ ਵੀਰ ਸਿੰਘ ਬਲ ਦਾ ***ਸਿੰਘ ਸਾਗਰ***) ਅਤੇ ਕੁਝ ਬ੍ਰਾਹਮਣਵਾਦੀ ਪ੍ਰਭਾਵਾਂ ਨਾਲ ਰੱਤੇ (ਜਿਵੇਂ ਦੋਵੇਂ *ਗੁਰ ਬਿਲਾਸ*) ਗ੍ਰੰਥਾਂ ਦਾ ਆਸਰਾ ਲੈ ਕੇ *ਗੋਬਿੰਦ ਸਾਗਰ* ਦੇ ਸਫ਼ਾ 255 ਦੇ ਫ਼ੁਟਨੋਟ ਵਿਚ ਪਦਮ ਜੀ ਪੀਰ ਬੁੱਧੂ ਸ਼ਾਹ ਦੀ ਭੰਗਾਣੀ ਦੇ ਯੁੱਧ ਵਿਚ ਕੀਤੀ ਮਹਾਨ ਕੁਰਬਾਨੀ ਦਾ ਸ਼ੁਕਰ ਅਦਾ ਕਰਨ ਦੀ ਥਾਂ ਇਸਨੂੰ 'ਮਨਘੜਤ ਲੋਕ ਕਥਾ' ਆਖਦੇ ਹਨ। 1827 ਈ: ਵਿਚ ਲਿਖੀ *ਸਿੰਘ ਸਾਗਰ* ਅੰਦਰ ਰੋਪੜ ਵਿਖੇ ਵਿਆਹ ਤੋਂ ਸੰਢੌਰੇ ਨੂੰ ਮੁੜ ਰਹੇ ਸੱਯਦਜ਼ਾਦਿਆਂ ਦੇ ਗੁਰੂ ਜੀ ਉੱਤੇ ਕੀਤੇ ਅਚਾਨਕ ਹਮਲੇ ਅਤੇ ਅੰਤ ਨੂੰ ਖਾਧੀ ਹਾਰ ਦੀ ਇਕ ਅਣਯਥਾਰਥਕ ਘਟਨਾ ਬਿਆਨ ਕਰਦੀ ਅਣਪ੍ਰਕਾਸ਼ਿਤ, ਅਗਿਆਤ ਰਚਨਾ ਦਾ ਆਸਰਾ ਲੈ ਕੇ ਪਦਮ ਜੀ "ਅਹੰਕਾਰੀ ਸੱਯਦਾਂ" ਵਿਰੁੱਧ ਦਿਲ ਦੀ ਪੂਰੀ ਭੜਾਸ ਉਗਲੱਛਦੇ ਹਨ। "ਸਿੱਖ ਰਾਜ ਸਮੇਂ ਉੱਨ੍ਹੀਵੀਂ ਸਦੀ ਦੇ ਅੱਧ ਵਿਚ ਕਿਸੇ ਚਤੁਰ ਸੱਯਦਜ਼ਾਦੇ ਨੇ ਇਹ ਕਹਾਣੀ ਘੜੀ ਅਤੇ ਆਪਣੇ ਬਚਾਉ ਦਾ ਉਪਰਾਲਾ ਕੀਤਾ।" ਇਹ ਇਕ ਰੌਸ਼ਨ ਇਤਿਹਾਸਕ ਸਚਾਈ ਹੈ ਕਿ ਬੰਦਾ ਸਿੰਘ ਨੇ ਸੰਢੌਰੇ ਦੇ ਹਾਕਮ ਉਸਮਾਨ ਖ਼ਾਂ ਨੂੰ ਇਸ ਲਈ ਕੋਹ ਕੋਹ ਮਾਰਿਆ ਸੀ ਕਿਉਂਕਿ ਉਹ ਪੀਰ ਬੁੱਧੂ ਸ਼ਾਹ ਦਾ ਕਾਤਲ ਅਤੇ ਉਸਦੇ ਬਾਕੀ ਪਰਿਵਾਰ ਦੀ ਮੌਤ ਦਾ ਜ਼ਿੰਮੇਦਾਰ ਸੀ, ਪਰ ਪਦਮ ਜੀ ਇਸ ਘਟਨਾ ਨੂੰ ਸੱਯਦਜ਼ਾਦਿਆਂ ਦੀ "ਗੁਸਤਾਖ਼ੀ" ਦੀ "ਸਜ਼ਾ" ਗਰਦਾਨਦੇ ਹਨ (ਫ਼ੁਟਨੋਟ ਸਫ਼ਾ 255 ਅਨੁਸਾਰ ਸੱਯਦਾਂ ਨੂੰ ਗੁਰੂ ਜੀ ਨੇ ਖਿਮਾ ਵੀ ਕਰ ਦਿੱਤਾ ਸੀ, ਫਿਰ ਬੰਦਾ ਸਿੰਘ ਨੇ ਉਸਮਾਨ ਖ਼ਾਂ ਨੂੰ ਐਸੀ ਕਹਿਰਵਾਨ ਸਜ਼ਾ ਕਿਉਂ ਦਿੱਤੀ ?)। ਭਾਵੇਂ ਪੀਰ ਬੁੱਧੂ ਸ਼ਾਹ ਵੀ ਸੱਯਦ ਹੀ ਸਨ, ਪਰ ਪਦਮ ਜੀ ਦਾ ਇਸ ਕਠੋਰ ਸਥਿਤੀ ਦੇ ਪ੍ਰਸੰਗ ਵਿਚ ਉਹਨਾਂ ਨੂੰ ਸੱਯਦ ਆਖ ਕੇ ਉਹਨਾਂ ਨੂੰ ਸੱਯਦਜ਼ਾਦਿਆਂ ਦੇ ਕਿਸੇ ਗ਼ੈਰ ਹਕੀਕੀ ਫ਼ਰਜ਼ੀ ਕੁਕਰਮ ਨਾਲ ਜੋੜਨਾ ਨਾ-ਸ਼ੁਕਰਗੁਜ਼ਾਰੀ ਦੀ ਇੰਤਹਾ ਹੈ। ਇੰਜ ਆਪਣੀ ਖੋਜ ਦੇ ਨਿਆਰਾਪਨ ਦੀ ਹਉਮੈ ਨੂੰ ਪਾਲਦਿਆਂ, ਦੂਜੇ ਦਰਜੇ ਦੇ ਇਤਿਹਾਸਕ ਸ੍ਰੋਤਾਂ ਦੀ ਪ੍ਰਮਾਣਿਕਤਾ ਦਰਸਾਉਂਦਿਆਂ ਅਤੇ 'ਬਚਿੱਤਰ ਨਾਟਕ' ਨੂੰ ਬਚਾਉਣ ਦੇ ਯਤਨ ਕਰਦਿਆਂ ਪਦਮ ਜੀ ਨੂੰ ਗੁਰ-ਇਤਿਹਾਸ ਵਿਚ ਸਥਾਪਤ ਹੋਈ ਪੀਰ ਬੁੱਧੂ ਸ਼ਾਹ ਦੀ ਕੋਮਲਤਾ ਨੂੰ ਨਿਰਹੋਂਦ ਕਰਨ ਦੀ ਹੱਦ ਤਕ ਜਾਣਾ ਪਿਆ। ਨਤੀਜੇ ਦੇ ਤੌਰ ਉੱਤੇ *ਗੋਬਿੰਦ ਸਾਗਰ* ਦੇ ਕਰਤਾ ਜੀ ਨੂੰ ਪੀਰ ਬੁੱਧੂ ਸ਼ਾਹ ਦੀ ਆਤਮਕ ਮਿਠਾਸ ਵਿੱਚੋਂ ਵਿਗਸਦੇ ਦੋ ਹੋਰ ਸੂਫ਼ੀ ਰੰਗਣ ਵਾਲੇ ਪਾਤਰ ਭਾਵ ਪੀਰ ਜੀ ਦੀ ਪਤਨੀ ਨਸੀਰਾਂ ਅਤੇ ਉਸਦਾ ਵੀਰ ਜਰਨੈਲ ਸੈਦ ਖ਼ਾਂ (ਚਮਕੌਰ ਵਾਲਾ ਸੈਦ ਬੇਗ ਨਹੀਂ) ਵੀ ਕਲਗ਼ੀਧਰ ਦੀ ਸਰਬਪੱਖੀ ਕਰਮ-ਭਰਪੂਰ ਜੀਵਨੀ ਵਿੱਚੋਂ ਅਲੋਪ ਕਰਨੇ ਪਏ। ਕੀ ਅਣਡਿੱਠ ? ਨਹੀਂ। ਨਿਰਹੋਂਦ ? ਜੇ ਪਦਮ ਜੀ ਦੇ ਫ਼ੁਟਨੋਟ ਅਨੁਸਾਰ ਉੱਨ੍ਹੀਵੀਂ ਸਦੀ (ਸੰਮਤ ਨਹੀਂ) ਦੇ ਦੂਜੇ ਅੱਧ ਤਕ (1827 ਈ: ਦੇ *ਸਿੰਘ ਸਾਗਰ* ਨੂੰ ਨਾਲ ਰੱਖਦਿਆਂ) ਵੀ ਸੱਯਦ ਲੋਕ ਗੁਰੂ ਜੀ ਨਾਲ ਮਾਫ਼ ਹੋਣ ਵਾਲੀ ਸਾਧਾਰਨ ਮੁੱਠ-ਭੇੜ ਪਿੱਛੋਂ ਵੀ ਪੌਣੇ ਦੋ ਸਦੀਆਂ ਤਕ ਖ਼ਾਲਸੇ ਦੇ ਵੈਰ-ਵਿਰੋਧ ਨਾਲ ਭਰੇ ਪੀਤੇ ਵਿਚਰ ਰਹੇ ਸਨ, ਤਾਂ ਉਹਨਾਂ ਨੇ ਕਿਸ ਭੈਅ ਕਾਰਨ, ਕਿਸ ਲਾਲਚ ਅਧੀਨ ਅਤੇ ਕਿਸ ਕਿਸਮ ਦੇ ਬਚਾਉ ਲਈ ਭੰਗਾਣੀ ਯੁੱਧ ਵਿਚ ਪੀਰ ਜੀ ਦੀ ਕੁਰਬਾਨੀ ਦੀ ਕਥਾ ਘੜ ਲਈ ਸੀ ? ਆਖ਼ਿਰ ਸੰਢੌਰਾ ਅਤੇ ਕੈਥਲ ਅਜ਼ਾਦ ਸਿੱਖ

ਰਾਜ ਦੇ ਘੇਰੇ ਵਿਚ ਨਹੀਂ ਸਨ। ਕਿਸ ਰੂਹਾਨੀ ਸ਼ਕਤੀ ਨੇ ਅਤੇ ਕਿਵੇਂ ਵਿਗਿਆਨਕ ਸੰਚਾਰ ਸਾਧਨਾਂ ਤੋਂ ਮਹਿਰੂਮ ਉਹਨਾਂ ਸਮਿਆਂ ਵਿਚ ਖ਼ਾਲਸਾਈ ਅਤੇ ਇਸਲਾਮੀ ਸ਼ਹਾਦਤ ਦਾ ਸੰਗਮ ਕਰਦੀ ਪੀਰ ਜੀ ਵਾਲੀ ਕੁਰਬਾਨੀ ਦੀ ਕਥਾ ਪਟਨੇ ਤਕ ਫੈਲ ਗਈ। (ਵੇਖੋ, ਸੁਮੇਰ ਸਿੰਘ ਦਾ ਗ੍ਰੰਥ *ਸ੍ਰੀ ਪਦ ਪ੍ਰੇਮ ਪ੍ਰਕਾਸ਼*, ਪੂਰਬਾਰਧ ਸਪਤਮੀ ਪ੍ਰਾਤ)।

***ਗੋਬਿੰਦ ਸਾਗਰ*** ਵਿਚ ਪਰਿਵਾਰ ਵਿਛੋੜੇ ਪਿੱਛੋਂ ਇਤਿਹਾਸਕ ਤੱਥਾਂ ਦੀ ਅਨੁਸ਼ਾਸਨਹੀਣਤਾ ਅਤਿ ਕਰੂਪ ਅਤੇ ਬੇਤਾਲ ਹੋ ਨਿਬੜਦੀ ਹੈ। ਪਰਵਾਨਿਤ ਘਟਨਾਵਾਂ ਸਾਜ਼ਿਸ਼ੀ ਵਕਤ ਦੇ ਸ਼ੋਰ-ਸ਼ਰਾਬੇ ਵਿਚ ਗੁਆਚ ਜਾਂਦੀਆਂ ਹਨ। ਗੰਗੂ, ਮਾਤਾ ਗੁਜਰੀ, ਛੋਟੇ ਸਾਹਿਬਜ਼ਾਦੇ, ਖੇੜੀ (ਸਹੇੜੀ), ਚਮਕੌਰ, ਮੋਰਿੰਡਾ ਅਤੇ ਸਰਹਿੰਦ ਵਿਚਕਾਰ ਪੁਸ਼ਤਾਂ ਅੰਦਰ ਸਥਾਪਤ ਹੋਇਆ ਤਾਲ ਬੇਪਛਾਣ ਹੋ ਜਾਂਦਾ ਹੈ ਅਤੇ ਦੂਜੇ ਦਰਜੇ ਦੇ ਇਤਿਹਾਸਕ ਤੱਥ (ਜਿਵੇਂ ਦੁੰਨਾ ਸਿੰਘ ਹੰਡੂਰੀਆ ਦੀ ਕ੍ਰਿਤ *ਕਥਾ ਗੁਰੂ ਜੀ ਕੇ ਸੁਤਨ ਕੀ*) ਪਦਮ ਜੀ ਦੇ ਖੋਜੀ ਅਭਿਮਾਨ ਅਤੇ ਸੁਆਰਥ ਦੀਆਂ ਕੱਠਪੁਤਲੀਆਂ ਬਣ ਕੇ ਨੱਚਦੇ ਹਨ। ਸਫ਼ਾ 173 ਉੱਤੇ 1705 ਈ: ਦੇ ਫ਼ਰਜ਼ ਕੀਤੇ ਸਾਲ ਵਿਚ ਪਰਿਵਾਰ ਵਿਛੋੜੇ ਦੇ ਪੜਾਅ ਉੱਤੇ ਹੀ ਸਾਹਿਬਜ਼ਾਦਾ ਅਜੀਤ ਸਿੰਘ ਦੀ ਫ਼ਰਜ਼ ਕੀਤੀ ਗਰਭਵਤੀ ਪਤਨੀ ਤਾਰਾ ਬਾਈ ਦਾ ਜ਼ਿਕਰ ਆਉਂਦਾ ਹੈ ਜਿਸਦੇ ਆਗਰੇ ਦੇ ਰਾਹ ਵਿਚ ਹਠੀ ਸਿੰਘ ਦਾ ਪੈਦਾ ਹੋਣਾ ਵੀ ਫ਼ਰਜ਼ੀ ਹੈ। ਇਸ ਇਤਿਹਾਸਕ ਤੱਥ ਦੇ ਬੇ-ਬੁਨਿਆਦ ਹੋਣ ਦਾ **ਪਹਿਲਾ ਪ੍ਰਮਾਣ** ਇਹ ਹੈ ਕਿ ਗੁਰੂ ਸਾਹਿਬ ਦੇ ਅਨੰਦਪੁਰ ਛੱਡਣ ਦਾ ਅਸਲੀ ਸਾਲ ਦਸੰਬਰ 1704 ਈ: ਹੈ, ਜਿਸਨੂੰ ਡਾ. ਗੰਡਾ ਸਿੰਘ ਵਰਗਿਆਂ ਨੇ ਅਤੇ ਫਿਰ ਉਸਦੇ ਪੈਰੋਕਾਰਾਂ ਨੇ ਇਤਿਹਾਸਕ ਬਿਰਤੀ ਦੇ ਵਿਸ਼ੇਸ਼ ਮਨੋਰਥ ਅਧੀਨ 1704 ਈ: ਤੋਂ 1705 ਈ: ਕਰ ਦਿੱਤਾ ਸੀ। ਸੋ ਅਨੰਦਪੁਰ ਦੇ 1704 ਈ: ਵਿਚ ਜੋ ਦੁੱਖਾਂ ਭਰੇ ਹਾਲਾਤ ਸਨ, (ਜਿਵੇਂ ਜੰਗਾਂ, ਸੱਤ ਮਹੀਨਿਆਂ ਤੋਂ ਪਿਆ ਘੇਰਾ, ਚੁਫੇਰੇ ਮੌਤਾਂ, ਬੇਦਾਵਾ ਅਤੇ ਭੁੱਖ) ਉਹਨਾਂ ਦੇ ਹੁੰਦਿਆਂ ਖ਼ਾਲਸਾ ਆਦਰਸ਼ ਦੇ ਮਹਾਨ ਪਾਲਕ ਗੁਰੂ ਗੋਬਿੰਦ ਸਿੰਘ ਸਾਹਿਬਜ਼ਾਦਾ ਅਜੀਤ ਸਿੰਘ ਦਾ ਵਿਆਹ ਕਰਨ ਬਾਰੇ ਕਿਵੇਂ ਸੋਚ ਸਕਦੇ ਸਨ ? ਸਾਹਿਬਜ਼ਾਦਾ ਅਜੀਤ ਸਿੰਘ ਦੇ ਵਿਆਹ ਅਤੇ ਗੁਰੂ ਗੋਬਿੰਦ ਸਿੰਘ ਦੇ ਅਸਲੀ ਪੋਤਰਾ ਹੋਣ ਦੇ ਸਮਾਚਾਰ ਦੇ ਗ਼ਲਤ ਹੋਣ ਦਾ **ਦੂਸਰਾ ਪ੍ਰਮਾਣ** ਇਹ ਹੈ ਕਿ ਗੁਰੂ ਜੀ ਦੀ ਨਾ-ਪਸੰਦਗੀ ਦੇ ਬਾਵਜੂਦ ਮਾਤਾ ਸੁੰਦਰੀ ਨੇ ਇਕ ਪਾਲਕ ਪੁੱਤਰ ਵੀ ਗੋਦ ਲਿਆ ਸੀ ਜਿਹੜਾ ਕਿ ਆਪਣੇ ਕਿਰਦਾਰ ਦੇ ਲਗਾਉ ਅਤੇ ਟਕਰਾਉ ਸਮੇਂ ਮਾਤਾ ਜੀ ਦੀ ਬਾਕੀ ਜ਼ਿੰਦਗੀ ਉੱਤੇ ਗਹਿਰਾ ਦੁੱਖ ਬਣ ਕੇ ਛਾਇਆ ਰਿਹਾ, ਪਰ ਦੂਸਰੇ ਪਾਸੇ ਫ਼ਰਜ਼ ਕੀਤਾ ਅਸਲੀ ਪੋਤਰਾ ਕਿਸੇ ਵੀ ਜਜ਼ਬਾਤੀ ਧਰਾਤਲ ਉੱਤੇ ਸੰਸਾਰੀ ਮਾਤਾ ਜੀ ਦੇ ਸੰਸਕਾਰਾਂ ਦਾ ਰੰਚਕ ਮਾਤਰ ਵੀ ਹਿੱਸਾ ਨਾਂਹ ਬਣਿਆ। ਇਸ ਇਤਿਹਾਸਕ ਤੱਥ ਦੇ ਗ਼ੈਰ ਕੁਦਰਤੀ ਅਤੇ ਅਣਯਥਾਰਥਕ ਹੋਣ ਦਾ **ਤੀਸਰਾ ਪ੍ਰਮਾਣ** ਇਹ ਹੈ ਕਿ ਜਦੋਂ ਦੋਵੇਂ ਮਾਤਾਵਾਂ ਭਾਈ ਮਨੀ ਸਿੰਘ ਨਾਲ ਦਿੱਲੀ ਤੋਂ ਤਲਵੰਡੀ ਸਾਬੋ ਆਈਆਂ ਸਨ, ਤਾਂ ਉਦੋਂ ਤਕ ਮਾਤਾ ਸੁੰਦਰੀ ਜੀ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਦੀ ਸ਼ਹਾਦਤ ਬਾਰੇ ਕੋਈ ਨਿਸਚਿਤ ਸੂਚਨਾ ਨਹੀਂ ਸੀ। ਸੋ ਇਹ ਬੜੀ ਗ਼ੈਰ ਕੁਦਰਤੀ ਗੱਲ ਹੈ ਕਿ ਮਾਤਾ ਨੇ ਪੁੱਤਰ ਨੂੰ ਜ਼ਿੰਦਾ ਸਮਝਣ ਸਮੇਂ ਅਤੇ ਉਸਦੀ ਸ਼ਹੀਦੀ ਦਾ ਪਤਾ ਲੱਗਣ ਉੱਤੇ ਵੀ ਉਸਦੇ ਪੁੱਤਰ ਦਾ ਕੋਈ ਜ਼ਿਕਰ ਨਾਂਹ ਕੀਤਾ ਅਤੇ ਨਾਂਹ ਘੋਰ ਦੁੱਖਾਂ ਵਿਚ ਜਨਮੇ ਪੋਤਰੇ ਦੀ ਹੀ ਕੋਈ ਖ਼ੁਸ਼ੀ ਭਰੀ ਕੰਨਸੋਅ ਸੰਗਤ ਵਿਚ ਫੈਲੀ! ਉਂਜ ਵੀ ਇਹ ਨਹੀਂ ਹੋ ਸਕਦਾ ਕਿ ਮਾਤਾ ਮੋਹ ਵੱਸ ਛੇ ਮਹੀਨੇ ਤੋਂ ਵੱਡਾ ਹੋ ਚੁੱਕਿਆ ਆਪਣਾ ਪੋਤਰਾ ਉਸਦੇ

ਪਿਤਾ ਅਤੇ ਗੁਰੂ ਬਾਬੇ ਨੂੰ ਵਿਖਾਉਣ ਲਈ ਤਲਵੰਡੀ ਸਾਬੋ ਨਾਂਹ ਲਿਆਉਂਦੀ। ਜੇ ਹਠੀ ਸਿੰਘ (ਫ਼ਰਜ਼ੀ ਪੋਤਰਾ) ਆਪਣੇ ਨਾਨਕੇ ਬੁਰਹਾਨਪੁਰ ਸੀ, ਤਾਂ ਇਹ ਐਨ ਕੁਦਰਤੀ ਸੀ ਕਿ ਉਦੋਂ ਤਕ ਉਸਦੀ ਦਾਦੀ ਨੂੰ ਮਿਲਾਉਣ ਲਈ ਉਸ ਦੇ ਪਰਿਵਾਰ ਨੇ ਉਸਨੂੰ ਦਿੱਲੀ ਭੇਜਣ ਦਾ ਪ੍ਰਬੰਧ ਕਰ ਲੈਣਾ ਸੀ। ਉਸ ਹਾਲਤ ਵਿਚ ਮਾਤਾ ਜੀ ਨੂੰ ਕਿਸੇ ਪਾਲਕ ਪੁੱਤਰ ਨੂੰ ਵੀ ਗੋਦ ਲੈਣ ਦੀ ਖਿੱਚ ਨਹੀਂ ਸੀ ਰਹਿਣੀ। ਗੁਰੂ-ਪੋਤਰੇ ਦੇ ਫ਼ਰਜ਼ੀ ਹੋਣ ਦਾ **ਚੌਥਾ ਪ੍ਰਮਾਣ** ਇਹ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਨੇ ਬਹਾਦਰ ਸ਼ਾਹ ਨਾਲ ਦੱਖਣ ਵੱਲ ਜਾਣ ਦਾ ਫ਼ੈਸਲਾ ਕੀਤਾ, ਤਾਂ ਉਹ ਅੰਤਮ ਫ਼ਤਹਿ ਬੁਲਾਉਣ ਲਈ ਮਾਤਾ ਸੁੰਦਰੀ ਜੀ ਨੂੰ ਦਿੱਲੀ ਵਿਖੇ ਮਿਲੇ। ਉਦੋਂ ਹਠੀ ਸਿੰਘ ਨਾਂਅ ਦਾ ਕੋਈ ਬਾਲਕ ਮਾਤਾ ਜੀ ਕੋਲ ਨਹੀਂ ਸੀ; ਸਿਰਫ਼ ਪਾਲਕ ਪੁੱਤਰ ਅਜੀਤ ਸਿੰਘ ਹੀ ਉਹਨਾਂ ਦੇ ਨੇੜੇ ਸੀ। ਮਾਤਾ ਸਾਹਿਬ ਕੌਰ, ਜਿਹੜੀ ਕਿ ਗੁਰੂ ਜੀ ਨਾਲ ਦੱਖਣ ਨੂੰ ਜਾ ਰਹੀ ਸੀ, ਤੋਂ ਬਿਨਾਂ ਤਾਰਾ ਬਾਈ ਨਾਂਅ ਦੀ ਕੋਈ ਹੋਰ ਇਸਤਰੀ ਉੱਥੇ ਨਹੀਂ ਸੀ। ਸੋ ਸਮੇਂ ਅਤੇ ਸਥਾਨ ਦੇ ਤਰਕ ਅਨੁਸਾਰ ਸਾਡੀ ਕਥਾ ਦੇ ਫ਼ਰਜ਼ੀ ਪਾਤਰ ਤਾਰਾ ਬਾਈ ਅਤੇ ਹਠੀ ਸਿੰਘ ਉਦੋਂ ਬੁਰਹਾਨਪੁਰ ਹੋਣੇ ਚਾਹੀਦੇ ਸਨ, ਪਰ ਜਦੋਂ ਗੁਰੂ ਜੀ ਜੂਨ 1708 ਈ: ਵਿਚ ਉੱਥੇ ਗਏ ਤਾਂ ਉੱਥੇ ਇਤਿਹਾਸਕ ਪੱਖੋਂ ਬਾਬੇ, ਪੋਤੇ ਅਤੇ ਨੂੰਹ ਦੇ ਮਿਲਣ ਦੀ ਮਾਮੂਲੀ ਦਾਸਤਾਨ ਵੀ ਨਹੀਂ ਲੱਭਦੀ। ਕਾਰਨ ਇਹ ਸੀ ਕਿ ਉਦੋਂ ਪਾਲਕ ਪੁੱਤਰ ਅਜੀਤ ਸਿੰਘ ਦਿੱਲੀ ਵਿਖੇ ਖ਼ੁਦ ਹੀ ਬੱਚੇ ਦੇ ਰੂਪ ਵਿਚ ਪਲ ਰਿਹਾ ਸੀ, ਉਸਦਾ ਪੁੱਤਰ ਹਠੀ ਸਿੰਘ ਬਹੁਤ ਬਾਅਦ ਵਿਚ ਪੈਦਾ ਹੋਇਆ ਸੀ ਅਤੇ ਲੰਮਾ ਸਮਾਂ ਬੀਤਣ ਪਿੱਛੋਂ ਹੀ ਉਸਨੇ ਬੁਰਹਾਨਪੁਰ ਜਾ ਕੇ ਨਿਵਾਸ ਕੀਤਾ ਸੀ। ਇੰਜ ਕਲਗ਼ੀਧਰ ਦੇ ਅਸਲੀ ਪੋਤਰੇ ਦੀ ਕਥਾ ਮਨਘੜਤ ਸਿੱਧ ਹੁੰਦੀ ਹੈ।

ਇੱਥੇ ਇਹ ਸਚਾਈ ਯਾਦ ਰੱਖਣ ਵਾਲੀ ਹੈ ਕਿ ਕਲਗ਼ੀਧਰ ਦੇ ਅਸਹਿਮਤ ਹੋਣ ਪਿੱਛੋਂ ਵੀ ਸਿਰਫ਼ ਅਜੀਤ ਸਿੰਘ ਨਾਂਅ ਦਾ ਸੁਨਿਆਰਿਆਂ ਦਾ ਲੜਕਾ ਹੀ ਮਾਤਾ ਸੁੰਦਰੀ ਦਾ ਪਾਲਕ ਪੁੱਤਰ ਬਣ ਸਕਿਆ ਸੀ। *ਗੋਬਿੰਦ ਸਾਗਰ* ਦੇ ਸਫ਼ਾ 186 ਉੱਤੇ ਦਰਜ ਜ਼ੋਰਾਵਰ ਸਿੰਘ, ਬਾਵਾ ਚਰਨ ਦਾਸ ਅਤੇ ਪੰਜਾਬ ਸਿੰਘ ਨੂੰ ਗੁਰੂ ਜੀ ਦੇ ਪਾਲਕ ਪੁੱਤਰ ਪ੍ਰਵਾਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਸਮੁੱਚੇ ਖ਼ਾਲਸਾ ਨੂੰ ਆਪਣੇ ਪੁੱਤਰ ਮੰਨਣ ਦੇ ਸਿਧਾਂਤ ਦੇ ਅਨੁਆਈ ਗੁਰੂ ਜੀ ਕਿਸੇ ਨੂੰ ਵਿਸ਼ੇਸ਼ ਤੌਰ ਉੱਤੇ ਪਾਲਕ ਪੁੱਤਰ ਬਣਾ ਕੇ ਆਪਣੇ ਚਾਰ ਸ਼ਹੀਦ ਬੇਟਿਆਂ ਦਾ ਅਪਮਾਨ ਨਹੀਂ ਸਨ ਕਰ ਸਕਦੇ। ਗੁਰੂ ਜੀ ਦੀ ਕਿਸੇ ਖ਼ਾਸ ਸਮੇਂ ਉੱਤੇ ਕਿਸੇ ਬੱਚੇ ਜਾਂ ਬੱਚਿਆਂ ਵੱਲ ਵਿਖਾਈ ਅਪਣੱਤ ਕਾਰਨ ਉਸਨੂੰ ਜਾਂ ਉਹਨਾਂ ਨੂੰ ਗੁਰੂ ਜੀ ਦੇ ਪਾਲਕ ਪੁੱਤਰ ਦਾ ਦਰਜਾ ਨਹੀਂ ਸੀ ਮਿਲ ਸਕਦਾ।

ਉਪਰੋਕਤ *ਗੋਬਿੰਦ ਸਾਗਰ* ਦੇ ਅਣਇਤਿਹਾਸਕ ਰਵੱਈਏ ਤੋਂ ਸਪੱਸ਼ਟ ਹੈ ਕਿ ਦੂਜੇ ਦਰਜੇ ਦੇ ਸ੍ਰੋਤਾਂ ਕਾਰਨ ਇਸਦੇ ਰਚੈਤਾ ਦੀ ਨਿੱਜੀ ਮਨੋਰਥ ਵਾਲੀ ਸਵੈ ਕੇਂਦਰਿਤ ਮਾਨਸਿਕਤਾ ਅਤੇ ਕਾਲ ਦੀਆਂ ਖ਼ੂਬਸੂਰਤ ਖ਼ਾਮੋਸ਼ ਗੋਲਾਈਆਂ ਨੂੰ ਲਗਾਤਾਰ ਅਣਡਿੱਠ ਕਰਨ ਵਾਲੀ ਬਿਰਤੀ ਹੀ ਅਣਯਥਾਰਥਕ ਇਤਿਹਾਸ ਚਲਾਉਂਦੀ ਹੈ। ਪਦਮ ਇਸ ਪੱਖੋਂ ਅਣਜਾਣ ਹੈ ਕਿ ਵੇਲਾ ਵਿਹਾ ਚੁੱਕੇ ਤਰਕ ਵਾਲੀਆਂ ਕ੍ਰਿਤਾਂ ਦੇ ਬੇਜਾਨ ਇਤਿਹਾਸਕ ਤਰਕ ਨੂੰ ਮੁੜ ਚਾਲੂ ਕਰਨ ਦਾ ਯਤਨ ਕਰਨਾ ਇਤਿਹਾਸ ਦੀ ਸੁੱਕੀ ਸ਼ਾਖ ਨੂੰ ਮੁੜ ਹਰਾ ਕਰਨ ਦਾ ਨਿਹਫਲ ਕਰਮ ਹੁੰਦਾ ਹੈ।

*ਗੋਬਿੰਦ ਸਾਗਰ* ਦੇ ਸਮਰਪਣ ਭਾਗ ਵਿਚ ਲਾਲਾ ਦੌਲਤ ਰਾਇ (ਕਰਤਾ : *ਸਾਹਿਬਿ*

*ਕਮਾਲ*), ਪ੍ਰਿੰ. ਸੀਤਾ ਰਾਮ ਕੋਹਲੀ (ਕਰਤਾ : *ਸ਼ਾਹ ਮੁਹੰਮਦ*) ਅਤੇ ਡਾ: ਹਰੀ ਰਾਮ ਗੁਪਤਾ (ਕਰਤਾ : *History of Sikh Gurus*) ਕ੍ਰਮਵਾਰ ਲਘੂ ਅਤੇ ਪੂਰੇ ਤਿੰਨ ਅਜਿਹੇ ਇਤਿਹਾਸਕਾਰ ਸ਼ਾਮਿਲ ਕੀਤੇ ਹਨ ਜਿਹੜੇ ਧਰਮਾਂ ਦੀ ਪਾਰਦਰਸ਼ੀ ਨਿਆਰੀ ਮੰਜ਼ਲ ਉੱਤੇ ਅਡੋਲ ਖਲੋਤੇ ਗੁਰੂ ਗੋਬਿੰਦ ਸਿੰਘ ਅਤੇ ਉਹਨਾਂ ਦੇ ਨਿਆਰੇ ਖ਼ਾਲਸਾ ਨੂੰ ਬ੍ਰਾਹਮਣਵਾਦੀ ਅਰਥ ਦੇਣ ਅਤੇ ਮੁਗ਼ਲ ਸ਼ਾਸਕਾਂ ਦੀ ਪ੍ਰਚੱਲਤ ਰਾਜਸੀ ਮੱਯਾਰਾਂ ਅਨੁਸਾਰ ਆਲੋਚਨਾ ਕਰਨ ਪਿੱਛੋਂ ਹੀ ਗੁਰੂ ਸਾਹਿਬ ਅਤੇ ਖ਼ਾਲਸਾ ਦੀ ਸਿਫ਼ਤ ਕਰ ਸਕਦੇ ਹਨ। ਹੁਣੇ ਕਥਿਤ ਤਿੰਨੇ ਇਤਿਹਾਸਕਾਰ ਗੁਰੂ ਗੋਬਿੰਦ ਸਿੰਘ ਦੇ ਇਤਿਹਾਸ ਦੇ ਅਛੂਹ ਦਿਸਹੱਦੇ ਵੇਖਣ ਤੋਂ ਅਸਮਰਥ ਹੋਣ ਕਾਰਨ ਜਾਂ ਤਾਂ ਦੂਜੇ ਦਰਜੇ ਦੇ ਇਤਿਹਾਸਕ ਸ੍ਰੋਤਾਂ ਦੇ ਸਹਾਇਕ ਬਣ ਜਾਂਦੇ ਹਨ ਜਾਂ ਖ਼ੁਦ ਹੀ ਉਹਨਾਂ ਦੇ ਰੁਪਾਂਤਰਾਂ ਵਿਚ ਸ਼ਾਮਿਲ ਹੋ ਜਾਂਦੇ ਹਨ।

ਇਸ ਤ੍ਰਾਸਦਿਕ ਪੜਾਅ ਉੱਤੇ *ਗੋਬਿੰਦ ਸਾਗਰ* ਦੇ ਸਵਰਗੀ ਰਚੈਤਾ ਅਤੇ ਉਹਨਾਂ ਦੇ ਸ਼ਰਧਾਲੂਆਂ ਨੂੰ ਮੇਰੀ ਬੇਨਤੀ ਹੈ ਕਿ ਦੂਜੇ ਦਰਜੇ ਦੇ ਇਤਿਹਾਸਕ ਸ੍ਰੋਤਾਂ ਤੋਂ ਬਿਨਾਂ ਵੀ ਦੂਰ-ਦ੍ਰਿਸ਼ਟੀ (vision) ਵਾਲੇ ਇਤਿਹਾਸ ਦੀ ਖ਼ਾਮੋਸ਼ ਰਫ਼ਤਾਰ ਹੁੰਦੀ ਹੈ ਜਿਹੜੀ ਇਸਦੇ ਮੌਲਿਕ ਅਤੇ ਅਣਛੂਹ ਰੂਪਾਂ ਨੂੰ ਅੰਤਮ ਗੋਲਾਈ ਵਿਚ ਲਿਆਉਂਦੀ ਹੈ। ਦੂਜੇ ਲਫ਼ਜ਼ਾਂ ਵਿਚ ਨਿਰਲੇਪ ਇਤਿਹਾਸ ਦੀ ਇਕ ਅਰੂਪ ਤਰਤੀਬ ਵੀ ਬਣਦੀ ਹੈ ਜਿਹੜੀ ਹਰ ਹੱਕਦਾਰ ਘਟਨਾ, ਨਾਮ ਜਾਂ ਵਿਵਰਣ ਦਾ ਸਹੀ ਸਥਾਨ ਮਿੱਥਦੀ ਹੈ। ਜੇ ਗੁਰੂ ਗੋਬਿੰਦ ਸਿੰਘ ਦੀ ਮੰਜ਼ਲ ਉੱਤੇ ਅੰਤਮ ਜ਼ਾਵੀਆ ਬਣਦਾ ਹੋਵੇ, ਤਾਂ ਉਹਨਾਂ ਦੇ ਕਿਰਦਾਰ, ਅਮਲ ਅਤੇ ਦੂਰ-ਦ੍ਰਿਸ਼ਟੀ ਦੀ ਸੂਖਮਤਾ ਅਤੇ ਸੁਹਜ ਬਾਕੀ ਨੌਂ ਗੁਰੂ ਸਾਹਿਬਾਨ ਨੂੰ ਕੇਂਦਰ ਵਿਚ ਰੱਖ ਕੇ ਗ਼ੈਬੀ ਜਾਂ ਅਦ੍ਰਿਸ਼ਟ ਇਤਿਹਾਸਕ ਸੱਚਾਂ ਨੂੰ ਅੰਤਮ ਨਿਖਾਰ, ਨਾਮ ਜਾਂ ਸਥਾਨ ਬਖ਼ਸ਼ਣਗੇ। ਗੁਰੂ ਗੋਬਿੰਦ ਸਿੰਘ, ਸਾਹਿਬਜ਼ਾਦਿਆਂ ਦੇ ਪ੍ਰਚੱਲਤ ਨਾਮ, ਸਰਕਾਰੀ ਇਸਤਲਾਹਾਂ ਤੋਂ ਸੁਤੰਤਰ ਖ਼ਾਲਸਾ ਸਿਰਜਣਾ ਦਾ ਸਦਾ ਖ਼ਾਲਸ ਰਹੱਸ, ਗੁਰੂ ਗ੍ਰੰਥ ਸਾਹਿਬ ਦਾ ਅੰਤਮ ਰੂਪ (ਦਮਦਮੀ ਬੀੜ) ਅਤੇ ਮਾਤਾ ਸਾਹਿਬ ਕੌਰ ਦੀ ਵਿਗਾਸੀ ਪਾਵਨਤਾ ਨੂੰ ਖ਼ਾਮੋਸ਼ ਇਤਿਹਾਸਕ ਗਤੀ ਨੇ ਸਿਰਜ ਕੇ ਸਦੀਵੀ ਅਡੋਲਤਾ ਵਿਚ ਟਿਕਾ ਦਿੱਤਾ ਹੈ। ਜੇ ਪੈਗ਼ੰਬਰੀ ਪੈਂਡਾ ਹੋ ਰਿਹਾ ਹੋਵੇ, ਤਾਂ ਇਤਿਹਾਸ ਦੇ ਹਰ ਸੱਚ ਨੇ ਯੋਗ ਥਾਂ ਉੱਤੇ ਹੀ ਟਿਕਣਾ ਹੁੰਦਾ ਹੈ।

ਆਪਣੇ ਸੈਭੰ ਰੂਪਾਂ ਨੂੰ ਪ੍ਰਕਾਸ਼ਦੀ ਇਤਿਹਾਸ ਦੀ ਖ਼ਾਮੋਸ਼ ਗਤੀ ਨੂੰ ਨਾਂਹ ਜਾਨਣ ਕਰਕੇ ਕਲਗ਼ੀਧਰ ਦੇ ਕਿਸੇ ਇਤਿਹਾਸਕਾਰ/ਜੀਵਨੀਕਾਰ ਨੇ ਗੁਰੂ-ਜੀਵਨ ਦੇ ਇਤਿਹਾਸਕ ਤੱਥਾਂ ਦੇ ਨਿਰਾਕਾਰ ਬ੍ਰਹਿਮੰਡ ਅਤੇ ਅਮੂਰਤ ਕਾਲ ਵਿਚਲੇ ਸਫ਼ਰ ਨੂੰ ਨਹੀਂ ਪਛਾਣਿਆ। ਇਤਿਹਾਸ ਦੀ ਸਹੀ ਗਤਿ ਮਿਤਿ ਲੈਣ ਲਈ ਇਹ ਲਾਜ਼ਮੀ ਹੁੰਦਾ ਹੈ ਕਿ ਜਦੋਂ ਕੋਈ ਬੇਨਜ਼ੀਰ ਦੈਵੀ ਪੁਰਸ਼ ਕੇਂਦਰ ਵਿਚ ਹੋਵੇ, ਤਾਂ ਧਰਤੀ ਦੇ ਇਤਿਹਾਸ ਦੇ ਪਰਾ-ਜਗਤ ਨਾਲ ਵੀ ਸੰਬੰਧ ਹੁੰਦੇ ਹਨ। ਬੌਧਿਕ ਵਿਸ਼ਲੇਸ਼ਣ ਕਰਦਿਆਂ ਇਤਿਹਾਸਕਾਰਾਂ ਨੂੰ ਗੁਰੂ-ਜੀਵਨ ਦੇ ਕੁਝ ਸੁੱਚੇ ਲਿਸ਼ਕਾਰੇ ਯਕੀਨਨ ਦਿੱਸਦੇ ਰਹੇ ਹਨ, ਜੀਵਨ ਦੇ ਕੁਝ ਅਮੁੱਲੇ ਯਥਾਰਥਕ ਪਹਿਲੂ ਵੀ ਅਨੁਮਾਨੇ ਜਾਂਦੇ ਰਹੇ ਹਨ ਅਤੇ ਜੰਗ ਅਮਨ ਸਮੇਂ ਉਹਨਾਂ ਦੇ ਆਦਰਸ਼ ਦੀ ਵਿਸ਼ਾਲਤਾ ਉੱਤੇ ਵੀ ਚਰਚਾ ਹੁੰਦੀ ਰਹੀ, ਪਰ ਬਹੁਤੀ ਵਾਰ ਇਤਿਹਾਸਕਾਰਾਂ ਅੰਦਰਲੇ ਖ਼ਿਆਲੀ ਸਨਕਾਂ, ਤੰਗ ਤੁਅੱਸਬੀ ਸੋਚਾਂ ਅਤੇ ਅਨੁਸ਼ਾਸਨਹੀਣ ਕਲਪਨਾ ਨੇ ਕਲਗ਼ੀਧਰ ਦੀ ਮਹਾਨਤਾ ਦਾ ਬੇਰੰਗ ਜਾਇਜ਼ਾ ਹੀ ਲਿਆ। ਕੁਝ ਮਿਸਾਲਾਂ ਇਸ ਪ੍ਰਕਾਰ ਹਨ :

(ੳ) *ਪੁਰਖ ਭਗਵੰਤ* (1983 ਈ:) ਦਾ ਕਰਤਾ ਸਤਿਬੀਰ ਸਿੰਘ ਗੁਰੂ ਗੋਬਿੰਦ ਸਿੰਘ ਨੂੰ ਜਿਸ ਇਤਿਹਾਸ ਨਾਲ ਜੋੜਦਾ ਹੈ, ਉਹ ਕੁਦਰਤੀ ਤਾਲ ਤੋਂ ਸੱਖਣਾ ਹੈ ਅਤੇ ਕਈ ਬੇੜੀਆਂ ਨਾਲ ਹਮਸਫ਼ਰ ਹੋਣ ਕਾਰਨ ਉਸਦੀ ਗਤੀ ਨੂੰ ਪੈਰ-ਪੈਰ ਉੱਤੇ ਸਵੈ-ਵਿਰੋਧ ਥਿੜਕਾਉਂਦੇ ਹਨ। ਉਹ ਠੰਢੇ ਅਧਿਐਨ ਰਾਹੀਂ ਹਾਸਿਲ ਕੀਤੇ ਇਤਿਹਾਸਕ ਤੱਥਾਂ ਦੇ ਗੁਣਾਂ ਔਗੁਣਾਂ ਦਾ ਵਿਸ਼ਲੇਸ਼ਣ ਕੀਤੇ ਬਿਨਾਂ ਪਾਠਸ਼ਾਲਾ ਦੇ ਵਿਦਿਆਰਥੀ ਵਾਂਗ ਉਹਨਾਂ ਦੀ ਵਰਤੋਂ ਕਰਦਾ ਹੈ ਅਤੇ ਇੰਜ ਕਲ਼ਗੀਧਰ ਦੇ ਕੇਂਦਰੀ ਵਿਗਾਸ ਦੀ ਪਹਿਚਾਣ ਕੀਤੇ ਬਿਨਾਂ ਉਹਨਾਂ ਦੀ ਕਥਾ ਨੂੰ ਅੱਗੇ ਤੋਰਦਾ ਹੈ। ਪਹਿਲੀ ਮਿਸਾਲ : ਸਤਿਬੀਰ ਸਿੰਘ ਪਦਮ ਜੀ ਦੇ ਉਲਟ ਭੰਗਾਣੀ ਦੇ ਯੁੱਧ ਵਿਚ ਪੀਰ ਬੁੱਧੂ ਸ਼ਾਹ ਦੀ ਲਾਜਵਾਬ ਕੁਰਬਾਨੀ ਸਵੀਕਾਰ ਕਰਦਾ ਹੈ, ਪਰ ਉਹ ਉਸ ਨੂੰ 'ਬਚਿੱਤਰ ਨਾਟਕ' ਦੇ ਵਿਰੋਧ ਵਿਚ ਪੇਸ਼ ਕਰਨ ਦੀ ਲੋੜ ਮਹਿਸੂਸ ਨਹੀਂ ਕਰਦਾ। ਦੂਸਰੀ ਮਿਸਾਲ : *ਪੁਰਖ ਭਗਵੰਤ* ਦਾ ਕਰਤਾ ਇਕ ਪਾਸੇ ਤਾਂ ਬਹਾਦਰ ਸ਼ਾਹ ਨਾਲ ਗੁਰੂ ਜੀ ਦੀ ਦੋਸਤੀ ਦੇ ਪਿਆਰ-ਸੰਕੇਤ ਲਗਾਤਾਰ ਦੇ ਰਿਹਾ ਹੈ। ਫਿਰ ਉਹ ਖ਼ੰਜਰ ਦਾ ਵਾਰ ਹੋਣ ਪਿੱਛੋਂ ਵੀ ਬਾਦਸ਼ਾਹ ਵੱਲੋਂ ਗੁਰੂ ਜੀ ਦੇ ਇਲਾਜ ਲਈ ਫ਼ਰੰਗੀ ਜੱਰਾਹ ਭੇਜਣ ਦਾ ਜ਼ਿਕਰ ਕਰਦਾ ਹੈ ਅਤੇ ਉਹਨਾਂ ਦੇ ਜੋਤੀ ਜੋਤ ਸਮਾਉਣ ਪਿੱਛੋਂ ਵੀ ਸਵੀਕਾਰ ਕਰਦਾ ਹੈ ਕਿ ਬਾਦਸ਼ਾਹ ਦੀ ਨਿਗਾਹ ਵਿਚ ਗੁਰੂ ਜੀ ਅੰਤ ਤਕ ਦਰਵੇਸ਼ ਹੀ ਰਹੇ, ਪਰ ਦੂਜੇ ਪਾਸੇ ਕਰਤਾ ਇਹ ਬਿਆਨ ਵੀ ਘੜਦਾ ਹੈ ਕਿ ਬਾਦਸ਼ਾਹ ਨਾਲ ਹੋ ਰਹੀ ਗੱਲਬਾਤ ਦੇ ਵਿਚਕਾਰ ਹੀ ਗੁਰੂ ਜੀ ਮੁਗ਼ਲਾਂ ਨਾਲ ਸੰਘਰਸ਼ ਕਰਨ ਲਈ ਰਾਜਪੂਤਾਂ ਤੋਂ ਤੀਹ ਹਜ਼ਾਰ ਘੋੜੇ ਦੇਣ ਦਾ ਇਕਰਾਰ ਲੈਂਦੇ ਹਨ। ਕੀ 'ਜ਼ਫ਼ਰਨਾਮਾ' ਵਿਚ ਢਿੱਡ ਵਿਚ ਹੋਰ (ਸ਼ਿਕਮੇ ਦਿਗਰ) ਅਤੇ ਮੁੱਖ ਵਿਚ ਹੋਰ (ਦਹਾਨਿ ਦਿਗਰ) ਤੋਂ ਉੱਪਰ ਉੱਠ ਕੇ 'ਸੁਖ਼ਨਵਰ' ਦਾ ਉੱਚਾ ਆਦਰਸ਼ ਕਾਇਮ ਕਰਨ ਵਾਲੇ (ਸ਼ਿਅਰ 55) ਗੁਰੂ ਗੋਬਿੰਦ ਸਿੰਘ ਬਹਾਦਰ ਸ਼ਾਹ ਨਾਲ ਅਜਿਹੀ ਮੀਸਣੀ ਕੂਟਨੀਤਕ ਚਾਲ ਚੱਲ ਸਕਦੇ ਸਨ? ਸਤਿਬੀਰ ਸਿੰਘ ਇਸਦੇ ਉੱਤਰ ਵਿਚ ਕੋਈ ਫ਼ੈਸਲਾਕੁੰਨ ਤਰਕ ਉਸਾਰਣ ਤੋਂ ਬਿਨਾਂ ਹੀ ਕਿਤਾਬ ਦੇ ਘਟਨਾ-ਕ੍ਰਮ ਦੇ ਅੰਤ ਉੱਤੇ ਬਹਾਦਰ ਸ਼ਾਹ ਦੀ 'ਦੋਹਰੀ ਚਾਲ' ਦਾ ਏਲਾਨ ਕਰ ਕੇ ਆਪਣੀ ਅਨੁਭਵਹੀਣ ਇਤਿਹਾਸਕਾਰੀ ਦਾ ਮੁਜ਼ਾਹਰਾ ਕਰ ਦਿੰਦੇ ਹਨ! ਤੀਸਰੀ ਮਿਸਾਲ : *ਪੁਰਖ ਭਗਵੰਤ* ਦਾ ਕਰਤਾ ਇਕ ਪਾਸੇ ਤਾਂ ਸੈਨਾਪਤਿ ਅਤੇ ਡਾ. ਗੰਡਾ ਸਿੰਘ ਦੀ ਪੈਰਵੀ ਕਰਦਾ ਹੋਇਆ ਖ਼ਾਲਸੇ ਵੱਲੋਂ ਗੁਰੂ ਜੀ ਦੇ ਸਸਕਾਰ ਦਾ ਸਮਾਚਾਰ ਦਿੰਦਾ ਹੈ, ਪਰ ਦੂਜੇ ਪਾਸੇ ਉਹਨਾਂ ਦੇ ਅੰਗੀਠੇ ਵਿੱਚੋਂ 'ਛੋਟੀ ਕ੍ਰਿਪਾਨ' ਤੋਂ ਬਿਨਾਂ ਅਸਥ (ਫੁੱਲ) ਵਗ਼ੈਰਾ ਨਾਂਹ ਲੱਭਣ ਦੀ ਉੱਪਰ-ਪ੍ਰਕ੍ਰਿਤਕ ਘਟਨਾ ਦਾ ਬਿਆਨ ਦੇ ਦਿੰਦਾ ਹੈ। ਸਤਿਬੀਰ ਸਿੰਘ *ਪੁਰਖ ਭਗਵੰਤ* ਵਿਚ ਕਿਤੇ ਵੀ ਦ੍ਰਿਸ਼ਟਮਾਨ ਵਿਗਿਆਨਕ ਤਰਕ ਅਤੇ ਅਦ੍ਰਿਸ਼ਟ ਸੱਚ ਨੂੰ ਤਾਲਮਈ ਰੂਪ ਦੇਣ ਵਾਲਾ ਅਧਿਆਤਮਕ ਤਰਕ ਨਹੀਂ ਸਿਰਜ ਸਕਿਆ।

(ਅ) ਗੁਰੂ ਗੋਬਿੰਦ ਸਿੰਘ ਨੂੰ ਪਹਿਲੀ ਵਾਰ ਖ਼ਾਲਸੇ ਨਾਲ ਅਤੇ ਦੂਸਰੀ ਵਾਰ ਬਹਾਦਰ ਸ਼ਾਹ ਨਾਲ ਦੱਖਣ ਨੂੰ ਜਾਂਦੇ ਸਮੇਂ ਜਿਥੋਂ ਤਕ ਸਹੀ ਪਰਿਪੇਖ ਵਿਚ ਪੇਸ਼ ਕਰਨ ਦਾ ਸੁਆਲ ਹੈ, ਉਹਨਾਂ ਨੂੰ **ਡਾ. ਗੋਪਾਲ ਸਿੰਘ** ਦਾ ***ਸਿੱਖ ਲੋਕਾਂ ਦਾ ਇਤਿਹਾਸ*** *(A History of the Sikh People*—1990), ਡਾ. ਹਰੀ ਰਾਮ ਗੁਪਤਾ ਦਾ *ਸਿੱਖ ਗੁਰੂਆਂ ਦਾ ਇਤਿਹਾਸ (History of the Sikh Gurus)*, ਗੋਕਲ ਚੰਦ ਨਾਰੰਗ ਦਾ *ਸਿੱਖ ਧਰਮ ਦਾ ਰੂਪਾਂਤਰਣ, (Transformation of Sikhism)* ਅਤੇ ਦੌਲਤ ਰਾਇ ਦਾ *ਸਾਹਿਬਿ ਕਮਾਲ* (صاحب کمال) ਆਦਿ ਵੱਡੇ ਛੋਟੇ ਇਤਿਹਾਸਕ ਗ੍ਰੰਥਾਂ ਦੇ ਲੇਖਕ ਕਲ਼ਗੀਧਰ ਨੂੰ ਆਪਣੇ ਵਿਸ਼ੇਸ਼ ਮਾਨਸਿਕ

ਖ਼ਬਤ ਅਨੁਸਾਰ ਹੀ ਨਿਆਂ ਦਿੰਦੇ ਹਨ। ਇਹ ਇਤਿਹਾਸਕਾਰ ਪਹਿਲੇ ਨੌਂ ਗੁਰੂ ਸਾਹਿਬਾਨ ਦੇ ਧਰਤੀ ਦੇ ਸੁਹਜ, ਅਮਨ ਤੋਂ ਜੰਗਾਂ ਤਕ ਵਿਗਸਿਤ ਹੋ ਰਹੇ ਆਦਰਸ਼ਾਂ, ਸ਼ਹਾਦਤਾਂ, ਅਧਿਆਤਮਕ ਰਮਜ਼ਾਂ ਅਤੇ ਅਗੰਮਤਾ ਦੇ ਸੰਜੋਗ ਥਾਣੀਂ ਗੁਜ਼ਰਦੇ ਕਾਲ ਨਾਲ ਅਨਿੱਖੜ ਰੂਪ ਵਿਚ ਜੁੜੀ ਦੂਰ-ਦ੍ਰਿਸ਼ਟੀ, ਮੁਗ਼ਲ ਬਾਦਸ਼ਾਹਾਂ ਦੀ ਸਵੈ-ਵਿਰੋਧੀ ਮਾਨਸਿਕਤਾ ਅਤੇ ਗੁਰੂ ਜੀ ਦੇ ਅਜਿੱਤ ਅਮਲਾਂ ਨੂੰ ਇਕਾਗਰ ਰੂਪ ਵਿਚ ਅਨੁਭਵ ਕੀਤੇ ਬਿਨਾਂ ਆਪਣੇ ਇਤਿਹਾਸਕ ਫ਼ੈਸਲੇ ਦਿੰਦੇ ਹਨ।

ਡਾ. ਗੋਪਾਲ ਸਿੰਘ ਦੇ ਇਤਿਹਾਸ ਵਿਚ ਇਤਿਹਾਸ ਨਾਲੋਂ ਸਮਕਾਲੀ ਕੂਟਨੀਤਕ ਰਾਜਸੀ ਝੁਕਾਵਾਂ ਵਿੱਚੋਂ ਉਪਜੀ ਵਿਸ਼ੇਸ਼ ਮਾਨਸਿਕਤਾ ਦਾ ਦਖ਼ਲ ਵਧੇਰੇ ਹੈ। ਉਸਦੇ ਇਤਿਹਾਸ ਦੇ ਸਫ਼ਾ 312 ਅਤੇ ਸਫ਼ਾ 314 ਅਨੁਸਾਰ ਗੁਰੂ ਗੋਬਿੰਦ ਸਿੰਘ ਦੇ ਦੱਖਣ ਜਾਣ ਦਾ ਅਸਲ ਮੰਤਵ ਰਾਜਪੂਤਾਂ ਅਤੇ ਮਰਹੱਟਿਆਂ ਦੀ ਇਕੱਠੀ ਸ਼ਕਤੀ ਨਾਲ ਮੁਗ਼ਲ ਸ਼ਹਿਨਸ਼ਾਹਤ ਨੂੰ ਖ਼ਤਮ ਕਰ ਕੇ ਸੰਗਠਿਤ ਭਾਰਤ ਦੇ ਸੁਪਨੇ ਨੂੰ ਸਾਕਾਰ ਕਰਨਾ ਸੀ, ਪਰ ਨਾਲ ਹੀ ਇਤਿਹਾਸਕਾਰ 315 ਅਤੇ 316 ਸਫ਼ਾ ਦੇ ਫ਼ੁਟਨੋਟਾਂ ਵਿਚ ਬਹਾਦਰ ਸ਼ਾਹ ਦੇ ਸੂਫ਼ੀ/ਸ਼ੀਆ ਸੁਭਾ ਦੀ ਮਧੁਰਤਾ, ਫ਼ਰਾਖ਼ਦਿਲੀ ਅਤੇ ਦਰਵੇਸ਼ੀ ਬਾਰੇ ਇਤਿਹਾਸਕ ਹਵਾਲੇ ਦਰਜ ਕਰਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਨਾਲ 1695 ਈ: ਤੋਂ ਤੁਰੀ ਆ ਰਹੀ ਸਾਂਝ ਅਤੇ ਤਖ਼ਤ ਨਸ਼ੀਨੀ ਦੀ ਜੰਗ ਵਿਚ ਉਹਨਾਂ ਦੀ ਅਸੀਸ ਦੇਣ ਵਰਗੀ ਮੱਦਦ ਨੂੰ ਸਵੀਕਾਰ ਕਰ ਕੇ ਉਹ ਨਵੇਂ ਸ਼ਹਿਨਸ਼ਾਹ ਦੇ ਚਰਿੱਤਰ ਦੀ ਕੋਮਲਤਾ ਅਤੇ ਮੁਹੱਬਤ ਨੂੰ ਵੀ ਦਰਸਾ ਰਿਹਾ ਹੈ। ਸਾਡੇ ਖ਼ਿਆਲ ਵਿਚ ਅਜਿਹੇ ਪੜਾਅ ਉੱਤੇ ਹੀ ਇਤਿਹਾਸ ਆਪਣੀ ਸੁਤੰਤਰ ਹਸਤੀ ਗੁਆ ਬੈਠਦੇ ਹਨ।

ਗੁਰੂ ਗੋਬਿੰਦ ਸਿੰਘ ਦੇ ਦੱਖਣ ਦੇ ਸਫ਼ਰ ਨੂੰ ਚਿਤਵਦਿਆਂ ਡਾ. ਹਰੀ ਰਾਮ ਗੁਪਤਾ, ਦੌਲਤ ਰਾਇ ਅਤੇ ਡਾ. ਗੋਕਲ ਚੰਦ ਨਾਰੰਗ ਆਪਣੇ ਇਤਿਹਾਸਾਂ ਵਿਚ ਡਾ. ਗੋਪਾਲ ਸਿੰਘ ਨਾਲੋਂ ਵੀ ਬਹੁਤ ਕਦਮ ਅੱਗੇ ਜਾ ਕੇ ਬਹਾਦਰ ਸ਼ਾਹ ਦੀ ਫ਼ਰਜ਼ੀ ਮੱਕਾਰੀ, ਦੰਭੀ ਕੋਮਲਤਾ, ਗੁਰੂ ਜੀ ਦੇ ਈਮਾਨ ਦੀ ਮਾਸੂਮੀ ਅਤੇ ਉਹਨਾਂ ਦੇ ਕਲਪਿਤ ਭਾਰਤੀ ਰਾਸ਼ਟਰ ਲਈ ਜੋਸ਼ ਨੂੰ ਦਰਸਾਉਂਦਿਆਂ ਹਿੰਦੂਤਵ, ਸੰਗਠਿਤ ਭਾਰਤ ਦੇ ਗੌਰਵ ਅਤੇ ਗ਼ੈਰ ਭਾਰਤੀ ਇਸਲਾਮ ਦੇ ਸਾਂਚਿਆਂ ਵਿਚ ਢਲੇ ਉਸ ਆਪ-ਹੁਦਰੇ ਅਤੇ ਬਣਾਵਟੀ ਇਤਿਹਾਸ ਦੀ ਪੇਸ਼ੀਨਗੋਈ ਕਰਦੇ ਹਨ, ਜਿਸ ਨਾਲ ਮਿਲਦਾ-ਜੁਲਦਾ ਇਕ ਪਾਸੜ ਪ੍ਰਾਚੀਨ ਸਭਿਅਤਾ ਦੀਆਂ ਨੀਹਾਂ ਉੱਤੇ ਉਸਾਰਿਆ ਗਿਆ ਸੁਪਨਾ ਵੀਹਵੀਂ ਸਦੀ ਦੇ ਅੰਤ ਉੱਤੇ ਭਾਜਪਾ ਮੰਤਰੀ ਮੁਰਲੀ ਮਨੋਹਰ ਜੋਸ਼ੀ ਨੇ ਲਿਆ ਸੀ। ਡਾ. ਗੋਪਾਲ ਸਿੰਘ ਦਾ ਗੁਰੂ ਸਾਹਿਬ ਨਾਲ ਜੁੜਿਆ ਦੱਖਣ ਜਾਣ ਦਾ ਇਤਿਹਾਸ ਉਸਦੀ ਜ਼ਿੰਦਗੀ ਦੇ ਸ਼ਖ਼ਸੀ ਸੁਆਰਥਾਂ ਅਤੇ ਮਨੋਰਥਾਂ ਦੇ ਅਧੀਨ ਅਚੇਤ ਹੀ ਚੱਲਦਾ ਹੈ, ਜਦੋਂ ਕਿ ਹੁਣੇ ਕਥਿਤ ਤਿੰਨ ਇਤਿਹਾਸਕਾਰਾਂ ਦੇ ਇਤਿਹਾਸ ਚੇਤੰਨ ਪੱਧਰ ਉੱਤੇ ਮਨਚਾਹੀਆਂ ਬ੍ਰਾਹਮਣਵਾਦੀ ਤਹਿਜ਼ੀਬਾਂ ਦੀ ਪੈਰਵੀ ਕਰਦੇ ਹਨ। ਤਿੰਨੇ ਇਤਿਹਾਸਕਾਰ ਗੁਰੂ ਗੋਬਿੰਦ ਸਿੰਘ ਨੂੰ ਹਿੰਦੂਤਵ ਦੀ ਪਕੜ ਵਿਚ ਲੈਣ ਪਿੱਛੋਂ ਹੀ ਉਹਨਾਂ ਦਾ ਗੁਣ-ਗਾਣ ਕਰ ਸਕਦੇ ਹਨ।

ਸੋ ਯਾਦ ਰਹੇ ਆਰਨਲਡ ਟਾਇਨਬੀ, ਵਿਲ ਡਿਊਰਾਂ (ਵੇਖੋ : *The Story of Civilization,* 10 Volumes, New York, 1950 : ਕੁਦਰਤ, ਕਾਲ ਅਤੇ ਵੰਨ-ਸੁਵੰਨੀਆਂ ਤਹਿਜ਼ੀਬਾਂ ਦੇ ਯਥਾਰਥਕ ਪਹਿਲੂਆਂ ਨੂੰ ਅੱਠ ਹਜ਼ਾਰ ਸਫ਼ਿਆਂ ਤੋਂ ਵੀ ਜ਼ਿਆਦਾ ਆਪਣੇ ਕਲਾਵਿਆਂ ਵਿਚ ਲੈਂਦਾ ਜ਼ਰਖੇਜ਼, ਹਰਾ ਕਚੂਰ ਅਤੇ ਮਹਾਨ ਨਾਵਲਾਂ

ਵਰਗਾ ਰਸਿਕ ਇਤਿਹਾਸ!) ਅਤੇ ਗਿਬਨ ਵਰਗਾ ਮਹਾਨ ਇਤਿਹਾਸ ਰੋਗੀ, ਕੂਟਨੀਤਕ, ਹਿੰਸਕ, ਉਲਾਰ ਅਤੇ ਪੱਖਪਾਤੀ ਸੰਸਕਾਰਾਂ ਨਾਲ ਲੱਥ ਪੱਥ ਕੋਈ ਰਾਜਸੀ ਗ੍ਰੋਹ ਪੈਦਾ ਨਹੀਂ ਕਰ ਸਕਦਾ। ਕੋਈ ਯੋਜਨਾਬੱਧ ਮਕਾਨਕੀ ਸਾਜ਼ਿਸ਼ ਬਹੁ-ਪਸਾਰੀ ਅਤੇ ਕਿਸੇ ਹੱਦ ਤਕ ਸੁਤੰਤਰ ਇਤਿਹਾਸ ਦੀ ਮੰਜ਼ਲ ਨਹੀਂ ਵਿਖਾ ਸਕਦੀ।

(ਏ) **ਸ: ਦਲੀਪ ਸਿੰਘ (ਯੂ.ਐਸ.ਏ.)** ਨੇ ਆਪਣੀ ਪੁਸਤਕ *ਗੁਰੂ ਗੋਬਿੰਦ ਸਿੰਘ ਅਤੇ ਖ਼ਾਲਸੇ ਦਾ (ਦੈਵੀ/ਸੰਸਾਰੀ) ਜ਼ਬਤ (Guru Gobind Singh and Khalsa Discipline,* 1992) ਵਿਚ ਗੁਰੂ ਗੋਬਿੰਦ ਸਿੰਘ ਦੀ ਮਹਾਨਤਾ ਦੀ ਗਤਿ ਮਿਤਿ ਲੈਂਦੇ ਡਾ. ਹਰੀ ਰਾਮ ਗੁਪਤਾ, ਦੌਲਤ ਰਾਇ, ਡਾ. ਗੋਪਾਲ ਸਿੰਘ ਦਰਦੀ ਅਤੇ ਪ੍ਰੋ. ਕਰਤਾਰ ਸਿੰਘ ਦੇ ਆਰੀਆ ਸਮਾਜੀ, ਬ੍ਰਾਹਮਣਵਾਦੀ ਅਤੇ ਭਾਰਤ ਦੇ ਆਜ਼ਾਦੀ ਸੰਗਰਾਮ ਤੋਂ ਪ੍ਰੇਰਿਤ ਆਧੁਨਿਕ ਰਾਸ਼ਟਰੀ ਰੁਝਾਣਾਂ ਨੂੰ ਤਾਂ ਯਥਾਰਥਕ/ਪਾਰਦਰਸ਼ੀ ਪੱਧਰ ਉੱਤੇ ਬਾਖ਼ੂਬੀ ਨਜਿੱਠਿਆ ਹੈ, ਪਰ ਗੁਰੂ ਗੋਬਿੰਦ ਸਿੰਘ ਦੇ ਬੰਦਾ ਸਿੰਘ ਨੂੰ ਪੰਜਾਬ ਭੇਜਣ ਦੇ ਤਰਕ ਸਮੇਂ ਇਤਿਹਾਸਕਾਰ ਆਪਣੇ ਤਾਲ ਤੋਂ ਖਿੜਕ ਜਾਂਦਾ ਹੈ, ਕਿਉਂਕਿ ਗੁਰੂ ਜੀ ਦੇ ਇਤਿਹਾਸ ਦੀ ਨਿਰਾਕਾਰ ਰਫ਼ਤਾਰ ਨੂੰ ਸਮਝਣ ਦੀ ਥਾਂ ਉਹ ਆਧੁਨਿਕ ਪੂੰਜੀਵਾਦੀ ਰਾਜ (State) ਦੇ ਮੱਯਾਰਾਂ ਨੂੰ ਲਾਗੂ ਕਰ ਦਿੰਦਾ ਹੈ, ਜਿਸ ਅੰਦਰ ਸਰਬ-ਵਿਆਪਕ ਸੱਚ ਲਈ ਲਿਆਂਦੇ ਇਨਕਲਾਬਾਂ ਨੂੰ ਵੀ ਆਤੰਕਵਾਦ ਕਹਿ ਦਿੱਤਾ ਜਾਂਦਾ ਹੈ। ਦਸ ਗੁਰੂ ਸਾਹਿਬਾਨ ਦਾ ਮੁਗ਼ਲ ਇਤਿਹਾਸ ਨਾਲ ਪ੍ਰਤੱਖ ਅਤੇ ਅਦ੍ਰਿਸ਼ਟ 'ਜ਼ਫ਼ਰਨਾਮਾ' ਦੇ ਦੈਵੀ ਮੱਯਾਰਾਂ ਅਨੁਸਾਰ ਕੋਈ ਰਿਸ਼ਤਾ ਚੱਲ ਰਿਹਾ ਸੀ, ਪਰ ਜਿਸ ਵਿਚ ਸ਼ਹਿਨਸ਼ਾਹ ਬਹਾਦਰ ਸ਼ਾਹ ਦੇ ਪੜਾਅ ਉੱਤੇ ਆ ਕੇ ਦਮ ਨਹੀਂ ਸੀ ਰਿਹਾ (ਦੈਵੀ ਅਤੇ ਸੰਸਾਰੀ ਸੰਗਮ ਉੱਤੇ ਸਮੂਹਿਕ ਚੇਤਨਾ ਦੇ ਜ਼ੋਰ ਨਾਲ ਚੱਲ ਰਹੇ ਇਤਿਹਾਸ ਦੇ ਲੰਮੇ ਸਬਰ ਦੀ ਇਹ ਇਕ ਅਜ਼ਮਾਇਸ਼ ਸੀ!)। ਸ. ਦਲੀਪ ਸਿੰਘ ਦਾ ਸਮੁੱਚੇ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਦੀ ਦੂਰ-ਦ੍ਰਿਸ਼ਟੀ ਵਿਚ ਸ਼ਾਮਿਲ ਕਰਨਾ ਉਹਨਾਂ ਦੀ ਜ਼ਿੰਦਗੀ ਦੀ ਪਾਰਦਰਸ਼ਤਾ ਉੱਤੇ ਪਰਦਾ ਪਾ ਦਿੰਦਾ ਹੈ, ਕਿਉਂਕਿ ਦਸਮ ਗ੍ਰੰਥ ਦੇ 99 ਫ਼ੀਸਦੀ ਸੰਕਲਪਾਂ ਦੇ ਪ੍ਰਤੀਕਮਈ ਅਰਥਾਂ ਦਾ ਸੁਮੇਲ ਗੁਰੂ ਗ੍ਰੰਥ ਸਾਹਿਬ ਦੀ ਅਧਿਆਤਮਕ ਰਮਜ਼ ਨਾਲ ਨਹੀਂ ਹੋ ਸਕਦਾ। ਸੋ ਦਸਮ ਗ੍ਰੰਥ ਅਤੇ ਉਸਦੇ ਸਮਰਥੱਕ ਗੁਰੂ ਜੀ ਦੇ ਅਛੂਹ ਇਤਿਹਾਸ ਦੇ ਅਨੁਕੂਲ ਨਹੀਂ ਹਨ। ਨਤੀਜੇ ਵਜੋਂ ਦਲੀਪ ਸਿੰਘ ਗੁਰੂ ਸਾਹਿਬ ਦਾ ਸਰਬਪੱਖੀ ਰੂਪ ਬਿਆਨ ਕਰਨ ਵਿਚ ਸਫਲ ਨਹੀਂ ਹੁੰਦਾ। ਉਸਨੂੰ ਨਹੀਂ ਪਤਾ ਕਿ ਮਹਾਨ ਇਤਿਹਾਸ ਦੇ ਅਦਲ ਅਤੇ ਪ੍ਰਮਾਣਿਕਤਾ ਦਾ ਹਿਸਾਬ ਕਿਤਾਬ ਸਦੀਆਂ ਨਾਲ ਹੁੰਦਾ ਹੈ, ਜਿਹਨਾਂ ਦੇ ਹੜ੍ਹ ਸਮਾਨ ਵੇਗ ਅੱਗੇ ਰਾਜਾਂ (States) ਦੇ ਕਿੰਤੂ ਪ੍ਰੰਤੂ ਅਤੇ ਸੁਆਰਥ ਤਿਣਕਿਆਂ ਵਾਂਗ ਠਹਿਰ ਨਹੀਂ ਸਕਦੇ।

(ਸ) ਇਤਿਹਾਸ ਦੇ ਰਾਜ਼ ਖੋਲ੍ਹਣ ਲਈ ਹੁਣ ਅਸੀਂ ਗੁਰਮਤਿ ਦੀ ਨਿਰਮਲ ਧਾਰਾ ਨਾਲ ਤੁਰਨ ਵਾਲੇ ਦੋ ਅਜਿਹੇ ਇਤਿਹਾਸਕਾਰਾਂ ਉੱਤੇ ਟਿੱਪਣੀਆਂ ਕਰਾਂਗੇ, ਜਿਹੜੇ ਜੀਵਨ ਅਨੁਭਵਾਂ ਅਤੇ ਇਤਿਹਾਸਕ ਤੱਥਾਂ ਦੀਆਂ ਕੁਝ ਸੀਮਾਵਾਂ ਕਾਰਨ ਅਤੇ ਵਿਸ਼ਾਲ, ਨਿਰਾਕਾਰ ਅਤੇ ਅਛੂਹ ਦੂਰ-ਦ੍ਰਿਸ਼ਟੀ ਤੋਂ ਕੁਝ ਦੂਰ ਰਹਿਣ ਕਾਰਨ ਆਪਣੇ ਪਿੱਛੇ ਮਹਾਨ ਇਤਿਹਾਸ ਦੀਆਂ ਪੈੜਾਂ ਨਹੀਂ ਛੱਡ ਸਕੇ। ਇਹਨਾਂ ਦੋ ਇਤਿਹਾਸਕਾਰਾਂ ਦੇ ਨਾਮ ਹਨ: ਕਰਮ ਸਿੰਘ (ਹਿਸਟੋਰੀਅਨ) ਅਤੇ ਗੰਡਾ ਸਿੰਘ (ਡਾ:)।

ਸ. ਕਰਮ ਸਿੰਘ ਇਤਿਹਾਸਕ ਤੱਥਾਂ ਦੇ ਸਿਖਾਂਦਰੂ ਪਰ ਈਮਾਨਦਾਰ ਖੋਜੀ ਤਾਂ ਜ਼ਰੂਰ ਹਨ ਅਤੇ ਇਕ ਅੱਛੇ ਸੰਪਾਦਕ ਵੀ ਹਨ। (ਵੇਖੋ, *ਇਤਿਹਾਸਕ ਖੋਜ* ਵਿਚ ਕਾਜ਼ੀ ਨੂਰ

ਮੁਹੰਮਦ ਦਾ 'ਜੰਗਨਾਮਾ' ਸਫ਼ਾ 455 ਅਤੇ 'ਵਾਰ ਸੰਧਾਵਾਲੀਆ', ਸਫ਼ਾ 215), ਪਰ ਉਹਨਾਂ ਕੋਲ ਇਹਨਾਂ ਤੱਥਾਂ ਨੂੰ ਅਨੁਭਵੀ ਸਿਰਜਣਾ ਦੇ ਵਿਸ਼ਾਲ ਚਿਤਰਪਟ ਉੱਤੇ ਵਿਖਾਉਣ ਦਾ ਤਾਣ ਨਹੀਂ। ਉਹਨਾਂ ਦੇ "ਮਿਰਜ਼ਾ ਸਾਹਿਬਾਂ" ਅਤੇ "ਸੋਹਣੀ ਮਹੀਂਵਾਲ" ਉੱਤੇ ਲਿਖੇ ਤਿੰਨ ਅਨਾੜੀ ਲੇਖ (*ਇਤਿਹਾਸਕ ਖੋਜ*, 1982) ਦੱਸਦੇ ਹਨ ਕਿ ਉਹਨਾਂ ਨੂੰ ਸਾਹਿਤ, ਕਲਾ ਅਤੇ ਇਤਿਹਾਸ ਦੇ ਆਪਸੀ ਰਿਸ਼ਤੇ ਦਾ ਮੁੱਢਲਾ ਗਿਆਨ ਵੀ ਨਹੀਂ। ਇਹੋ ਕਾਰਨ ਹੈ ਕਿ ਉਹ ਵੰਨ-ਸੁਵੰਨੇ ਸਭਿਆਚਾਰਾਂ ਦੀ ਸਮੂਹਿਕ ਸ਼ਕਤੀ ਅਤੇ ਇਤਿਹਾਸ ਨੂੰ ਕਿਸੇ ਸਾਂਝੇ ਤਾਲ ਵਿਚ ਨਹੀਂ ਢਾਲ ਸਕੇ। ਤੱਥਾਂ ਅਤੇ ਮਿਤੀਆਂ (ਸੰਮਤ, ਸੰਨ ਵਗ਼ੈਰਾ) ਦੇ ਅਗਿਆਨ ਦੇ ਪਹਿਲੂ ਵਿਚ ਵੀ ਉਹ ਐਨੇ ਅੜੀਅਲ ਹਨ ਕਿ ਮਿਰਜ਼ਾ ਸਾਹਿਬਾਂ, ਹੀਰ ਅਤੇ ਸੋਹਣੀ ਮਹੀਂਵਾਲ ਬਾਰੇ ਭਾਈ ਗੁਰਦਾਸ ਦੀ ਗਵਾਹੀ ਅਤੇ ਬਾਵਾ ਬੁੱਧ ਸਿੰਘ (*ਹੰਸ ਚੋਗ*) ਦੀਆਂ ਸ਼ਾਨਦਾਰ ਦਲੀਲਾਂ (ਸਫ਼ਾ 711) ਦੇ ਹੁੰਦਿਆਂ ਵੀ ਉਹ ਗਣੇਸ਼ ਦਾਸ (*ਚਹਾਰ ਬਾਗ਼*) ਦੀ ਗ਼ਲਤ ਖੋਜ ਨੂੰ ਤਿਆਗਣ ਲਈ ਬਿਲਕੁਲ ਤਿਆਰ ਨਹੀਂ। ਸੋ ਇਤਿਹਾਸਕਾਰ ਦੀ ਅੰਤਮ ਪਰਖ ਵਿਚ ਕਰਮ ਸਿੰਘ (ਹਿਸਟੋਰੀਅਨ) ਇਤਿਹਾਸ ਦੇ ਅਜਿਹੇ ਸਿਖਾਂਦਰੂ ਤੱਥ-ਸੰਗ੍ਰਹਿਕਾਰ ਹਨ, ਜਿਹੜੇ ਦੂਰ-ਦ੍ਰਿਸ਼ਟੀ ਦੇ ਅਨੇਕਾਂ ਸੰਬੰਧਾਂ ਵਾਲੇ ਤਾਣੇ-ਪੇਟੇ ਤੋਂ ਵੱਖ ਖਲੋ ਕੇ ਇਕਹਿਰੀ ਦ੍ਰਿਸ਼ਟੀ ਨਾਲ ਆਪਣੇ ਮਨਚਾਹੇ ਤੱਥਾਂ ਦੀ ਤਲਾਸ਼ ਕਰਦੇ ਹਨ। ਇਤਿਹਾਸਕ ਤੱਥਾਂ ਦੀ ਤਲਾਸ਼ ਸਮੇਂ ਵੀ ਉਹਨਾਂ ਦਾ ਬਿਬੇਕ ਖ਼ਿਆਲ ਦੀਆਂ ਲੰਮੀਆਂ ਉਡਾਣਾਂ ਵਿਚ ਸ਼ਾਮਿਲ ਹੋਣ ਦੀ ਥਾਂ ਕਾਹਲੀ ਵਿਚ ਸੁਖਾਲੇ ਰਾਹ ਹੀ ਚੁਣਦਾ ਹੈ। ਮਿਸਾਲ ਲਈ *ਕੱਤਕ ਕਿ ਵਸਾਖ* ਆਪਣੀ ਪੁਸਤਕ ਵਿਚ ਸ. ਕਰਮ ਸਿੰਘ ਤੱਥ-ਸੰਘਣਤਾ ਦੀ ਭੀੜ ਨੂੰ ਛੱਡ ਕੇ ਇਕਪਾਸੜ ਦ੍ਰਿਸ਼ਟੀ ਤੋਂ ਸਮੁੱਚੀ ਬਾਲੇ ਵਾਲੀ ਜਨਮਸਾਖੀ ਨੂੰ ਨਾਨਕ-ਵਿਰੋਧੀ ਸ਼ਕਤੀਆਂ ਦੀ ਕ੍ਰਿਤ ਮੰਨ ਕੇ ਉਹਨਾਂ ਦਾ ਜਨਮ ਦਿਨ ਕੱਤਕ ਦੀ ਥਾਂ ਵਿਸਾਖ ਦਾ ਮਹੀਨਾ ਨਿਸਚਿਤ ਕਰਨ ਦੀ ਅਸਫਲ ਕੋਸ਼ਿਸ਼ ਕਰਦੇ ਹਨ।

ਭਾਵੇਂ ਸ. ਕਰਮ ਸਿੰਘ ਇਕਹਿਰੇ ਇਤਿਹਾਸਕਾਰ ਹੀ ਹਨ, ਪਰ ਕਾਲ-ਦਿਸ਼ਾ ਵਿਚ ਉਹਨਾਂ ਦੀ ਇਕ ਮਹਾਨਤਾ ਇਹਨਾਂ ਸਤਰਾਂ ਦੇ ਲੇਖਕ ਨੂੰ ਮੋਂਹਦੀ ਵੀ ਹੈ। ਉਹ ਮਹਾਨਤਾ ਇਹ ਹੈ ਕਿ ਜਦੋਂ ਇਤਿਹਾਸਕਾਰ ਅਠਾਰ੍ਹਵੀਂ ਸਦੀ ਦੇ ਯੁੱਧਾਂ ਵਿਚ ਖ਼ਾਲਸੇ ਦੇ ਗੁਰੂ-ਪਿਆਰ, ਸਿਦਕ ਅਤੇ ਦ੍ਰਿੜ੍ਹਤਾ ਦੀ ਰਸਿਕ ਦਾਸਤਾਨ ਬਿਆਨ ਕਰਦੇ ਹਨ, ਤਾਂ ਇਹਨਾਂ ਠੋਸ ਇਤਿਹਾਸਕ ਤੱਥਾਂ ਦੇ ਸਮਾਨਾਂਤਰ ਸਮੂਹਿਕ ਖ਼ਾਲਸਾ-ਜਜ਼ਬੇ ਦੀ ਕੋਈ ਅਕਹਿ ਚੜ੍ਹਤਲ ਅਦ੍ਰਿਸ਼ਟ ਚਿਤਰਪਟ ਉੱਤੇ ਅਚੇਤ ਇਕਸੁਰਤਾ ਸਹਿਤ ਸਫ਼ਰ ਕਰਦੀ ਹੈ, ਪਰ ਇਤਿਹਾਸਕਾਰ ਦੇ ਤੱਥਾਂ ਦਾ ਇਹ ਤਲਿਸਮੀ ਵੈਰਾਗ ਗੁਰੂ ਗੋਬਿੰਦ ਸਿੰਘ, ਖ਼ਾਲਸਾ ਅਤੇ ਸਾਹਿਬਜ਼ਾਦਿਆਂ ਦੇ ਪੂਰਨਤਾ ਵੱਲ ਵੱਧ ਰਹੇ ਖ਼ਾਮੋਸ਼ ਇਤਿਹਾਸ ਦੇ ਰਹੱਸ ਨੂੰ ਬਿਆਨ ਨਹੀਂ ਕਰ ਸਕਦਾ। ਮਿਸਾਲ ਲਈ, ਸਾਹਿਬਜ਼ਾਦਿਆਂ ਦੀ ਸ਼ਹੀਦੀ ਨਾਲ ਸੰਬੰਧਿਤ "ਸਰਹੰਦ ਦਾ ਸਾਕਾ ਨੰਬਰ ੧" (ਸਫ਼ਾ 53) ਅਤੇ ਸਰਹੰਦ ਦਾ "ਸਾਕਾ ਨੰਬਰ ੨" (ਸਫ਼ਾ 64) ਵਿਚਲੀ ਖੋਜ ਮਹਾਨ ਇਤਿਹਾਸ ਦੀ ਉਸ ਵਿਸ਼ਾਲਤਾ ਅਤੇ ਸੂਖਮਤਾ ਨੂੰ ਨਹੀਂ ਦਰਸਾਉਂਦੀ, ਜਿਸਦੇ ਨਿਰਾਕਾਰੀ ਹੁਕਮ ਦੀ ਗਤੀ ਇਤਿਹਾਸਕ ਤੱਥਾਂ ਨੂੰ ਕਿਸੇ ਫ਼ੈਸਲਾਕੁੰਨ ਹੋਂਦ ਦੇ ਦ੍ਰਿਸ਼ ਵਿਚ ਢਾਲ ਰਹੀ ਹੋਵੇ। ਸ. ਕਰਮ ਸਿੰਘ ਨੂੰ ਇਤਿਹਾਸ ਦੀ ਉਸ ਰਮਜ਼ ਦਾ ਇਹ ਅਨੁਭਵੀ ਗਿਆਨ ਨਹੀਂ ਕਿ ਦੂਜੇ ਦਰਜੇ ਦੇ ਇਤਿਹਾਸਕ ਸ੍ਰੋਤਾਂ (ਪ੍ਰਮੁੱਖ ਰੂਪ ਵਿਚ 'ਹੁਕਮਨਾਮੇ', ਸੈਨਾਪਤਿ ਵਰਗਿਆਂ ਦੇ ਕੁਝ ਅਣਵੇਖੇ ਸੁਣੇ ਸੁਣਾਏ ਗਿਆਨ ਅਤੇ 'ਬਚਿੱਤਰ ਨਾਟਕ' ਵਗ਼ੈਰਾ) ਨੂੰ ਗੁਰੂ ਗੋਬਿੰਦ ਸਿੰਘ ਦੇ ਇਤਿਹਾਸ ਦੇ

ਸੰਦਰਭ ਵਿਚ ਅੰਤਮ ਰੂਪ ਵਿਚ ਚਿਤਵਿਆ ਜਾ ਸਕੇ। ਦੂਜੇ ਲਫ਼ਜ਼ਾਂ ਵਿਚ ਉਹਨਾਂ ਦੀ ਇਤਿਹਾਸਕ ਚੇਤਨਾ ਅੰਦਰ ਇਤਿਹਾਸ ਦੀ ਉਹ ਵਿਸ਼ਾਲ ਖ਼ਾਮੋਸ਼ ਗਤੀ ਨਹੀਂ, ਜਿਹੜੀ ਦੂਜੇ ਦਰਜੇ ਦੇ ਇਤਿਹਾਸਕ ਸ੍ਰੋਤਾਂ ਦੇ ਸ਼ੰਕੇ ਅਤੇ ਦੋ-ਚਿੱਤੀਆਂ ਨੂੰ ਦੂਰ ਕਰ ਕੇ ਉਹਨਾਂ ਦੇ ਕਿਸੇ ਅੰਤਮ ਸੱਚ ਦੀ ਉਡੀਕ ਕਰ ਸਕੇ; ਨਹੀਂ ਤਾਂ ਇਹ ਕਿਵੇਂ ਸੰਭਵ ਸੀ ਕਿ ਹਿਸਟੋਰੀਅਨ ਜੀ 'ਜ਼ਫ਼ਰਨਾਮਾ' ਵਿਚ ਚਾਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਗਵਾਹੀ ਦੇ ਹੁੰਦਿਆਂ ਹੋਇਆਂ ਵੀ ਰਾਜਪੂਤਾਨੇ ਦੇ ਰਾਹ ਵਿਚ ਸ਼ਹੀਦ ਹੋਏ ਜ਼ੋਰਾਵਰ ਸਿੰਘ ਦੇ ਸਾਹਿਬਜ਼ਾਦਾ ਮੰਨਣ ਦੀ ਦੋ-ਚਿੱਤੀ ਨੂੰ "ਸਰਹੰਦ ਦਾ ਸਾਕਾ ਨੰਬਰ ੨" ਤਕ ਵੀ ਦੂਰ ਨਾ ਕਰ ਸਕਦੇ ? ਸਾਰੰਸ਼ ਇਹ ਹੈ ਕਿ ਸ: ਕਰਮ ਸਿੰਘ ਦਾ ਰਚਿਤ ਇਤਿਹਾਸ ਗੁਰੂ ਗੋਬਿੰਦ ਸਿੰਘ ਦੇ ਅੰਤਮ ਸਹੀ ਰੂਪ ਨੂੰ ਨਹੀਂ ਪਹਿਚਾਣਦਾ।

(ਹ) ਹੁਣ ਅਸੀਂ ਇਤਿਹਾਸ ਦੇ ਅਛੂਹ ਅਤੇ ਸੁਤੰਤਰ ਰੂਪ ਦੀ ਕੋਈ ਸੰਕੇਤਕ ਝਲਕ ਵੇਖਣ ਲਈ **ਡਾ. ਗੰਡਾ ਸਿੰਘ** ਦੀ ਇਤਿਹਾਸਕ ਤੱਥਾਂ ਦੀ ਖੋਜ-ਪ੍ਰਕਿਰਿਆ ਸਮੇਂ ਵਰਤੀ ਗਈ ਪ੍ਰਤਿਭਾ ਅਤੇ ਫਿਰ ਉਸਨੂੰ ਪੇਸ਼ ਪੈਂਦੇ ਸੰਕਟਾਂ ਦਾ ਜਾਇਜ਼ਾ ਲੈਣਾ ਉਚਿਤ ਸਮਝਦੇ ਹਾਂ। ਅਜਿਹੀ ਬੌਧਿਕ ਪ੍ਰਾਪਤੀ ਲਈ ਸਾਨੂੰ ਡਾ. ਸਾਹਿਬ ਦੀ ਇਤਿਹਾਸਕਾਰੀ ਦੇ ਵੱਖ-ਵੱਖ ਦ੍ਰਿਸ਼ਾਂ ਨੂੰ ਕ੍ਰਮਵਾਰ ਪ੍ਰਭਾਵਤ ਕਰਦੀ ਗਤੀਸ਼ੀਲ ਪ੍ਰਤਿਭਾ (Genius) ਅਤੇ ਸਿਰਜਣਾ ਵਿਰੋਧੀ ਖੜੋਤ ਦੀ ਹਾਥ ਲੈਣੀ ਪਵੇਗੀ, ਜੋ ਕਿ ਨਿਮਨਲਿਖਤ ਅਨੁਸਾਰ ਹੈ :

1. ਡਾ. ਸਾਹਿਬ ਇਤਿਹਾਸਕ ਤੱਥਾਂ ਨੂੰ ਐਨਾ ਪਿਆਰ ਕਰਦੇ ਹਨ ਕਿ ਉਹਨਾਂ ਲਈ ਸਭ ਤੱਥ ਸੱਚ ਦਾ ਰੂਪ ਧਾਰਨ ਕਰ ਗਏ ਹਨ। ਜਦੋਂ ਉਹ ਖ਼ਾਸਕਰ ਅਠਾਰ੍ਹਵੀਂ ਸਦੀ ਦੇ ਸੰਘਰਸ਼ਾਂ ਨੂੰ ਬਿਆਨ ਕਰਦੇ ਹੋਏ ਖ਼ਾਲਸਾ ਜੀ ਦੀ ਮਹਾਨਤਾ ਦਾ ਸੱਚ ਨਿਤਾਰਦੇ ਹਨ, ਤਾਂ ਤੱਥਾਂ ਦੀ ਇਕਾਗਰਤਾ ਉਹਨਾਂ ਨੂੰ ਪ੍ਰਤਿਭਾ ਦੀ ਲੋਅ ਬਖ਼ਸ਼ਦੀ ਹੈ (ਜਿਵੇਂ *ਜੱਸਾ ਸਿੰਘ ਆਹਲੂਵਾਲੀਆ* ਵਿਚ), ਪਰ ਇਤਿਹਾਸ ਦੇ ਵਿਸ਼ਾਲ ਸੰਦਰਭ ਨਾਲ ਜੁੜੇ ਨਾ ਹੋਣ ਕਾਰਨ ਤੱਥਾਂ ਦੇ ਇਸ ਜਲਾਲ ਨੂੰ ਕਾਲ ਦੇ ਹਰ ਖੇਤਰ ਵਿਚ ਉਹ ਕਾਇਮ ਨਹੀਂ ਰੱਖ ਸਕਦੇ।
2. ਉਹਨਾਂ ਦੀਆਂ ਲਿਖਤਾਂ ਵਿਚ ਅਸੀਂ ਪ੍ਰਤਿਭਾ ਦੇ ਲਿਸ਼ਕਾਰੇ ਤਾਂ ਵੇਖਦੇ ਹਾਂ, ਪਰ ਫਿਰ ਵੀ ਉਹਨਾਂ ਨੂੰ ਸਾਬਤ ਇਤਿਹਾਸਕਾਰ ਨਹੀਂ ਕਿਹਾ ਜਾ ਸਕਦਾ। ਉਹਨਾਂ ਨੇ *ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ* ਅਤੇ 1857 ਦੇ ਗ਼ਦਰ ਦੇ ਲਘੂ ਦੌਰਾਂ ਨੂੰ ਛੱਡ ਕੇ ਕਿਸੇ ਵੀ ਕਾਲ-ਲਹਿਰ ਦਾ ਨਿਰੰਤਰ ਇਤਿਹਾਸ ਨਹੀਂ ਰਚਿਆ। ਉਹਨਾਂ ਨੇ ਡਾ. ਗੋਪਾਲ ਸਿੰਘ, ਸ. ਖ਼ੁਸ਼ਵੰਤ ਸਿੰਘ, ਡਾ. ਹਰੀ ਰਾਮ ਗੁਪਤਾ ਅਤੇ ਜੇ.ਐਨ. ਸਰਕਾਰ (ਜਿਹਨਾਂ ਦੇ ਬਹੁਤ ਸਾਰੇ ਇਤਿਹਾਸਕ ਦ੍ਰਿਸ਼ਟੀਕੋਣ ਨੂੰ ਅਸੀਂ ਨਿਰਪੱਖ ਪ੍ਰਤਿਭਾ ਦੀ ਥਾਂ ਵਿਸ਼ੇਸ਼ ਸਨਕ ਦੀ ਪੈਦਾਵਾਰ ਮੰਨਦੇ ਹਾਂ) ਵਾਂਗ ਕਿਸੇ ਇਤਿਹਾਸਕ ਪ੍ਰਗਤੀ ਦਾ ਨਿਰੰਤਰ ਵਿਸ਼ਲੇਸ਼ਣ ਵੀ ਨਹੀਂ ਕੀਤਾ। ਸਿਰਫ਼ ਪ੍ਰਿੰ. ਤੇਜਾ ਸਿੰਘ ਨਾਲ ਰਲ ਕੇ ਉਹਨਾਂ ਇਕ ਆਮ ਜਿਹਾ ਸਿੱਖ ਇਤਿਹਾਸ ਹੀ ਲਿਖਿਆ ਹੈ, ਜਿਸਦੇ ਕਈ ਅਹਿਮ ਤੱਥ ਉਹਨਾਂ ਬਾਅਦ ਵਿਚ ਰੱਦ ਵੀ ਕੀਤੇ। ਸੋ ਡਾ. ਗੰਡਾ ਸਿੰਘ ਮੁੱਖ ਤੌਰ ਉੱਤੇ ਜੀਵਨੀਕਾਰ (ਚਾਰ ਜੀਵਨੀਆਂ ਦੇ ਰਚੈਤਾ) ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਲਿਖਤਾਂ ਦੇ ਸੰਪਾਦਕ ਹਨ। ਇੰਜ ਉਹ ਪੂਰੇ ਇਤਿਹਾਸਕਾਰ ਤੋਂ ਕਾਫ਼ੀ ਉਰੇ ਹਨ।

3. ਡਾ. ਗੰਡਾ ਸਿੰਘ ਅਧੂਰੇ ਇਤਿਹਾਸਕਾਰ ਦੇ ਬਰਾਬਰ ਖੜੇ ਇਕ ਸ਼ਾਨਦਾਰ ਸੰਪਾਦਕ ਹਨ। ਉਹਨਾਂ ਨੇ *ਭਾਈ ਨੰਦ ਲਾਲ ਗ੍ਰੰਥਾਵਲੀ*, ਸੈਨਾਪਤਿ ਦੀ *ਸ੍ਰੀ ਗੁਰ ਸੋਭਾ*, *ਮਹਾਰਾਜਾ ਦਲੀਪ ਸਿੰਘ ਦਾ ਚਿੱਠੀ-ਪੱਤਰ* (*Maharaja Duleep Singh's Correspondence, 1977*), *ਅੰਗਰੇਜ਼ਾਂ ਤੇ ਸਿੱਖਾਂ ਦੀਆਂ ਜੰਗਾਂ ਸੰਬੰਧੀ ਨਿੱਜੀ ਚਿੱਠੀ-ਪੱਤਰ* (*Private Correspondence relating to the Anglo-Sikh Wars*), *ਹੁਕਮਨਾਮੇ* ਅਤੇ *ਮਾਖ਼ਜ਼ਿ-ਤਵਾਰੀਖ਼ੇ-ਸਿੱਖਾਂ* (ਫ਼ਾਰਸੀ) ਦੀ ਸਫਲ ਸੰਪਾਦਨਾ ਕੀਤੀ ਹੈ। ਕਿਸੇ ਵਿਸ਼ੇਸ਼ ਦੌਰ ਦੇ ਇਤਿਹਾਸ ਦੀ ਨਿਰੰਤਰਤਾ ਸਿਰਜਣ ਦੀ ਥਾਂ ਇਹਨਾਂ ਰਚਨਾਵਾਂ ਵਿਚ ਉਹ ਇਤਿਹਾਸਕ ਤੱਥਾਂ ਵਿਚ ਨਿਪੁੰਨਤਾ ਪ੍ਰਾਪਤ ਕਰਨ ਦਾ ਅਭਿਆਸ ਹੀ ਕਰ ਰਹੇ ਹਨ।
4. ਭਾਵੇਂ ਡਾ. ਗੰਡਾ ਸਿੰਘ ਜੀ ਇਤਿਹਾਸਕ ਤੱਥਾਂ ਵਿਚ ਸਮੇਂ ਅਤੇ ਸਥਾਨ ਦੇ ਸਵੈ-ਵਿਰੋਧ ਦਰਸਾਉਣ ਵਾਲੀ ਵਿਧੀ ਵਰਤ ਕੇ ਘਟਨਾਵਾਂ ਦਾ ਸੱਚ ਨਿਤਾਰਣ ਵਿਚ ਨਿਪੁੰਨ ਹਨ, ਪਰ ਕਾਲ ਦੀ ਜਿਸ ਵੱਡੀ ਲਹਿਰ ਅੰਦਰ ਇਹ ਤੱਥ ਰਫ਼ਤਾਰ ਪਕੜਦੇ ਹਨ, ਉਸ ਨਾਲ ਇਕਸੁਰ ਕਰਨ ਦੀ ਦਿਲਚਸਪੀ ਉਹਨਾਂ ਦੀ ਚੇਤਨਾ ਵਿਚ ਨਹੀਂ ਉਪਜਦੀ। ਉਹਨਾਂ ਦੇ ਵਰਤੇ ਬਹੁਤੇ ਤੱਥ ਤੰਗ ਅਲਹਿਦਗੀ ਅੰਦਰ ਵਿਚਰਦੇ ਹਨ। ਅਖ਼ੀਰ ਉਹਨਾਂ ਦੀ ਇਤਿਹਾਸਕ ਤੱਥਾਂ ਉੱਤੇ ਸਰਦਾਰੀ ਕਾਇਮ ਕਰਨ ਦੀ ਤ੍ਰਿਸ਼ਨਾ ਇਸ ਹੱਦ ਤਕ ਵਧ ਜਾਂਦੀ ਹੈ ਕਿ ਉਹਨਾਂ ਤੋਂ ਕਈ ਗ਼ਲਤ ਬਿਆਨੀਆਂ ਹੋ ਜਾਂਦੀਆਂ ਹਨ। ਮਿਸਾਲ ਲਈ, ਕਪੂਰ ਸਿੰਘ ਦੀ *ਸਾਚੀ ਸਾਖੀ* ਦੀ ਭੂਮਿਕਾ ਤੋਂ ਸਾਬਤ ਹੈ ਕਿ ਅਹਿਮਦ ਸਰਹਿੰਦੀ ਦੀਆਂ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਨਾਲ ਜੋੜੀਆਂ ਜਾਂਦੀਆਂ ਸਤਰਾਂ ਬਾਰੇ ਡਾ. ਸਾਹਿਬ ਨੂੰ 1960 ਈ: ਤਕ ਕੋਈ ਪਤਾ ਨਹੀਂ ਸੀ, ਨਹੀਂ ਤਾਂ ਉਹਨਾਂ ਵੱਲੋਂ ਹੀ 1950 ਈ: ਵਿਚ ਤਿਆਰ ਕੀਤੀ *ਮਾਖ਼ਜ਼ਿ-ਤਵਾਰੀਖ਼ੇ-ਸਿੱਖਾਂ* ਵਿਚ ਫ਼ਾਰਸੀ ਦੀਆਂ ਉਹ ਸਤਰਾਂ ਦਰਜ ਹੁੰਦੀਆਂ ਅਤੇ ਉਸ ਤੋਂ ਪਹਿਲਾਂ ਅਹਿਮਦ ਸਰਹਿੰਦੀ ਦਾ ਜ਼ਿਕਰ ਗੁਰੂ ਅਰਜਨ ਸਾਹਿਬ ਦੇ ਸ਼ਹੀਦੀ ਪ੍ਰਸੰਗ ਸਮੇਂ ਪ੍ਰਿੰ. ਤੇਜਾ ਸਿੰਘ ਨਾਲ ਰਲ ਕੇ ਲਿਖੇ ਇਤਿਹਾਸ ਵਿਚ ਵੀ ਹੁੰਦਾ, ਪਰ 1974 ਈ: ਵਿਚ ਲਿਖੇ 'ਗੁਰੂ ਅਰਜਨ ਸਾਹਿਬ ਦੀ ਸ਼ਹਾਦਤ' (Guru Arjan's Martyrdom—*The Sikh Review*, June 1974) ਲੇਖ ਵਿਚ ਉਹਨਾਂ ਨੇ ਦੱਸਿਆ ਕਿ ਉਹਨਾਂ ਨੂੰ ਅਹਿਮਦ ਸਰਹਿੰਦੀ ਦੇ ਤਅੱਸਬੀ ਬਿਆਨ ਬਾਰੇ 1923 ਈ: ਤੋਂ ਹੀ ਪਤਾ ਸੀ। ਫਿਰ ਉਹ ਦੱਸਦੇ ਹਨ ਕਿ ਗੁਰੂ ਜੀ ਦੀ ਸ਼ਹਾਦਤ ਵਿਚ ਚੰਦੂ ਦਾ ਹੱਥ ਨਾਂਹ ਹੋਣ ਬਾਰੇ ਉਹਨਾਂ ਨੂੰ ਬਹੁਤ ਚਿਰ ਪਹਿਲਾਂ ਪਤਾ ਸੀ, ਜਦੋਂ ਕਿ ਪ੍ਰਿੰ. ਤੇਜਾ ਸਿੰਘ ਨਾਲ ਰਲ ਕੇ ਲਿਖੇ ਉਹਨਾਂ ਦੇ ਕੰਮਜ਼ੋਰ ਜਿਹੇ ਇਤਿਹਾਸ ਵਿਚ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕਰਨ ਦਾ ਜ਼ਿਕਰ ਹੈ।
5. ਡਾ. ਗੰਡਾ ਸਿੰਘ ਨੇ ਭਾਈ ਨੰਦ ਲਾਲ ਗੋਯਾ ਦੀ ਸਾਰੀ ਰਚਨਾ ਨੂੰ ਸੰਪਾਦਿਤ ਕੀਤਾ, ਪਰ ਉਹਨਾਂ ਦਾ ਇਤਿਹਾਸਕ ਅਨੁਭਵ ਸੰਪਾਦਨ-ਕਲਾ ਤੋਂ ਅੱਗੇ ਨਾਂਹ ਵਿਗਸਿਆ। ਜੇ ਉਹ ਸੰਪਾਦਨ-ਕਲਾ ਤੋਂ ਅੱਗੇ ਜਾ ਕੇ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਅਤੇ ਭਾਈ ਗੋਯਾ ਦੇ ਬ੍ਰਹਿਮੰਡੀ ਅਨੁਭਵ ਨਾਲ ਆਪਣੇ ਇਤਿਹਾਸਕ ਤੱਥਾਂ ਨੂੰ ਇਕਸੁਰ ਕਰ ਸਕਦੇ, ਤਾਂ ਆਰਨਲਡ ਟਾਇਨਬੀ ਵਾਂਗ ਸਿਰਜਣਾਤਮਕ ਯਥਾਰਥ ਦੀ ਸੁਰ ਧਾਰਨ ਕਰ ਕੇ ਉਹ ਵੀ ਮਹਾਨ ਖ਼ਾਲਸਾ ਇਤਿਹਾਸ ਸਿਰਜ

ਲੈਂਦੇ। ਇਤਿਹਾਸਕ ਤੱਥਾਂ ਦੀ ਨਿਰੰਤਰਤਾ ਵਿਚ ਕਾਲ ਅਤੇ ਸਥਾਨ ਵਿਚ ਪਹੁੰਚੇ ਅਜਿਹੇ ਮਹਾਨ ਅਨੁਭਵ ਅੰਦਰ ਹੀ ਗੁਰੂ ਗੋਬਿੰਦ ਸਿੰਘ ਦੀ ਜ਼ਿੰਦਗੀ ਦਾ ਪੂਰਨ ਅਧਿਆਤਮਕ ਰਹੱਸ ਸਮੋਇਆ ਜਾ ਸਕਦਾ ਸੀ। ਭਾਵੇਂ ਡਾ. ਗੰਡਾ ਸਿੰਘ ਹਰ ਕਿਸਮ ਦੇ ਫ਼ਜ਼ੂਲ ਕਰਮ ਕਾਂਡ ਤੋਂ ਪਵਿੱਤਰ ਖ਼ਾਲਸਾ ਰੂਪ ਅਤੇ ਗੁਰੂ-ਪਿਆਰ ਵਿਚ ਜੀਣ ਥੀਣ ਵਾਲੇ ਦਾਨਿਸ਼ਵਰ ਸਨ, ਪਰ ਫਿਰ ਵੀ ਉਹਨਾਂ ਵਿਚ ਇਤਿਹਾਸ ਦੇ ਪੈਰ ਧਰਤੀ ਧਰਮਸਾਲ ਦੇ ਅਸੰਖ ਜੀਵਾਂ ਅਤੇ ਨਾਵਾਂ ਥਾਵਾਂ ਉੱਤੇ ਟਿਕਾ ਕੇ ਉਸਨੂੰ ਬ੍ਰਹਿਮੰਡੀ ਉੱਚਤਾ ਨਾਲ ਜੋੜਨ ਦੀ ਸਮਰੱਥਾ ਨਹੀਂ ਸੀ, ਕਿਉਂਕਿ ਉਹਨਾਂ ਦੀ ਸੀਮਤ ਪ੍ਰਤਿਭਾ ਗੁਰੂ ਗੋਬਿੰਦ ਸਿੰਘ ਅਤੇ ਖ਼ਾਲਸਾ ਜੀ ਦੀ ਪਾਕੀਜ਼ਗੀ ਨੂੰ ਅਛੂਹ ਰਵਾਨੀ ਦੇਣ ਦੀ ਅਵਸਥਾ ਵਿਚ ਨਹੀਂ ਸੀ।

- 4 -

## ਇਤਿਹਾਸਕ ਤੱਥਾਂ ਦੀਆਂ ਰਮਜ਼ਾਂ

ਖ਼ਿਆਲ ਦੇ ਇਸ ਮੋੜ ਉੱਤੇ ਆ ਕੇ ਸਾਡੇ ਅੱਗੇ ਇਹ ਸੁਆਲ ਉਠਾਉਣ ਦਾ ਉੱਚਿਤ ਸਮਾਂ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੇ ਇਤਿਹਾਸਕ ਤੱਥ ਕਿਹੜੀਆਂ ਰਮਜ਼ਾਂ ਨਿਸਚਿਤ ਕਰਦੀਆਂ ਹਨ ? ਸਾਡੇ ਦ੍ਰਿਸ਼ਟੀਕੋਣ ਅਨੁਸਾਰ ਇਤਿਹਾਸਕਾਰ ਦੇ ਡੂੰਘੇ ਇਲਮਾਂ ਨਾਲ ਜੁੜਿਆ ਸਿਰਜਣਾਤਮਕ ਤਰਕ ਹੀ ਇਹ ਸਹੀ ਚੋਣ ਕਰਦਾ ਹੈ। ਨਿਮਨਲਿਖਤ ਪਹਿਲੂਆਂ ਤੋਂ ਹੀ ਗੁਰੂ ਗੋਬਿੰਦ ਸਿੰਘ ਦਾ ਮਾਨਵੀ ਲਹੂ ਦਾ ਹਿੱਸਾ ਬਣ ਚੁੱਕਿਆ ਮੌਲਿਕ/ਅਛੂਹ ਇਤਿਹਾਸ ਨਿਖਰਦਾ ਹੈ :

### *(ੳ) ਪਾਕ ਹੋਂਦ ਦਾ ਨਿਆਰਾਪਨ ਅਤੇ ਏਕੰਕਾਰੀ ਨਿਰਲੇਪਤਾ*

ਭਾਈ ਨੰਦ ਲਾਲ ਗੋਯਾ ਦੀ *ਜੋਤ ਬਿਕਾਸ* (ਫ਼ਾਰਸੀ) ਅਤੇ *ਰਹਿਤਨਾਮਾ* ਦਰਸਾ ਦਿੰਦੇ ਹਨ ਕਿ ਜਿੰਨੀ ਗੁਰੂ ਜੀ ਦੀ ਜ਼ਾਹਰੀ ਸੂਰਤ ਨਿਆਰੀ ਅਤੇ ਨਿਰਲੇਪ ਸੀ, ਉਸੇ ਅਨੁਪਾਤ ਵਿਚ ਉਹਨਾਂ ਦਾ ਅਦੁੱਤੀ ੧ੴ-ਕਾਰੀ ਕਿਰਦਾਰ, ਰਹਿਮ ਦੀ ਅਦਿੱਖ ਤੇਗ਼ ਦੇ ਵਿਜੈਈ ਰਣ-ਖੇਤਰ, ਸ਼ਬਦ-ਸੁਹਜ ਦੀ ਪ੍ਰਚੰਡ ਪਰਵਾਜ਼ ਜਾਂ ਦਮਦਮੀ ਬੀੜ ਦਾ ਅਟੱਲ ਸੱਚ ਅਤੇ ਸਰਗੁਣ ਨਿਰਗੁਣ ਦੇ ਅਭੇਦ ਪ੍ਰੇਮ-ਸਫ਼ਰ ਕਾਇਨਾਤ ਦਾ ਮਨਮੋਹਕ ਗੀਤ ਬਣ ਰਹੇ ਸਨ। ਸਮੂਹਿਕ ਮਾਨਵੀ ਅਤੇ ਜਾਤੀ ਅਨੁਭਵ ਵੀ ਇਹੋ ਗਵਾਹੀ ਦਿੰਦੇ ਹਨ।

ਸਪੱਸ਼ਟ ਹੈ *ਜੋਤ ਬਿਕਾਸ* ਅਤੇ *ਰਹਿਤਨਾਮਾ* ਗੁਰੂ ਗੋਬਿੰਦ ਸਿੰਘ ਦੇ ਜ਼ਾਹਰੀ ਅਤੇ ਬਾਤਨੀ ਰੂਹਾਨੀ ਸੰਗਮ ਉੱਤੇ ਹੀ ਉਹਨਾਂ ਦੇ ਜੀਵਨ-ਇਤਿਹਾਸ ਦੀ ਸਿਰਜਣਾ ਵੇਖ ਰਹੇ ਹਨ। ਗੁੰਮਰਾਹ ਸ਼ਰਧਾ ਅਨੁਸਾਰ ਨਹੀਂ, ਬਲਕਿ ਮਹਾਨ ਸਮਕਾਲੀ ਗਵਾਹੀਆਂ ਅਨੁਸਾਰ ਕਲਗ਼ੀਧਰ ਦਾ ਮਾਨਵੀ ਵਰਤਾਉ, ਸਾਹਿਤ ਰਚਨਾ ਅਤੇ ਜੰਗਾਂ—ਗੱਲ ਕੀ ਜੀਵਨ ਅਤੇ ਸ਼ਖ਼ਸੀਅਤ ਦੇ ਪ੍ਰਮੁੱਖ ਰੂਪ ਹਰ ਕਿਸਮ ਦੀ ਬੇਤਾਲਗੀ, ਕਾਮ-ਕਰੂਪਤਾ ਅਤੇ ਮਿਥਿਹਾਸਕ ਧੁੰਧਾਂ ਦੀ ਕੈਦ ਤੋਂ ਮੁਕਤ ਅਤੇ ਨਿਰਲੇਪ ਹਨ। ਸੂਖਮ ਇਤਿਹਾਸਕ ਤਰਕ ਅਨੁਸਾਰ ਦਸਮ ਗ੍ਰੰਥ ਦੇ 99 ਫ਼ੀਸਦੀ ਹਿੱਸੇ ਕਲਗ਼ੀਧਰ ਦੀ ਜੀਵਨ-ਰੇਖਾ ਅਤੇ ਨਜ਼ਾਕਤ

ਤੋਂ ਹਮੇਸ਼ਾ ਹੀ ਬਾਹਰ ਰਹਿਣਗੇ ਅਤੇ ਗੁਰੂ ਜੀ ਦੀ ਬਹੁ-ਰੰਗੀ ਕੋਮਲਤਾ ਹੀ ਉਸਦੇ ਵਿਰੋਧ ਵਿਚ ਪਹਿਰਾ ਦਿੰਦੀ ਰਹੇਗੀ।

### *(ਅ) ਜੰਗਾਂ ਵਿਚ ਰਹਿਮ ਦੀ ਤੇਗ਼ ਦਾ ਜਸ਼ਨ*

ਪੀਰ ਬੁੱਧੂ ਸ਼ਾਹ, ਸੈਦ ਬੇਗ, ਸੈਦ ਖ਼ਾਨ ਅਤੇ ਭਾਈ ਘਨੱਈਆ ਦੀਆਂ ਸਿੱਖ-ਯਾਦ ਵਿੱਚੋਂ ਕਸ਼ੀਦ ਹੋ ਕੇ ਆਈਆਂ ਰਹਿਮ ਅਤੇ ਅਕ਼ੀਦਤ ਨਾਲ ਸਰਸ਼ਾਰ ਦਾਸਤਾਨਾਂ ਕ੍ਰਮਵਾਰ ਭੰਗਾਣੀ ਦਾ ਯੁੱਧ, ਚਮਕੌਰ ਦੀ ਪਹਿਲੀ ਲੜਾਈ ਅਤੇ ਅਨੰਦਪੁਰ ਦੇ ਫ਼ੈਸਲਾਕੁੰਨ ਯੁੱਧਾਂ ਦਾ ਅਨਿੱਖੜ ਹਿੱਸਾ ਹਨ। ਮਹਾਨ ਇਤਿਹਾਸਕ ਪਰੰਪਰਾਵਾਂ ਵਿੱਚੋਂ ਵਿਗਸਿਆ ਇਹਨਾਂ ਨਿਰਮਲ ਦਾਸਤਾਨਾਂ ਦਾ ਅੰਤ੍ਰੀਵ ਰਹੱਸ ਗੋਯਾ ਜੀ ਦੇ ਹੁਣੇ ਕਥਿੱਤ *ਜੋਤ ਬਿਕਾਸ* (ਫ਼ਾਰਸੀ) ਅਤੇ *ਰਹਿਤਨਾਮਾ, ਜ਼ਿੰਦਗੀ ਨਾਮਾ* ਅਤੇ *ਗੰਜਨਾਮਾ* ਦੇ ਬਿਲਕੁਲ ਅਨੁਕੂਲ ਹੈ ਅਤੇ ਪੂਰਨ ਪ੍ਰਮਾਣਿਕਤਾ ਰੱਖਦਾ ਹੈ। ਸਾਡੇ ਖ਼ਿਆਲ ਅਨੁਸਾਰ ਗੁਰੂ ਗੋਬਿੰਦ ਸਿੰਘ ਜੈਸੇ ਦੈਵੀ ਮਹਾਂ ਮਾਨਵ ਦੀ ਇਲਾਹੀ ਹੱਕ ਉੱਤੇ ਪੂਰੀ ਉਤਰਦੀ ਇਤਿਹਾਸਕ ਗਵਾਹੀ ਉਹਨਾਂ ਦੇ ਅੰਗ-ਸੰਗ ਰਹਿਣ ਵਾਲਾ ਮਹਾਨ ਕਵੀ ਹੀ ਸਿੱਧੇ ਜਾਂ ਪ੍ਰੋਖ ਅੰਦਾਜ਼ ਵਿਚ ਦੇ ਸਕਦਾ ਹੈ, ਸੈਨਾਪਤਿ ਵਰਗਾ ਸੁਣੀਆਂ ਸੁਣਾਈਆਂ ਉੱਤੇ ਚੱਲਣ ਵਾਲਾ ਕਵੀ ਨਹੀਂ। ਇਹਨਾਂ ਯੁੱਧਾਂ ਵਿਚ ਕਲਗ਼ੀਧਰ ਅਤੇ ਉਸਦੇ ਖ਼ਾਲਸੇ ਦੀ ਤੇਗ਼ ਉਸੇ ਤਰ੍ਹਾਂ ਰਹਿਮ, ਕਰੁਣਾ, ਵੈਰਾਗ ਅਤੇ ਖਿਮਾ ਦਾ ਅਭੇਦ ਰੂਪ ਧਾਰ ਲੈਂਦੀ ਹੈ, ਜਿਵੇਂ ਕਦੇ ਗੁਰੂ ਹਰਿਗੋਬਿੰਦ ਸਾਹਿਬ ਨੇ ਜੰਗ ਵਿਚ ਸਾਹ ਤੋੜ ਰਹੇ ਘਾਇਲ ਪੈਂਦੇ ਖ਼ਾਂ ਦੇ ਸਿਰ ਉੱਤੇ ਸਿਖਰ ਦੁਪਹਿਰਾਂ ਨੂੰ ਆਪਣੀ ਢਾਲ ਦੀ ਛਾਂ ਕੀਤੀ ਸੀ। ਇਹਨਾਂ ਯੁੱਧਾਂ ਵਿਚ ਹੀ ਦਸਮੇਸ਼ ਦਾ ਹਰ ਚੋਜ, ਸਿੰਘਾਂ ਅਤੇ ਸ਼ਹੀਦਾਂ ਦੀ ਅਭੇਦ ਜੋਤ ਅਤੇ ਯੁੱਧਾਂ ਦਾ ਹਰ ਦ੍ਰਿਸ਼ ਰੂਹਾਨੀ ਜਸ਼ਨ ਦੀ ਪ੍ਰਭਾਤ ਹੋ ਨਿਬੜਦਾ ਹੈ। (ਯੁੱਧਾਂ ਵਿਚ ਲੱਗੇ ਜ਼ਖ਼ਮਾਂ ਅਤੇ ਬੇਦਾਵੇ ਵਰਗੀਆਂ ਦਿਲ ਸ਼ਿਕਨੀਆਂ ਅਤੇ ਦੁਸ਼ਮਨਾਂ ਦੀ ਬੇਦੀਨੀ ਪਿੱਛੋਂ ਕਾਮਿਲ ਸਕੂਨ ਦੇ ਉਦੈ ਹੋਣ ਦਾ ਪਹਿਲਾ ਪਲ !!)।

### *(ੲ) ਖ਼ਾਲਸਾ-ਨੇਮ ਦੇ ਖ਼ਾਲਸ ਰੂਪ ਦੀ ਗਤੀਸ਼ੀਲਤਾ*

ਖ਼ਾਲਸਾ-ਨੇਮ ਨਿਰੋਲ ਰੂਹਾਨੀ ਸੰਕਲਪ ਵਿੱਚੋਂ ਉਪਜਿਆ। ਇਹ ਸੰਕਲਪ ਗੁਰਮਤਿ ਦੇ ਰੂਹਾਨੀ ਸਫ਼ਰਾਂ ਦਾ ਆਖ਼ਰੀ ਨਿਸ਼ਾਨ ਹੈ। ਇਸ ਅਧਿਆਤਮਕ ਨੇਮ ਦਾ ਸੰਬੰਧ ਮੁਗ਼ਲ ਬਾਦਸ਼ਾਹਾਂ ਦੀ ਸਿੱਧੀ ਮਾਲਕੀ ਹੇਠ ਆਏ ਖ਼ਾਲਸਾ ਨਾਂਅ ਦੇ ਜ਼ਮੀਨੀ ਖਿੱਤੇ ਨਾਲ ਬਿਲਕੁਲ ਨਹੀਂ। ਕਿਸੇ ਪੁਰਾਤਨ ਸਿੱਖ ਗ੍ਰੰਥ ਨੇ ਮੁਗ਼ਲ ਰਾਜ ਪ੍ਰਬੰਧ ਵਿਚ ਖ਼ਾਲਸਾ ਲਫ਼ਜ਼ ਦੀ ਦਫ਼ਤਰੀ ਪਰਿਭਾਖਾ ਦੀ ਵਿਆਖਿਆ ਨਹੀਂ ਕੀਤੀ, ਜਦੋਂ ਕਿ ਖ਼ਾਲਸਾ ਦੇ ਮੂਲ ਅਰਥਾਂ ਨਿਰਮਲ ਅਤੇ ਖ਼ਾਲਿਸ ਦਾ ਜ਼ਿਕਰ ਸਿੱਖ ਗ੍ਰੰਥਾਂ ਵਿਚ ਆਮ ਮਿਲਦਾ ਹੈ। ਖ਼ਾਲਸਾ ਸੰਕਲਪ ਦਾ ਸੰਬੰਧ ਗੁਰੂ ਸਾਹਿਬ ਅਤੇ ਸਿੰਘਾਂ ਵਿਚਕਾਰ ਮਸੰਦਾਂ ਦੀ ਦੁਨੀਆਦਾਰੀ ਵਿਚੋਲਗੀਰੀ ਨੂੰ ਖ਼ਤਮ ਕਰਨਾ ਵੀ ਨਹੀਂ ਸੀ, ਕਿਉਂਕਿ ਮਸੰਦ ਸੰਸਥਾ ਗੁਰੂ ਜੀ ਨੇ ਖ਼ਾਲਸਾ-ਸਿਰਜਣਾ ਤੋਂ ਗਿਆਰਾਂ ਵਰ੍ਹੇ ਪਹਿਲਾਂ ਤਿਆਗ ਦਿੱਤੀ ਸੀ।

ਹਰ ਪੱਖੋਂ ਕਲਗ਼ੀਧਰ ਦੀ ਪ੍ਰਮਾਣਿਕ ਬਾਣੀ 'ਤੇਤੀ ਸਵੱਈਏ' ਦੇ ਪਹਿਲੇ ਸਵੱਈਏ ਵਿਚ ਹੀ ਖ਼ਾਲਸਾ ਦੇ ਰੂਹਾਨੀ ਸ੍ਰੋਤ ਨੂੰ ਮੰਨਿਆ ਗਿਆ ਹੈ :

**ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਿਖ਼ਾਲਸ ਜਾਨੈ ॥**

ਭਾਈ ਨੰਦ ਲਾਲ ਗੋਯਾ ਨੇ ਵੀ ਕਲਗ਼ੀਧਰ ਦੇ ਉਪਰੋਕਤ ਕਥਨ ਦੀ ਪੁਸ਼ਟੀ ਕੀਤੀ ਹੈ:

**ਖ਼ਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ।** *(ਗੰਜਨਾਮਾਹ)*

(ਵਿਸਥਾਰ ਲਈ ਵੇਖੋ, *ਸਹਿਜੇ ਰਚਿਓ ਖ਼ਾਲਸਾ* ਦੀ ਚੌਥੀ ਕਿਤਾਬ ਦਾ ਹਵਾਲਾ ਨੰਬਰ 5—ਖ਼ਾਲਸਾ)।

ਸੋ ਖ਼ਾਲਸਾ ਨੇਮ ਦੀ ਗਤੀਸ਼ੀਲਤਾ ਹੀ ਗੁਰੂ ਗੋਬਿੰਦ ਸਿੰਘ ਦੀ ਨਿਆਰੀ ਅਤੇ ਖ਼ਾਲਿਸ ਜ਼ਿੰਦਗੀ ਦਾ ਇਤਿਹਾਸ ਹੈ।

### *(ਸ) ਦਮਦਮੀ ਬੀੜ ਦੀ ਸਵੈ-ਸੁਤੰਤਰ (ਸੈਭੰ ਰੂਪੀ) ਸੁਰਤਿ*

ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਰਾਹੀਂ ਗੁਰੂ ਗ੍ਰੰਥ ਸਾਹਿਬ ਦਾ ਪੁਨਰ ਆਵੇਸ਼ ਖ਼ਾਲਸਾ ਨੇਮ ਦੇ ਖ਼ਾਲਿਸ ਰੂਪ ਤੋਂ ਬਾਹਰ ਨਹੀਂ। ਇਹ ਪੁਨਰ ਆਵੇਸ਼ ਖ਼ਾਲਸਾ ਦੇ ਨਿਆਰਾਪਨ ਅਤੇ ਅਡੋਲਤਾ ਦਾ ਕੁਦਰਤੀ ਰੂਪ ਹੀ ਦਰਸਾਉਂਦਾ ਹੈ ਅਤੇ ਇਸਦੀ ਦੈਵੀ ਜੋਤ ਗੁਰੂ ਗੋਬਿੰਦ ਸਿੰਘ ਦੀ ਜ਼ਿੰਦਗੀ ਵਿਚ ਅਭੇਦ ਹੈ। ਇਹ ਠੀਕ ਹੈ ਕਿ ਗੁਰੂ ਜੀ ਅਤੇ ਵਿਦਵਾਨ ਸਿੰਘਾਂ ਦੀ ਰਾਹਨੁਮਾਈ ਹੇਠ ਅਨੰਦਪੁਰ ਵਿਖੇ ਗੁਰੂ ਗ੍ਰੰਥ ਸਾਹਿਬ ਦੇ ਕਈ ਪ੍ਰਮਾਣਿਕ ਮਤਨ (text) ਸੰਪਾਦਨ-ਕਲਾ ਦੀ ਸਾਹਿਤਕ ਵਿਧੀ ਰਾਹੀਂ ਹੋਂਦ ਵਿਚ ਆਏ ਸਨ, ਪਰ ਸਮੇਂ ਦੇ ਖ਼ੂਨੀ ਕਹਿਰਾਂ ਨੇ ਇਸ ਪਵਿੱਤਰ ਗ੍ਰੰਥ ਦੀ ਕੋਈ ਨਿਸ਼ਾਨੀ ਤਲਵੰਡੀ ਸਾਬੋ ਤਕ ਨਹੀਂ ਸੀ ਪਹੁੰਚਣ ਦਿੱਤੀ। ਸੋ ਗੁਰੂ ਗੋਬਿੰਦ ਸਿੰਘ ਨੇ ਦਮਦਮੀ ਬੀੜ ਦੇ ਪਵਿੱਤਰ ਸ਼ਬਦ ਨੂੰ ਨੌਂ ਮਹੀਨੇ ਨੌਂ ਦਿਨਾਂ ਤਕ ਉਚਰਿਆ ਅਤੇ ਭਾਈ ਮਨੀ ਸਿੰਘ ਨੇ ਉਸ ਇਲਾਹੀ ਆਵਾਜ਼ ਨੂੰ ਨਿਰਵਿਘਨ ਅੱਖਰਾਂ ਦਾ ਜਾਮਾ ਬਖ਼ਸ਼ਿਆ। ਗੁਰੂ ਗ੍ਰੰਥ ਸਾਹਿਬ ਦਾ ਐਸਾ ਪੁਨਰ ਆਵੇਸ਼ ਗੁਰੂ ਗੋਬਿੰਦ ਸਿੰਘ ਦੇ ਅਡੋਲ ਦੈਵੀ ਧਿਆਨ ਅਤੇ ਉਹਨਾਂ ਦੀ ਧੁਰੋਂ ਹੀ ਸੁਤੰਤਰ ਜੀਵਨ-ਸ਼ੈਲੀ ਦਾ ਅਨਿੱਖੜ ਅੰਗ ਸੀ। ਸੋ ਪੰਥ ਦੀ ਆਖ਼ਰੀ ਬੀੜ ਦਾ ਰੂਪ ਸੰਪਾਦਨਾ ਦੀ ਕਿਸੇ ਸਾਹਿਤਕ ਵਿਧੀ ਦਾ ਰਿਣੀ ਨਹੀਂ, ਸਗੋਂ ਇਹ ਬੀੜ ਗੁਰੂ ਗੋਬਿੰਦ ਸਿੰਘ ਦੇ ਅਜਿਹੇ ਆਵੇਸ਼ ਦਾ ਚਮਤਕਾਰ ਹੈ, ਜਿਸਦਾ ਸੰਬੰਧ ਇਤਿਹਾਸ ਦੇ ਅਛੂਹ ਦਿਸਹੱਦਿਆਂ ਨਾਲ ਹੈ। (ਦੈਵੀ ਮਹਾਂ ਮਾਨਵ ਦਾ ਅਨੁਭਵੀ ਪਸਾਰ ਦੂਰ ਦੇ ਉਹਨਾਂ ਬ੍ਰਹਿਮੰਡੀ ਨੇਮਾਂ ਤਕ ਹੋ ਸਕਦਾ ਹੈ, ਜਿਹੜੇ ਸੂਖਮ ਅਤੇ ਅਛੂਹ ਹੋਣ ਦੇ ਬਾਵਜੂਦ ਯਥਾਰਥਕ ਅਤੇ ਵਿਗਿਆਨਕ ਵੀ ਰਹਿੰਦੇ ਹਨ)।

ਭਾਈ ਮਨੀ ਸਿੰਘ ਦਾ ਦਮਦਮੀ ਬੀੜ ਦੀ ਰਹੱਸਮਈ ਲਿਖਤ ਨੂੰ ਐਸੀ ਅਰੁਕ ਰਵਾਨੀ ਵਿਚ ਲਿਖਣਾ ਇਹ ਸਾਬਤ ਕਰਦਾ ਹੈ ਕਿ ਜਿਥੇ ਗੁਰੂ ਗੋਬਿੰਦ ਸਿੰਘ ਦਾ ਪ੍ਰਚੰਡ ਗਿਆਨ ਭਾਈ ਮਨੀ ਸਿੰਘ ਦੇ ਰੋਮ ਰੋਮ ਵਿਚ ਸਮਾਇਆ ਹੋਇਆ ਸੀ, ਉੱਥੇ ਇਹ ਵੀ ਸਵੈ ਸਿੱਧ ਹੈ ਕਿ ਕਲਗ਼ੀਧਰ, ਸਾਹਿਬਜ਼ਾਦਿਆਂ ਅਤੇ ਹਜ਼ਾਰਾਂ ਸਿੰਘਾਂ ਦੀਆਂ ਸਿਦਕੀ ਸ਼ਹਾਦਤਾਂ ਵੀ ਦਮਦਮੀ ਬੀੜ ਦੇ ਅਮਰ ਕਾਤਿਬ ਦੇ ਰੋਮ ਰੋਮ ਵਿਚ ਸਮਾਅ ਰਹੀਆਂ ਸਨ। ਸੋ ਭਾਈ ਮਨੀ ਸਿੰਘ ਦੀ ਅਮਰ ਸ਼ਹਾਦਤ ਦਾ ਰਾਜ਼ ਇਸੇ ਸਦੀਵੀ ਤਾਜ਼ਗੀ-ਭਰੇ ਰਹੱਸ ਨਾਲ ਹੈ, ਜਿਸਦੇ ਹੱਕਦਾਰ ਸਿਰਫ਼ ਉਹੀ ਹੋ ਸਕਦੇ ਹਨ। ਬਾਕੀ, ਉਹਨਾਂ ਦੀ ਸ਼ਹਾਦਤ ਨਾਲ ਜੋੜੀਆਂ ਜਾਂਦੀਆਂ ਸਭ ਕਹਾਣੀਆਂ ਮਨ-ਘੜਤ ਸਨ ਅਤੇ ਇਸਦੇ ਨਾਲ ਹੀ ਅਖੰਡ ਸਮਾਧੀ ਵਿਚ ਰਚੀ ਉਹਨਾਂ ਦੀ ਦਮਦਮੀ ਬੀੜ ਦੀ ਨਿਰਵਿਘਨ ਲਿਖਤ ਉਹਨਾਂ ਦੇ ਨਾਂਅ ਨਾਲ ਜੋੜੀਆਂ ਜਾਂਦੀਆਂ ਸਭ ਲਿਖਤਾਂ ਨੂੰ ਵੀ ਫ਼ਰਜ਼ੀ ਦਰਸਾ ਦਿੰਦੀ ਹੈ।

### *(ਹ) ਤਿੰਨ ਪਤਨੀਆਂ : ਗੁਰੂ ਗੋਬਿੰਦ ਸਿੰਘ ਦੀ ਇਸਤਰੀ-ਪਵਿੱਤਰਤਾ ਦੇ ਤਿੰਨ ਮੁੱਯਾਰ*

ਮਹਾਨ ਆਦਰਸ਼ਾਂ ਦੇ ਨਿਰਾਕਾਰ ਜਗਤ ਵਿਚ ਕਲਗ਼ੀਧਰ ਦੀਆਂ ਤਿੰਨੇ ਪਤਨੀਆਂ ਮਰਦ ਇਸਤਰੀ ਦੇ ਸਦੀਆਂ ਦੇ ਪਵਿੱਤਰ ਸੰਪਰਕ ਸਥਾਪਤ ਕਰਦੀਆਂ ਹਨ ਅਤੇ ਗੁਰੂ ਸਾਹਿਬ ਦੇ ਗੁਰਮਤਿ-ਦ੍ਰਿਸ਼ਟੀਕੋਣ ਅਨੁਸਾਰ ਇਸਤਰੀ ਦੀ ਪਵਿੱਤਰਤਾ ਦੇ ਹਰ ਪਹਿਲੂ ਨੂੰ ਦ੍ਰਿਸ਼ਟੀਗੋਚਰ ਕਰਦੀਆਂ ਹਨ। ਮਾਂ ਪੁੱਤਰ ਦੇ ਕੋਮਲ ਰਿਸ਼ਤੇ ਨੂੰ ਧਿਆਨ ਵਿਚ ਰੱਖਦਿਆਂ ਖ਼ੂਨ ਦੀਆਂ ਸਾਂਝਾਂ ਨੇ ਨਿਆਰੇ ਖ਼ਾਲਸਾ ਦੇ ਖ਼ਾਲਿਸ ਆਦਰਸ਼ ਨਾਲ ਕਿਥੋਂ ਤਕ ਤੁਰਨਾ ਅਤੇ ਨਿਭਣਾ ਹੈ ? ਗੁਰੂ ਗੋਬਿੰਦ ਸਿੰਘ ਦੇ ਤਿੰਨਾਂ ਪਤਨੀਆਂ ਨਾਲ ਦਿਲ ਦੇ ਰਿਸ਼ਤੇ ਨਿਆਰੇ ਖ਼ਾਲਸਾ ਅਤੇ ਖ਼ੂਨ ਦੀਆਂ ਸਾਂਝਾਂ ਨੂੰ ਸਿਦਕ ਦੀ ਅਜਿਹੀ ਤਪਸ਼ ਨਾਲ ਦ੍ਰਿੜ੍ਹ ਕਰਵਾਉਂਦੇ ਹਨ ਕਿ ਕੰਮਜ਼ੋਰ ਸਾਂਝਾਂ ਨੂੰ ਭਸਮ ਕਰ ਕੇ ਖ਼ਾਲਸੇ ਦਾ ੧ਓ-ਕਾਰੀ ਸੱਚ ਸੂਰਜ ਵਾਂਗ ਇਕੱਲਾ ਹੀ ਚਮਕਦਾ ਹੈ ਅਤੇ ਇਸ ਪ੍ਰਕਿਰਿਆ ਦੌਰਾਨ ਇਸਤਰੀ ਦੀ ਪਾਵਨਤਾ ਵੀ ਆਪਣੇ ਸਿਖਰ ਉੱਤੇ ਪਹੁੰਚ ਜਾਂਦੀ ਹੈ।

ਮਾਤਾ ਜੀਤੋ ਖ਼ਾਲਸਾ ਦੇ ਮਹਾਂ ਸੰਘਰਸ਼ਾਂ ਵਿਚ ਆਪਣੇ ਪਾਰਦਰਸ਼ੀ ਸੁਪਨਿਆਂ ਵਿਚ ਤੱਕੇ ਪੁੱਤਰਾਂ ਦੇ ਅੰਤ ਨੂੰ ਸਹਿ ਨਹੀਂ ਸਕਦੀ। ਸੋ ਗੁਰੂ ਗੋਬਿੰਦ ਸਿੰਘ ਉਸਨੂੰ ਇਜਾਜ਼ਤ ਦਿੰਦੇ ਹਨ ਕਿ ਉਹ ਅੰਤਰ ਧਿਆਨ ਦੀ ਜੋਤ ਵਿਚ ਅਭੇਦ ਹੋ ਕੇ ਪੁੱਤਰਾਂ ਦੇ ਸੰਸਾਰ ਤੋਂ ਦੂਰ ਚਲੀ ਜਾਵੇ, ਪਰ ਖ਼ਾਲਸੇ ਦਾ ਸੱਚ ਅਟੱਲ ਰਹੇਗਾ। ਮਾਤਾ ਸੁੰਦਰੀ ਪੁੱਤਰਾਂ ਦੀ ਮਹਾਨ ਸ਼ਹਾਦਤ ਪਿੱਛੋਂ ਪਾਲਕ ਪੁੱਤਰ ਗੋਦ ਲੈ ਲੈਂਦੀ ਹੈ, ਪਰ ਗੁਰੂ ਗੋਬਿੰਦ ਸਿੰਘ ਇਸ ਅਵੱਗਿਆ ਨੂੰ ਸਹਿਣ ਪਿੱਛੋਂ ਹੀ ਆਪਣੀ ਰੰਜਸ਼ ਇਹ ਕਹਿ ਕੇ ਪ੍ਰਗਟਾਉਂਦੇ ਹਨ ਕਿ ਇਸ ਤਰ੍ਹਾਂ ਤੇਰੇ ਸ਼ਹੀਦ ਪੁੱਤਰਾਂ ਅਤੇ ਮੇਰੇ ਖ਼ਾਲਸੇ ਦਾ ਅਪਮਾਨ ਹੋਵੇਗਾ ਕਿਉਂਕਿ ਮੇਰੇ ਨਿਰਲੇਪ ਆਦਰਸ਼ ਸਾਹਮਣੇ ਕੋਈ ਨਿੱਜੀ ਰਿਸ਼ਤਾ ਨਹੀਂ ਠਹਿਰਦਾ। ਆਖ਼ਰੀ ਪੜਾਅ ਉੱਤੇ ਮਾਤਾ ਸਾਹਿਬ ਕੌਰ ਦੀ ਅਛੂਹ ਨਿਰਲੇਪਤਾ ਹੀ ਗੁਰੂ ਗੋਬਿੰਦ ਸਿੰਘ ਦੀ ਅਦੁੱਤੀ ਰਮਜ਼ ਨਾਲ ਹਮਸਫ਼ਰ ਹੁੰਦੀ ਹੈ ਅਤੇ ਗੁਰੂ ਜੀ ਅਤੇ ਆਪਣੇ ਖ਼ਾਲਸਾ ਪੁੱਤਰ ਉੱਤੇ ਅਨੁਰਾਗ ਦੇ ਅਨੇਕ ਜਲੌ ਨਿਛਾਵਰ ਕਰਦੀ ਹੈ।

ਇੰਜ ਗੁਰੂ ਗੋਬਿੰਦ ਸਿੰਘ ਦੀਆਂ ਤਿੰਨੇ ਪਤਨੀਆਂ ਕੋਮਲ ਦਿਲ ਦੀ ਹੂਕ (ਮਾਤਾ ਜੀਤੋ), ਲਹੂ ਦੇ ਸੰਸਾਰੀ ਰਿਸ਼ਤਿਆਂ ਦੀ ਇਕਹਿਰੀ ਖਿੱਚ (ਮਾਤਾ ਸੁੰਦਰੀ) ਅਤੇ ਗੁਰੂ ਖ਼ਾਲਸਾ ਦੇ ਨਿਆਰੇ ਆਦਰਸ਼ ਲਈ ਜੀਂਦੀ-ਥੀਂਦੀ ਜਿੰਦ (ਮਾਤਾ ਸਾਹਿਬ ਕੌਰ) ਦੇ ਸੁਰਤਾਲ ਰਾਹੀਂ ਹਰ ਅਸ਼ਲੀਲਤਾ ਤੋਂ ਮੁਕਤ ਕਾਮਿਲ ਇਸਤਰੀ ਦੇ ਅਗਾਧ ਤੇ ਨਿਰਮਲ ਰਹੱਸ ਨੂੰ ਉਜਾਗਰ ਕਰਦੀਆਂ ਹਨ। ਸੋ ਕਲਗ਼ੀਧਰ ਦੇ ਜੀਵਨ ਰਾਹੀਂ ਨਿਰਾਕਾਰ ਸਿੱਖ ਇਸਤਰੀ ਗੁਰੂ-ਇਤਿਹਾਸ ਦੇ ਅਛੂਹ ਦਿਸਹੱਦਿਆਂ ਤਕ ਤੁਰਦੀ ਹੈ।

### *(ਕ) ਜ਼ਫ਼ਰਨਾਮਾ, ਮੁਗ਼ਲ ਕਾਲ ਅਤੇ ਔਰੰਗਜ਼ੇਬੀ ਮਨ ਦੇ ਆਪਸੀ ਉਤਾਰ-ਚੜ੍ਹਾਅ*

ਬਲਵਾਨ ਸਮੇ ਦੇ ਹੜ੍ਹਾਂ ਅੰਦਰ 'ਜ਼ਫ਼ਰਨਾਮਾ' ਦੇ ਬਾਕੀ ਬਚੇ ਸ਼ਿਅਰ ਔਰੰਗਜ਼ੇਬ ਦੇ ਮਨ ਅਤੇ ਅਮਲ ਦੇ ਜੋ ਸਵੈ-ਵਿਰੋਧੀ ਦ੍ਰਿਸ਼ ਪੇਸ਼ ਕਰਦੇ ਹਨ, ਉਹਨਾਂ ਅਨੁਸਾਰ ਸ਼ਹਿਨਸ਼ਾਹ ਦੀ ਚੇਤਨਾ ਅੰਦਰ "ਬਖ਼ਸ਼ਿਸ਼ ਕਬੀਰ", ਦਰਵੇਸ਼ੀ (ਮਲਾਇਕ ਸਿਫ਼ਤ) ਅਤੇ "ਰੌਸ਼ਨ ਜ਼ਮੀਰ" ਦੇ ਕੇਵਲ ਤਿਲ੍ਹਕਦੇ ਪਲ ਜਾਂ ਲਘੂ ਲਿਸ਼ਕਾਰੇ ਹੀ ਦਿੱਸਦੇ ਹਨ, ਪਰ

ਪਿੱਛੇ ਆਪਣਾ ਕੋਈ ਨਿਸ਼ਾਨ ਨਹੀਂ ਛੱਡਦੇ, ਕਿਉਂਕਿ ਬਹੁਤੀ ਦੇਰ ਉਹ ਇਹਨਾਂ ਉੱਤੇ ਅਮਲ ਨਹੀਂ ਕਰ ਸਕਦਾ। ਹਕੂਮਤ ਦੇ ਝਮੇਲਿਆਂ ਨੇ ਸ਼ਹਿਨਸ਼ਾਹ ਨੂੰ ਇਸ ਹੱਦ ਤਕ ਘੇਰਿਆ ਹੋਇਆ ਹੈ ਕਿ ਉਸਦੀ ਜ਼ਮੀਰ ਅੰਦਰ ਈਮਾਨ ਵਕਤੀ ਤੌਰ ਉੱਤੇ ਹੀ ਠਹਿਰ ਸਕਦਾ ਹੈ ਅਤੇ ਈਮਾਨ ਦੇ ਸੰਦਰਭ ਵਿਚ ਕੀਤਾ ਕੋਈ ਵੀ ਕੌਲ ਅੰਤ ਤਕ ਨਿਭ ਨਹੀਂ ਸਕਦਾ। ਉਸਦੀ ਚੇਤਨਾ ਅੰਦਰ ਪਲ ਭਰ ਹੀ ਰੌਸ਼ਨੀ ਹੁੰਦੀ ਹੈ ਅਤੇ ਫਿਰ ਲੰਮਾ ਹਨੇਰਾ ਫੈਲ ਜਾਂਦਾ ਹੈ। ਇੰਜ 'ਜ਼ਫ਼ਰਨਾਮਾ' ਦਾ ਮਤਨ ਔਰੰਗਜ਼ੇਬ ਦਾ ਸਵੈ-ਵਿਰੋਧੀ ਕਿਰਦਾਰ ਲਗਾਤਾਰ ਜ਼ਾਹਿਰ ਕਰ ਰਿਹਾ ਹੈ, ਜਿਸਦਾ ਕਦੇ ਉਹ ਤ੍ਰਿਸਕਾਰ ਕਰ ਰਿਹਾ ਹੈ ਅਤੇ ਕਦੇ ਸਿਫ਼ਤਾਂ ਨਾਲ ਨਿਵਾਜਦਾ ਹੈ।

'ਜ਼ਫ਼ਰਨਾਮਾ' ਵਿਚ ਪੇਸ਼ ਕੀਤੇ ਔਰੰਗਜ਼ੇਬ ਦੇ ਇਕ ਦੂਜੇ ਨੂੰ ਕੱਟਦੇ ਦੋ ਰੂਪ ਕ੍ਰਮਵਾਰ ਸੰਸਾਰਕ ਮੱਕਾਰੀ ਨਾਲ ਭਰਿਆ ਕਹਿਰ ਅਤੇ ਦਰਵੇਸ਼ੀ ਬਹਾਦਰ ਸ਼ਾਹ ਤਕ ਕੁੱਲ ਮੁਗ਼ਲ ਬਾਦਸ਼ਾਹਾਂ ਵਿਚ ਮਿਲਦੇ ਹਨ, ਭਾਵੇਂ ਹਰ ਬਾਦਸ਼ਾਹ ਦੀ ਦਰਵੇਸ਼ੀ ਅਤੇ ਕਹਿਰ ਦੇ ਅਨੁਪਾਤ ਬਦਲਦੇ ਰਹਿੰਦੇ ਹਨ। ਬਾਬਰ ਦੇ ਕਿਰਦਾਰ ਵਿਚ ਮਹਾਂ ਕਾਵਿਕ ਦਰਵੇਸ਼ੀ ਹੈ, ਭਾਵੇਂ ਜੰਗਾਂ ਸਮੇ ਉਹ ਡਾਢਾ ਕਹਿਰਵਾਨ ਵੀ ਹੁੰਦਾ ਹੈ। (ਵੇਖੋ, ਪਿਰਿਮਕੁਲ ਕਾਦਿਰੋਵ ਦਾ ਉਜ਼ਬੇਕ ਨਾਵਲ *ਬਾਬਰ* ਜਾਂ *Starry Nights; ਬਾਬਰਨਾਮਹ* (ਅੰਗਰੇਜ਼ੀ) ਅਨੁਵਾਦਕ ਬਿਵਿਰਿਜ, ਹੈਰਾਲਡ ਲੈਂਬ ਦਾ *Babur the Tiger*)। ਸਿੱਖ ਯਾਦ ਅਨੁਸਾਰ ਗੁਰੂ ਨਾਨਕ ਸਾਹਿਬ ਨੂੰ ਕੈਦ ਕਰਨ ਪਿੱਛੋਂ ਬਾਬਰ ਦੀ ਕੋਮਲਤਾ ਉਹਨਾਂ ਨੂੰ ਸਜਦਾ ਵੀ ਕਰ ਸਕਦੀ ਸੀ। ਗੁਲਬਦਨ ਦੇ ***ਹੁਮਾਯੂੰ ਨਾਮਹ*** ਅਨੁਸਾਰ ਹੁਮਾਯੂੰ ਦਰਵੇਸ਼ ਅਹਿਮਦ ਜਾਮ ਜ਼ਿੰਦਾ ਫ਼ੀਲ ਦਾ ਰਹੱਸਮਈ ਮਹਿਬੂਬ ਸੀ ਅਤੇ ਦੂਜੇ ਪਾਸੇ ਸਿੱਖ-ਯਾਦ ਅਨੁਸਾਰ ਬਾਲਾਂ ਨਾਲ ਅਣਭੋਲ ਖੇਡ ਰਹੇ ਗੁਰੂ ਅੰਗਦ ਸਾਹਿਬ ਉੱਤੇ ਕ੍ਰੋਧ ਵਿਚ ਤੇਗ਼ ਉੱਤੇ ਹੱਥ ਪਾਉਣ ਪਿੱਛੋਂ ਹੁਮਾਯੂੰ ਉਸੇ ਥਾਂ ਉੱਤੇ ਝੁੱਕ ਕੇ ਉਨ੍ਹਾਂ ਤੋਂ ਅਸੀਸ ਵੀ ਮੰਗਦਾ ਹੈ। ਅਕਬਰ ਵਿਚ ਦਰਵੇਸ਼ੀ ਅਤੇ ਸਲਤਨਤ ਚਲਾਉਣ ਦੀ ਚਤੁਰਤਾ ਹਮੇਸ਼ਾ ਸੰਤੁਲਨ ਵਿਚ ਰਹਿੰਦੀਆਂ ਸਨ (ਵੇਖੋ, ਅਬੁਲ ਫ਼ਜ਼ਲ ਦਾ *ਅਕਬਰਨਾਮਹ* ਅਤੇ ਆਈਨੇ ਅਕਬਰੀ ਵਿਚ ਬਦਾਊਨੀ ਦਾ ਅਕਬਰ ਦੇ ਧਾਰਮਿਕ ਖ਼ਿਆਲਾਂ ਦਾ ਵਿਸ਼ਲੇਸ਼ਣ)। ਸੋ ਗੁਰੂ-ਘਰ ਦੀ ਪਾਕੀਜ਼ਗੀ ਨਾਲ ਉਸਦਾ ਠੰਢਾ ਜਿਹਾ ਤਾਲ ਉਮਰ ਦੇ ਅਖ਼ੀਰ ਤਕ ਰਿਹਾ। ਮੁਜੱਦਦ ਦੇ ਇਸ਼ਾਰੇ ਉੱਤੇ ਤਾਂ ਨਹੀਂ, ਪਰ ਜਹਾਂਗੀਰ ਦੀ ਹਉਮੈ ਅਤੇ ਸਨਕ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਵਿਚ ਵੱਡਾ ਕਾਰਨ ਜ਼ਰੂਰ ਬਣੇ, ਪਰ ਰਾਜਸੀ ਕਾਰਨਾਂ ਦੀ ਥਾਂ ਕਿਸੇ ਅੰਦਰਲੀ ਲਿਵ ਅਧੀਨ ਛੋਟੀ ਉਮਰ ਦੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਥੋੜਾ ਸਮਾਂ ਕੈਦ ਕਰਨ ਪਿੱਛੋਂ ਸ਼ਹਿਨਸ਼ਾਹ ਨੇ ਉਹਨਾਂ ਨਾਲ ਦੋਸਤੀ ਵੀ ਖ਼ੂਬ ਪਾਲੀ ਅਤੇ ਉਹਨਾਂ ਦੇ ਬੰਦੀਛੋੜ ਦੇ ਰੂਹਾਨੀ ਯਥਾਰਥਕ ਰੁਤਬੇ ਨੂੰ ਵੀ ਕਬੂਲ ਕੀਤਾ। ਸ਼ਾਹਜਹਾਨ ਨੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਭਾਰੀ ਯੁੱਧ ਕੀਤੇ, ਪਰ ਗੁਰੂ ਸਾਹਿਬ ਦੇ ਪਰਮ ਪਿਆਰੇ ਸਾਈਂ ਮੀਆਂ ਮੀਰ ਨਾਲ ਦਾਰਾ ਸ਼ਿਕੋਹ ਰਾਹੀਂ ਪਿਆਰ ਵੀ ਵਧਾਇਆ ਅਤੇ ਗੁਰੂ ਜੀ ਨਾਲ ਵੀ ਉਹਨਾਂ ਦੇ ਜੀਵਨ ਦੇ ਆਖ਼ਰੀ ਚਾਰ ਸਾਲਾਂ ਵਿਚ ਅਣਡਿੱਠ ਕਰਨ ਵਾਲੀ ਨਰਮੀ ਵਰਤੀ। ਸ਼ਹਿਨਸ਼ਾਹ ਨੇ ਦਾਰਾ ਸ਼ਿਕੋਹ ਦੀ ਤੰਦਰੁਸਤੀ ਪਿੱਛੋਂ ਗੁਰੂ ਹਰਿਰਾਇ ਸਾਹਿਬ ਨਾਲ ਤਾਂ ਡੂੰਘੀ ਅਕ਼ੀਦਤ ਦਾ ਇਜ਼ਹਾਰ ਵੀ ਕੀਤਾ। ਔਰੰਗਜ਼ੇਬ ਦੀ ਮੌਤ ਪਿੱਛੋਂ ਬਹਾਦਰ ਸ਼ਾਹ ਨੇ ਕਲਗ਼ੀਧਰ ਨਾਲ ਦਰਿਆ-ਦਿਲੀ ਅਤੇ ਨੇਕੀ ਤਾਂ ਖ਼ੂਬ ਦਰਸਾਈ, ਪਰ ਮੁਗ਼ਲ ਹਕੂਮਤ ਦਾ ਸੰਸਾਰੀ ਜ਼ੋਰ ਚੜ੍ਹ ਜਾਣ ਕਾਰਨ ਉਸ ਅੰਦਰ

ਗੁਰੂ ਘਰ ਨਾਲ ਰੂਹਾਨੀ ਤਾਲ ਰੱਖਣ ਦਾ ਤਾਣ ਨਹੀਂ ਸੀ ਰਿਹਾ। ਇਸ ਪ੍ਰਸੰਗ ਵਿਚ ਹੀ *ਜ਼.ਫਰਨਾਮਹ* ਦੇ ਲਿਖਤੀ ਰੂਪ ਦਾ ਇਤਿਹਾਸਕ ਸੱਚ ਸਥਾਪਤ ਹੁੰਦਾ ਹੈ।

ਜੇ ਔਰੰਗਜ਼ੇਬ ਵਾਲੇ ਪਾਸਿਉਂ ਵੇਖੀਏ, ਤਾਂ ਉਸਦੀ ਚੇਤਨਾ ਅੰਦਰ 'ਜ਼.ਫਰਨਾਮਾ' ਦੀ ਤ੍ਰਾਸਦਿਕ ਤਣਾਉ (tragic tension) ਵਾਲੀ ਤੀਸਰੀ ਕੁੰਟ ਪ੍ਰਗਟ ਹੁੰਦੀ ਹੈ। *ਜ਼.ਫਰਨਾਮਹ* ਈਮਾਨ ਨੂੰ ਕੇਂਦਰ ਵਿਚ ਰੱਖ ਕੇ ਸ਼ਹਿਨਸ਼ਾਹ ਦੇ ਧੋਖਿਆਂ ਨੂੰ ਦੂਹਰਾ ਕੇ ਉਸਦੇ ਸਾਹਮਣੇ ਅਸੀਮ ਹਨੇਰਾ ਫੈਲਾਉਂਦਾ ਹੈ, ਜਿਸਦੇ ਅੰਨ੍ਹੇਪਨ ਵਿਚ ਉਸਦੇ ਸੀਨੇ ਅੰਦਰ ਉਸ ਰੁਦਨਮਈ ਬੁਖਲਾਹਟ (ਪਛਤਾਵੇ, ਗੁਨਾਹ ਅਤੇ ਬੇਵਸੀ ਵਿਚ ਕੀਤੀ ਰੱਬੀ ਮਿਹਰ ਲਈ ਫ਼ਰਿਆਦ) ਦੀ ਜ਼ਮੀਨ ਤਿਆਰ ਹੁੰਦੀ ਹੈ, ਜਿਸਦੀ ਤੀਖਣ ਧੁਨ ਕ੍ਰਮਵਾਰ ਆਜ਼ਮ ਅਤੇ ਕਾਮ ਬਖ਼ਸ਼ ਨੂੰ 1707 ਈ: ਵਿਚ ਲਿਖੇ ਖ਼ਤਾਂ ਵਿੱਚੋਂ ਉਭਰਦੀ ਹੈ ਅਤੇ ਅੱਗੋਂ ਇਹ ਅੰਤਮ ਵਿਰਲਾਪ ਸ਼ਹਿਨਸ਼ਾਹ ਦੀ ਭੈਅ ਕਾਂਬਿਆਂ ਨਾਲ ਭਰੀ ਵਸੀਅਤ ਵਿਚ ਅਭੇਦ ਹੋ ਜਾਂਦਾ ਹੈ। (ਵੇਖੋ, 1. Idarah-i-Adabiyat-i-Delli ਵੱਲੋਂ ਛਾਪੀ *Letters of Aurangzeb,* 1972—Letter LXXII, Letter LXXIII. 2. ਹਮੀਦ-ਉਦ-ਦੀਨ ਦੀ *Anecdotes of Aurangzeb,* Calcutta—Fourth Edition)। *ਜ਼.ਫਰਨਾਮਹ* ਦੇ ਇਸ ਮਨੋਵਿਗਿਆਨਕ ਇਲਹਾਮੀ ਸੰਜੋਗ ਵਾਲੇ ਮੋੜ ਉੱਤੇ ਹੀ ਭਾਈ ਵੀਰ ਸਿੰਘ ਅਤੇ ਸਿਰਦਾਰ ਕਪੂਰ ਸਿੰਘ ਵੱਲੋਂ ਪ੍ਰਚਾਰੇ ਗਏ *.ਫਤਹਨਾਮਹ* ਦੀ ਕੁਰੱਖ਼ਤ ਸੁਰ ਜਾਅਲੀ ਸਾਬਤ ਹੁੰਦੀ ਹੈ।

### *(ਖ) ਗੁਰੂ ਗੋਬਿੰਦ ਸਿੰਘ ਦੇ ਅਦ੍ਰਿਸ਼ਟ ਕਰਮ ਨੂੰ ਨਿਖਾਰਦੀ ਬੰਦੇ ਦੀ ਮਹਾਂ ਮਾਨਵੀ ਸ਼ਹਾਦਤ*

ਬੰਦਾ ਸਿੰਘ ਦੀ ਰੂਹਾਨੀ ਤੌਰ ਉੱਤੇ ਟੁੱਟ ਕੇ ਜੁੜਨ ਦੀ ਦਾਸਤਾਨ ਗੁਰੂ ਗੋਬਿੰਦ ਸਿੰਘ ਦੇ ਮਹਾਂ ਮਾਨਵ ਦੇ ਕਾਮਿਲ ਰਹਿਣ ਦੇ ਮੱਯਾਰਾਂ ਨੂੰ ਸਥਾਪਤ ਕਰਦੀ ਹੈ। ਭਾਵੇਂ ਬੰਦਾ ਸਿੰਘ ਵਰਗੇ ਮਹਾਂ ਮਾਨਵ ਦੇ ਟੁੱਟ ਕੇ ਜੁੜਨ ਦੇ ਸੈਂਕੜੇ ਹੋਰ ਦ੍ਰਿਸ਼ ਵੀ ਹੋ ਸਕਦੇ ਸਨ, ਪਰ ਕਲਗ਼ੀਧਰ ਨੇ ਬੰਦੇ ਦੇ ਅੰਤਮ ਰੂਪ ਨੂੰ ਸ਼ਹਾਦਤ ਦੀ ਪਾਵਨਤਾ ਵਿਚ ਢਾਲ ਕੇ ਹੀ ਮੁਕੰਮਲ ਕੀਤਾ, ਕਿਉਂਕਿ ਗੁਰੂ ਸਾਹਿਬ ਦੇ ਕਾਮਿਲ ਰੂਪ ਨੂੰ ਵੀ ਸ਼ਹੀਦ ਤਕ ਦੀ ਮੰਜ਼ਿਲ ਹੀ ਨਸੀਬ ਹੋਈ ਸੀ।

ਭਾਈ ਰਤਨ ਸਿੰਘ ਭੰਗੂ ਸ਼ਹੀਦ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਸੱਚਾ ਸੰਕੇਤ ਦਿੱਤਾ ਹੈ ਕਿ ਬੰਦਾ ਸਿੰਘ ਨੰਦੇੜ ਵਿਖੇ ਕਲਗ਼ੀਧਰ ਦੇ ਵਿਦਾਇਗੀ ਸਮੇਂ ਦੇ ਬਚਨਾਂ ਨਾਲ ਇਕਸੁਰ ਨਹੀਂ ਸੀ ਰਿਹਾ ਅਤੇ ਇਸ ਕਾਰਨ ਬਿਖਰ ਗਿਆ! ਭੰਗੂ ਜੀ ਦੇ ਇਸ ਦ੍ਰਿਸ਼ਟੀਕੋਣ ਦੇ ਹੱਕ ਵਿਚ ਅਸੀਂ ਬਹੁਤੀਆਂ ਇਤਿਹਾਸਕ ਗਵਾਹੀਆਂ ਭੁਗਤਾਉਣ ਦੀ ਥਾਂ ਅਮੋਘ ਵਾਣ ਵਰਗਾ ਇੱਕੋ ਹੀ ਅਟੱਲ ਪ੍ਰਮਾਣ ਪੇਸ਼ ਕਰਦੇ ਹਾਂ। ਇਹ ਅਕੱਟ ਪ੍ਰਮਾਣ ਇਹ ਹੈ ਕਿ 7 ਦਸੰਬਰ, 1715 ਈ: ਨੂੰ ਬੰਦਾ ਸਿੰਘ ਅਤੇ ਉਸਦੇ ਪੈਰੋਕਾਰਾਂ ਨੇ ਭੁੱਖ ਨਾਲ ਸਾਹਸੱਤਹੀਣ ਹੋਏ ਅਤਿ ਨਿਰਬਲ ਸਰੀਰਾਂ ਨਾਲ ਜਿਸ ਤਰ੍ਹਾਂ ਮੁ.ਗਲ ਫ਼ੌਜਾਂ ਅੱਗੇ ਆਤਮ ਸਮਰਪਣ ਕੀਤਾ, ਉਹ ਖ਼ਾਲਸਾ ਇਤਿਹਾਸ ਦੀਆਂ ਸੂਰਮਗਤੀ ਅਤੇ ਸ਼ਹਾਦਤ ਦੀਆਂ ਮਹਾਨ ਪਰੰਪਰਾਵਾਂ ਦੀ ਨਗਨ ਅਵਹੇਲਨਾ ਕਰਦਾ ਸੀ। ਬੰਦਾ ਸਿੰਘ ਅਤੇ ਉਸਦੇ ਪੈਰੋਕਾਰ ਰੂਹਾਨੀ ਨੁਕਤੇ ਤੋਂ ਦੋ ਹੀ ਗੁਰੂ-ਮਾਰਗਾਂ ਉੱਤੇ ਤੁਰਨ ਦੇ ਹੱਕਦਾਰ ਸਨ : ਜਾਂ ਤਾਂ ਉਹ ਗਿਆਰਾਂ

ਸਾਲ ਪਹਿਲਾਂ ਚਮਕੌਰ ਵਿਚ ਲੜੀ ਗਈ ਜੰਗ ਵਾਂਗ ਦੁਸ਼ਮਨ ਨੂੰ ਵੰਗਾਰਦੇ ਹੋਏ ਪ੍ਰਚੰਡ ਰਣਾਂ ਦੇ ਸ਼ਹੀਦ ਬਣ ਜਾਂਦੇ, ਜਾਂ ਕਿਸੇ ਜਿੱਤ ਦੀ ਉਡੀਕ ਵਿਚ ਸਰੀਰਾਂ ਦੇ ਨਿਰਬਲ ਹੋਣ ਤੋਂ ਪਹਿਲਾਂ ਬਾਬਾ ਬਿਨੋਦ ਸਿੰਘ ਵਾਂਗ ਸੰਘਣੇ ਘੇਰੇ ਨੂੰ ਤੋੜ ਕੇ ਅੱਗੇ ਨਿਕਲ ਜਾਂਦੇ।

ਆਖ਼ਿਰ ਬੰਦਾ ਸਿੰਘ ਨੇ ਆਪ ਅਤੇ ਆਪਣੇ ਸਾਥੀਆਂ ਨੂੰ ਉਪਰੋਕਤ ਤਰਸਯੋਗ ਅਤੇ ਅਣਖਹੀਣ ਅਵਸਥਾ ਵਿਚ ਆਉਣ ਹੀ ਕਿਉਂ ਦਿੱਤਾ ? ਬੰਦਾ ਕੋਈ ਅੰਞਾਣ ਬੱਚਾ ਨਹੀਂ ਸੀ। ਉਸਨੇ ਆਤਮ-ਸਮਰਪਣ ਵਰਗੀ ਅਪਮਾਨਜਨਕ ਸਥਿਤੀ ਸੋਚ ਸਮਝ ਕੇ ਹੀ ਲਿਆਂਦੀ ਸੀ ਕਿਉਂਕਿ ਰੂਹਾਨੀ ਤੌਰ ਉੱਤੇ ਥਿੜਕਣ ਪਿੱਛੋਂ ਉਸਨੂੰ ਮੁੜ ਮਹਾਂ ਮਾਨਵ ਦਾ ਰੁਤਬਾ ਹਾਸਿਲ ਕਰਨ ਲਈ ਦਿੱਲੀ ਵਰਗੇ ਮਹਾਂ ਸੰਤਾਪ ਥਾਣੀਂ ਗੁਜ਼ਰਨਾ ਪੈਣਾ ਹੀ ਸੀ। ਗੁਰੂ ਗੋਬਿੰਦ ਸਿੰਘ ਅੱਗੇ ਤਾਂ ਆਪਣੀਆਂ ਗ਼ਲਤੀਆਂ ਦਾ ਹਿਸਾਬ ਉਹ ਗੁਰਦਾਸ ਨੰਗਲ ਦੇ ਕਿਲ੍ਹੇ ਅੱਗੇ ਸ਼ਹੀਦ ਹੋ ਕੇ ਵੀ ਚੁਕਾ ਸਕਦਾ ਸੀ, ਪਰ ਖ਼ਾਲਸੇ ਅਤੇ ਉਸਦੇ ਇਤਿਹਾਸ ਅੱਗੇ ਨੈਤਿਕ ਅਤੇ ਰੂਹਾਨੀ ਤਰਜ਼ ਦੀ ਗੁਰੂ ਲਿਵ ਬਿਖਰ ਜਾਣ ਪਿੱਛੋਂ ਆਪਣੀ ਪੁਨਰ ਸਿਰਜਣਾ ਦਾ ਪੂਰਨ ਹਿਸਾਬ ਤਾਂ ਉਹ ਦਿੱਲੀ ਵਰਗੀ ਸ਼ਹਾਦਤ ਦੇ ਕੇ ਹੀ ਚੁਕਾ ਸਕਦਾ ਸੀ ਅਤੇ ਦਿੱਲੀ ਵਿਚ ਸ਼ਹੀਦ ਹੋਣ ਲਈ ਬੰਦਾ ਸਿੰਘ ਵਾਸਤੇ ਘਿਨਾਉਣਾ ਆਤਮ-ਸਮਰਪਣ ਜਰਨਾ ਜ਼ਰੂਰੀ ਹੋ ਗਿਆ ਸੀ। ਸੋ ਬੰਦਾ ਸਿੰਘ ਦੀ ਦਿੱਲੀ ਸ਼ਹਾਦਤ ਦੇ ਮਹਾਂ ਮਾਨਵੀ ਰੂਪ ਗੁਰੂ ਗੋਬਿੰਦ ਸਿੰਘ ਦੇ ਸਦੀਵੀ ਕਰਮ (ਬਖ਼ਸ਼ਿਸ਼) ਦੀਆਂ ਅਦ੍ਰਿਸ਼ਟ ਦਿਸ਼ਾਵਾਂ ਨੂੰ ਵੀ ਨਿਖਾਰਦੇ ਹਨ। (ਹੋਰ ਵਿਸਥਾਰ ਲਈ ਵੇਖੋ, *ਸਹਿਜੇ ਰਚਿਉ ਖ਼ਾਲਸਾ* ਦੀ ਅੱਠਵੀਂ ਕਿਤਾਬ ਦੇ ਹਵਾਲਾ ਨੰਬਰ 11 ਅਤੇ 21)।

### *(ਗ) ਗੁਰੂ ਗੋਬਿੰਦ ਸਿੰਘ ਦੀ ਇਤਿਹਾਸ ਦੇ ਅਛੂਹ ਦਿਸਹੱਦੇ ਪ੍ਰਕਾਸ਼ਦੀ ਮਹਾਂ ਸਿਰਜਣਾ*

ਗੁਰੂ ਗੋਬਿੰਦ ਸਿੰਘ ਆਪਣੀ *ਜਾਪੁ*, *ਤੇਤੀ ਸਵੱਈਏ* ਅਤੇ *ਅਕਾਲ ਉਸਤਤਿ* (211 ਤੋਂ 230 ਛੰਦਾਂ ਤੋਂ ਬਿਨਾਂ) ਦੀ ਥੋੜੀ ਜਿੰਨੀ ਬਾਣੀ ਦੇ ਪ੍ਰਕਾਸ਼ ਥਾਣੀਂ ਧਰਤੀ ਅਤੇ ਬ੍ਰਹਿਮੰਡ ਦੀ ਮਹਾਂ ਸਿਰਜਣਾ ਦੇ ਨਾਇਕ ਬਣ ਜਾਂਦੇ ਹਨ, ਜਿਸ ਉੱਤੇ ਕੁਦਰਤ ਦੀਆਂ ਅਨੇਕ ਦਿਸ਼ਾਵਾਂ ਵਿਛੀਆਂ ਹੋਈਆਂ ਹਨ। ਇਹ ਮਹਾਂ ਸਿਰਜਣਾ ਹੀ ਅਛੂਹ ਇਤਿਹਾਸਕ ਸੱਚ ਨਿਤਾਰਦੀ ਹੈ। ਏਕੰਕਾਰੀ ਨਾਮ ਇਸ ਅਸੀਮ ਪਸਾਰ ਤੋਂ ਹਮੇਸ਼ਾ ਉਚੇਰਾ ਰਹਿੰਦਾ ਹੈ, ਜਿਹੜਾ ਇੱਕੋ ਸਮੇਂ ਉਸ ਤੋਂ ਨਿਰਲੇਪ ਅਤੇ ਉਸ ਵਿਚ ਸ਼ਾਮਿਲ ਹੈ। ਗੁਰੂ ਗੋਬਿੰਦ ਸਿੰਘ ਦੀ ਕੁਦਰਤ-ਸਿਰਜਣਾ ਏਕੰਕਾਰੀ ਨਾਮ ਅਤੇ ਦੈਵੀ ਹੁਕਮ ਦਾ ਇਕ ਨਜ਼ਾਰਾ ਹੀ ਪੇਸ਼ ਕਰਦੀ ਹੈ। ੧ਓ ਇਸ ਤੋਂ ਪਾਰ ਇਲਾਹੀ ਹਕ਼ੀਕ਼ਤ ਦੀ ਆਖ਼ਰੀ ਮੰਜ਼ਿਲ ਹੈ। ਕੁਦਰਤ ਰੂਪੀ ਇਸ ਅਨੰਦ ਸਿਰਜਣਾ ਦੀ ਬਣਤਰ ਇਸ ਪ੍ਰਕਾਰ ਹੈ :

1. ਗੁਰੂ ਜੀ ਦੀ ਮਹਾਂ ਸਿਰਜਣਾ ਦਾ ਵਜੂਦ ਸਰਬ-ਵਿਆਪਕ ਥਰਥਰਾਹਟ ਹੈ।
2. ਇਹ ਮੌਤ ਦੇ ਅਪਰ ਅਪਾਰ ਤਾਂਡਵ ਨਾਚ ਤੋਂ ਸ਼ੁਰੂ ਹੁੰਦੀ ਹੈ, ਜਿਸ ਵਿਚ ਬ੍ਰਾਹਮਣਵਾਦ ਵੱਲੋਂ ਅਮਰ ਸਮਝੇ ਜਾਂਦੇ ਅਵਤਾਰ ਵਿਸ਼ਣੂ, ਮਹੇਸ਼ (ਸ਼ਿਵ), ਬਰਮਾ, ਇੰਦਰ, ਬਹੁ ਰੂਪੀ ਦੁਰਗਾ/ਭਵਾਨੀ/ਪਾਰਬਤੀ ਵਰਗੀਆਂ ਦੇਵੀਆਂ, ਪ੍ਰਮੁੱਖ ਦਾਨਵ ਅਤੇ ਚਾਰ ਯੁੱਗਾਂ ਨੂੰ ਅੰਤਮ ਨਾਸ਼ਮਾਨਤਾ ਅਨੇਕ ਇਕਾਈਆਂ ਵਿਚ ਖਿੰਡਾ ਦਿੰਦੀ ਹੈ, ਯਾਅਨੀ ਕਿਸੇ ਵੀ ਪੌਰਾਣਿਕ ਨਾਇਕ ਨੂੰ ਅਮਰ ਨਹੀਂ ਰਹਿਣ ਦਿੰਦੀ। ਦਾਨਵ,

ਦੇਵ ਅਤੇ ਕਾਲ-ਰੂਪ ਕੇਵਲ ਕੁਝ ਗੁਣਾਂ-ਔਗੁਣਾਂ ਦੀਆਂ ਪ੍ਰਤਿਨਿਧ/ਪ੍ਰਤੀਕਮਈ ਇਕਾਈਆਂ ਵਿਚ ਬਦਲ ਜਾਂਦੇ ਹਨ ਅਤੇ ਇਹਨਾਂ ਦੀ ਮੂਲ ਹੋਂਦ ਅਮਰ ਨਾਂਹ ਰਹਿ ਕੇ ਅਰਥਹੀਣ ਹੋ ਜਾਂਦੀ ਹੈ।

3. ਮੌਤ ਦੇ ਤਾਂਡਵ ਨਾਚ ਪਿੱਛੋਂ ਖ਼ਾਲਿਸ ਪੁਨਰ ਸਿਰਜਣਾ ਸ਼ੁਰੂ ਹੁੰਦੀ ਹੈ, ਜਿਹੜੀ *ਤੇਤੀ ਸਵੱਈਏ* ਵਿਚ ਹਰ ਕਿਸਮ ਦੇ ਕਰਮ-ਕਾਂਡ ਨੂੰ ਮਾਂਜ ਕੇ ਪਰੇ ਸੁੱਟ ਦਿੰਦੀ ਹੈ ਅਤੇ *ਅਕਾਲ ਉਸਤਤਿ* ਵਿਚ ਸਭ ਪੌਰਾਣਿਕ ਨਾਇਕਾਂ ਦੀ ਅਮਰਤਾ (immortality) ਦੀ ਹਉਮੈ ਨੂੰ ਮੌਤ ਦੀ ਬੁਰਕੀ ਬਣਾ ਦਿੰਦੀ ਹੈ।

4. ਇਹ ਪੁਨਰ ਸਿਰਜਣਾ ਆਪਣੇ ਅੰਤਮ ਪੜਾਅ ਉੱਤੇ ਕ੍ਰਮਵਾਰ ਸੁਤੰਤਰ ਨਿਰਲੇਪ ਪਾਰਸਾਈ *(ਤੇਤੀ ਸਵੱਈਏ)* ਅਤੇ ਸੰਗੀਤਮਈ ਸੁਹਜ (*ਅਕਾਲ ਉਸਤਤਿ* 250 ਤੋਂ 262 ਅਤੇ ਜਾਪੁ ਦੇ ਕੁਝ ਅੰਸ਼) ਦਾ ਰੂਪ ਧਾਰਨ ਕਰ ਲੈਂਦੀ ਹੈ। ਅਗੰਮਤਾ ਦੀ ਅਸੀਮ ਰੌਸ਼ਨੀ ਦਾ ਸੁਹਜ ਸਾਰੀ ਕੁਦਰਤ ਨੂੰ ਪਿੰਡਾਂ, ਸ਼ਹਿਰਾਂ, ਮੈਦਾਨਾਂ, ਪਹਾੜਾਂ, ਦੇਸ਼ਾਂ ਅਤੇ ਦਰਿਆਵਾਂ ਉੱਤੇ ਵਿਛਾ ਦਿੰਦਾ ਹੈ (ਵੇਖੋ, *ਅਕਾਲ ਉਸਤਤਿ* 264 ਤੋਂ 266)। (ਗੁਰੂ ਕਵੀ ਨੇ ਨਾਵਾਂ ਥਾਵਾਂ ਦੀ ਸਿਰਫ਼ ਸੀਮਤ ਚੋਣ ਕੀਤੀ ਹੈ, ਕਿਉਂਕਿ ਅਨੰਤ ਹਕ਼ੀਕ਼ਤ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ)। ਸੋ ਕਲਗ਼ੀਧਰ ਕੁਦਰਤ ਤੋਂ ਪਾਰ ਤਕ ਦੇ ਇਤਿਹਾਸ ਵੱਲ ਇਸ਼ਾਰਾ ਕਰਦੇ ਹਨ, ਜਿਸਦੀ ਪੁਸ਼ਟੀ ਕਰਨ ਵਰਗੀ ਸੁਰ ਨੂੰ ਹੈਮਲਿਟ ਵੱਲੋਂ ਆਪਣੇ ਫ਼ਿਲਾਸਫ਼ਰ ਅਤੇ ਵਿਗਿਆਨੀ ਦੋਸਤ ਹੋਰੇਸ਼ੀਉ ਨੂੰ ਕਹੀਆਂ ਇਹਨਾਂ ਸਤਰਾਂ ਵਿਚ ਕਲਗ਼ੀਧਰ ਤੋਂ ਬਹੁਤ ਚਿਰ ਪਹਿਲਾਂ ਸਾਦਗੀ ਸਹਿਤ ਇੰਜ ਪ੍ਰਗਟਾਇਆ ਗਿਆ ਸੀ :

> There are more things in heaven and earth, Horatio,
> Than are dreamt of in your philosophy.
>
> (*Hamlet :* Act I—Scene V)

- 5 -

## ਅੰਤਿਕਾ

### *'ਸਹਿਜੇ ਰਚਿਉ ਖ਼ਾਲਸਾ' ਦੇ ਸੰਦਰਭ ਵਿਚ ਇਸ ਮੁਖਬੰਧ ਦਾ ਰਹੱਸ*

(ੳ) ਗੁਰੂ ਗੋਬਿੰਦ ਸਿੰਘ ਦੇ ਸੰਬੰਧ ਵਿਚ ਅਸੀਂ ਕੇਵਲ ਉਹਨਾਂ ਇਤਿਹਾਸਕ ਤੱਥਾਂ ਨੂੰ ਹੀ ਇਤਿਹਾਸ ਬਣਨ ਦੇ ਯੋਗ ਮੰਨਦੇ ਹਾਂ, ਜਿਹੜੇ ਕਾਲ ਦੇ ਸਰੀਰ ਵਿਚ ਆਪਣਾ ਸਹੀ ਅਨੁਪਾਤ ਸਾਬਤ ਕਰ ਸਕਣ ਅਰਥਾਤ ਆਪਣੀ ਉਤਪਤੀ ਦੇ ਨੇੜ ਸੋਮਿਆਂ ਤੋਂ ਬਿਨਾਂ ਦੂਰ ਸੋਮੇ ਦਰਸਾਉਣ ਦਾ ਬਲ ਵੀ ਰੱਖਦੇ ਹੋਣ। ਆਪਣੀ ਅਲਹਿਦਗੀ ਵਿਚ ਮਿਤੀ, ਘਟਨਾ ਅਤੇ ਵਿਸ਼ੇਸ਼ ਮਨੁੱਖੀ ਵਤੀਰੇ ਦੀ ਤਰਤੀਬ ਅਤੇ ਵਿਸ਼ਲੇਸ਼ਣ ਆਪਣੀ ਤੱਥ-ਵਿਸ਼ਾਲਤਾ ਦਾ ਨਿਗੂਣਾ ਦ੍ਰਿਸ਼ ਹੀ ਪੇਸ਼ ਕਰਦੇ ਹਨ, ਕਿਉਂਕਿ ਸੂਖਮ ਸੰਦਰਭ ਅਤੇ ਦੂਰ ਰਸ ਰਿਸ਼ਤਿਆਂ ਦੀ ਗ਼ੈਰ ਹਾਜ਼ਰੀ ਵਿਚ ਇਤਿਹਾਸਕ ਤੱਥਾਂ ਦੀ ਪੇਸ਼ਕਾਰੀ ਅਤੇ ਚੋਣ ਵਿਚ ਝੂਠ, ਭਰਮ ਅਤੇ ਅਗਿਆਨ ਦੀ ਕਾਫ਼ੀ ਮਿਲਾਵਟ ਹੋ ਜਾਂਦੀ ਹੈ। ਖ਼ੁਸ਼ਕ ਇਕੱਲਤਾ ਵਿਚ ਖੜੀਆਂ ਤਿੱਥਾਂ ਮਿਤੀਆਂ ਵਿਚ ਬੱਝਿਆ

ਇਤਿਹਾਸ ਮਹਾਨ ਹਕ਼ੀਕ਼ਤ ਤਕ ਨਹੀਂ ਪਹੁੰਚ ਸਕਦਾ, ਜਿਸਦਾ ਇੱਕੋ ਇਤਿਹਾਸਕ ਤੱਥ ਹੀ ਸਮੂਹਿਕ ਇਤਿਹਾਸ ਦੇ ਵੱਖ-ਵੱਖ ਧਰਾਤਲਾਂ ਉੱਤੇ ਵਿਲੱਖਣ ਨਤੀਜਿਆਂ ਨੂੰ ਪੈਦਾ ਕਰ ਸਕਦਾ ਹੈ।

(ਅ) ਜਿਹੜਾ ਇਤਿਹਾਸ ਗੁਰੂ ਗੋਬਿੰਦ ਸਿੰਘ ਦੀ ਸੁਰਤਿ, ਦੈਵੀ ਪਰਵਾਜ਼ ਅਤੇ ਅਮਲ ਨੂੰ ਵਸਤੂ-ਕਾਲ ਦੀ ਔਸਤਨ ਸੋਚਣੀ, ਵਿਵਹਾਰਕ ਮਨੋਵਿਗਿਆਨ ਅਤੇ ਗਣਿਤ ਦੀਆਂ ਬਾਹਰਮੁਖੀ ਗਿਣਤੀਆਂ ਮਿਣਤੀਆਂ ਅਨੁਸਾਰ ਘਟਨਾ-ਬੱਧ ਕਰੇਗਾ, ਉਹ ਕਰੂਪ ਅਣਇਤਿਹਾਸਕਤਾ ਦਾ ਸ਼ਿਕਾਰ ਹੋ ਜਾਵੇਗਾ, ਕਿਉਂਕਿ ਗੁਰੂ ਜੀ ਦੇ ਜੀਵਨ-ਇਤਿਹਾਸ ਦੀ ਪਿੱਠ ਉੱਤੇ ਕੋਈ ਬਲੀ ਅਸੂਲ ਪਹਿਰਾ ਦੇ ਰਿਹਾ ਹੈ, ਜਿਸਨੂੰ ਰਸਮੀ ਤਰਕ ਨਾਲ ਨਹੀਂ ਪੇਸ਼ ਕੀਤਾ ਜਾ ਸਕਦਾ। ਜਿਹੜਾ ਇਤਿਹਾਸ ਸੂਖਮ ਤਰਕ ਨਾਲ ਹੀ ਬਿਆਨ ਹੋਣਾ ਹੈ, ਉਸਨੂੰ ਵਿਵਹਾਰਕ ਸੋਚਣੀ ਅਨੁਸਾਰ ਕਿਵੇਂ ਮਾਪਿਆ ਜਾ ਸਕਦਾ ਹੈ ? ਜਿਹੜਾ ਇਤਿਹਾਸ ਕਲਗ਼ੀਧਰ ਨੂੰ ਜੀਵਨ ਦੇ ਤੀਬਰ ਵੇਗ ਅਨੁਸਾਰ ਪੇਸ਼ ਕਰਨ ਦਾ ਚਾਹਵਾਨ ਹੈ, ਉਸਦੇ ਬਿੰਬ ਨੂੰ ਵੀ ਉਸਦੇ ਹਾਣ ਦਾ ਹੀ ਹੋਣਾ ਪਵੇਗਾ। ਸਮਕਾਲੀ ਅਖ਼ਬਾਰ ਨਵੀਸੀ ਅਤੇ ਨਿਕੰਮੀ ਨਜ਼ਮ ਗੁਰੂ ਗੋਬਿੰਦ ਸਿੰਘ ਦੇ ਜੀਵਨ ਇਤਿਹਾਸ ਦੀ ਉੱਚੀ ਉਡਾਰੀ ਵਿਚ ਨਹੀਂ ਸਮਾ ਸਕਦੇ।

(ੲ) ਜਿਹੜਾ ਇਤਿਹਾਸ ਅੱਜ ਅਵਿਗਿਆਨਕ ਨਜ਼ਰ ਆਉਂਦਾ ਹੈ, ਕੱਲ੍ਹ ਨੂੰ ਉਹ ਇਤਿਹਾਸ ਦੇ ਨਵੇਂ ਪ੍ਰਾਪਤ ਨੁਕਤਿਆਂ ਨੂੰ ਵਿਗਿਆਨਕ ਵੀ ਨਜ਼ਰ ਆ ਸਕਦਾ ਹੈ। ਬੁੱਧੀ ਦੇ ਮੰਡਲ ਵਿਚ ਨਿਸਚਿਤ ਵਿਧੀ ਅਤੇ ਨਿਸਚਿਤ ਨਤੀਜੇ ਅਨੇਕ ਵਾਰ ਇਸ ਕਾਰਨ ਵੀ ਪੈਦਾ ਹੋ ਜਾਂਦੇ ਹਨ, ਕਿ ਮਨੁੱਖ ਦੀ ਦ੍ਰਿਸ਼ਟੀ ਇਕ ਸੀਮਤ ਦਿਸ਼ਾ ਤੋਂ ਅੱਗੇ ਮਾਰ ਨਹੀਂ ਕਰ ਸਕਦੀ ਅਰਥਾਤ ਉਹ ਹੋਂਦ ਦੇ ਪ੍ਰਵਾਨਿਤ ਰਸਮੀ ਘੇਰਿਆਂ ਅੰਦਰ ਹੀ ਅਨੇਕ ਦ੍ਰਿਸ਼ਾਂ ਨੂੰ ਵੇਖਦੀ ਹੈ। ਅਸਲ ਵਿਚ ਕਲਪੇ ਜਾਂਦੇ ਵਿਗਿਆਨ ਅਤੇ ਅਵਿਗਿਆਨ ਦੋਵੇਂ ਹੀ ਸਹੀ ਨੁਕਤੇ ਦੀ ਤਲਾਸ਼ ਵਿਚ ਹਨ। ਸੱਚਾ ਪੱਖ ਉਸਦਾ ਹੈ ਜਿਸਦੀ ਤਲਾਸ਼ ਅੰਤਮ ਸੁਹਜ ਦੀ ਦ੍ਰਿਸ਼ਟੀ ਤੋਂ ਜ਼ਿਆਦਾ ਸਾਰਥਕ ਹੈ। ਸੱਚਾ ਉਹ ਨਹੀਂ ਜਿਸ ਕੋਲ ਪ੍ਰਤੱਖ ਪ੍ਰਮਾਣ ਜ਼ਿਆਦਾ ਹਨ।

(ਸ) ਸੈਨਾਪਤਿ, ਕੋਇਰ ਸਿੰਘ ਅਤੇ ਸੁੱਖਾ ਸਿੰਘ ਗੁਰੂ ਜੀ ਦੀਆਂ ਜੰਗੀ ਘਟਨਾਵਾਂ ਦੇ ਸਹੀ ਜਾਂ ਗ਼ਲਤ ਹੋਣ ਸੰਬੰਧੀ ਕਾਫ਼ੀ ਮਦਦ ਕਰਦੇ ਹਨ ਅਤੇ ਉਹਨਾਂ ਦੇ ਟਿਕਾਣਿਆਂ ਦੀ ਕਾਲ-ਤਰਤੀਬ ਬਣਾਉਣ ਵਿਚ ਖ਼ਾਸੀ ਸੁਘੜਤਾ ਦਾ ਪ੍ਰਮਾਣ ਦਿੰਦੇ ਹਨ, ਪਰ ਉਹ ਕਲਗ਼ੀਧਰ ਦੇ ਜੀਵਨ-ਇਤਿਹਾਸ ਦੇ ਪ੍ਰਤੱਖ ਧਰਾਤਲ ਤੋਂ ਡੂੰਘੇ ਸੋਮੇ ਅਤੇ ਕਾਲ ਦੇ ਉਹਲੇ ਵਿਚ ਅਛੂਹ ਇਤਿਹਾਸ ਸਿਰਜਣ ਵਾਲੀਆਂ ਸ਼ਕਤੀਆਂ ਨੂੰ ਪ੍ਰਕਾਸ਼ਮਾਨ ਕਰਨ ਦੀ ਪ੍ਰਤਿਭਾ ਨਹੀਂ ਰੱਖਦੇ।

(ਹ) ਗੁਰੂ ਗੋਬਿੰਦ ਸਿੰਘ ਦੀ ਜੀਵਨ-ਚਾਲ ਦੀ ਤਰਤੀਬ ਵਿਚ ਅਨੇਕ ਔਸਤਨ ਕੁਦਰਤ-ਦ੍ਰਿਸ਼ਾਂ ਦੇ ਪਿਛੋਕੜ ਵਿਚ ਅਗੰਮ ਦਾ ਕੋਈ ਅਲੌਕਿਕ ਸਰੂਪ, ਸਮੇਂ ਸਮੇਂ ਸਿਰ ਆਪਣਾ ਝਲਕਾਰਾ ਦਿੰਦਾ ਰਹੇਗਾ। ਉਂਜ ਉਹਨਾਂ ਦੇ ਅਲੌਕਿਕ ਜੀਵਨ ਨਾਲ ਸੰਬੰਧਿਤ ਕੁਦਰਤ ਦੇ ਔਸਤਨ ਅਸੂਲ ਓਨਾ ਚਿਰ ਹੀ ਔਸਤਨ ਰਹਿਣਗੇ, ਜਿੰਨਾ ਚਿਰ ਦਾਨਿਸ਼ਵਰ ਉਹਨਾਂ ਨੂੰ ਸਮੁੱਚੇ ਪ੍ਰਸੰਗ ਨਾਲੋਂ ਨਿਖੇੜ ਕੇ ਬੇਰੰਗ ਇਕੱਲਤਾ ਵਿਚ ਵੇਖਣਾ ਜਾਰੀ ਰੱਖਣਗੇ। ਅਸਲ ਵਿਚ ਸਾਧਾਰਣਤਾ ਅਤੇ ਅਲੌਕਿਕਤਾ ਆਪਣੇ ਅੰਤਮ ਰੂਪ ਵਿਚ ਇੱਕੋ ਚੀਜ਼ ਹਨ। ਗੱਲ ਸਿਰਫ਼ ਐਨੀ

ਹੈ ਕਿ ਜਦ ਕਦੇ ਨਿਰੇ ਤੱਥ-ਪੂਜ ਇਤਿਹਾਸਕਾਰਾਂ ਦੀ ਅ-ਮੌਲਿਕ ਸੋਚ ਔਸਤਨ ਦਿਸ਼ਾ-ਚਾਲ ਨਾਲੋਂ ਕਿਸੇ ਵੱਖਰੀ ਤਰਜ਼ ਬਾਰੇ ਸੁਣਦੀ ਹੈ, ਤਾਂ ਉਹ ਉਸਨੂੰ ਉਸੇ ਵੇਲੇ ਕਿਸੇ ਤਰਕਹੀਣ ਜਾਂ ਉੱਪਰ-ਪ੍ਰਕ੍ਰਿਤਕ ਮੰਡਲ ਨਾਲ ਜੋੜ ਦਿੰਦੀ ਹੈ। ਸੱਚ ਅੱਗੇ ਤੋਂ ਅੱਗੇ ਹੈ, ਪਰ ਅਗਿਆਨ ਦੀ ਸੀਮਾ ਦੇ ਘੇਰੇ ਹੋਏ ਸੱਚ ਦੇ ਅਨੇਕ ਸਾਂਚਿਆਂ ਨੂੰ ਵਿਵਹਾਰਕ ਮਨੋਵਿਗਿਆਨ ਉੱਤੇ ਉਸਰਿਆ ਇਤਿਹਾਸ ਉੱਪਰ-ਪ੍ਰਕ੍ਰਿਤਕ ਮੰਡਲ ਫ਼ਰਜ਼ ਕਰ ਲੈਂਦਾ ਹੈ।

## - 6 -

## ਅੰਤਮ ਬੇਨਤੀ

(ਮਹਾਂ ਕਾਵਿ ਦੀ ਚੌਥੀ ਜਿਲਦ ਨੂੰ ਪਹਿਲਾਂ ਲਿਖਣ ਦਾ ਤਰਕ)

ਗੁਰੂ ਅੰਗਦ ਸਾਹਿਬ ਤੋਂ ਗੁਰੂ ਤੇਗ਼ ਬਹਾਦਰ ਸਾਹਿਬ ਤਕ ਦੇ ਰੂਹਾਨੀ ਸਫ਼ਰ ਨੂੰ ਅੱਧ ਵਿਚਕਾਰ ਹੀ ਛੱਡ ਕੇ ਮੈਂ ਆਪਣੇ ਮਹਾਂ ਕਾਵਿ *ਇਲਾਹੀ ਨਦਰ ਦੇ ਪੈਂਡੇ* ਦੀ ਚੌਥੀ ਜਿਲਦ (ਗੁਰੂ ਗੋਬਿੰਦ ਸਿੰਘ) ਪਹਿਲਾਂ ਲਿੱਖ ਦਿੱਤੀ ਹੈ। ਇਸ ਜਿਲਦ ਦੀ ਸੰਪੂਰਣਤਾ ਵਿਚ ਕੁਲ ਛੇ ਸਾਲ ਦਾ ਸਮਾਂ ਲੱਗਿਆ ਹੈ। ਮਹਾਂ ਕਾਵਿ ਦਾ ਇਹ ਹਿੱਸਾ ਪਹਿਲਾਂ ਲਿਖਣ ਦਾ ਕਾਰਨ ਇਹ ਹੈ ਕਿ ਸਾਡੇ ਦੇਸ਼ ਅੰਦਰ ਕਈ ਕਰੂਰ ਰਾਜਸੀ ਸ਼ਕਤੀਆਂ ਦਸਮ ਪਾਤਸ਼ਾਹ ਦੀ ਮੌਲਿਕ ਹਸਤੀ ਨੂੰ ਆਪਣੇ ਸੁਆਰਥ ਅਨੁਸਾਰ ਢਾਲਣਾ ਚਾਹੁੰਦੀਆਂ ਹਨ ਜਿਵੇਂ ਕਿ ਭਾਜਪਾ ਮੰਤਰੀ ਪ੍ਰੋ. ਮੁਰਲੀ ਮਨੋਹਰ ਜੋਸ਼ੀ ਭਾਰਤੀ ਇਤਿਹਾਸ ਨੂੰ ਹਿੰਦੂਤਵ ਦੇ ਰੰਗ ਵਿਚ ਰੰਗੇ ਭਾਰਤੀਕਰਨ ਦਾ ਰੂਪ ਦੇਣ ਦਾ ਚਾਹਵਾਨ ਸੀ। ਸੋ ਇਸ ਲਹਿਰ ਵਿਚ ਕਲਯੁਗੀ ਸਾਜ਼ਿਸ਼ ਰਾਹੀਂ ਗੁਰੂ ਗੋਬਿੰਦ ਸਿੰਘ ਦੇ ਵਿਗਾੜੇ ਜਾ ਰਹੇ ਰੂਪ ਉਸਦੇ ਮੁਰੀਦਾਂ ਦੇ ਦਿਲਾਂ ਉੱਤੇ ਗ਼ਲਤ ਅਸਰ ਪਾ ਰਹੇ ਸਨ। ਕੌਮਾਂਤਰੀ ਏਜੰਸੀਆਂ, ਜਿਵੇਂ ਮੈਕਲਿਉਡ ਦੀ ਟੀਮ ਅਤੇ ਉਸਦੀ ਜ਼ਿਹਨੀ ਗ਼ੁਲਾਮੀ ਕਰ ਰਹੇ ਸਿੱਖਾਂ ਦੇ ਬੇਟੇ ਅਤੇ ਨੋਬਲ ਵਿਜੈਤਾ ਨਾਇਪਾਲ ਸਿੱਖ ਇਤਿਹਾਸ ਨੂੰ ਕਰੂਪ ਕਰਨ ਦੇ ਸ਼ੈਤਾਨੀ ਰਾਹ ਉੱਤੇ ਤੁਰ ਰਹੇ ਸਨ। ਮੇਰੇ ਖ਼ਿਆਲ ਅਨੁਸਾਰ ਜੇ ਦਾਨਿਸ਼ਵਰ ਅਤੇ ਲੇਖਕ ਸਾਜ਼ਿਸ਼ੀ ਰੂਪ ਧਾਰਨ ਕਰ ਲੈਣ, ਤਾਂ ਉਹ ਆਮ ਆਦਮੀ ਨਾਲੋਂ ਮਾਨਵਵਾਦੀ ਕੀਮਤਾਂ ਦਾ ਨੁਕਸਾਨ ਕਿਤੇ ਜ਼ਿਆਦਾ ਕਰਦੇ ਹਨ ਕਿਉਂਕਿ ਉਹਨਾਂ ਕੋਲ ਸ਼ਿੱਦਤ ਅਤੇ ਬਾਰੀਕੀ ਦੇ ਤੀਖਣ ਧਾਰ ਬੌਧਿਕ ਹਥਿਆਰ ਵੀ ਤਾਂ ਹੁੰਦੇ ਹਨ।

ਸੋ ਮੈਂ ਕੌਮਾਂਤਰੀ ਪੱਧਰ ਦੀ ਦਾਰਸ਼ਨਿਕ, ਸਾਹਿਤਕ ਅਤੇ ਇਤਿਹਾਸਕ ਦਲੀਲ ਦੇਣ ਲਈ ਇਹ ਮਹਾਂ ਕਾਵਿ ਪਹਿਲਾਂ ਰਚਿਆ। ਇਹ ਬੌਧਿਕ ਕਾਵਿਮਈ ਦਲੀਲ ਮੁਸ਼ਕਿਲ ਤਾਂ ਹੈ, ਪਰ ਸਾਦਾ-ਦਿਲ ਪਾਠਕਾਂ ਦੀ ਉਡੀਕ ਅਤੇ ਪੰਥਕ ਸਬਰ ਯਕੀਨਨ ਰੰਗ ਲਿਆਉਣਗੇ ਅਤੇ ਰੂਹਾਨੀ ਹਕੀਕਤ ਦੀ ਲੰਮੀ ਦੂਰ-ਦ੍ਰਿਸ਼ਟੀ ਆਖ਼ੀਰ ਜੇਤੂ ਹੋ ਨਿਬੜੇਗੀ। ਇਹ ਮਹਾਂ ਕਾਵਿ ਰਚਣ ਸਮੇਂ ਮੈਂ ਕਈ ਗੰਭੀਰ ਰੋਗਾਂ ਦਾ ਸ਼ਿਕਾਰ ਹੋ ਗਿਆ, ਮੇਰੇ ਘਰੇਲੂ ਹਾਲਾਤ ਬਰਦਾਸ਼ਤ ਦੀ ਹੱਦ ਤੋਂ ਅੱਗੇ ਵਿਗੜ ਗਏ ਅਤੇ ਕਈ ਵੱਡੇ ਲੇਖਕ ਮੇਰੇ ਸਖ਼ਤ ਵਿਰੋਧੀ ਹੋ ਗਏ। ਸੱਚੇ ਰੱਬ ਦਾ ਸ਼ੁਕਰ ਹੈ ਜਦ ਮੈਂ ਵਗਦੇ ਪਾਣੀ ਦੇ ਉਲਟ ਤਰ ਰਿਹਾ ਸਾਂ, ਤਾਂ ਮੇਰੇ ਕਈ ਪੁਰਾਣੇ ਸ਼ਾਗਿਰਦ ਅਤੇ ਨਵੇਂ ਦੋਸਤ ਮੇਰੇ ਨਾਲ ਆਖ਼ੀਰ ਤਕ ਨਿਭੇ। ਹੁਣ ਕੁਝ ਕੁ ਤੰਦਰੁਸਤੀ ਪਰਤੀ ਹੈ। ਸੋ ਮੈਂ ਵਿਚਕਾਰਲੇ ਮਹਾਂ ਕਾਵਿ ਅਗਾਧ ਸਾਹਿਤਿਕ ਅਤੇ ਦਾਰਸ਼ਨਿਕ ਤੀਬਰਤਾ ਨਾਲ ਪੇਸ਼ ਕਰਨ ਦਾ ਇਕਰਾਰ ਕਰਦਾ ਹਾਂ।

(22-10-2006)

# ਗੁਰੂ-ਕਾਲ ਦੇ ਵਿਸ਼ਾਲ ਇਤਿਹਾਸਕ ਦ੍ਰਿਸ਼ ਦੀ ਹਕ਼ੀਕ਼ੀ ਮੰਜ਼ਿਲ ਕਿਹੜੀ ?

ਮੁਗ਼ਲ-ਕਾਲ ਅਤੇ ਗੁਰੂ-ਕਾਲ ਦੇ ਬਹੁ-ਧਰਾਤਲਾਂ ਉੱਤੇ ਚੱਲ ਰਹੇ ਰਿਸ਼ਤਿਆਂ ਦਾ ਤਣਾਓ (tension) ਕਈ ਵਾਰ ਰੂਹ ਨੂੰ ਤਪਦੀ ਤਵੀ ਵਰਗੇ ਥਲਾਂ ਦਾ ਸਫ਼ਰ ਬਖ਼ਸ਼ਦਾ ਹੈ, ਭਾਵ ਦੋਜ਼ਖ਼ੀ ਅਕਲ ਦੇ ਰੌਂਆਂ (moods) ਦੀ ਅਨੇਕਤਾ ਪੈਦਾ ਹੁੰਦੀ ਹੈ। ਫਿਰ ਕਿਸੇ ਮਿਹਰ ਸਦਕਾ ਮੁਗ਼ਲ-ਕੁੰਟਾਂ ਦੇ ਤਪਦੇ ਭੱਠਾਂ ਵਿੱਚੋਂ ਵੀ ਫ਼ਰਿਆਦੀ ਇਸ਼ਾਰੇ ਉਭਰਦੇ ਹਨ, ਜਿਸਦੇ ਉੱਤਰ ਵਿਚ ਗੁਰੂ-ਰੂਹ ਵਿੱਚੋਂ ਖਿਮਾ, ਪਿਆਰ, ਰਹਿਮ ਅਤੇ ਬਖ਼ਸ਼ਿਸ਼ ਦੀ ਇਕ ਨਾਜ਼ਕ, ਨਿਰਮਲ ਅਤੇ ਨੂਰੀ ਤਰੰਗ ਜ਼ੋਰਾਵਰ ਚੜ੍ਹਤਲ ਵਿਚ ਵਿਗਸਦੀ ਹੈ ਭਾਵ ਇਨਸਾਨੀ ਫ਼ਿਤਰਤ ਦਾ ਨਵਾਂ ਇਲਾਹੀ ਤਰਕ ਉਗਮਦਾ ਹੈ, ਜਿਹੜਾ ਨਿਰੋਲ ਮਨੁੱਖੀ ਚੇਤਨਾ ਵਿਚ ਆਪਣਾ ਸਵੈ-ਨਿਰਭਰ ਨਿਜ਼ਾਮ ਸਥਾਪਤ ਕਰਦਾ ਹੈ ਅਤੇ ਜਿਸਦੀਆਂ ਅਸੰਖ ਸ਼ਾਖਾਂ ਸਿਆਸੀ ਅਤੇ ਸਮਾਜਿਕ ਅਦਾਰਿਆਂ ਵਿਚ ਆਪਣੀਆਂ ਜੜ੍ਹਾਂ ਲਾਉਂਦੀਆਂ ਹਨ। ਇੰਞ ਜਦੋਂ ਰਿਸ਼ਤਿਆਂ ਦੇ ਤਣਾਓ ਨੂੰ ਪਾਰ ਕਰਦਾ ਹੋਇਆ ਵਿਸ਼ਾਲ ਵਸਲ ਦਾ ਰੂਹਾਨੀ ਜਲਵਾ ਵਿਗਸਦਾ ਹੈ, ਤਾਂ ਦੋਜ਼ਖ਼ੀ ਅਕਲ ਹਕੂਮਤੀ ਸਿਲਸਿਲਿਆਂ ਓਹਲੇ ਜਾ ਛੁਪਦੀ ਹੈ, ਪਰ ਉਸਦੇ ਕੁਝ ਅਰੋਗ ਕੁਦਰਤ ਵਰਗੇ ਇਸ਼ਾਰੇ ਥੋੜੀ ਦੇਰ ਜ਼ਿੰਦਾ ਰਹਿੰਦੇ ਹਨ, ਭਾਵੇਂ ਇਨ੍ਹਾਂ ਦੇ ਮਰਦੇ ਜੀਂਦੇ ਕੌਲ ਨਿਰੰਤਰ ਨਹੀਂ ਨਿਭਦੇ।

ਸੋ ਉਪਰੋਕਤ ਰੂਹਾਨੀ (ਗੁਰੂ-ਕਿਰਦਾਰ) ਅਤੇ ਦੁਨਿਆਵੀ (ਮੁਗ਼ਲ ਬਾਦਸ਼ਾਹਾਂ ਦੇ ਤਿਲ੍ਹਕਦੇ ਰੋਲ) ਖੇਡ ਵਿਚ ਸੂਖਮ ਪ੍ਰਤੀਕਮਈ ਰੂਪਾਂਤਰ ਧਾਰਨ ਕਰਦੇ ਹੋਏ ਬਹੁ-ਪਤਾਲ, ਆਕਾਸ਼ ਅਤੇ ਬ੍ਰਹਿਮੰਡ ਦ੍ਰਿਸ਼ਟੀਗੋਚਰ ਹੁੰਦੇ ਰਹਿਣਗੇ, ਪਰ ਜਿਹੜੇ ਇਨਸਾਨੀ ਫ਼ਿਤਰਤ ਦੇ ਭੱਠ ਅਤੇ ਉਸ ਦੇ ਖਿਮਾ-ਰੰਗਾਂ ਦੀ ਛੋਹ ਨੂੰ ਮਨੁੱਖੀ ਰੂਹ ਤੋਂ ਦੂਰ ਵੀ ਨਹੀਂ ਜਾਣ ਦੇਣਗੇ। ਦੂਸਰੀ ਤੋਂ ਨੌਵੀਂ ਪਾਤਿਸ਼ਾਹੀ ਤਕ ਰੂਹ ਅਤੇ ਨਫ਼ਸ ਦੀ ਇਹ ਖੇਡ ਵਧੇਰੇ ਵਿਸਮਾਦਜਨਕ, ਬਹੁ-ਰੰਗੀ ਅਤੇ ਗਹਿਰੀ ਵਾਟ ਬਣਾਵੇਗੀ, ਕਿਉਂਕਿ ਕਾਲ ਅਤੇ ਧਰਤੀ ਦੇ ਪਸਾਰ ਆਪਣੇ ਰੌਂਆਂ, ਅਕ਼ੀਦਤਾਂ ਅਤੇ ਪਰਖ ਦੀ ਬਹੁ-ਰੰਗਤਾ ਸਮੇਤ ਗੁਰੂ-ਰੂਪਾਂ ਦੇ ਰੂਹਾਨੀ ਵਸਲ ਦੇ ਦੀਦਾਰ ਵਡੇਰੀ ਭਰਪੂਰਤਾ ਵਿਚ ਕਰਦੇ ਹੋਏ ਧਰਤੀ ਦੇ ਇਤਿਹਾਸ ਦੀ ਹਕ਼ੀਕ਼ੀ ਮੰਜ਼ਿਲ ਤਕ ਜਾਣਗੇ।

7-5-2007

# ਸਰਗ ਪਹਿਲਾ

## ਕਾਲ - ਫਾਸ ਤੋਂ ਨਿਰਲੇਪ ਸੱਦ

### 1

### ਪੀਰ ਭੀਖਣ ਸ਼ਾਹ ਦੀ ਨੂਰੀ ਜਾਗ

ਰਾਤ ਦੀ ਚੁੱਪ ਮਹਾਨ, ਨਗਰ ਘੜਾਮ 'ਤੇ
ਲਿਖੇ ਜਿਦ੍ਹੇ ਬਹੁ ਨਾਮ, ਦਿਨ ਤੇ ਸ਼ਾਮ ਨੇ।

ਕਿਤੇ ਅਕਹਿ ਇਕ ਹੇਕ, ਕਾਲ 'ਚ ਘੁੰਮਦੀ
ਮਧੁਰ ਨੀਂਦ ਦੇ ਮੇਘ, ਰਾਤ ਸੀ ਚੁੰਮ੍ਹਦੀ।

ਮੱਧਮ ਮਿੱਠੀ ਹੇਕ, ਸ਼ਬਦੋਂ ਪਾਰ ਜੋ
ਪੰਛੀ ਸੁਨਣ ਅਨੇਕ, ਨੀਂਦ ਦੁਆਰ ਹੋ!

ਮਾਰਕੰਡਾ ਦਰਿਆ, ਮਿੱਠੇ ਤਾਲ ਨੂੰ
ਛੇੜ ਵਣਾਂ ਦੇ ਰਾਹ, ਦਸਦਾ ਕਾਲ ਨੂੰ।

ਸੀਨੇ ਵਣਾਂ ਦੇ ਰਾਹ, ਲਿਖਿਆ ਕਾਲ ਕੀ?
ਜਿਉਂ ਨੈਆਂ ਅਸਗਾਹ, ਲੁਕ ਛਿਪ ਜਾਣ ਜੀ!

ਪੱਤ ਪੱਤ 'ਤੇ ਹੂਕ, ਅੰਬਰ ਰੱਖਦੇ
ਅੰਤਮ ਮੰਜ਼ਿਲ ਮੂਕ, ਧੁਖ ਧੁਖ ਦੱਸਦੇ।

ਬੀਜਣ ਧਰੁ ਵਿਚ ਆਪ, ਪਾਂਡਵ ਹੰਭਕੇ
ਮੁੜ ਗੀਤਾ ਦਾ ਜਾਪ, ਦਿਲ ਨ ਸੰਭਲੇ!

ਸਰਸਵਤੀ ਦੇ ਪਾਰ, ਸੁਣਦੀ ਚਾਪ ਕੋ
ਸੁਣੇ ਪਿਹੋਏ ਦੁਆਰ, ਪਸ਼ਚਾਤਾਪ ਕੋ।

ਪਰ ਇਹ ਰੁਦਨ ਅਸਹਿ, ਰਹੇ ਨ ਮਨਾਂ 'ਤੇ
ਰਿਮਝਿਮ ਦੀ ਕੋ ਲੈਅ, ਉਤਰੇ ਵਣਾਂ 'ਤੇ।

ਕਹਿਕਸ਼ਾਵਾਂ ਨਾਲ, ਅੰਬਰ ਕੂੰਦਦੇ
ਧਰੁ ਦਾ ਰਾਜ਼ ਕਮਾਲ, ਇਉਂਕਰ ਢੂੰਡਦੇ :
ਧ੍ਰਵ - ਬਰਫ਼ਾਂ ਤੇ ਪੰਖ, ਵਿਛੜੇ ਬੱਚੜੇ
ਚੀਰਕੇ ਮਿਲਦੇ ਅੰਤ, ਸਿੰਧ ਜਿਉਂ ਅੱਥਰੇ। -1-

ਹੁਜਰੇ ਦੇ ਵਿਚ ਭੀਖਣ, ਇਕ ਪਲ ਕੰਬਦਾ
ਸਭ ਨਭ - ਕੁੰਟਾਂ ਈਕਣ, ਦਿਲ ਫਿਰ ਰੰਗਦਾ
ਜਿਉਂਕਰ ਖਿੰਥਾ ਪਾੜ, ਕੁੱਲ ਮਨੂਰ ਦੀ
ਕਾਇਨਾਤਾਂ ਲਿਸ਼ਕਾਰ, ਮਾਰਨ ਤੂਰ ਦੀ।

ਗਰਜ ਅਸੰਖਾਂ ਵੇਗ, ਘੇਰਣ ਹਿੰਦ ਨੂੰ
ਨੂਰੀ ਹੜ੍ਹ ਦੀ ਤੇਗ਼, ਚੀਰੇ ਜਿੰਦ ਨੂੰ।

ਸੁਣੇ ਰਾਮ ਦੀ ਚਾਪ, ਭਾਰੀ ਵਣਾਂ ਨੂੰ
ਸੀਤਾ - ਹੁਸਨ ਦਾ ਜਾਪ, ਛੋਹੇ ਰਣਾਂ ਨੂੰ।

ਗੜ੍ਹ ਕੋਸ਼ਲਯਾ ਪਾਵਨ, ਹੁਜਰੇ ਕੋਲ ਰਹੇ
ਸਿੰਧ ਲੰਕ ਤੇ ਰਾਵਨ, ਜਿਸਨੂੰ ਟੋਲ ਰਹੇ।

ਅੰਧ ਘੋਰ ਦੇ ਥੰਮ੍ਹ, ਡਿੱਗਣ ਪਾਟਕੇ
ਪੋਹ ਸੁਦੀ ਸਤ ਚੰਨ, ਖੜਾ ਕਿਸ ਘਾਟ 'ਤੇ

ਕੁਰਖੇਤਰ ਦੇ ਵੈਣ, ਸੁਣਦੇ ਦੂਰ ਤੋਂ
ਕਵਨ ਬਾਲ ਦੇ ਨੈਣ, ਦਿਸਣ ਫ਼ਤੂਰ 'ਚੋਂ ?

ਕਿੱਥੇ ਦਰਦ ਮਹੀਨ, ਲੁਕ ਲੁਕ ਟੋਲਦਾ
ਧੁਰ ਦਾ ਸਗਲ ਯਕੀਨ, ਕਿੱਥੇ ਬੋਲਦਾ ?

ਰਹਿਮ ਅਚਿਹਨ ਅਗੰਮ, ਸਿਰਜੇ ਤੇਗ਼ ਨੂੰ
ਕਾਲ ਸਕੇ ਨਾ ਥੰਮ੍ਹ, ਜਿਸਦੀ ਹੇਕ ਨੂੰ।

ਦਿਸਦਾ ਚੰਨ ਪੁਨੀਤ, ਕਿਹੜੀ ਨਦੀ 'ਤੇ
ਲਵੇ ਜਾਗਕੇ ਭੀਖ, ਸੁਪਨੇ ਨਬੀ ਦੇ। -2-

ਮਾਰਕੰਡੇ ਦਾ ਨਾਦ, ਸੁਣਿਆਂ ਸੰਤ ਨੇ
ਸੁਰ ਛੇੜੇ ਦਿਲਸ਼ਾਦ, ਗ਼ੈਬੀ ਤੰਤ ਨੇ।

ਚੁੰਮੇਂ ਸੂਖਮ ਯਾਦ, ਚਿਸ਼ਤੀ ਸਿਲਸਿਲੇ
ਗੋਰੀ ਦੀ ਫ਼ਰਿਆਦ, ਕੱਪਰ ਨੂੰ ਮਿਲੇ।

ਛੈਲ - ਸਿਦਕ ਤਕ ਕੂੰਦਣ, ਧੀਰਜ ਰੂਪ ਦੇ
ਵਾਟ ਪੀਰ ਦੀ ਢੂੰਡਣ, ਕੂੰਜਾਂ ਕੂਕ ਕੇ।

ਲਿਖਣ ਫ਼ਰੀਦੀ ਲੇਖ, ਕਾਲ ਸਹੰਸ ਵੱ
ਛੱਡ ਕੋਧਰਾ ਖੇਤ, ਉਡਦੇ ਹੰਸ ਵੱ।

ਕੂੰਜ ਬਿਜਲੀਆਂ ਮੇਘ, ਰੀਣ ਨ ਅਟਕਦੇ
ਨਵੇਂ ਫ਼ਰੀਦੀ ਵੇਗ, ਕਾਲ 'ਚ ਕਟਕਦੇ।

ਝਲਕ ਸ਼ੇਖ਼ ਦੀ ਵੇਖ, ਆਯਾ ਚੈਨ ਜਾਂ
ਨਾਲ ਕਿਸੇ ਫ਼ਰਿਆਦ, ਕੂਕੀ ਰੈਣ ਤਾਂ।

ਭੀਖਣ ਕਿਹਾ: "ਬੇਨਾਮ, ਦਿਲ ਦਾ ਸਫ਼ਰ ਕਿਉਂ ?
ਤਕ ਹੂਰਾਂ ਦੇ ਧਾਮ, ਦਿਸਦਾ ਸਕ਼ਰ ਕਿਉਂ ?

ਇਕ ਪਲ ਮੁਰਸ਼ਦ ਮੁੱਖ, ਝਲਕਿ ਨ ਠਹਿਰਦਾ!
ਪੀ ਪੁਸ਼ਤਾਂ ਦੇ ਦੁੱਖ, ਬਣੇ ਦਿਲ ਗਹਿਰ ਦਾ।

ਮੇਰੇ ਸਾਹਵੇਂ ਪੂਰ, ਡੋਲਣ ਕਿਸ਼ਤੀਆਂ
ਨਾਲ ਜਾਣ ਦਸਤੂਰ, ਦੱਸੇ ਚਿਸ਼ਤੀਆਂ।

ਭਾਰੀ ਘੁੰਮਨਘੇਰ, ਰਹਿਣੀ ਅੰਤ ਨੂੰ
ਖ਼ਾਲੀ ਮਿਲੇ ਹਨੇਰ, ਭੇਟ ਅਨੰਤ ਨੂੰ।"...

"ਨਹੀਂ! ਨਹੀਂ! ਪਰਬਲ ਨੈਂ, ਮੈਨੂੰ ਦਿਸੀ ਇਉਂ
ਆਦਿ ਜੁਗਾਦਿ ਰਹੇ ਸੈਂ, ਜਿਸਤੇ ਕਮਲ ਜਿਉਂ
ਨਾ ਮਾਂਝੀ ਪਤਵਾਰ, ਸੁੰਵੇ ਤੀਰ ਨੇ
ਕੌਣ ਗਏ ਹੁਣ ਪਾਰ? ਛਲਕੇ ਨੀਰ ਨੇ।
ਤਦੋਂ ਰਸਾਤਲ - ਨ੍ਹੇਰ, ਕੁਝ ਕੁ ਨਿਖਰਿਆ
ਰਿਸ਼ਮ ਮਹੀਨ ਦਾ ਸਿਹਰ, ਕਿਧਰੋਂ ਉਤਰਿਆ।
ਸੁਣਾਂ ਸੁਣਾਂ ਮੈਂ ਆਨ੍ਹ, ਕੀ ਪ੍ਹਿਲਾਦ ਦੀ
ਸੁਣਾਂ ਜਾਂ ਰੋਂਦੀ ਵਾਟ, ਨਾਲ ਦਰੋਪਤੀ।
ਫੇਰ ਵਣਾਂ ਦੇ ਪਾਰ, ਕੰਨ ਮੈਂ ਲਾਂਵਦਾ
ਤਕ ਅਰਜਨ ਦਿਲਦਾਰ, ਜਲ ਭਰ ਆਂਵਦਾ।

ਵਿਚ ਕੁਰਖੇਤਰ - ਘੇਰ, ਹੁਣੇ ਜੋ ਊਂਘਦੀ
ਕਾਨ੍ਹ ਦੇ ਰਥ ਦੀ ਭਿਹਰ, ਪਲ ਵਿਚ ਗੂੰਜਦੀ।
ਦਯਾ - ਸੁਪਨ ਗਏ ਪਾਟ, ਨਬੀ ਦੇ ਚੰਦ ਜਿਉਂ
ਸੁਣਾਂ! ਸੁਣਾਂ! ਕੁਰਲਾਟ, ਜੁਗ ਜੁਗ ਬੰਦ ਇਉਂ
ਜਿਉਂ ਵਿਚ ਥੰਮ੍ਹ ਜਲਾਟ, ਨਰਸਿੰਘ - ਕਹਿਰ ਦੀ
ਨਿਕਲੇ ਵਾਂਗ ਤਰਾਟ, ਮੰਗੇ ਖ਼ੈਰ ਵੀ।" -3-

ਤੱਕੇ ਪੀਰ ਨੇ ਫੇਰ, ਧਰਮ ਅਨੀਂਦਰੇ
ਲਾ ਹਿੰਸਾ ਦੇ ਗੇੜ, ਰੱਤਾਂ ਪੀਂਵਦੇ।
ਧਰਮ ਦੇ ਕਈ ਹਜੂਮ, ਕਾਲ 'ਚ ਰੀਂਘਦੇ
ਰਹੇ ਨ ਅੰਤ ਮਾਸੂਮ, ਪਾਪੀ ਥੀਂਵਦੇ।

ਕਲ ਰਿਸ਼ੀ, ਅੱਜ ਚੋਰ, ਜੁਗਾਂ 'ਚ ਸ਼ੋਰ ਹੈ
ਵੰਨਸੁਵੰਨੀ ਤੋਰ, ਦੰਭੀ ਮੋੜ ਹੈ।

ਬੰਨ੍ਹੇ ਆਲਸ - ਫਾਸ, ਖੇੜੇ ਰੂਹ ਦੇ
ਸਭ ਯੂਸਫ਼ ਬੇਆਸ, ਕੈਦੀ ਖੂਹ ਦੇ!

ਭੁੱਲ ਗਈ ਸਭ ਜਾਪ, ਮਾਨਵ - ਜੂਹ ਸੀ
ਖੜੇ ਵਿਨਾਸ਼ ਦੇ ਪਾਪ, ਬੇਵਸ ਨੂਹ ਸੀ!

ਨਬੀ ਦੇ ਚਾਰੇ ਯਾਰ, ਆਖ਼ਰ ਹੰਭਦੇ
ਆ ਯਜ਼ੀਦ - ਦਰਬਾਰ, ਵਹੀ ਨੂੰ ਰੰਗਦੇ।

ਕੌਣ ਕਿਸੇ ਦੇ ਨਾਲ? ਵਫ਼ਾ ਨ ਜਾਣਦੀ!
ਕਰੇ ਆਇਤ ਬੇਤਾਲ, ਚਾਲ ਸ਼ੈਤਾਨ ਦੀ।

ਵਾਹ! ਮਨਸੂਰ ਦੀ ਦਾਰ, ਸ਼ਾਹ ਨੇ ਕੰਬਦੇ
ਇਕ ਤੌਬਾ ਦਾ ਭਾਰ, ਚਾ ਜੁਗ ਸੰਗਦੇ।

ਪਸ਼ਚਾਤਾਪ ਜ਼ਰੂਰ, ਦਿਲ ਨੇ ਲੱਦਿਆ
ਬਹੁ ਪੁਸ਼ਤਾਂ ਮਨਸੂਰ, ਮੁੜ ਮੁੜ ਸੱਦਿਆ।

ਦਿਲ ਨੇ ਪਾਈ ਬਾਤ, ਸੱਚ ਦੇ ਦਿਸੇ ਤੋਂ
ਪਰ ਵਲੀਆਂ ਦੇ ਘਾਤ, ਰੁਕੇ ਨ ਕਿਸੇ ਤੋਂ।

ਅਨਲਹੱਕ ਦੇ ਮੰਜ਼ਰ, ਰੂਹੀਂ ਥਰਕਦੇ
ਪਰ ਸ਼ਾਹਾਂ ਦੇ ਖੰਜਰ, ਰਤ 'ਚ ਰਕਦੇ।

ਧਾ ਕੇ ਮਿਲੀ ਮਿਅਰਾਜ, ਸਰਮਦ ਹੂਕ ਨੂੰ
ਅਰਸ਼ ਨਬੀ ਸੰਗ ਆਪ, ਸੁਣਦਾ ਕੂਕ ਨੂੰ।

ਆਲਮਗੀਰ ਦਾ ਤਾਜ, ਭਾਵੇਂ ਕੰਬਿਆ;
ਸਾਬਤ ਕਲਮਾ - ਰਾਜ਼, ਤੇਗ਼ ਜਾਂ ਰੰਗਿਆ
ਪਰ ਸ਼ਹੀਦ ਦੀ 'ਵਾਜ਼, ਸ਼ਾਹ ਨੂੰ ਵਿਸਰਦੀ
ਨਵ ਕੁਰਾਨ ਪਰਵਾਜ਼, ਬੁੱਤੀਂ ਘਿਸਰਦੀ। -4-

ਅੱਧੀ ਰਾਤੀਂ ਹੌਲ, ਪੈਂਦਾ ਪੀਰ ਨੂੰ
ਕੰਬ ਵਿਖਾਵੇ ਧੌਲ, ਮੁੱਢ ਅਖ਼ੀਰ ਨੂੰ।
ਤਦੋਂ ਅਚਾਨਕ ਕੌਲ, ਖਿੜਿਆ ਨੂਰ ਦਾ
ਰਾਜ਼ ਰਿਹਾ ਜਿਉਂ ਮੌਲ, ਆਦਿ ਸਰੂਰ ਦਾ।

ਨਾਨਕ ਆਵੇ ਯਾਦ, ਭੀਖਣ ਸ਼ਾਹ ਨੂੰ
ਮੂਕ ਕਰੇ ਫ਼ਰਿਆਦ, ਜਿਉਂ ਅਸਗਾਹ ਨੂੰ।
ਕੱਤਕ ਪੂਨਮ ਲੋਰ, ਆਦਿ ਅਜਿੱਤ ਸੀ
ਏਕੰਕਾਰ ਦਾ ਜ਼ੋਰ, ਤੇਜ ਅਮਿੱਤ ਸੀ।
ਕੂੜ ਅਮਾਵਸ ਚੀਰ, ਉੱਡੇ ਵਾਣ ਸੀ
ਸ਼ੀਂਹ ਸੂਰਜ ਸ਼ਮਸ਼ੀਰ, ਸਿਮਰਣ - ਤਾਣ ਸੀ।

ਤੱਤੀ ਤਵੀ ਦੀ ਸ਼ਾਨ, ਜਗ ਲਿਸ਼ਕੰਦੜੀ
ਆਦਿ ਬੀੜ ਦਾ ਹਾਣ, ਹੋਇ ਸੁਹੰਦੜੀ।
ਐਪਰ ਸ਼ਬਦ ਦਾ ਰੂਪ, ਫੈਲੇ! ਦਿਸੇ ਨਾ
ਮਾਨਵ - ਘਰੇ ਮਲੂਕ, ਸੁਪਨਾ ਵਿਛੇ ਨਾ
ਤਿੱਖਾ ਇਹ ਦਰਿਆ, ਦਿਸੇ ਨ ਕੰਢੜਾ
ਰਚੇ ਨੂਰਾਨੀ ਰਾਹ, ਮਰਦ ਅਗੰਮੜਾ!

ਬੰਦਾ ਮਾਲਕ ਆਪ, ਬਣਦਾ ਜਿੱਤ ਦਾ
ਉਂਜ ਅਛੂਹ ਹੈ ਜਾਪ, ਛੁਪੇ ਅਦਿੱਤ ਦਾ।
ਗ਼ੈਬੀ ਹੁਕਮ ਨੂੰ ਥਾਪ, ਮਨ ਦੇ ਆਂਗਣੇ
ਦੇਖੇ ਨਿੱਜ ਪਰਤਾਪ, ਬੰਦਾ ਸਾਮ੍ਹਣੇ। -5-

ਜਾਗਕੇ ਬਦਰੁਦੀਨ, ਪੁੱਛੇ ਪੀਰ ਨੂੰ:
"ਸਜਦਾ ਕਰੋ ਹੁਸੀਨ, ਕਿਸ ਤਨਵੀਰ ਨੂੰ?"

"ਸੁਣ ਦੀਵਾਨੇ ਯਾਰ," ਭੀਖਣ ਬੋਲਦਾ
"ਹਰ ਪਾਸੇ ਦਿਲਦਾਰ, ਸਾਨੂੰ ਟੋਲਦਾ।
ਜਿੰਨੀ ਹੈ ਪਰਵਾਜ਼, ਓਨਾ ਮਿਲੇ ਉਹ
ਓਨਾ ਖੁਲ੍ਹਦਾ ਰਾਜ਼, ਜਿੰਨੀ ਮਿਲੇ ਲੋ।
ਓਨੇ ਕਦਮ ਬਾਰੀਕ, ਉਹ ਹੈ ਪੁੱਟਦਾ
ਜਿੰਨੀ ਲੰਮੀ ਲੀਕ, ਖਿੱਚ ਮੈਂ ਤ੍ਰੁੱਠਦਾ।
ਤੱਕਾਂ ਜਾਇ ਮਹੀਪ, ਦਿਲ ਹੈ ਤਾਂਘਦਾ
ਰਾਜ਼ ਜੁ ਅਜ਼ਲਾਂ ਤੀਕ, ਪਿਰ ਹੈ ਸਾਂਭਦਾ।"

ਬਦਰੁਦੀਨ ਫ਼ਕੀਰ, ਅਜਬ ਦੀਵਾਨੜਾ
ਪੁੱਛੇ: "ਕੌਣ ਉਹ ਪੀਰ, ਵੱਡ ਮਸਤਾਨੜਾ।
ਕੀ ਇਸਲਾਮ ਦੇ ਰਾਜ਼, ਜੋ ਸੀ ਸੁੰਗੜੇ
ਕਿਸੇ ਦੀਨ-ਹਮਰਾਜ਼, ਨੂੰ ਫੁਹ ਪੁੰਗਰੇ?"

ਭੀਖ ਕਹੇ: "ਦਰਵੇਸ਼, ਉਮਰ ਨ ਦਾਤ ਦੀ
ਜਿਸਦੇ ਪੰਧ ਹਮੇਸ਼, ਉਸਦੀ ਜ਼ਾਤ ਕੀ?
ਮੰਨੋ! ਦੀਨ ਤੋਂ ਪਾਰ, ਦਰਦ ਅਸੀਮ ਵੀ
ਨੇਮ ਦੁਨੀ ਦੇ ਸਾੜ, ਦਾਤ ਯਕੀਨ ਵੀ।
ਬਾਲ ਬਿਰਧ ਵਿਚ ਭੇਦ, ਮੈਨੂੰ ਦਿਸੇ ਨਾ
ਹਾਂ! ਤੌਹੀਦ ਦੀ ਤੇਗ਼, ਮੈਨੂੰ ਦਿਸੇ ਜਾਂ।

ਮਹਾਂ ਵਿਜੈ ਉਹ ਨਾਲ, ਜਿਸਦੇ ਹੋਵਣੀ
ਉਸਨੇ ਦਾਤ ਕਮਾਲ, ਦੁਨੀ 'ਚ ਢੋਵਣੀ
ਵਾਂਗ ਬੱਚਿਆਂ ਭਾਲ, ਲੋਕ ਨੂੰ ਵੰਡਸੀ
ਨਵਾਂ ਇਲਾਹੀ ਸਾਲ, ਜੁਗ ਜੁਗ ਹੰਢਸੀ
ਉਹ ਅਕਾਲ ਦੀ ਸ਼ਾਨ, ਸਭ ਨੂੰ ਰੰਗਸੀ
ਹੁਸਨ ਕੁਝ ਇਸਲਾਮ, ਉਸ ਤੋਂ ਮੰਗਸੀ।
ਸਾਬਤ ਹੋਵੇ ਦੀਨ, ਉਸਦੀ ਨਜ਼ਰ ਤੋਂ
ਬਾਜ਼ ਨੂੰ ਨਜ਼ਰ ਨਵੀਨ, ਮਿਲੇ ਉਹ ਫ਼ਜਰ ਤੋਂ।
ਹਿੰਦੂ ਲਵੇ ਜੇ ਭੀਖ, ਦਿਲ ਨਵਾਜ਼ ਤੋਂ
ਰਾਗ ਬਣੇਗੀ ਚੀਕ, ਟੁੱਟੇ ਸਾਜ਼ ਤੋਂ।
ਮੰਗੇ ਦਿਲ ਗ਼ਮਗੀਨ, ਮਿਹਰ ਹੁਸੀਨ 'ਚੋਂ
ਸੰਵਰੇ ਤਾਰ ਮਹੀਨ, ਰੁਲੇ ਯਕੀਨ 'ਚੋਂ।
ਪੂਰਬ ਬਲਦਾ ਦੀਪ! ਆਵੋ ਟੋਲੀਏ
ਲਹਿਰਾਂ ਚੜ੍ਹਨ ਅਮੀਕ, ਬੇੜਾ ਠੇਲ੍ਹੀਏ।"

-6-

## 2

# ਰੌਸ਼ਨੀ ਦਾ ਰਾਹ
# ਪਿਹੋਏ ਦੇ ਜੋਗੀਆਂ ਦੇ ਗੀਤ

ਸ਼ਾਂਤ ਸੁਰਸਤੀ ਦੇ ਵਹਿਣ ਨੇ ਵਗਦੇ
ਵਾਂਗ ਰਕਾਨ ਦੀ ਯਾਦ
ਪੈੜਾਂ ਜਗਾਵਣ ਇਹ ਨਦੀਆਂ ਦੇ ਪਾਣੀ
ਜਿਹਨਾਂ 'ਚ ਨੇਤ ਵਿਸਮਾਦ।
ਘੱਗਰ ਦੀ ਸਿੰਘ - ਅਯਾਲ ਨੂੰ ਚੁੰਮਦੇ
ਵੇਦਾਂ ਦੇ ਉਸ਼ਾ - ਉਨਮਾਦ।
ਦੂਰ ਚੌਟੰਗ ਦੇ ਗੀਤ ਨੂੰ ਮਿਲਦੇ
ਬਲੀ ਪਹਾੜਾਂ ਦੇ ਨਾਦ।
ਗੰਗਾ ਦੇ ਨਾਲ ਨਾਲ ਬਾਲ ਕੋਈ ਢੂੰਡਦੀ
ਧਰਤੀ ਦੀ ਉੱਡੀ ਫ਼ਰਿਆਦ।
ਬੇਚੈਨ ਪੁਸ਼ਤਾਂ ਦੇ ਮਸਤਕ ਨੂੰ ਛੋਂਹਦੇ
ਮਾਨਵ - ਜਿੱਤ ਦੇ ਸੁਆਦ। -1-

ਮੰਦ ਮੰਦ ਵਗਦੀ ਸਰਸ੍ਵਤੀ ਕੰਢੇ
ਮੂਕ ਵਣਾਂ ਦੇ ਪਾਰ।
ਕਲ ਸੀ ਪਿਹੋਏ 'ਚ ਉਤਰੇ ਜੋਗੀ
ਛੋਡ ਪਹਾੜਾਂ ਦੇ ਦੁਆਰ।
ਰਿੱਧੀਆਂ ਸਿੱਧੀਆਂ ਦੇ ਆਏ ਸੁਆਮੀ
ਫਿਰ ਵੀ ਕਿਉਂ ਲੱਗਣ ਬੇਯਾਰ!
ਨਾਸ਼ਮਾਨ ਜਗ ਵਾਲੇ, ਪੰਧ ਜਦੋਂ ਸਾਮ੍ਹਣੇ
ਵੱਡ ਬਲੀ ਹੋਣ ਦੁਖਿਆਰ।
ਰਾਜ ਤੇ ਸਿੰਘਾਸਣਾਂ ਨੇ ਹੋਣਾ ਗੁਮਨਾਮ ਜਦੋਂ
ਹੋਣ ਨਸ਼ੇ ਜਿੱਤ ਦੇ ਖ਼ੁਆਰ।
ਰਿੱਧੀਆਂ ਸਿੱਧੀਆਂ ਦਾ ਜੋਬਨ ਹੰਢਣਾ
ਨੈਣਾਂ 'ਚ ਬਲਣਗੇ ਅੰਗਾਰ।
ਸਰਸ੍ਵਤੀ ਕੰਢੜੇ ਜੋਗੀ ਵੈਰਾਗੇ
ਨੈਂ—ਸੀਸ ਹੰਝੂਆਂ ਨੂੰ ਵਾਰ।

"ਭਾਵੇਂ ਸਾਨੂੰ ਚਿਸ਼ਤੀ ਨੇ ਦਰ ਉੱਤੇ ਸੱਦਿਆ"
ਸੁਣੋ ਸੁਣੋ ਜੋਗੀ ਦੀ ਪੁਕਾਰ!
"ਕੀਕਣ ਘੜਾਮ ਦੇ ਪਾਣੀ ਮੈਂ ਪੀਵਾਂ
ਜੋਬਨ ਦੀ ਉਮਰਾ 'ਚ ਹਾਰ?
ਹਿੱਕ ਵਿਚ ਸਮਿਆਂ ਦੇ ਦਰਦ ਅਨੋਖੇ
ਉਂਜ ਸਾਨੂੰ ਜੋਗ ਦੀ ਵੀ ਸਾਰ।
ਦੱਸਦਾ ਉਹ ਬਲਿਆ ਹੈ ਦੂਰ-ਦੁਰਾਡੇ
ਦੀਪ ਕੋਈ ਜਿੱਤਕੇ ਅੰਧਾਰ।
ਹਰੇ ਹਰੇ ਪੱਤਿਆਂ ਦੇ ਹੜ੍ਹ ਦਿਸੇ ਪੀਰ ਨੂੰ
ਮਹਾਂ ਸੁੰਨ ਲੈਣਗੇ ਸ਼ਿੰਗਾਰ।" -2-

ਸਰਸ੍ਵਤੀ ਪੱਤਣਾਂ 'ਤੇ ਸੁੱਤੇ ਨੇ ਜੋਗੀ
ਦੱਸਾਂ ਕਿਵੇਂ ਨੀਂਦਰ ਦਾ ਨਾਮ?
ਕਿਹੜੀ ਲਿਵ ਨੀਂਦ ਵਿਚ ਸੱਚ ਨੂੰ ਹੈ ਭਾਲਦੀ
ਪਾਂਧੀ ਕਿਹੜਾ ਲਵੇਗਾ ਪਛਾਣ?
ਨੇੜੇ ਨੇੜੇ ਵਹਿਣਾਂ ਦੇ ਖੰਭ ਖਿਲਾਰਦਾ
ਤਾਰਿਆਂ ਦਾ ਉੱਚੜਾ ਧਿਆਨ।
ਨਾਲੇ ਸਿਮੇ ਘਾਹ ਵਿਚ, ਨਾਲੇ ਉੱਚਾ ਉਮ੍ਹਲੇ
ਪੋਹ ਸੁਦੀ ਸੱਤਵੀਂ ਦਾ ਤਾਣ।
ਯੋਗ ਦਿੰਦਾ ਸ਼ਕਤੀ ਅਗੰਮ ਇਸ ਦੇਹ ਤਾਈਂ
ਮਨ ਕਰੇ ਅੰਤ ਨੂੰ ਵੀਰਾਨ।
ਯੋਗ ਕੋਲੋਂ ਖੰਭ ਲੈ ਕੇ ਦੇਹੀ ਪਈ ਪੁੱਛਦੀ:
"ਭੁੱਲਿਆ ਕਿਉਂ ਦਯਾ ਦਾ ਜਹਾਨ।
ਮਾਣਕੇ ਰੰਗੀਨ ਖੁੱਲ੍ਹਾਂ ਤਲਖ ਵੀਰਾਨੀ ਮਿਲੇ
ਮਿੱਠੇ ਦੰਭ ਵਾਲੇ ਅਸਮਾਨ!
ਸੁੰਨ ਜੇ ਸਮੁੰਦ ਜੇਡੀ ਮਨ ਨੂੰ ਨਸੀਬ ਹੋਈ
ਜਾਣ ਕਿਥੇ ਬਾਲ ਅਰਮਾਨ?
ਪੋਹ ਸੁਦੀ ਸੱਤਵੀਂ ਦਾ ਬੋਲ ਕਿੱਥੇ ਮੌਲਿਆ?
ਨਾਦ ਸਾਡਾ ਹੋਂਵਦਾ ਹਰਾਨ!
ਦਸਵੇਂ ਦੁਆਰ ਕਿਹੜੇ ਬਿਰਖਾਂ ਦਾ ਗੀਤ ਸੁਣੇ
ਬਾਲ ਦੀ ਅਸੀਸ ਮੰਗੇ ਜਾਨ?
ਗੰਗ ਪੁਰਾਤਨ ਤਾਂ ਨਾਲ ਵਗੇ ਤੁਰੀਆ ਦੇ
ਤੱਕਾਂ ਕਿਸੇ ਮਾਂਝੀ ਦੀ ਸ਼ਾਨ।
ਮਾਂ ਵਾਂਗ ਸਰਪਨੀ ਸੁਲਾਈ ਕਿਹਨੇ ਜਿੰਦ ਦੀ
ਦੇਹੀ ਵਿਚ ਬਲੇ ਸ਼ਮਸ਼ਾਨ।" -3-

ਜੋਗੀ ਪਹਾੜਾਂ ਤੋਂ ਲੰਘ ਸਢੌਰੇ ਨੂੰ
ਆਏ ਸੀ ਪਾਤਣੀ ਨਾਲ।
ਇਸੇ ਨੈਂ ਦੇ ਪੱਤਣਾਂ 'ਤੇ ਸੁੱਤੇ ਕਦੇ ਜਾਗਦੇ
ਅੱਜ ਰਾਤੀਂ ਦੇਖਣਾ ਕਮਾਲ।
ਪਾਂਡਵਾਂ ਦੇ ਦੇਸ਼ ਤਾਈਂ ਤਕ ਤਕ ਵਗਦੀ
ਉੱਡ ਗਏ ਸਦੀਆਂ ਦੇ ਸਾਲ।
ਪਾਤਣੀ 'ਚ ਗੰਗਾ ਇਸ਼ਨਾਨ ਕੀਤੇ ਕਿਸੇ ਵੇਲੇ
ਮੁਣਸ ਦਿਆਂ ਪਾਪਾਂ ਨੂੰ ਹੰਗਾਲ।
ਜੋਗੀ ਕਹੇ: "ਗਈ ਨ ਬੇਗਾਨਗੀ ਅਸਾਡੜੀ
ਦੇਹੀ ਅਤੇ ਮਨ ਨੂੰ ਸੰਭਾਲ।
ਪੀਲੇ ਪੱਤ ਵਾਂਗ ਨਿਰਮੋਹੀ ਪੌਣ ਵਿਚ ਉੱਡਾਂ
ਮਾਵਾਂ ਨੇ ਪੁੱਛਿਆ ਨ ਹਾਲ।
ਰਾਵਲਾ ਵੇ ਸਿੱਧੀਆਂ ਦੇ ਪੰਧ ਨਿਰਲੱਜੜੇ
ਦੇਣ ਨ ਅਸੀਸ ਤਕ ਬਾਲ।
ਆਸਨ ਪ੍ਰਾਣਾਯਾਮ ਕਦੇ ਵੀ ਨ ਭੁੱਲਦੇ
ਭੁੱਲ ਗਏ ਹਾਂ ਮਾਵਾਂ ਦੇ ਸੁਆਲ।
ਸ਼ਕਤੀ ਦੇ ਮੰਡਪਾਂ ਨੂੰ ਰਾਵਲਾਂ ਉਸਾਰਿਆ,
ਪੰਛੀ ਨੂੰ ਲਭਦੀ ਨ ਡਾਲ!
ਤਨਾਂ ਮਨਾਂ ਰਣਾਂ ਵਿਚ ਲਾਡ ਜੋ ਲਡਾਂਵਦਾ
ਯੋਗ ਨੂੰ ਉਹ ਸਾਂਵਰੇ ਦੀ ਭਾਲ।
ਤਕ ਉਹੀ ਨੈਣ ਅੱਜ ਗੰਧ ਹੋਣੇ ਖਾਕ ਦੀ
ਕਲ ਜੋ ਸੀ ਚੇਤਨਾ ਦੇ ਜਾਲ।
ਅੰਬਰਾਂ ਦੇ ਵਿਚ ਜੋ ਸੁਆਲ ਸਾਡੇ ਉੱਡਦੇ
ਬਨਣ ਉਹਦੀ ਪੈੜ ਦਾ ਕਮਾਲ।" -4-

ਪਾਵਣੀ ਦੇ ਪੱਤਣਾਂ ਤੋਂ ਜਾਗ ਜੋਗੀ ਸੱਦ ਦੇਵੇ
ਪੂਰਬਾਂ 'ਚ ਨਵੀਂ ਕੋ ਲਕੀਰ!
ਤੁੰਦ ਖਟ ਕਰਮ ਸੁਣੀ ਰਣਾਂ ਦੀ ਆਵਾਜ਼ ਸੁੱਚੀ
ਅੱਖਰ ਉਲੀਕੇ ਸ਼ਮਸ਼ੀਰ।
ਸੁਣੀ ਅਨੁਭੂਤੀਏ ਨੀ ਬ੍ਰਿਹਾ ਸਾਡਾ ਕੂਕਦਾ
ਤੇਰੇ ਸੁੱਕ ਜਾਣੇ ਕਦੇ ਨੀਰ।
ਚਿਰਾਂ ਪਿੱਛੋਂ ਜੋਗੀਆਂ ਨੇ ਹੂਕ ਸੁਣੀ ਹੇਕ 'ਚੋਂ:
"ਕਿੱਥੇ ਸਾਡੇ ਭੈਣ ਅਤੇ ਵੀਰ!

ਭੇਦ ਦਿੱਤਾ ਪੂਰਬਾਂ ਦੀ ਮੁਦਰਾਂ ਨੇ ਨੀਂਦਰਾਂ ਨੂੰ
ਭੋਲੇ ਨੈਣ ਦੇਵਣਗੇ ਧੀਰ।
ਤੁੰਦ ਪੈਂਡੇ ਪਾਰ ਜੋ ਦਮਾਮਾ ਪਿਆ ਵੱਜਦਾ
ਕਾਫ਼ਲੇ ਦੀ ਉਹੀਉ ਤਕਦੀਰ।
ਜੀਵਨ ਦੀ ਲੀਲ੍ਹਾ 'ਚ ਦਸਵਾਂ ਦੁਆਰ ਖੁੱਲ੍ਹੇ
ਨਾਦ ਸਾਨੂੰ ਸੁਣੇ ਉਹ ਅਖ਼ੀਰ।
ਬਾਜ਼ ਕੋਈ ਉੱਡਦਾ ਸੰਦੇਸ਼ ਲੈ ਕੇ ਤਾਰਿਆਂ ਦਾ
ਸੈਨਤ ਕੋ ਮਾਰਦਾ ਫ਼ਕੀਰ।
ਅੰਬਰਾਂ ਦਾ ਰੰਗ ਲੈਕੇ ਦੌੜਦਾ ਤੁਰੰਗ ਉਹਦਾ
ਅਨਹੱਦ ਨਾਦ ਉਹਦਾ ਤੀਰ।
ਅੱਖਰ ਉਲੀਕੇ ਜਿਹਦੇ ਭੇਤ ਹਾਲੇ ਦੂਰ ਨੇ
ਸੁੰਨ ਅਥਾਹ ਰਹੇ ਚੀਰ।
ਵੇਦਨਾ ਕੀ ਕਾਂਗ ਕਿਸੇ ਯੋਗ ਸਾਡਾ ਰੋੜ੍ਹਿਆ
ਜਿੰਦ ਗਾਹੇ ਵਣ ਤੇ ਕਰੀਰ।
ਨੇੜੇ ਉਹਦੀ ਕਲਗ਼ੀ ਦਾ ਨੂਰ ਦੇਖੋ ਦਿੱਸਦਾ
ਰਣ ਵਿਚ ਵੈਰੀ ਜਿਹਦੇ ਵੀਰ।"

-5-

ਉੱਠ ਇਕ ਹੋਰ ਜੋਗੀ ਬੋਲਿਆ "ਨੀ ਸੁਣੀ ਮਾਏ
ਸੋਹਣੇ ਤੇਰੇ ਵਹਿਣ ਨੇ ਬਿਬੇਕ।
ਕਦੇ ਹੁਸਨ ਨੂੰ ਛੁਪਾਵੇਂ, ਕਦੇ ਗਿਆਨ ਲਿਸ਼ਕਾਵੇਂ,
ਕਦੇ ਤੇਰੀ ਮੂਕ ਹੁੰਦੀ ਹੇਕ।
ਯੋਗ ਹੱਠ ਬੜੇ ਕੀਤੇ, ਗੀਤਾ ਵੇਦ ਤੂੰ ਵੀ ਪੀਤੇ,
ਦਿਸੇ ਕੋਈ ਪੂਰਨ ਨ ਭੇਖ।
ਦੈਵੀ ਛਿਨ ਨ ਖਲੋਏ, ਨੂਰ ਤਜੇ ਜਗ ਰੋਏ
ਆਤਮਾ ਤੇ ਲੋਕ ਨ ਅਭੇਦ।
ਛੋਹੇ ਰੱਜ ਪਾਕ ਦੁਆਰੇ, ਫਿਰ ਵੀ ਮੁਣਸ ਅੰਤ ਹਾਰੇ,
ਵੇਦਨਾ ਦੇ ਵੇਸ ਨੇ ਅਨੇਕ।
ਪਾਵੇ ਚੇਤਨਾ ਬਹੁ ਗੰਢਾਂ, ਵਿਚ ਲਕਸ਼ ਕੋਟ ਵੰਡਾਂ,
ਭੇਤ ਰਿਹਾ ਆਖ਼ਰੀ ਅਲੇਖ।
ਰੂਹ ਭਟਕਦੀ ਹੀ ਜੰਮੀ, ਡੂਗਰ ਵਾਟ ਏ ਲੰਮੀ,
ਰਾਹ ਦੱਸ ਥੱਕਗੇ ਨੇ ਸ਼ੇਖ਼।
ਬ੍ਰਿਛ ਤੰਦੂਏ ਨੇ ਥੀਂਦੇ, ਰੱਤ ਪੰਖੀ ਦੀ ਪੀਂਦੇ,
ਮਾਏ ਲੰਮੇ ਕਾਲ ਨੂੰ ਤੂੰ ਵੇਖ।

ਸਦੀ ਸਦੀ ਦੇ ਮੇਲੇ, ਰਸਵੰਤ ਤੇ ਸੁਹਲੇ,
ਰੁਲੇ ਬਾਝੋਂ ਗੁਰੂ ਹੋ ਅਰੇਖ।
ਸਗਲ ਜੀਵਨ ਜੋ ਪਿਆਰੇ, ਬਹਿ ਤੱਕਾਂ ਤੈਂ ਕਿਨਾਰੇ,
ਅੱਜ ਸੁੱਚੇ ਅੱਖਰਾਂ ਦੀ ਰੇਖ।
ਬ੍ਰਿਛ ਅਸਲ ਮਹਿਕ ਜੇਡਾ, ਜਿਹਦੀ ਚਹਿਕ ਨ ਛਲੇਡਾ,
ਰਾਹ ਉਦ੍ਹਾ ਦੱਸਦੇ ਨੇ ਲੇਖ।
ਗੰਗਾ ਦੱਸੇ ਪਈ ਨਿਸ਼ਾਨੀ, ਜਿਹਦੀ ਰੁੱਤ ਨ ਬਿਗਾਨੀ,
ਰਵੀ ਉਸੇ ਦਾ ਮੱਥਿਆਂ 'ਤੇ ਸੇਕ।" -6-

ਨੇੜ ਪਹੋਏ ਆਏ, ਜੋਗੀਆਂ ਦਾ ਝੁੰਡ ਗਾਏ,
ਸਾਹਵੇਂ ਖਰੀ ਉੱਜਲੀ ਝਲਾਂਗ।

ਬ੍ਰਹਮਰੰਧਰ ਦੀ ਮਸ਼ਾਲ, ਬਲੇ ਮੱਥੇ ਤਿੰਨ ਕਾਲ,
ਤੁਰੇ ਮਹਾਂ ਮੁਣਸ ਨਾਲ
ਚਾਰ ਜੁਗੀਂ ਬੰਦਗੀ ਦੀ ਤਾਂਘ।

ਹਾਂ! ਹਾਂ! ਦਸਮ ਦੁਆਰ, ਉੱਚਾ ਵਣਾਂ ਦਾ ਮੀਨਾਰ,
ਲੰਮੀ ਮਹਿਕ ਦੀ ਉਡਾਰ,
ਨਾਲ ਉੱਡੇ ਗੰਗਾ ਦੀ ਕਾਂਗ।

ਸੁਣੋ! ਉਨਮਨੀ ਦਾ ਰੰਗ, ਡੂੰਘੀ ਸਾਗਰੀ ਤਰੰਗ,
ਸ਼ਾਂਤ ਧੁੱਪਾਂ ਦਾ ਸੰਗ
ਸੁੱਟਦਾ ਏ ਰਣਾਂ ਵਲ ਸਾਂਗ।

ਕੱਚੀ ਗੜ੍ਹੀ ਦਾ ਮੋਹ, ਲਵੇ ਅਉਧ ਨੂੰ ਪ੍ਰੋ,
ਪਾਵੇ ਯੋਗ ਤਾਈਂ ਖੋਹ
ਸੁਣੇ ਮਸਤਾਨੀ ਰਣ - ਚਾਂਗ।

ਪੈੜਾਂ ਕੰਢੜੇ ਚੌਟੰਗ, ਦੱਸਣ ਕਾਫ਼ਲੇ ਦੀ ਮੰਗ,
ਜੋਗੀ ਪਰੇਸ਼ਾਨ ਤੰਗ,
ਦਿੱਤੀ ਏ ਸੱਚ ਨਵੀਂ ਬਾਂਗ।

ਵੱਡੇ ਆਸਣਾਂ ਦੀ ਥਾਵੇਂ, ਪ੍ਰਾਣਾਯਾਮ ਦੇ ਸਾਵ੍ਹੇਂ,
ਬੈਠੋਂ ਮਾਵਾਂ ਦੀ ਛਾਵੇਂ,
ਬੜੀ ਉੱਜਲੀ ਏ ਭੈਣਾਂ ਦੀ ਮਾਂਗ।

ਕਿੰਨਾ ਨਾਸ਼ਮਾਨ ਜੱਗ! ਸ਼ਗਾ - ਫਾਸ, ਕੈਸੇ ਤੱਗ!
ਭਖੇ ਬਾਜ਼ ਵਾਲੀ ਰਗ
ਝਪਟ ਪੈਣਾ ਉੱਪਰ ਸੁਆਂਗ।

ਸਦਾ ਸੱਚ ਸਰਬਾਂਗ, ਰਿਹਾ ਦੇਹੀ ਨੂੰ ਸਾਂਭ,
ਧਰਮ ਧਰਤੀ ਦੀ ਤਾਂਘ,
ਤੱਕੋ ਨੀਲੇ ਦੀ ਅੰਤਮ ਪੁਲਾਂਘ।

ਸ਼ਬਦ ਗ੍ਰੰਥ ਅਰਦਾਸ, ਦਸ ਗੁਰਾਂ ਦੀ ਪਿਆਸ,
ਭਾਵੇਂ ਜੱਗ ਏ ਉਦਾਸ
ਕਦੇ ਮਾਂ - ਮੋਹ ਲੈਣੇ ਨੇ ਸਾਂਭ।

ਮਹਾਂ ਹੁਕਮ ਵਾਲੀ ਰਾਤ, ਕਲਗੀ ਤਾਰਿਆਂ ਦੀ ਦਾਤ,
ਪਾਵੇ ਵਿਸ਼ਵ ਉੱਤੇ ਝਾਤ,
ਅੱਜ ਦਿਸਿਆ ਏ ਪੰਥ ਸਰਬਾਂਗ।
ਨੇੜ ਪਹੋਏ ਆਏ, ਜੋਗੀਆਂ ਦਾ ਝੁੰਡ ਗਾਏ,
ਸਾਹਵੇਂ ਖਰੀ ਉੱਜਲੀ ਝਲਾਂਗ। -7-

3

## ਗੰਗਾ ਦੀ ਹੇਕ

ਸੁਣੇ ਭੀਖ ਨੂੰ ਨਾਦ, ਲੰਮੀ ਗੰਗ ਦਾ
ਕਾਲ ਕਾਲ ਦੀ ਯਾਦ, ਜਿੰਦੂ ਪੀਵਣੀ:
ਸ਼ੰਕਰ - ਲਿਟ ਦੇ ਹੇਠ, ਕਾਲ ਨੇ ਮੇਲ੍ਹਦੇ
ਸ਼ਬਦ ਛੁਪੇ ਵਿਚ ਰੇਤ, ਵਹਿਣ ਬੁਲਾਂਵਦੇ
ਥਰਕਣ ਗੌਮੁਖ ਤੀਕ, ਸੰਤ - ਸਮਾਧੀਆਂ
ਸਿਰਜੇ ਮੂਕ ਉਡੀਕ, ਗੀਤ ਹਿਮਾਲਿਆ।
ਸਾਗਰ ਕਹੇ ਅਮੀਕ, ਗੰਗਾ - ਜਲਾਂ ਨੂੰ:
"ਮਾਨਵ ਨਾਮ ਧਰੀਕ, ਸਾਬਤ ਦਿਸੇਗਾ।
ਉਮ੍ਹਲਣ ਰਤਨ ਉਮੀਦ, ਤੇਰੀ ਲਹਿਰ 'ਤੇ
ਚੁੱਪ ਜੁਗਾਂ 'ਚੋਂ ਦੀਦ, ਵਿਗਸੇ ਸੱਚ ਦੀ।
ਚੌਦਾਂ ਰਤਨ ਦੀ ਭਾਲ, ਮੁੱਕੀ ਅਜੇ ਨਾ
ਮੱਛ ਦਾ ਧਰ 'ਚ ਤਾਲ, ਅਜੇ ਵੀ ਲਹਿਰਦਾ।"
ਤਿਸਦਾ ਪਹਿਲਾ ਬੋਲ, ਵਹਿਣੀਂ ਮਹਿਕਦਾ
ਬੂੰਦ ਬੂੰਦ ਰਹੀ ਟੋਲ, ਗੰਗ ਦੀ ਉਮ੍ਹਲਕੇ।

ਇਕ ਪਲ ਹੜ੍ਹ - ਵਿਸਮਾਦ, ਰੂਹ ਤਕ ਗਰਜਦਾ
ਫਿਰ ਅਨਾਥ ਫ਼ਰਿਆਦ, ਆਵੇ ਰੋਂਵਦੀ।
ਹੱਥ ਸਕੂਨ ਅਮੋਲ, ਫੈਲਣ ਧਰਤ 'ਤੇ
ਧਉਲ ਧਰਮ ਦੇ ਬੋਲ, ਕਿਤੇ ਸੀ ਛਿੱਜਦੇ!
ਅੰਧ ਸੁੰਨ ਵਿਚ ਬੰਦ, ਸੈ ਬ੍ਰਹਿਮੰਡ ਨੇ
ਕੁਈ ਹਯਾਤ - ਤਰੰਗ, ਲੁਕ ਲੁਕ ਝਲਕਦੀ।
ਮਾਨਵ - ਪੈੜ ਦੀ ਤੰਦ, ਥਰਕੇ ਧਰਤ 'ਤੇ
ਕਰੇ ਹਿਰਸ ਦੀ ਜੰਗ, ਮੈਲਾ ਜਗਤ ਨੂੰ।
ਸੁੱਟਦੇ ਪਏ ਕੁਮੰਦ, ਦਿਲਾਂ 'ਚ ਸਾਜ਼ਿਸ਼ੀ
ਚੋਰ ਚੋਰ ਦੀ ਡੰਡ, ਗਹਿਰੀਂ ਪਲਮਦੀ।
ਮੁਰਸ਼ਦ - ਜੋਤ ਬੁਲੰਦ, ਜੁਗ ਜੁਗ ਲੰਘਦੀ
ਗੰਗਾ ਤਕਦੀ ਰੰਗ, ਕਣ ਕਣ ਖੇਲ੍ਹਦੇ। -1-

ਅੱਧੀ ਰਾਤੀਂ ਹੇਕ, ਸੁਣਦੀ ਗੰਗ ਦੀ
ਸਮੇਂ ਦੇ ਭਾਰੀ ਵੇਗ, ਰੂਹ 'ਚ ਧੱਸਦੇ।
ਨੰਨ੍ਹੇ ਬੂਟ ਅਨੇਕ, ਦੀਵੇ ਬਾਲਕੇ
ਦੱਸਣ ਨਾਜ਼ਕ ਰੇਖ, ਰਾਹ ਦਰਸਾਂਵਦੀ।
ਕਾਲ ਸੁਦਰਸ਼ਨ ਚੱਕਰ, ਪੈੜਾਂ ਹੇਠ ਨੇ
ਭੇਦ ਭਰੇ ਜਿਉਂ ਅੱਖਰ, ਬੈਠੇ ਜੁਗਾਂ ਤੋਂ,
ਰਾਜ਼, ਸ਼ਕਤਿ - ਸੰਬੋਧ, ਛਹਿ ਵਿਚ ਪਰਬਤੀਂ
ਵਾਂਗ ਕਿਸੇ ਮਹਾਂ ਜੋਧ, ਕਰਦੇ ਰਹਿਬਰੀ।
ਕੋਟ ਅਜਨਬੀ ਪੰਧ, ਵਿਚ ਹਿਮਾਲਿਆ
ਵੇਖ ਰਹੇ ਨੇ ਗੰਗ, ਸੂਖਮ ਨਾਦ ਦੀ
ਦੱਸ ਰਹੇ ਨੇ ਰੰਗ, ਪਾਵਨ ਮਾਨਵੀ
ਸਗਲ ਸੁਹਾਣੇ ਅੰਗ, ਅੰਤਮ ਸੁਰਤਿ ਦੇ।
ਸੁੰਦਰ ਛਤਰ ਮਹੀਨ, ਤਾਣੇ ਸੁਪਨਿਆਂ
ਜਿਹੜੇ ਰਿਸ਼ੀ ਯਕੀਨ, ਅੰਦਰ ਪੁੰਗਰੇ
ਗਗਨਾਂ ਜੇਡ ਧਿਆਨ, ਸਿਮਰੇ ਜਿਨ੍ਹਾਂ ਨੂੰ
ਮਾਨਵ ਦੇ ਕਲਿਆਨ, ਗੋਦੀ ਜਿਨ੍ਹਾਂ ਦੀ। -2-

ਅੱਧੀ ਰਾਤੀਂ ਨਾਦ, ਰੰਜਸ਼ ਵਾਲੜਾ
ਗੰਗਾ ਦੀ ਫ਼ਰਿਆਦ, ਹੋ ਫਿਰ ਉਠਿਆ:

ਤਪਦੇ ਜੁਗ ਦੀ ਯਾਦ, ਵਾਂਗੂੰ ਉਬਲਿਆ
ਰੋਂਦੇ ਆਦਿ ਜੁਗਾਦਿ, ਲੈ ਵਿਚ ਚੇਤਨਾ;
ਜੁ ਚੋਰ ਹਰਾਮਖੋਰ, ਪਾਪੀ ਅੱਤ ਦੇ
ਕਰਨ ਮਲੀਨ ਜੁ ਭੋਰ, ਸੁੱਚੇ ਵਜਦ ਦੀ;
ਬਿਖ ਸੰਗ ਢੱਕਣ ਮਹੀਨ, ਸਿਦਕ ਪੈਗ਼ੰਬਰੀ
ਕਰ ਦੇਂਦੇ ਨੇ ਹੀਣ, ਤੇਗ਼ ਅਜਿੱਤ ਨੂੰ;
ਅਤਿ ਭਾਰੀ ਵਿਭਚਾਰ, ਸ਼ੀਸ਼ੇ ਜਿੰਦ ਦੇ
ਵੱਡ ਕਾਲਖ ਵਿਕਰਾਲ, ਹੇਠਾਂ ਦੱਬਦਾ;
ਆ ਕਾਮਲ ਇਨਸਾਨ, ਮੁੜ ਮੁੜ ਗੁਜ਼ਰਦੇ
ਬਲਣ ਪਏ ਸ਼ਮਸ਼ਾਨ, ਦਿੱਖ ਅਨੂਪ ਦੇ।
ਖੋਟਾ ਖਰਾ ਪਛਾਣ, ਹੋਵੇ ਕਿਸ ਤਰ੍ਹਾਂ ?
ਕੀਕੂੰ ਅਦਲ ਮਹਾਨ, ਕਰਨਾ ਫ਼ੈਸਲਾ ?
ਕੁਰਲਾਂਦੀ ਹਰ ਬੂੰਦ, ਵਗਦੀ ਗੰਗ ਦੀ :
"ਢੂੰਡ ਰਹੀ ਮੈਂ ਢੂੰਡ, ਕਿੱਥੇ ਸਾਬਤੀ ?" -3-

ਮਧੁਰ ਅਨੂਠੀ ਕਾਂਗ, ਉੱਠੇ ਗੰਗ 'ਚੋਂ
ਬੇਨਿਆਜ਼ ਜਿਉਂ ਬਾਂਗ, ਸਾਵ੍ਹੇਂ ਗੀਤ ਦੇ
ਵੱਡੇ ਤੜਕੇ ਤਾਨ, ਭੀਖਣ ਸੁਣੀ ਉਹ
ਅਤਿ ਸਾਬਤ ਬਲਵਾਨ, ਊਣੀ ਕਿਤੋਂ ਨਾ !
ਤਾਰੇ ਸਿਖਰ ਘੜਾਮ, ਸੈਨਤ ਮਾਰਦੇ
ਵਿਚ ਜਗਤ - ਕੁਹਰਾਮ, ਪੂਰਬ ਗਾਂਵਦਾ :
"ਬਾਝ ਹਯਾਤੀ ਸੁੰਨ, ਤਾਰਾਗਣਾਂ ਤੇ
ਧਰਮਸਾਲ ਰਹੀ ਰੁੰਨ, ਏਧਰ ਜੁਗਾਂ ਤੋਂ।
ਜਦੋਂ ਕਿਹਾ ਸੀ ਕੁੰਨ, ਰੱਬ ਅਸਾਡੜੇ
ਜੀਵਨ ਦਿੱਤੜਾ ਬੁਣ, ਵਿਹੜੇ ਧਰਤ ਦੇ;
ਫੇਰ ਗੁਰੂ - ਲਿਸ਼ਕੋਰ, ਸਾਂਭੀ ਸੋਚਕੇ
ਧਰਮਸਾਲ ਵਿਚ ਸ਼ੋਰ, ਭਾਵੇਂ ਰਹੇ ਸੀ।
ਝਿਮ ਝਿਮ ਜੀਵਨ - ਸੱਚ, ਜਿਸ ਮੁਕਾਮ ਰਹੇ
ਉਸ ਥਾਂ ਗੁਰੂ ਦੀ ਰਗ, ਕਣ ਕਣ ਥਰਕਦੀ।
ਹੁੰਦਾ ਕਦੇ ਅਬੋਲ, ਕਦੇ ਉਹ ਗਾਂਵਦਾ
ਅੰਤ ਸੱਚ ਨੂੰ ਤੋਲ, ਨੇਮ ਤਰਾਸ਼ਦਾ;
ਜਦੋਂ ਵਜਦ ਦੀ ਕਾਂਗ, ਸੁੱਕੇ ਨੇਮ 'ਚੋਂ
ਤਦੋਂ ਗੁਰੂ ਕੀ ਬਾਂਗ, ਠੰਢੀ ਹੋਂਵਦੀ

ਜਦੋਂ ਰਹਿਮ ਦੀ ਯਾਦ, ਰਹੇ ਬਿਬੇਕ ਨਾ
ਬੇਤਾਲੀ ਫ਼ਰਿਆਦ, ਤਦ ਜਗ ਵਿੰਨ੍ਹਦੀ।

ਜਗ ਚੰਚਲ ਬੇਚੈਨ, ਪਹਿਲੀ ਸੁਬਹ ਤੋਂ
ਪਰ ਮੁਰਸ਼ਦ ਦੇ ਨੈਣ, ਦੇਣ ਅਸੀਸ ਵੀ;
ਕਦੇ ਗੁਰੂ ਪਰਤੱਖ, ਕਦੇ ਦੁਰੇਡੜੇ
ਬਹੁ ਲਤੀਫ਼ ਉਹ ਅੱਖ, ਨਾਲ ਜੁ ਸਾਡੜੇ।
ਅੱਜ ਨਾਲ ਜਗ - ਜੋਸ਼, ਉਸਦੇ ਨਕਸ਼ ਨੇ
ਛੁਪਣਾ ਸ਼ਬਦ - ਆਗੋਸ਼, ਜਿਹਨੇ ਅੰਤ ਨੂੰ;
ਪਾਟਲੀ ਪੁੱਤਰ ਕੋਲ, ਦਿਸਦਾ ਅੱਜ ਉਹ
ਮਾਨਵ - ਸੱਚ ਅਮੋਲ, ਇਕ ਦਿਨ ਸਿਰਜਕੇ
ਭੇਤ ਸ਼ਬਦ ਦੇ ਖੋਲ੍ਹ, ਪੂਰਨ ਹੋਇਕੇ
ਇਕ ਦਿਨ ਹੋਇ ਅਬੋਲ, ਉੱਥੇ ਛੁਪੇਗਾ।
ਲਵੋ ਪਛਾਣ, ਤੇ ਟੋਲ, ਉਸਨੂੰ ਬੇਲੀਓ
ਨੌਂ ਵਾਰੀ ਦਿਲ - ਝੋਲ, ਜਿਹਨੇ ਭਰੀ ਹੈ।" -4-

## 4

## ਸੁੰਨੇ ਪਰਬਤਾਂ 'ਤੇ ਉੱਡਦਾ ਬਾਜ਼

ਪੋਹ ਦੀ ਰਾਤ, ਬਾਜ਼ ਨੂੰ ਸੁਪਨਾ, ਮਹਾਂ ਗਰਜ ਦਾ ਆਵੇ
ਬ੍ਰਹਿਮੰਡਾਂ ਦੀ ਜਿੱਤ ਇਲਾਹੀ, ਮਾਨਵ ਨੂੰ ਗਲ ਲਾਵੇ।

ਕੰਪਨ ਮਧੁਰ ਹਿਮਾਲਾ ਸੀਨੇ, ਸ਼ੀਂਹ ਅਲੌਕਿਕ ਬੁੱਕੇ
ਸੰਪਾਤੀ ਦਾ ਸੂਰਜ ਸਾਵ੍ਹੇਂ, ਜੋਸ਼ ਨਵੇਲਾ ਗਾਵੇ।

ਨੀਂਦ ਦੁਆਲੇ ਸੈ ਪਰਵਾਜ਼ਾਂ, ਬਲੀ ਥਲਾਂ ਵਿਚ ਖੜੀਆਂ
ਬੰਦ ਪਰਾਂ ਵਿਚ ਗਰਜ ਸ਼ੀਂਹ ਦੀ, ਨਵਾਂ ਨਾਜ਼ ਗਰਮਾਵੇ।

ਆਈ ਜਾਗ ਬਾਜ਼ ਨੂੰ, ਨਭ ਨਭ, ਭਰਦੀ ਨਿਗ੍ਹਾ ਉਡਾਣਾਂ
ਕਦੀ ਹਜ਼ਾਰ ਸਾਲ ਦੇ ਪੈਂਡੇ, ਮਸਤਕ ਵਿਚ ਜਗਾਵੇ।

"ਸਚ ਸੁਣਾਇਸੀ ਸਚ ਕੀ ਬੇਲਾ," ਸੁਣਦਾ ਨਾਦ ਕਰਾਰਾ
ਥੰਮ੍ਹ ਮੇਦਨੀ ਲੈਣ ਇਹ ਅੱਖਰ, ਆਦਿ ਕਦਮ ਰੁਸ਼ਨਾਵੇ।

ਬਾਜ਼ ਦੀ ਨਜ਼ਰ ਅਗੰਮੀ ਤੱਕੇ, ਚੀਰ ਨਦੀ ਥਲ ਪਰਬਤ
ਗੁਰ - ਪੈੜਾਂ ਹੇਠਾਂ ਬਹੁ ਕੰਡੇ, ਨਾਲ ਰਹਿਣ ਰਾਹ ਸਾਵੇ।

ਰੱਬ ਨੂੰ ਤੇਗ਼ ਚੁੱਕ ਕੇ ਭੁੱਲਣ, ਖੁਣਸ ਭਰੇ ਸ਼ਾਹ ਗਾਜ਼ੀ,
ਦਰਿਆਵਾਂ ਸੰਗ ਸੰਤ - ਦੋਸਤੀ, ਬਾਲ - ਖੇਡ ਨਾ ਭਾਵੇ।

ਦੂਰ ਖ਼ਾਬ ਜਦ ਸ਼ਬਦ - ਗੁਰੂ ਦੇ, ਬਲਦੀ ਤਵੀ 'ਤੇ ਘੌਲੇ
ਦੋ ਤੇਗ਼ਾਂ ਦੀ ਲਿਸ਼ਕ ਨਿਆਰੀ, ਸੰਤ ਨਰਿੰਦ ਹੋ ਜਾਵੇ।

ਸ਼ੀਂਹ ਅਲੌਕਿਕ ਗਰਜ ਰਿਹਾ ਸੀ, ਬਾਜ਼ ਨ ਜਾਣੇ ਕਿੱਥੇ ?
ਜੋਧ, ਨਾਰ, ਸੰਤ ਨੂੰ ਕਿਧਰੋਂ, ਮਹਾਂ ਅਸੀਸ ਬੁਲਾਵੇ।

ਰੂਪਵੰਤ ਤਦ ਗੁਰਮੁਖ ਨਾਰਾਂ, ਜੁਗ ਜੁਗ ਪਰਗਟ ਹੋਵਣ
ਅੰਮ੍ਰਿਤ ਬੂੰਦਾਂ, ਭੇਤ ਸ਼ਬਦ ਦਾ, ਜਦ ਰੂਹਾਂ 'ਤੇ ਛਾਵੇ।

ਘੋੜਾ, ਤੇਗ਼, ਫੁੱਲ ਤੇ ਬਾਲਕ, ਮੱਥੇ ਸ਼ਬਦ ਸਮਾ ਕੇ
ਸ਼ਾਹਾਂ ਨੂੰ ਵੰਗਾਰਣ ਭਾਵੇਂ, ਨਾ ਗੁਰ ਰਹਿਮ ਭੁਲਾਵੇ।

ਕਦਮ ਅੰਤਲਾ ? ਦਿਸੀ ਬਾਜ਼ ਨੂੰ, ਨਿਹਕਲੰਕ ਦਿਲ - ਮੰਜ਼ਿਲ,
ਅਚਲ ਮੂਰਤਿ ਅਨਭਉ ਮੁਣਸ 'ਤੇ, ਲੈਅ ਅਮਿਤੋਜ ਸੁਹਾਵੇ। -1-

ਕਿਹਾ ਬਾਜ਼ ਨੇ ਜਾਗ ਅਰਸ਼ ਨੂੰ, "ਸੁਣ ਤੂੰ ਚਿਰ ਦੇ ਬੇਲੀ
ਕਹਿਕਸ਼ਾਂ ਦੀਆਂ ਕੰਧਾਂ 'ਤੇ ਹੈ, ਉਸਰੀ ਤਿਰੀ ਹਵੇਲੀ।

ਪ੍ਰਲੈ ਤੀਕ ਤਿਰੇ ਖੰਭ ਉੱਗਣ, ਮੁੜ ਮੁੜ ਭਸਮ ਹੋ ਭਾਵੇਂ
ਸੁੰਞੇ ਸਿਖਰ ਪਰਬਤਾਂ ਉੱਤੇ, ਮੈਂਡੀ ਜਿੰਦ ਦੁਹੇਲੀ।

ਹੰਸ, ਕੁਨਾਲ, ਮੋਰ ਜਿਉਂ ਸੁੰਦਰ, ਭਾਵੇਂ ਧਰਤ ਅਸਾਡੀ
ਫਿਰ ਵੀ ਬਾਝ ਮਸੀਹਾ ਅੰਤਮ, ਰੂਹ ਹੈ ਦਰਦ ਪਹੇਲੀ।"

ਅਰਸ਼ ਕਿਹਾ ਟਿਮਕਾ ਤਾਰਾਗਣ, "ਸੁਣ ਅਮੋੜ ਪਰਵਾਜ਼ੇ
ਕਿਉਂ ਗ਼ਮਗੀਨ ਹੋਏਂ ? ਤੈਂ ਸੀਨੇ, ਇਸ਼ਕ - ਕਾਂਗ ਅਲਬੇਲੀ।

ਛੁਪੀ ਰਹੇ ਗੁਰਜੋਤ ਸਦਾ ਨਾ, ਖ਼ਾਕ ਦੇ ਪਰਦੇ ਉਹਲੇ
ਇਕ ਦਿਨ ਮਾਨਵ - ਤਾਜ 'ਤੇ ਝਲਕੇ, ਕਲਗ਼ੀ ਜਿਦ੍ਹੀ ਸੁਹੇਲੀ।

ਜਿਦ੍ਹੀ ਰਮਜ਼ ਤਕ ਟੁੱਭੀ ਲਾ ਲਾ, ਬੰਦੇ ਮਿਣੇ ਸਮੁੰਦਰ,
ਉਸੇ ਜੋਤ ਦਾ ਰਾਹ ਭੁੱਲਕੇ, ਸੁੰਗੜੇ ਜਿੰਦ ਨਵੇਲੀ।

ਮਾਨਵ ਨੂੰ ਓਹ ਨਜ਼ਰ ਦੱਸਦੀ, ਧਰਮ ਦੀ ਸਾਬਤ ਸੂਰਤ
ਮਾਂ - ਅਪਣੱਤ ਜਹੀ ਗੁਰ - ਸੈਨਤ, ਨਾਲ ਨਜ਼ਰ ਜੋ ਖੇਲੀ।

ਅਸਲ ਜੀਂਵਦਾ, ਅਸਲ ਸੁਜਾਖਾ, ਜੋ ਧੁਰ ਤੀਕਣ ਵੇਖੇ,
ਧਰਮਸਾਲ ਦੇ ਦੂਰ ਮੰਤ ਦਾ, ਬਾਲ ਵਾਂਗ ਜੋ ਬੇਲੀ।" -2-

ਖ਼ੂਨੀ ਤਵੀ ਨੂੰ ਦੂਰ ਬਾਜ਼ ਦੀ, ਤੱਕਦੀ ਨਜ਼ਰ ਸੁਆਲੀ;
ਰੁਲੇ ਯਤੀਮ ਕਰਨ ਫ਼ਰਿਆਦਾਂ, ਨਿੰਮੋਝੂਣ ਤੇ ਖ਼ਾਲੀ:

"ਮੌਤ ਕਮੀਨੀ ਕਦ ਤਕ ਕਰਸੀ, ਗੁਰੂ ਅਡੋਲ ਦੇ ਲੇਖੇ?
ਬੇਵਸ ਡਾਢੇ ਸ਼ਾਹਾਂ ਅੱਗੇ, ਰੁਲਦੇ ਵਾਂਗ ਪਰਾਲੀ।"

ਸੁਣਿ ਅਡੋਲ ਸਿਦਕ ਦੇ ਉਤਰੇ, ਨਾਜ਼ਕ ਪੈਰ ਦਿਲਾਂ 'ਤੇ
ਧਰਤ 'ਚ ਧੁੰਮ ਵਿਜੈ ਦੀ ਫੁੱਲੇ, ਭਾਵੇਂ ਦੂਨੀ ਬੇਤਾਲੀ।

ਉਗਦਾ ਦਿਸਿਆ ਬੀਜ ਪੁਰਾਣਾ, ਸੁਰਤ ਸਲਾਮਤ ਅੰਦਰ,
ਜਿਉਂਕਰ ਬਾਂਝ ਪਹਾੜਾਂ ਦੀ ਜੂਹ, ਕਿਸੇ ਨਦੀ ਨੇ ਭਾਲੀ।

ਕਦੇ ਜਿਵਾਕੇ ਮੋਏ ਪੰਛੀ, ਲੈ ਰੰਗਲੀਆਂ ਡਾਰਾਂ,
ਕੌੜੇ ਬੀਆਬਾਨ 'ਚੋਂ ਲੰਘੂ, ਸੱਦ ਦੇਂਵਦਾ ਮਾਲੀ।

ਮਿਟ ਜਾਂਦੇ ਨੇ! ਮਿਟ ਜਾਂਦੇ ਨੇ! ਪੀਰ, ਗੁਰੂ, ਪੈਗ਼ੰਬਰ,
ਸੁਰਤ ਅਸੰਖ 'ਚ ਸੀਸ ਉਠਾਵਣ, ਮਹਾਂ ਸੁਰਤ ਦੇ ਵਾਲੀ।

ਦੂਰ ਮੁਰੀਦਾਂ ਦੇ ਚਾਅ ਹੁੱਲੇ, ਜੁਗ ਜੁਗ ਲਸ਼ਕਰ ਗਾਵਣ,
ਬੰਦੀਵਾਨ ਗੁਰੂ ਦੇ ਸਾਹਵੇਂ, ਕਰੇ ਉਡੀਕ ਦੀਵਾਲੀ।

ਸਿਖਰ ਦੁਪਹਿਰੇ ਢਾਲ ਦੀ ਛਾਵੇਂ, ਮਿਲੇ ਸਕੂਨ ਅਮੁੱਲਾ,
ਜਗ ਅਗਿਆਨੀ ਜਾਣ ਸਕੇ ਨਾ, ਜ਼ਖ਼ਮ ਘਾਲ ਜੋ ਘਾਲੀ। -3-

ਬਾਜ਼ ਨੇ ਦੂਰ-ਦੁਰਾਡੇ ਤੱਕੇ, ਸੁਰਤਾਂ ਦੇ ਪਰਛਾਵੇਂ
ਸਤਿਗੁਰ ਪਹਿਰੇਦਾਰ ਖੜਾ ਹੋ, ਪਾਕ ਸ਼ਬਦ ਦੇ ਸਾਹਵੇਂ।

ਡਰ ਸ਼ਾਹਾਂ ਤੋਂ ਸ਼ਬਦ ਦੇ ਭੁੱਲੇ, ਜਦੋਂ ਕਦੇ ਸਿਰਨਾਵੇਂ
ਸਪਤ ਗਾਮ 'ਤੇ ਸਤਿਗੁਰ ਕੀਤੇ, ਆਲਮ ਪੁੱਤ ਨਿਥਾਵੇਂ।

ਬਾਜ਼ ਸੁਣੇ, ਫਿਰ ਸ਼ਾਹ ਨੂੰ ਆਖੇ, ਅਸ਼ਟਮ ਗਾਮ ਦੇ ਉੱਤੇ:
"ਜੋ ਅਝੁੱਕ ਸਿਖਰ ਸੰਗ ਜੁੜਿਆ, ਕਿਉਂ ਮਾਸੂਮ ਨਿਵਾਵੇਂ?

ਰਾਮਦਾਸ ਸਰ੍ਹ ਵਸੇ ਮਿਰਾ ਦਿਲ, ਰੋਗ ਸੋਗ ਗਲ ਲਾਵਾਂ
ਵੱਸਾਂ ਅਨੰਦ 'ਚ ਛੋਡ ਵਿਸੂਰੇ, ਜੇ ਤੂੰ ਅਗਨ ਵਰ੍ਹਾਵੇਂ।"

ਅਸ਼ਟ ਗਾਮ ਦੀਆਂ ਗੁਰ - ਨਜ਼ਰਾਂ, ਭੈਅ ਦੇ ਰੋਗ ਨਿਵਾਰਣ
ਸ਼ਾਹਾਂ ਤੋਂ ਉਪਰਾਮ ਹੋਇਕੇ, ਨਾਲ ਰੰਕ ਬੇਨਾਵੇਂ। -4-

ਵੱਡੇ ਤੜਕੇ ਬਾਜ਼ ਦਾ ਤਨ ਮਨ, ਪਰਸਣ ਅਜਬ ਸਮੀਰਾਂ;
ਵਜਦ ਮਹੀਨ ਕਦੇ ਅੱਖ ਰੰਗੇ, ਕਦੇ ਮਿਲਣ ਆ ਪੀੜਾਂ।

ਨੈਣਾਂ ਮੰਦਰ ਚਿਰ ਤੋਂ ਬੁਝਿਆ, ਕੱਲਮ ਕੱਲਾ ਦੀਵਾ;
ਨੇੜੇ ਹੇਕ ਤਰੇ ਇਕ ਮਿੱਠੀ, ਉੱਪਰ ਸਤਲੁਜ ਨੀਰਾਂ।

ਨੀਂਹ ਅਨੰਦਪੁਰ ਦੀ ਹੇਠਾਂ, ਦਰਦ ਭਵਿੱਖ ਦੇ ਸੁੱਤੇ
ਸੁੰਞੇ ਧਾਮ ਖੜੇ, ਸੱਦ ਦਿੱਤੀ, ਬ੍ਰਹਮਪੁੱਤਰ ਦੇ ਤੀਰਾਂ।

ਬੁੱਢਣ ਸ਼ਾਹ ਨ ਦੁੱਧ ਪਿਆਲਾ! ਭਰੇ ਤਾਰਿਆਂ ਹੌਕੇ
ਐਪਰ ਬਾਜ਼ ਦੀ ਨਜ਼ਰ ਸੁਹਾਏ, ਅੰਮ੍ਰਿਤ - ਬੂੰਦ ਅਖ਼ੀਰਾਂ।

ਸ਼ੀਂਹ ਦੀ ਗਰਜ ਸੁਣੀ ਵਿਚ ਸੁੰਞਾਂ, ਹੌਲ ਪੈਣ ਬਹੁ ਮਿੱਠੇ
ਕਿਤੇ ਉਜਾੜ ਜਬਲ ਦੇ ਉੱਤੇ, ਨਹੁੰਦਰ ਦੀਆਂ ਲਕੀਰਾਂ।

ਦੇਗ ਉਬਲਦੀ, ਤਵੀ, ਤੇਗ਼ ਨੂੰ, ਸ਼ਾਹ ਤੱਕ ਗਰਬ 'ਚ ਹੱਸਣ
ਬਾਜ਼ ਨੇ ਤੱਕੇ ਲੋਕ ਨਿਮਾਣੇ, ਬੇਆਸ ਵਿਚ ਭੀੜਾਂ।

ਵਲੀ, ਫ਼ਕੀਰ, ਆਰਿਫਾਂ ਜਾਣਾ, ਬੇਫਲ ਹੱਥ ਲੈ ਖ਼ਾਲੀ।
ਮੂਕ ਅਰਸ਼ 'ਤੇ ਗਿਲਾ ਬਾਜ਼ ਨੂੰ, ਉੱਡ ਸਿਖਰ ਦਿਲਗੀਰਾਂ।

ਬਾਜ਼ ਅਰਸ਼ ਨੂੰ ਪੁੱਛੇ ਮੁੜਕੇ, "ਕਿਉਂ ਉਦਾਸ ਨੇ ਕੌਮਾਂ ?
ਮੰਦਰ, ਮਸਜਿਦ, ਗਿਰਜੇ ਸਾਞੇਂ, ਕਿਉਂ ਉਪਰਾਮ ਵਹੀਰਾਂ ?"

ਅਰਸ਼ ਕਹੇ, "ਇਸ ਜਗ ਦੇ ਵੀਰਾ, ਬੇਫਲ ਪੈਂਡੇ ਕੋਟਾਂ
ਦੂਰ ਅਨੰਤ ਤੀਕ ਨਾ ਲਿਸ਼ਕਣ, ਬਸ਼ਰ ਦੀਆਂ ਤਦਬੀਰਾਂ।

ਅੰਤਮ ਲਕਸ਼ ਹਯਾਤ ਨਾਲ ਨਾ, ਪ੍ਰੀਤ ਕਰੀ ਇਹ ਲੋਕਾਂ
ਬੇਤਾਲਾ ਬੇਰੰਗ ਸ਼ੋਰ ਆ, ਵਿੰਨ੍ਹੇ ਰਾਹ - ਤਸਵੀਰਾਂ।

ਦਿੱਸਦੇ ਘੇਰ 'ਚ ਕੈਦ ਹੋਣ ਨਾ, ਹੋ ਨਾਸਤਕ ਕੌਮਾਂ
ਜਿਹਨਾਂ ਹੁਕਮ ਦੀ ਗਤਿ ਮਿਤ ਜਾਣੀ, ਸਿਰਜਣ ਉਹ ਤਕਦੀਰਾਂ।

ਮਿਲੇ ਨਦਰ - ਛੁਹ ਹੁਕਮ ਮੰਨਕੇ, ਗੁੰਮਨਾਮੀ ਖੁਰ ਜਾਵੇ
ਇਕ ਦਿਨ ਮੁਣਸ ਦੀ ਖਿੰਥਾ ਸਾਬਤ, ਹੋਣੀ ਜੁੜ ਜੁੜ ਲੀਰਾਂ।

ਜਦੋਂ ਪਛਾਣ ਅਲੋਕ ਘਰਾਂ ਦੀ, ਨਦਰ ਹੇਠ ਜਗ ਕਰਦਾ,
ਹੌਲ ਇਕੱਲ ਦਾ ਭੁੱਲ ਵਿਸ਼ਵ ਨੂੰ, ਸੀਸ ਨਿਵਾਉਣਾ ਵੀਰਾਂ।" -5-

ਬਾਜ਼ ਦਾ ਇਸ਼ਕ ਧਰਤ ਨੂੰ ਤੱਕੇ, ਬਹਿਕੇ ਧੂਵਾਂ ਬਨੇਰੇ
ਪੁਰੀ ਅਨੰਦ ਵਲ ਸੀ ਆਉਂਦੇ, ਵਰ੍ਹਦੇ ਸੀਤ ਸਵੇਰੇ।

ਲੈ ਕੁਦਰਤ ਤੋਂ ਅਮਲਾਂ ਤੀਕਣ, ਝਿਲਮਿਲ ਥਰਕ ਨਿਆਰੀ
ਰਮੇ ਅਸੰਖ ਮਸਤਕਾਂ ਅੰਦਰ, ਗੁਰ ਦੀ ਰਮਜ਼ ਚੁਫੇਰੇ।

ਹਰ ਸਵੇਰ ਤੋਂ ਕਣੀ ਅਗੰਮੀ, ਰਾਤ ਮਿਹਰ ਦਾ ਜਾਮਾ,
ਵੇਖ ਤਿਨ੍ਹਾਂ ਨੂੰ ਝੁਕੇ ਸਿੱਖ ਸੀ, ਪਾਵਨ ਛੁਹ ਦੇ ਨੇੜੇ।

ਅਮਲ ਅਮੁੱਲੇ ਭੇਦ - ਭਰੇ ਆ, ਅੰਤ ਗੁਰੂ - ਦਰ ਬੈਠੇ
ਕਾਮਲ ਪੰਥ 'ਚ ਤਦੋਂ ਸਜਾਏ, ਕਿਸੇ ਤੇਗ਼ ਦੇ ਜੇਰੇ।

ਸਗਲ ਹਯਾਤ ਦੇ ਰਤਨ ਅਨੇਕਾਂ, ਨੌਂ ਵਾਰੀ ਦੇ ਝਾਕੀ
ਵਾਰ ਦਸਵੀਂ ਨਿਕਲ ਸਮੁੰਦੋਂ, ਬਣੇ ਧਰਮ ਦੇ ਚੇਰੇ।

ਅਮਲ ਅਸੰਖ ਦੀ ਪੰਡ ਉਠਾਕੇ, ਦਿੱਤਾ ਦਾਤ ਦਾ ਹੋਕਾ,
ਸਤਿਗੁਰ ਚਰਖ ਜ਼ਿਮੀਂ ਦੇ ਉੱਤੇ, ਦਿੱਖ ਅਦੁੱਤੀ ਫੇਰੇ।

ਨਰ ਨਾਰੀ ਕੁਦਰਤ ਦੇ ਰਿਸ਼ਤੇ, ਹੁਸਨ ਲਤੀਫ਼ ਲੈ ਸਾਂਝਾ,
ਸਦ ਹੀ ਛੁਪੇ ਰਹੇ, ਹੁਣ ਉਹਨਾਂ, ਰੰਗ ਧੁੰਮ ਪਾ ਫੇਰੇ।

ਸੈਅ ਸੰਘਰਸ਼ਾਂ ਦਾ ਸੱਚ ਦਾਮਨ, ਨਾਲ ਮਹੱਬਤ ਫੜਿਆ,
ਮਾਵਾਂ ਭੈਣਾਂ ਦੀ ਪੱਤ ਉੱਜਲ, ਲੈ ਪਾਏ ਜਗ ਫੇਰੇ।

ਦਿਸੇ ਬਾਜ਼ ਨੂੰ ਪੂਰਨ ਹੁੰਦਾ, ਗੁਰੂ - ਪਛਾਣ ਦਾ ਪੈਂਡਾ,
ਜਦੋਂ ਗ਼ੈਬ ਜ਼ਾਹਿਰ ਦੇ ਸੰਗਮ, ਕਰਦੇ ਅੰਤ ਨਿਬੇੜੇ।

ਉਹੀ ਅਸੀਸ ਰਣਾਂ ਦੇ ਸਾਵ੍ਹੇਂ, ਬਾਲ - ਤੇਗ਼ ਸ਼ਿੰਗਾਰੇ
ਖੜੀ ਸੀ ਜਿਹੜੀ ਪਿਤਾ ਰੂਬਰੂ, ਚੁੱਕ ਸ਼ਹੀਦੀ ਸਿਹਰੇ।

ਸ਼ਬਦ - ਗ੍ਰੰਥ 'ਚ ਯਾਦ ਗੁਰੂ ਦੀ, ਜਦ ਤਕ ਪੰਥ ਨਿਆਰਾ
ਜਦੋਂ ਤੁਰੇ ਉਹ, ਜਿੱਤ ਤੁਰੇ ਪਈ, ਮੁੜਨ ਕਾਲ ਦੇ ਗੇੜੇ।

ਉਹਨੇ ਜਿੱਤ ਦੇ ਰਾਹ ਦੱਸਣੇ, ਸ਼ਬਦ, ਚਿਹਨ ਜਿਸ ਦਿੱਤੇ
ਗੁਰ ਪਰਤੱਖ ਗਵਾਹੀ ਦੇ ਕੇ, ਛਿਪ ਜਾਣ ਲੈ ਖੇੜੇ। -6-

ਫੇਰ ਮੁਰੀਦ - ਵਲਵਲੇ ਜਾਗੇ, ਚਹੁੰ ਕੂੰਟਾਂ ਦੀ ਛਾਤੀ,
ਕੰਠਿ ਅਨੇਕ ਮਸੂਮ ਪੰਖੀਆਂ, ਲਿਵ ਜਾਗੀ ਪ੍ਰਭਾਤੀ।

ਸਭ ਪਾਵਨ ਭਰਪੂਰ ਫਿਤਰਤਾਂ, ਧ੍ਰੂਵ ਤਾਰੇ ਤਕ ਝੂੰਮਣ,
ਲਹਿਰ ਰਹੇ ਸਤਲੁਜ ਗਲ ਲੱਗੀ, ਕਹਿਕਸ਼ਾਂ ਹੋ ਮਾਤੀ।

ਸ਼ੀਂਹ ਦੀ ਗਰਜ ਰਲੀ, ਫਿਰ ਨੱਚੀ, ਨਾਦ ਅਗੰਮ ਨੂੰ ਛੂਹਕੇ,
ਬਿਰਖ ਬਿਰਖ ਦੇ ਹੇਠ ਉਤਰਦੀ, ਸੋਹਣੇ ਸਮੇਂ ਦੀ ਝਾਤੀ।

ਮੋਰ ਦੀ ਕੂਕ ਨਸ਼ੀਲੀ ਚੁੰਮੇ, ਪੋਹ - ਲਿਟਾਂ ਦਾ ਜਾਦੂ
ਲਿਵ ਵਿਸਮਾਦੀ ਦੇ ਵਲ ਉਮ੍ਹਲੇ, ਹਰ ਨਾਜ਼ਕ ਨਭ ਜਾਤੀ।

ਨਦਰ ਦਾ ਜਲਵਾ ਕਲਗ਼ੀ ਉੱਤੋਂ, ਕੂੰਟ ਕੂੰਟ 'ਤੇ ਵਰ੍ਹਦਾ,
ਤੇਗ਼ ਮੁਰੀਦਾਂ ਦੀ ਹਰ ਲਿਸ਼ਕੀ, ਖ਼ਾਕ ਰੁਲੇ ਸਭ ਘਾਤੀ।

ਸਾਬਤ ਸਿਦਕ ਦੀ ਝਲਕ ਅਨੂਠੀ, ਜਗਤ - ਕਾਰਵਾਂ ਤੱਕੇ,
ਇਸ ਸੰਗਤ 'ਤੇ ਵਾਰ ਕਰੇ ਨਾ, ਘਾਤਕ ਜਮ ਜਗਾਤੀ।

ਬਿਸਮ ਬਿਸਮ ਹੋ ਬਾਜ਼ ਤਕੰਦਾ, ਦਸਮ ਗਾਮ 'ਤੇ ਗੁਰ ਨੂੰ,
ਘਾਇਲ ਸ਼ਤਰੂ ਰਣੀਂ ਪਲੋਸੇ, ਨਜ਼ਰ ਮਿਹਰਬਾਂ ਦਾਤੀ। -7-

(ਇਤਿ ਸਰਗ ਪਹਿਲਾ)

# ਸਰਗ ਦੂਸਰਾ

# ਗੁਰੂ-ਵਲਵਲੇ ਦੀਆਂ ਲਿਵ-ਉਡਾਣਾਂ

## ਭਾਗ ਪਹਿਲਾ

### 1

### ਲਿਵ ਦੀਆਂ ਕੂੰਟਾਂ

ਝੁਕੇ ਫ਼ਜਰ ਨੂੰ ਨੈਂ ਵਹਿਣਾਂ ਤੇ, ਨਾਦ ਅਗੋਚਰ ਚਾਵਾਂ ਦੇ
ਕੋ ਉਮੀਦ ਜੁਗਾਂ 'ਚੋਂ ਲੰਘਦੀ, ਉਤਰੇ ਨਾਲ ਸ਼ੁਆਵਾਂ ਦੇ।

ਗ਼ੈਬੀ ਕੁਕਨੁਸ ਚਿਰ ਤੋਂ ਬੈਠੇ, ਖੰਡਰ ਪਾਟਲੀਪੁੱਤਰ ਤੇ
ਬਹੁੰ ਪੁਸ਼ਤਾਂ ਦੀ ਰਾਖ 'ਚੋਂ ਫੁੱਟਣ, ਗੀਤ ਅਸੰਖ ਹਵਾਵਾਂ ਦੇ।

ਬੇਨਿਆਜ਼ ਰਾਹਾਂ 'ਤੇ ਭਟਕੇ, ਰਾਖ ਉਜੜੇ ਧਰਮਾਂ ਦੀ
ਤਿਤ ਵਲ ਗੰਗਾ ਵਾਂਗ ਜਾਂਵਦੇ, ਬੋਲ ਅਗੰਮੀ ਮਾਵਾਂ ਦੇ।

ਆਖ਼ਿਰ ਟੁੱਟੇ ਧਰਮਾਂ ਮਿਲਣਾ, ਸਾਬਤ ਤਾਜ ਉਠਾਕੇ ਹੀ
ਇਸ ਪਲ ਝੂੰਮ ਰਹੇ ਪਟਨੇ ਤੇ, ਵਜਦ ਆਖ਼ਰੀ ਨਾਵਾਂ ਦੇ।

ਕਰਮ ਅਗੰਮੋਂ ਬਾਹਰ ਖੜੀ ਸੀ, ਬੁਧ - ਨਿਰਵਾਨ ਦੀ ਲਿਵ ਉੱਚੀ
ਮੋਏ ਕਾਫ਼ਲੇ, ਦਰਦ ਨ ਬੁੱਝੇ! ਕਿਸੇ ਮਸੀਹਾ ਛਾਵਾਂ ਦੇ।

ਗੰਗ ਸੁਮੇਰ ਤੀਕ ਛੁਪ ਥਰਕੇ, ਗੁਪਤ ਪੈੜ ਲੈ ਨਾਨਕ ਦੀ
ਸਮੇ ਅਜਾਤ ਸ਼ਤਰੂ ਦੇ ਤਕ, ਉੱਗੇ ਖੰਭ ਸਦਾਵਾਂ ਦੇ।

ਧੁਰ ਦੇ ਇਸ਼ਕ 'ਚ ਤੇਜ਼ ਉਡਾਣਾਂ, ਧਾ ਪਟਨੇ ਵਲ ਆਵਨ ਕਿਉਂ ?
ਜਗ ਦਾ ਬਦਲ ਜਾਇ ਦਿਲ ਜੇਕਰ, ਨਵ ਧਰਮ ਦੇ ਰਾਹਵਾਂ 'ਤੇ।

ਸਦਾ ਸੁਤੰਤਰ ਨਰ - ਪਰਵਾਜ਼ਾਂ, ਕਿਚਰਕ ਅਰਸ਼ੀਂ ਰਹਿਣਗੀਆਂ ?
ਜਿਚਰਕ ਤਕਵੇ ਰਹਿਣ ਬਾਜ਼ ਦੇ, ਦਿਲ ਦੀਆਂ ਸਿਦਕ - ਤਣਾਵਾਂ ਦੇ।

ਨਭ ਪਾਵਨ ਦੀ ਨੂਰੀ ਧਾਰਾ, ਚੁੰਮ੍ਹੇ ਗੁੰਬਦ ਪਟਨੇ ਦੇ
ਲਾ - ਮਕਾਂ ਨੇ ਦਾਅਵੇ ਕੀਤੇ, ਲਿਪਟ ਵਿਚ ਧਰ - ਬਾਹਵਾਂ ਦੇ।

ਰੰਗ - ਵਹਿਣ ਸਾਗਰ ਨੂੰ ਪੁੱਛਣ, ਕਿੱਥੇ ਰਾਖ਼ ਹੈ ਪੁਸ਼ਤਾਂ ਦੀ
ਪੂਰਾ ਧਰਮ ਹੀ ਅੰਤ ਪਛਾਣੇ, ਦਰਦ ਭੁੱਲੀਆਂ ਥਾਵਾਂ ਦੇ।

ਜਗਮਗ ਸਿਦਕ ਚੁੱਕ ਇਕ ਮਾਂਝੀ, ਗੰਗ - ਘਾਟ 'ਤੇ ਤੁਰੇ ਪਿਆ,
ਪਟਨੇ ਉੱਤੇ ਫ਼ਜਰ ਖੜੀ ਸੀ, ਲੈ ਸੁਕੂਨ ਜਗ - ਸਾਹਵਾਂ ਦੇ।

ਨੌਂ ਨੂਰੀ ਕਦਮਾਂ ਨੇ ਗਾਹੇ, ਮੰਡਲ ਸਗਲ ਹਯਾਤੀ ਦੇ
ਕਾਮਲ ਰਾਜ਼ ਝਲਕਣੇ ਸਾਹਵੇਂ, ਅੰਤਮ ਗੁਰੂ - ਅਦਾਵਾਂ ਦੇ। -1-

ਨਾਨਕ ਦੀ ਦਿਗ - ਵਿਜੈ ਤੋਂ ਮੰਗੀ, ਕੋ ਅਸੀਸ ਜਗ - ਪੀੜਾਂ ਨੇ
ਉਹੀ ਰੰਗ ਗੋਬਿੰਦ ਨੂੰ ਦਿੱਤੇ, ਕਾਲ ਦੀਆਂ ਤਦਬੀਰਾਂ ਨੇ।

ਪੈੜ - ਚਾਪ ਇਕ ਪਟਨੇ ਸੁਣਦੀ, ਕਰੀ ਉਦਾਸੀ ਨਾਨਕ ਨੇ
ਸ਼ਬਦ - ਰਹੱਸ ਦੀ ਦਸਤਕ ਸੁਣਕੇ, ਸੀਸ ਝੁਕਾਏ ਤੀਰਾਂ ਨੇ।

ਗੁਰਗੱਦੀ ਦੇ ਨੂਰ ਤੋਂ ਪਹਿਲਾਂ, ਸੀ ਕਲਗ਼ੀਧਰ ਨਾਨਕ ਹੀ,
ਗੰਗ - ਰਬਾਬ ਸੁਣੀ ਅੱਜ ਫ਼ਜਰੀਂ, ਪਟਨੇ ਵਿਚ ਫ਼ਕੀਰਾਂ ਨੇ।

ਭਖੀ ਤਵੀ ਤੋਂ ਗਰਜ ਰਣਾਂ ਦੀ, ਮੀਰ ਦੇ ਸਜਦੇ ਵਿਚ ਰਮੀ,
ਜਾਪੁ 'ਤੇ ਪਾਈ ਲਿਸ਼ਕ ਆਪਣੀ, ਰੂਪਵੰਤ ਸ਼ਮਸ਼ੀਰਾਂ ਨੇ।

ਝੁਕ ਰਬਾਬ ਨੂੰ ਯੁੱਧ 'ਚ ਚੁੰਮ੍ਹੇ, ਕਿਤੇ ਭਵਿੱਖ 'ਚ ਸੂਰਾ ਕੋ,
ਪਟਨੇ ਵਲ ਉਸ ਰਣ ਦੇ ਸਜਦੇ, ਅੱਜ ਤੱਕੇ ਰਾਹਗੀਰਾਂ ਨੇ।

ਕੋ ਝਰਨਾਟ ਛਿੜੀ ਵਿਚ ਧਾਰਾਂ, ਕਿਦ੍ਹੇ ਛੂਹਣਗੇ ਚਰਨ ਕਦੇ ?
ਉਹੀ ਜਿਨ੍ਹੂੰ ਵਿਚ ਪਟਨੇ ਬਖਸ਼ੇ, ਸਿਦਕ ਅਜਿੱਤ ਅਖ਼ੀਰਾਂ ਦੇ।

ਜ਼ਖ਼ਮੀ ਕਰੇ, ਹਰਾਏ, ਝੰਬੇ, ਪੈਗ਼ੰਬਰ ਦੇ ਬੋਲਾਂ 'ਚੋਂ,
ਸੁਣੇ ਸ਼ੂਕਦੇ ਵਾਣ ਵਿਜੈ ਦੇ, ਸ਼ਾਹਾਂ ਦੀਆਂ ਜ਼ਮੀਰਾਂ ਨੇ।

ਵਿਚ ਸੁੰਞ ਨੰਦੇੜ ਸਿੱਧੀਆਂ, ਚਿਤਵਕੇ ਹੌਲਣ ਪਟਨੇ ਨੂੰ
ਪੰਥ - ਦਰਦ ਵਿਚ ਅਹੁੰ ਜਾਲਣੀ, ਸਬਰ - ਜਸ਼ਨ ਤਕ ਬੀਰਾਂ ਨੇ।

ਸੁੰਨ ਅਨੰਤ ਜਾਗਕੇ ਢੂੰਡੇ, ਕਿਤੇ ਬਾਲ ਦਾ ਸਹਿਜ ਬਲੇ,
ਜਲ ਥਲ ਲੰਘ ਬਜ਼ਾਰ ਜੁਗਾਂ ਦੇ, ਬਾਜ਼ ਵੇਖਿਆ ਭੀੜਾਂ ਨੇ। -2-

ਬਹਿ ਰਾਹੀ ਕੰਨਸੋਆ ਸੁਣਦੇ, ਕਿਤੇ ਅਜਨਬੀ ਰਾਹਾਂ 'ਤੇ
ਮਾਂ ਦੇ ਬੋਲ ਉਤਰਦੇ ਕਿਧਰੋਂ, ਧਾ ਬੇਆਸੇ ਸਾਹਾਂ 'ਤੇ।

ਨਵੇਂ ਅਕੱਥ ਪੰਧ ਨੂੰ ਫੜਨਾ, ਸਗਲ ਜਗਤ ਦੇ ਧਰਮਾਂ ਨੇ,
ਲਿਟਾਂ ਭੁੱਲ ਭਾਗੀਰਥੀ ਡਿੱਗੀ, ਕਵਨ ਪ੍ਰੀਤਮ - ਬਾਹਾਂ 'ਤੇ ?

ਬੇਕਿਰਾਂ ਇਸ਼ਕ ਪਿਰ ਸਾਹਵੇਂ, ਤਾਰੇ ਅੱਖਰ ਗੀਤਾਂ ਦੇ
ਜ਼ਿਮੀਂ ਦੇ ਜੁਗਨੂੰ ਸਦ ਰਹੇ ਨੇ, ਵੱਡ ਅਸਮਾਨ ਅਗਾਹਾਂ ਦੇ।

ਦਿਲ ਕੰਬਾਏ ਬਹੁ ਪੁਸ਼ਤਾਂ ਦੇ, ਵਿਸ਼ - ਕਾਸੇ ਸੁਕਰਾਤਾਂ ਦੇ,
ਬਲੀ ਅਦਲ ਨੇ ਕਰੇ ਫ਼ੈਸਲੇ, ਨੂਰ ਵਿਛਾਏ ਆਹਾਂ 'ਤੇ।

ਨੀਲੇ ਸਾਹਵੇਂ ਵਜਦ ਧਰਤ ਦਾ, ਗਾ ਮਾਨਵ ਨੂੰ ਦੱਸ ਰਿਹਾ :
"ਆਗਾਸਾਂ ਆਗਾਸ ਲਿਜਾਵਣ, ਖੰਭ ਅਨੂਪ ਉਤਾਹਾਂ ਦੇ।"

ਹੁਸਨ ਅਨੰਤ ਨੂੰ ਕਲਗ਼ੀ ਬਖ਼ਸ਼ੇ, ਕਿਸ ਮਾਹੀ ਦਾ ਸ਼ੌਕ ਨਵਾਂ ?
ਜਗ ਦੀ ਤੁੱਛ ਖੇਡ ਤਕ ਹੱਸੇ, ਕੌਣ ਖੜਾ ਅਸਗਾਹਾਂ 'ਤੇ ? -3-

ਉਸ ਰਾਤੀਂ ਪਟਨੇ ਦੇ ਬੂਹੇ, ਨਾਲ ਦਰਦ ਦੇ ਕੰਬੇ ਹੋ
ਤੋੜ ਮੌਤ - ਗੜ੍ਹ ਸਰਮਦ ਹੱਸਦਾ, ਜਦ ਗਲੀਆਂ 'ਚੋਂ ਲੰਘੇ ਹੋ।

ਪਾਕ ਮਿਅਰਾਜ ਨਾਲ ਉਹ ਉੱਡੇ, ਗੁਰ ਨੌਂਵੇਂ ਧਰ ਨਾਲ ਖੜੇ
ਦੋ ਕਾਲਾਂ ਤੋਂ ਖੜੇ ਪਛਾਨਣ, ਨੂਰ ਨੂੰ ਨੂਰੀ ਬੰਦੇ ਹੋ।

ਰਹਿਮਤ ਤੇਗ਼ ਬਹਾਦਰ ਸੰਦੀ, ਦਿਸੇ ਸ਼ਹਾਦਤ ਮੋੜਾਂ 'ਤੇ
ਸ਼ਾਹ - ਕਿਬਰ ਦੇ ਜ਼ੋਰ ਸਾਹਮਣੇ, ਰਹਿਮ ਅਡੋਲ ਸੁਹੰਦੇ ਹੋ।

ਬਾਲ ਵਾਂਗ ਹਰ ਧਰਮ ਚੁੱਕਿਆ, ਨਾਲ ਸ਼ਹਾਦਤ ਮਾਹੀ ਨੇ
ਸ਼ਾਹ ਨੂੰ ਰਹਿਮ ਨ ਦੇਣਾ ਭੁੱਲੇ, ਬੋਲ ਨ ਬੋਲੇ ਮੰਦੇ ਹੋ।

ਪਟਨੇ ਵਿਚ ਮੁਸਕਾਨ ਬਾਲ ਦੀ, ਕਾਲ ਕਾਲ ਤਕ ਉੱਡੇ ਹੋ
ਖ਼ੂਨੀ ਘਮਸਾਨਾਂ ਤੋਂ ਨਿਰਭਉ, ਕੋਮਲ ਨੈਣ ਦਿਸੰਦੇ ਹੋ।

ਤ੍ਰੈ ਕਾਲ ਦਾ ਸਜਦਾ ਵਿਛਿਆ, ਸਰਮਦ ਖੜਾ ਪਛਾਣ ਰਿਹਾ
ਸਿਮਰਣ - ਬੋਲ ਸਲਾਮਤ ਜ਼ਿੰਦਾ, ਨੀਂਹਾਂ ਵਿਚ ਸੁਣੰਦੇ ਹੋ।

ਤੋੜ ਕਾਲ - ਕੰਧ ਨੂੰ ਸਰਮਦ, ਪਟਨੇ ਦਾ ਦੀਦਾਰ ਕਰੇ,
ਖਿੜੇ ਸ਼ਹਾਦਤ - ਜਲਵੇ ਅੱਗੇ, ਜਬਰ ਬੇਕਿਰਕ ਤਾਂ ਅੰਧੇ ਹੋ।

ਖੌਲਦੀ ਮੌਤ - ਗੁਫ਼ਾ 'ਚੋਂ ਉੱਠੇ, ਪਰਚਮ ਖਿੜੀ ਹਯਾਤੀ ਦੇ,
ਹਿੰਸਾ ਅਤੇ ਅਹਿੰਸਾ ਦੇ ਮਨ, ਨਾਲ ਸ਼ਹਾਦਤ ਅੱਗੇ ਹੋ। -4-

## 2

# ਗੁਰੂ-ਵਲਵਲੇ ਦੀ ਇਕ ਹੋਰ ਲਿਵ-ਉਡਾਣ : ਪੀਰ ਭੀਖਣ ਸ਼ਾਹ ਦਾ ਪਟਨੇ ਵਿਚ ਪ੍ਰਵੇਸ਼

ਝਿਮ ਝਿਮ ਵਾਂਗ ਆਵੇਸ਼, ਤਾਰੇ ਚਮਕਦੇ;
ਰੂਪਵੰਤ ਸਭ ਵੇਸ, ਰੈਣ 'ਚ ਗਮਕਦੇ।
ਇਸ ਪਲ ਕੋਟ ਖ਼ਲਾਅ, ਚੁੰਮ੍ਰਣ ਕਹਿਕਸ਼ਾਂ
ਵਲਦੀ ਵੱਡ ਅਸਗਾਹ, ਕਿਤੇ ਅਨੰਤ ਬਾਂਹ।
ਨੂਰ ਦਾ ਖ਼ਾਸ ਮੁਕਾਮ, ਕਿਸ ਤਕ ਆਵਣਾ ?
ਅੰਤਮ ਕਿਨੂ ਸਲਾਮ, ਧਰਤ ਬੁਲਾਵਣਾ ?
ਜਿਹੜੀ ਸੁੰਨ ਅਨਾਂ, ਤਾਰੇ ਭੱਖਦੀ
ਹੋ ਮਹਿਰਮ ਜਹੀ ਛਾਂ, ਉਸ ਵੱਲ ਤੱਕਦੀ। -1-

ਅਨਹੱਦ ਕਾਂਗ ਅਮੁੱਕ, ਝਿਲਮਿਲ ਝੂੰਮਦੀ
ਤਾਰਾਗਣ ਦੀ ਚੁੱਪ, ਪੀਰ ਹਲੂਣਦੀ
ਉਤਰੇ ਵਿਚ ਪਤਾਲ, ਨਿਰਤ ਰਚਾਂਵਦੀ
ਪ੍ਰਥਮ ਹੜ੍ਹਾਂ ਦੇ ਨਾਲ, ਸੁਰਤ ਬੁਲਾਂਵਦੀ
ਨਵੀਂ ਵਚਿੱਤਰ ਕਾਂਗ, ਪੰਖੀ ਰੰਗਦੀ
ਪ੍ਰਥਮ ਜ਼ਿਮੀਂ ਦੀ ਬਾਂਗ, ਰਗਾਂ ਤਰੰਗਦੀ।
ਸੱਤ ਮੁਰੀਦਾਂ ਨਾਲ, ਭੀਖਣ ਤੁਰ ਰਿਹਾ
ਵੇਖ ਵੇਖ ਤ੍ਰੈ ਕਾਲ, ਫਿਰ ਵੀ ਝੁਰ ਰਿਹਾ। -2-

"ਭਾਵੇਂ ਹੁਸਨ ਅਥਾਹ," ਭੀਖਣ ਬੋਲਿਆ :
"ਧੁਰ ਦੇ ਅਮਲਾਂ ਰਾਹ, ਅਜੇ ਨ ਟੋਲਿਆ।
ਵਾਰੇ ਅੰਬਰ - ਲੋਅ, ਰੰਗ ਸੁਹਾਵਣੇ
ਫਿਰ ਵੀ ਸੁੰਞੇ ਕੋਹ, ਖਰੇ ਡਰਾਵਣੇ।
ਹੁਸਨ ਖੜਾ ਹੈ ਨਾਲ, ਮੰਜ਼ਿਲ ਬਿਨਾਂ ਹੀ !
ਦਿਲ ਵਿਚ ਕਿਦੀ ਸੰਭਾਲ, ਓਟ ਹੈ ਕਿਨਾਂ ਦੀ ?
ਦਿਲ ਵਿਚ ਦਰਦ ਅਨੇਕ, ਝੁਰਮਟ ਪਾਂਵਦੇ
ਬਣਦੀ ਅੱਖਰ - ਰੇਖ, ਅਰਥ ਨ ਆਂਵਦੇ।" -3-

ਆਖ ਮੁਰੀਦਾਂ ਵੱਲ, ਭੀਖਣ ਤੱਕਿਆ
ਗੋਤੇ ਖਾ ਵਿਚ ਛੱਲ, ਜਾਪੇ ਥੱਕਿਆ।
ਸੁਣਿ ਇਕ ਯਾਰ ਦਾ ਹੱਥ, ਨਭ ਵੱਲ ਉੱਠਦਾ
ਕਹਿੰਦਾ "ਪਿਰ ਸਮਰੱਥ, ਸਦਾ ਨ ਰੁੱਠਦਾ।
ਦਿਲ ਤੀਬਰ ਦਾ ਲੋਰ, ਲੈ ਤੂੰ ਪੁੱਗਣਾ
ਚੜ੍ਹੇ ਅੰਧ ਨੂੰ ਤੋੜ, ਪਿਰ ਤਕ ਉੱਡਣਾ।
ਦੂਰ ਹਨੇਰੀ ਪਾਰ, ਤੈਂਡੇ ਹੱਥ ਨੇ
ਬਹੁ ਮੁਰੀਦ ਦਿਲਦਾਰ, ਖੜੇ ਲੈ ਰਥ ਨੇ।" -4-

ਸੁਣਕੇ ਚੁੱਪ ਗੰਭੀਰ, ਛਾਈ ਪੀਰ 'ਤੇ
ਰਹੀ ਦਰਦ ਹਰ ਚੀਰ, ਨਿਗ੍ਹਾ ਅਖ਼ੀਰ 'ਤੇ।
ਲੰਘ ਦਿੱਲੀ ਪ੍ਰਯਾਗ, ਨਦੀਆਂ ਟੱਪਦਾ
ਲੈ ਪੁਸ਼ਤਾਂ ਦੀ ਯਾਦ, ਸਦੀਆਂ ਟੱਪਦਾ
ਰਹੇ ਮਸੀਹਾ ਦੂਰ, ਸਾਹਵੇਂ ਤਸਕਰਾਂ
ਰੋਲੇ ਨਬੀ ਦੇ ਨੂਰ, ਡਾਢੇ ਲਸ਼ਕਰਾਂ
ਧਰਮਾਂ ਦੀ ਫ਼ਰਿਆਦ, ਮੁੜੇ ਨ ਮੋੜਿਆਂ
ਵਿਚ ਚੰਗੇਜ਼ੀ ਨਾਦ, ਖ਼ੂਨੀ ਘੋੜਿਆਂ। -5-

ਸੁਨਣ ਪੀਰ ਨੂੰ ਵੈਣ, ਗਹਿਰ 'ਚ ਦੂਰ ਦੇ
ਭੁੱਲੇ ਨਬੀ ਦੇ ਨੈਣ, ਵਿਚ ਫ਼ਤੂਰ ਦੇ।
ਡੋਬੀ ਸਿਦਕੀ ਭ੍ਰੇਰ, ਖ਼ੂਨੀ ਡੂੰਗਰਾਂ
ਮੰਦਰ ਮਸਜਿਦ ਨੇੜ, ਉੱਠਣ ਹੂੰਗਰਾਂ।
ਨਬੀ ਦੇ ਸੈਆਂ ਪੂਰ, ਭੁੱਲੇ ਲਾਡਲੇ
ਕਰੇ ਹਲਾਕੂ ਨੂਰ, ਮੈਲੇ ਆਦਿ ਦੇ।
ਮਜ਼੍ਹਬ ਦੀ ਡਾਲ ਮਹਾਨ, ਸੁੱਕੀ ਜਾਪਦੀ
ਪਰ ਸੁਣਦੀ ਇਕ ਤਾਨ, ਪੰਖੀ ਪਾਕ ਦੀ। -6-

ਪੀਰ ਮੁਰੀਦਾਂ ਨਾਲ, ਗੰਗਾ ਵੇਖਦਾ
ਪੜ੍ਹਦਾ ਹਰਫ਼ ਕਮਾਲ, ਅਜ਼ਲੀ ਲੇਖ ਦਾ।
ਦੇਵਣ ਡੂੰਘੇ ਨੀਰ, ਸੋਅ ਪਤਾਲ ਦੀ
ਵਲੀ ਤੋਂ ਹਿਰਸ ਅਧੀਰ, ਪੰਧ ਮੁਹਾਲ ਦੀ।

ਨਭ ਪਤਾਲ ਦੀ ਅੱਖ, ਵੇਖੇ ਕਾਰਵਾਂ
ਭੁੱਲਦੇ ਕਹਿਰੀ ਹੱਥ, ਦਿਸਦੇ ਯਾਰ ਜਾਂ।
ਜੁੜ ਇਤਿਹਾਸ ਦੀ ਤੰਦ, ਨਾਲ ਪੈਗ਼ੰਬਰਾਂ
ਜ਼ਿੰਦਾ ਕਰੇ ਸੰਬੰਧ, ਵਿਚ ਧਰ ਅੰਬਰਾਂ।
ਗਰਜਣ ਲੰਮੇ ਵਹਿਣ, ਪਟਨਾ ਜਾਗਿਆ
ਕਿੱਧਰ ਗ਼ੈਬੀ ਨੈਣ, ਪੀਰ ਵੈਰਾਗਿਆ। -7-

ਝਿਲਮਿਲ ਕਰਨ ਬਜ਼ਾਰ, ਪਟਨਾ ਫੱਬਦਾ
ਢੂੰਡੇ ਪੀਰ ਦੁਆਰ, ਅਸਲੀ ਜੱਗ ਦਾ।
ਨਗ ਰਤਨ ਤੇ ਹਾਰ, ਰੇਸ਼ਮ - ਚੋਲੀਆਂ
ਕਰਨ ਮਸਤ ਸਭ ਵਾਰ, ਨਾਰਾਂ ਭੋਲੀਆਂ।
ਸਣੇ ਮੁਰੀਦਾਂ ਰੂਹ, ਵਿਗਸੇ ਪੀਰ ਦੀ
ਮੋੜ ਰਹੀ ਹਰ ਲੂਅ, ਤਿਪ ਇਹ ਨੀਰ ਦੀ।
ਪਈ ਹਕ਼ੀਕ਼ੀ ਧੂਹ, ਉੱਜਲ ਧਾਮ ਤੋਂ
ਦਿਸੇ ਨਿਆਰਾ ਖੂਹ, ਰੂਹ ਦੇ ਬਾਮ ਤੋਂ।
ਵਾਂਗ ਉਜਾਲੇ ਨਾਰਾਂ, ਖੜੀਆਂ ਖੂਹ 'ਤੇ
ਭਰਦਾ ਹੁਸਨ ਉਡਾਰਾਂ, ਵੱਲ ਧਰੂ ਦੇ।
ਪੀਰ ਨੇ ਦਿੱਤੀ ਸੱਦ, ਬੂਹੇ ਵੜਦਿਆਂ :
"ਆਖ਼ਿਰ ਤੈਂਡੀ ਹੱਦ, ਲੰਘੀ ਬਰਦਿਆਂ।" -8-

ਮਾਂ ਗੁਜਰੀ ਦਾ ਲਾਲ, ਪੀਰ ਪਛਾਣਿਆਂ
ਲੰਘ ਕਿਆਮਤ ਸਾਲ, ਸੁਰਤਾਂ ਜਾਣਿਆਂ।
ਸੁੰਨ, ਮੌਤ ਤੇ ਹਾਰ, ਹੋਵਣ ਗਹਿਰੀਆਂ
ਇਸ ਮਾਸੂਮੀ ਦੁਆਰ, ਜਿੱਤਾਂ ਠਹਿਰੀਆਂ
ਮਹਾਂ ਸਫ਼ਰ ਗੁੰਮਨਾਮ, ਬੰਦੇ ਖੋਂਵਦੇ!
ਭੁੱਲੇ ਖੇਵਟ ਆਮ, ਸਾਗਰ ਰੋਂਵਦੇ।
ਜੁਗਾਂ ਨ ਦਿਸੇ ਸਵੇਰ, ਸੂਰਜ ਭੁੱਲਦੇ
ਸੁਨਣ ਬਾਲ ਦੇ ਫੇਰ, ਹਾਸੇ ਹੁੱਲਦੇ
ਜਿਉਂ ਰੁਲਦੇ ਅਸਮਾਨ, ਸੁੱਕੀ ਸ਼ਾਖ ਹੋ
ਤੱਕਣ ਸੂਰਜ - ਸ਼ਾਨ, ਅੰਤਮ ਰਾਖ ਹੋ। -9-

ਤਕ ਮਾਂ - ਗੋਦ 'ਚ ਬਾਲ, ਭੀਖ ਤਰੰਗਦਾ
ਸਗਲ ਮਾਸੂਮੀ ਨਾਲ, ਨਿਵ ਨਿਵ ਸੰਗਦਾ।
ਟੁੱਟੇ ਵਾਰ ਅਸੰਖ, ਚਰਖ ਨ ਹੰਭਦਾ
ਲੈਕੇ ਕਾਮਲ ਮੰਤ, ਬਾਲ ਨ ਕੰਬਦਾ।
ਪਸਰੇ ਪਿਆ ਜਲਾਲ, ਜਿੱਤ ਕਿਆਮਤਾਂ
ਮੌਲ ਅੰਗੂਰੀਂ ਡਾਲ, ਵਾਰੇ ਨਿਆਮਤਾਂ।
ਬਿਖਰ ਰਹੀ ਹਰ ਦੀਦ, ਸਮੇਂ ਬੇਨਾਮ ਨੇ
ਮੰਜ਼ਰ ਪਾਕ ਉਮੀਦ, ਬਾਲਕ ਸਾਮ੍ਹਣੇ।
ਪੀਰ ਨੂੰ ਜਾਪੇ ਧਾਮ, ਬਾਲ ਦਾ ਆਖ਼ਰੀ
ਮਹਿਕੇ ਪਿਆ ਨਿਜ਼ਾਮ, ਰੂਹ ਦਾ ਆਖ਼ਰੀ। -10-

ਹਿੰਮ 'ਤੇ ਕਿਰਨ ਅਛੂਹ, ਮਾਂ ਦੀ ਨਜ਼ਰ ਸੀ
ਦਿੰਦੀ ਰਹਿਮ ਦੀ ਸੋਅ, ਜਿਉਂਕਰ ਫ਼ਜ਼ਰ ਸੀ
ਉਤਰ ਰਹੀ ਉਹ ਲੋਅ, ਨਾਲ ਜਿਉਂ ਤ੍ਰੇਲ ਦੇ
ਬਹੁ ਪੁਸ਼ਤਾਂ ਦੇ ਮੋਹ, ਬਾਲ ਜਿਉਂ ਖੇਲਦੇ।
ਸਭ ਮਜ਼ਬਾਂ ਦੇ ਚਿਹਨ, ਕਿਵੇਂ ਨਿਹਾਰਦਾ ?
ਕਿਵੇਂ ਬਾਲ ਦਾ ਜ਼ਿਹਨ, ਸੱਚ ਸ਼ਿੰਗਾਰਦਾ ?
ਹੁਣ ਰੱਖੀ ਤਲਵਾਰ, ਕਿੱਥੇ ਬਾਲ ਨੇ
ਮਾਸੂਮੀ ਸ਼ਿੰਗਾਰ, ਰੱਖੇ ਤਾਲ ਨੇ।
ਪੀਰ ਕਹੇ "ਇਹ ਸਾਜ਼, ਛੋਹਾਂ ਕਿਵੇਂ ਮੈਂ ?
ਛਿਪੇ ਚਿਰਾਂ ਤੋਂ ਰਾਜ਼, ਮੋਹਾਂ ਕਿਵੇਂ ਮੈਂ ?" -11-

ਪੀਰ ਮੁਰੀਦਾਂ ਸੰਗ, ਸਾਹਵੇਂ ਮਾਂ ਦੇ
ਢੂੰਡੇ ਚੁੱਪ 'ਚ ਰੰਗ, ਇਲਾਹੀ ਛਾਂ ਦੇ।
ਦੱਸੇ ਕੀਕਨ ਦੁੱਖ, ਅੱਗੇ ਬੱਚੜੇ !
ਰਾਜ਼ ਦੀਨ ਦੇ ਚੁੱਪ, ਧੁਰ ਤੋਂ ਸੱਚੜੇ।
ਤਦੋਂ ਮਿਠਾਈ ਨਾਲ, ਕਾਸੇ ਭਰੇ ਦੋ
ਅਜ਼ਲ ਤੋਂ ਤੁਰੇ ਸੁਆਲ, ਕੀਕਨ ਫੜੇ ਉਹ !
ਫਿਰ ਚੁੱਕੇ ਦੋ ਹੱਥ, ਕੋਮਲ ਬਾਲ ਨੇ
ਭੇਦ - ਭਰੇ ਸਮਰੱਥ, ਜਿਉਂ ਤ੍ਰੈ ਕਾਲ ਨੇ !
ਨਾਲ ਮਾਸੂਮ ਅਦਾ, ਕਾਸੇ ਢਕੇ ਦੋ
ਤਦ ਡੂੰਘੇ ਅਸਗਾਹ, ਛੁਪਦੀ ਰਮਜ਼ ਉਹ।

ਤਕ ਝਲਕੀ ਮੁਸਕਾਨ, ਪੀਰ ਦੇ ਮੁੱਖ 'ਤੇ
ਪ੍ਰਥਮ ਗਈ ਅਸਮਾਨ, ਫਿਰ ਜਗ-ਦੁੱਖ 'ਤੇ। -12-

ਪੀਰ ਆ ਵਿਚ ਬਜ਼ਾਰ, ਮੌਜ 'ਚ ਨੱਚਿਆ:
"ਲੋਕੋ! ਲਵੇਗਾ ਸਾਰ, ਬਾਲ ਜੋ ਹੱਸਿਆ।"
ਆਖਿਆ ਸੀਸ ਝੁਕਾ, ਭੀਖਣ ਸ਼ਾਹ ਨੇ:
"ਇਹੋ ਮੁਰੀਦ ਗਵਾਹ, ਮੈਂਡੇ ਰਾਹ ਨੇ।
ਦੁਨੀ ਇਹ ਸੁੱਚੀ ਥਾਂ, ਸਦਾ ਪਲੀਤ ਨਾ
ਵਲੀ ਦੀ ਮਿੱਠੀ ਛਾਂ, ਅਜ਼ਲੀ ਮੀਤ ਨਾ।
ਕੌਲ ਮਸੀਹਾ ਮੌਲ, ਕੁਫ਼ਰ 'ਚ ਸੁੱਕਦੇ
ਅੰਧ ਗ਼ਰਜ਼ ਵਿਚ ਹੌਲ, ਆਖ਼ਿਰ ਮੁੱਕਦੇ
ਪੰਡਤ ਮੁੱਲਾਂ ਭੁੱਲ, ਰੁਲਦੇ ਭਟਕਦੇ
ਅੰਤ ਗੁਆ ਸਭ ਮੁੱਲ, ਯਖ ਹੋ ਅਟਕਦੇ।
ਬਾਲ ਇਹ ਨੰਨ੍ਹੀ ਡਾਲ, ਇਕ ਦਿਨ ਫੁੱਲਣੀ
ਬਾਂਝ ਪਹਾੜ ਦੇ ਭਾਲ, ਉੱਪਰ ਝੁੱਲਣੀ
ਫਿਰ ਸੰਜੀਵਨੀ ਤੁੱਲ, ਰਣ ਦੇ ਛੈਲ ਨੂੰ
ਦੇਵੇ ਸਾਹ ਅਮੁੱਲ, ਰੁਲਦੇ ਘਾਇਲ ਨੂੰ।
ਹੇਠ ਇਦ੍ਹੀ ਛਾਂ ਤੇਗ਼, ਰਹਿਮ ਨੇ ਮੌਲਣੇ
ਮਾਵਾਂ ਨਾਲ ਦਰੇਗ਼, ਦੁਖ ਸੁਖ ਫੋਲਣੇ।" -13-

ਸੁਨਣ ਮੁਰੀਦ ਫ਼ਕੀਰ, ਬਾਣੀ ਭੀਖ ਦੀ
ਸੁਣੇ ਨ ਆਲਮਗੀਰ, ਤਰਜ਼ ਅਮੀਕ ਦੀ।
ਕੁਝ ਮੰਗੇ ਇਸਲਾਮ, ਭੀਖਣ ਤਾਂਘਦਾ
ਇਸ ਰਾਹ ਰਹਿਮ ਮਹਾਨ, ਸੱਚ ਇਹ ਬਾਂਗ ਦਾ।
ਨਾਅਰਾ ਰਹੇ ਬੁਲੰਦ, ਕਰਮ ਅਖ਼ੀਰ ਦਾ
ਤਰਸ ਭਰੇ ਵਿਚ ਅੰਧ, ਦਿਲ ਨਵਸ਼ੀਰ ਦਾ।
ਜਾਨਣ ਪੀਰ ਮੁਰੀਦ, ਕੀ ਮਨਿ ਵਰਤਿਆ!
ਲੈ ਭਰਪੂਰ ਉਡੀਕ, ਭੀਖਣ ਪਰਤਿਆ। -14-

3

# ਬ੍ਰਹਮਪੁੱਤਰ ਤੋਂ ਪਟਨਾ : ਸਿੱਖ ਵੱਲ ਗੁਰੂ-ਵਲਵਲੇ ਦੀਆਂ ਲਿਵ-ਉਡਾਣਾਂ ਅਤੇ ਵਾਟਾਂ : ਕੁਝ ਝਲਕਾਂ, ਕੁਝ ਆਹਟਾਂ

ਵੱਡੇ ਵੇਲੇ ਨੈਣ ਇਲਾਹੀ, ਮਿਲਣ ਕਾਲ ਦੇ ਰਾਹ ਨੂੰ
ਪਲ ਪਲ ਪਾਂਧੀ ਵਾਂਗ ਉਡੀਕਣ, ਭੇਤ - ਭਰੇ ਦਰਿਆ ਨੂੰ।
ਲਹਿ ਤਾਰਿਆਂ ਤੋਂ ਲਹਿਰਾਂ ਨੂੰ, ਚਮਕ ਚਮਕ ਪਗ ਪਰਸਣ
ਮਾਨਸਰੋਵਰ ਤੋਂ ਕੰਨਸੋਆਂ, ਨੈਂਅ ਪਰਬਤ 'ਤੇ ਬਰਸਣ
ਜਿਵੇਂ ਉਦਾਸੀ ਨਾਨਕ ਦੀ ਹੀ, ਨਾਲ ਵਿਜੈ - ਤਰਥੱਲਾਂ
ਕਾਮਲ ਸੱਚ ਦਾ ਨਾਦ ਉਠਾਕੇ, ਖੇਡ ਰਹੀ ਸੰਗ ਛੱਲਾਂ।
ਤੀਬਰ ਸਹਿਜ 'ਚ ਨੈਣ ਉਠਾਏ, ਇਕ ਪਲ ਤੇਗ਼ ਬਹਾਦਰ
ਬ੍ਰਹਮਪੁੱਤਰ ਨੂੰ ਖਿੱਚ ਪਈ ਇਉਂ, ਗਿਰੇ ਜਿਵੇਂ ਵਿਚ ਸਾਗਰ।
ਇਉਂ ਨੌਵੇਂ ਨਾਨਕ ਦੇ ਸਾਹਵੇਂ, ਬ੍ਰਹਮਪੁੱਤਰ ਦੇ ਪਾਣੀ
ਪਲ ਪਲ ਬੂੰਦ ਬੂੰਦ ਹੋ ਪਾਵਨ, ਛੂਹਣ ਸੁਰਤ ਸੁਬਹਾਣੀ :
ਜਿਉਂ ਕਰ ਵੇਈਂ ਗੋਂਦ 'ਚੋਂ ਉੱਠੇ, ਜਪੁ ਦੀ ਧਾਰ ਸੁਹਾਣੀ
ਫਿਰ ਵਣ - ਰਿਸ਼ੀਆਂ ਦੇ ਮਨ ਛੋਹੇ, ਬ੍ਰਹਮਪੁੱਤਰ ਦੀ ਬਾਣੀ,
ਲਾਹ ਜੰਗਾਲ ਜਿਵੇਂ ਤ੍ਰੈ ਜੁਗ ਦੇ, ਤੇਗ਼ ਦਿਸੇ ਨੂਰਾਨੀ
ਪੈਂਡੇ ਖ਼ਾਂ 'ਤੇ ਛਾਂ ਵਾਰੇ ਜਿਉਂ, ਜਾਗ ਅਮਨ ਰੂਹਾਨੀ,
ਜਗ - ਜੂਏ ਦੀ ਜਿਵੇਂ ਅਕਾਰਥ, ਧੋ ਧੂੜੀ ਬੇਮਾਅਨੀ
ਡੂੰਘੇ ਮਹਾਂ ਬਿਬੇਕ ਨੇ ਨੈਂਅ ਦੀ, ਫੜੀ ਅਜਿੱਤ ਰਵਾਨੀ।

ਨੌਂ ਰੂਪਾਂ ਦੇ ਕਰਮ ਸੁਹੇਲੇ, ਬ੍ਰਹਮਪੁੱਤਰ 'ਤੇ ਹੁੱਲੇ,
ਨੈਣ ਅਸੰਖ ਸੁਰਤ ਦੇ ਜਲ ਤੇ, ਗਗਨ ਤੀਕ ਸੀ ਖੁੱਲ੍ਹੇ।
ਜਲ ਥਲ ਖਿੰਡਣ ਅਸੰਖ ਮੰਜ਼ਿਲਾਂ, ਵਗ ਦਰਿਆ ਦਰਸਾਵੇ
ਰੁੱਤ ਅਨੇਕ ਦਾ ਸਘਨ ਨਜ਼ਾਰਾ, ਇਕ ਸੂਰਜ ਵੱਲ ਜਾਵੇ।
ਸਿਹਰ ਕਾਮਰੂਪ ਦੇ ਦੁਰਗਮ, ਗੁਰ - ਨਜ਼ਰਾਂ ਨੇ ਤੋੜੇ
ਹੜ੍ਹ ਬਿਬੇਕ ਨੇ ਉਠ ਪਤਾਲੋਂ, ਬ੍ਰਹਮਪੁੱਤਰ ਵਿਚ ਰੋੜ੍ਹੇ।
ਗੁਰ - ਅਸੀਸ ਦੀ ਝਲਕ ਪਈ ਜਾਂ, ਰਾਮ ਸਿੰਘ ਰਣ ਲੜਿਆ,
ਢਾਕਾ, ਧੁਬਰੀ, ਕਾਮਾਖਿਆ ਦਾ, ਛਲ ਟੂਣਾ ਸਭ ਸੜਿਆ।
ਨਿਰਮਲ ਵਹਿਣ ਵਗਣ, ਤਾਂ ਤੱਕ ਤੱਕ, ਰਾਜਪੂਤ - ਦਿਲ ਮੌਲਣ
ਜਾਦੂਗਰ ਵਹਿਸ਼ੀਆਂ ਦੇ ਮਨ, ਵੇਖ ਸੂਰਮੇ ਹੌਲਣ।

ਬਲੀ ਹੱਥ ਵਕਤ ਦਾ ਉੱਚਾ, ਪਿਆ ਵਿਖਾਵੇ ਬੇਲੀ,
ਨਾਂ ਥਾਂ ਦੇ ਪਰਦੇ ਪਾਟੇ, ਸੁਣਕੇ ਆਦੁ ਨਵੇਲੀ।
ਸਭ ਤਾਰੀਖ਼ਾਂ ਦੇ ਮਰਕਜ਼ 'ਤੇ, ਨਰ ਦੀ ਸ਼ਾਨ ਇਕੇਲੀ,
ਤਹਿਜ਼ੀਬਾਂ ਨੂੰ ਹਿੱਕ ਨਾ' ਲਾ ਕੇ, ਖੜੀ ਮਾਸੂਮ ਸਹੇਲੀ।
ਸਦਾ ਵਿਗਾਸ ਦਾ ਸੁਪਨਾ ਮਹਿਕੇ, ਉੱਪਰ ਫ਼ਜਰ ਹਥੇਲੀ
ਕਦੇ ਵਿਜੋਗ ਜਿਦ੍ਹਾ ਨ ਭੁੱਲੇ, ਨਜ਼ਰ ਮੁੜੀ ਅਲਬੇਲੀ।
ਤੇਗ਼ ਅਕਾਲ ਦੀ ਨਾਲ ਜਗ ਦੇ, ਵਾਂਗ ਬਾਲ ਜੋ ਖੇਲੀ
ਇਸ ਪਲ ਰਣ ਦੀ ਗਰਜ ਸਾਮ੍ਹਣੇ, ਸ਼ੇਸ਼ ਨਾਗ ਜਿਉਂ ਮੇਲ੍ਹੀ।
ਤਾਰੀਖ਼ਾਂ ਦੀ ਲਿਸ਼ਕ ਅਛੂਹ ਦਾ, ਚਕ੍ਰ ਸੁਦਰਸ਼ਨ ਘੁੰਮੇ
ਸਜ ਰਿਸ਼ਤਿਆਂ ਦੇ ਬੂਹੇ 'ਤੇ, ਰਣ ਤੱਤੇ ਨੂੰ ਚੁੰਮ੍ਹੇ।
ਜੁਗ - ਵਾਟਾਂ ਕਰ ਮਹਿਕਾਂ ਵੇਖਣ, ਸੁਮਨ ਅਦੁੱਤੀ ਓਈ
ਸੂਰਜ ਏਕ ਬਨਣ ਜਦ ਰਿਸ਼ਮਾਂ, ਪਲ ਗੋਬਿੰਦ ਦਾ ਸੋਈ।
ਧੁਬਰੀ ਤੋਂ ਗੁਰ ਤੇਗ ਬਹਾਦਰ, ਛੂਹਣ ਹੰਸ ਜਹੀ ਧੰਮੀ
ਗੋਬਿੰਦ ਗੁਰ - ਤਖ਼ਤ ਤੋਂ ਪਹਿਲਾਂ, ਨਾਨਕ ਵਾਂਗ ਅਗੰਮੀ!   -1-

ਕਾਮਰੂਪ ਉਤਕਲ ਨੂੰ ਸਤਿਗੁਰ, ਨੈਣ ਅਮੀਕ ਸੀ ਦਿੱਤੇ
ਲਾਹਕੇ ਤਨ ਮਨ ਦੀ ਵਿਸ਼ ਜਿਹਨਾਂ, ਤੱਕੇ ਸੱਚ ਅਮਿੱਤੇ
ਪਰ ਇਸ ਜਗ ਦੇ ਊਣੇ ਬੰਦੇ, ਪੂਰਾ ਕਦੇ ਨ ਜਿੱਤੇ
ਕੁਝ ਦਿਨ ਪਰਚਣ, ਅੰਤ ਭੁੱਲਦੇ, ਦੈਵੀ ਰਾਜ਼ ਲਡਿੱਕੇ,
ਫਿਰ ਵੀ ਖ਼ਾਕ ਨਿਮਾਣੀ ਸਾਂਭੇ, ਸਿਦਕੀ ਸੁਖਨ ਅਜਿੱਤੇ
ਮੁਣਸ ਨੂੰ ਕਦੇ ਆ ਜੋ ਦੱਸਣ, ਸ਼ਾਹਬਾਜ਼ਾਂ ਦੇ ਖਿੱਤੇ!
ਉਤਕਲ ਕਾਮਰੂਪ ਮੁੜ ਭੁੱਲੇ, ਦਿਲ ਲਤੀਫ਼ ਦੇ ਕਿੱਤੇ
ਧ੍ਰੂਵ ਤਾਰੇ ਦੀ ਝਲਕ ਕਦੇ ਪਰ, ਆ ਛੋਹੇ ਦਰ ਝਿੱਕੇ।

ਉਤਕਲ ਛੋਡ, ਲੰਘਕੇ ਗੰਗਾ, ਇਉਂ ਸਤਿਗੁਰ ਘਰ ਆਏ
ਗੁਰੂ ਗ੍ਰੰਥ ਦੀ ਦਸਤਕ ਜਿਉਂਕਰ, ਸੁੱਤੇ ਤਬਕ ਜਗਾਏ।
ਸੱਚ ਖੰਡ 'ਚੋਂ ਗੁਰ - ਬਾਹਾਂ 'ਤੇ, ਇਉਂ ਬਾਲਕ ਪ੍ਰਕਾਸ਼ੇ
ਉਠ ਵੇਈਂ 'ਚੋਂ ਜਿਉਂ ਤਬਕਾਂ ਨੂੰ, ਜਪੁ ਦੇਵੇ ਧਰਵਾਸੇ।
ਬਾਲਕ ਦੀ ਮੁਸਕਾਨ ਦਾ ਦਿਸਦਾ, ਆਰ ਨ ਪਾਰ ਕਿਨਾਰਾ
ਲਿਆ ਉਦ੍ਹੇ ਵਿਚ ਡੁੱਬਿ ਆਵੇਸ਼ਾਂ, ਨੈਆਂ ਵਾਂਗ ਹੁਲਾਰਾ।
ਨੌਵੇਂ ਨਾਨਕ ਨੈਣ ਝੁਕਾਏ, ਜਦੋਂ ਗੋਬਿੰਦ ਦੇ ਉੱਤੇ
ਮਿਲੇ ਮੰਜ਼ਿਲਾਂ ਦੇ ਸਭ ਸਜਦੇ, ਮਾਸੂਮੀ ਦੀ ਰੁੱਤੇ।
ਬਾਲ - ਤਬੱਸੁਮ ਵਿਚੋਂ ਝਲਕੇ, ਅਸਗਾਹਾਂ ਦਾ ਦਰਪਣ
ਦੱਸਦੀ ਪਈ ਆਪਣਾ ਕੰਢਾ, ਅੰਤਮ ਖ਼ਾਲਸ ਥਰਕਣ।

ਗੁਰੂ - ਦਿਲਾਂ 'ਚੋਂ ਉਡ ਉਡ ਆਵਣ, ਲਖ ਅਨੂਪਮ ਰਾਹਾਂ
ਕਾਲ ਦੇ ਮੰਥਨ ਵਿਚੋਂ ਰਚਿਆ, ਇਕ ਜਲਵਾ ਦਰਗਾਹਾਂ।

ਕੁਝ ਦਿਨ ਰਹਿ ਪਟਨੇ ਗੁਰ ਨੌਂਵੇਂ, ਚੱਕ ਨਾਨਕੀ ਚੱਲੇ,
ਖੜੀ ਗੋਬਿੰਦ ਚੁੱਕ ਮਾਂ ਗੁਜਰੀ, ਤੱਕਦੀ ਪੰਧ ਇਕੱਲੇ।
ਗੁਰੂ ਕਹਿਣ "ਬਾਲ ਇਹ ਆਖ਼ਿਰ, ਸੁਖਨ ਅਜਿੱਤ ਨਿਤਾਰੇ,
ਬਹੁ ਪੰਥਾਂ ਦੇ ਬੂਹੇ ਢੋ ਕੇ, ਅੰਤਮ ਨਕਸ਼ ਸ਼ਿੰਗਾਰੇ।
ਦੇਵੇਗਾ ਹਰ ਉਜੜੇ ਰਾਹ 'ਤੇ, ਮਿਹਰਬਾਨ ਦਿਲ ਪਹਿਰਾ
ਝਲਕੇ ਨਾਸ਼ਮਾਨ ਜਗ ਉੱਤੇ, ਨਿਰਭੈ ਰੰਗ ਸੁਨਹਿਰਾ।
ਮੁੜ ਮੁੜ ਰਹਿਮ ਦੀ ਰਿੰਮ ਝਿੰਮ ਹੋਣੀ, ਰਣ - ਤੇਗ਼ਾਂ ਦੀ ਛਾਵੇਂ
ਧ੍ਰੂਵ ਤਾਰੇ ਦਾ ਪਰਚਮ ਤਕਸਨ, ਬਾਲਾਂ ਹੱਥ ਨਿਥਾਵੇਂ।
ਨਾਨਕ - ਹਰਫ਼ ਦੇ ਨਾਦ ਜਗਾਸਨ, ਸੁੰਮ ਨੀਲੇ ਦੇ ਨੂਰੀ,
ਜੁਗਾਂ ਤੀਕ ਹੈ ਸੁਣਦੀ ਰਹਿਣਾ, ਅਸਮਾਨਾਂ ਦੀ ਦੂਰੀ।
ਮਾਸੂਮਾਂ ਦੇ ਹੱਥ ਚੁੰਮਣੇ, ਤੇਜ ਤੇਗ਼ ਦੇ ਭਾਰੀ
ਕੰਧਾਂ ਵਿਚ ਬੰਦ ਨ ਹੋਣੀ, ਬਾਜ਼ ਦੀ ਨਵ ਉਡਾਰੀ।
ਖ਼ਾਲਸ ਹਰਫ਼ ਹੋਇਗਾ ਰੌਸ਼ਨ, ਪਰਸਿ ਰੇਖ - ਝਲਕਾਰੇ,
ਜਿਸਦੀ ਗਹਿਰੀ ਚੁੱਪ ਚਿਰਾਂ ਤੋਂ, ਨਾਨਕ - ਪੰਧ ਨਿਹਾਰੇ।
ਕਾਲ - ਸਵਾਰ ਬਹਿ ਨਭ ਦੇ ਘੋੜੇ, ਬ੍ਰਹਿਮੰਡਾਂ 'ਚ ਲੰਘੇ
ਆਗਾਸਾਂ ਆਗਾਸ ਦਾ ਵਿਹੜਾ, ਫੈਲ ਫੈਲ ਕੇ ਹੰਭੇ
ਐਪਰ ਦਿਲ ਦਾ ਬੋਲ ਅਨੋਖਾ, ਖੜੇਗਾ ਬਲਦੇ ਰਾਹ 'ਤੇ
ਸਦਾ ਹਰੇ ਬਿਰਖ ਦਾ ਪਹਿਰਾ, ਰਹਿਣਾ ਹਫਦੇ ਸਾਹ 'ਤੇ;
ਜਿਸ ਵਾਟ 'ਤੇ ਰਾਮ ਤੇ ਰਾਵਣ, ਅੰਤ ਰੁਲੇ ਨੇ ਜਲਕੇ
ਉਠ ਗੁੰਮਨਾਮ ਰਾਖ ਵਿਚ ਦੈਵੀ, ਮੋਹ ਮਾਵਾਂ ਦਾ ਛਲਕੇ।
ਖ਼ਾਲਸ ਸੰਗਤ ਸ਼ਬਦ ਗਾਂਵਦੀ, ਇਸ ਬਾਲਕ ਦੀ ਰੂਹੇ
ਜਿਸਦੇ ਸਾਬਤ ਸਿਦਕ ਦਾ ਪਹਿਰਾ, ਸਭ ਮੋਇਆਂ ਦੀ ਜੂਹੇ।"

ਮਾਂ ਗੁਜਰੀ ਦੇ ਬਿਮਲ ਨੈਣ ਦੋ, ਝੁਕੇ ਰਹੇ ਗੁਰ ਸਾਹਵੇਂ
ਸਰਘੀ ਜਹੀ ਚੁੱਪ ਲੈ ਪੁੱਛੇ, ਤਰਸ ਰਣਾਂ ਦੇ ਨਾਵੇਂ।
ਨਿਹਕਲੰਕ ਤੇਗ਼ਾਂ ਨੂੰ ਤੱਕਦਾ, ਮਾਂ - ਸਿਮਰਣ ਦਾ ਚਾਨਣ
ਨਿਰਮਲ ਜੋਤ ਅਗੰਮ ਤੀਕ ਹੈ! ਸੁੱਤੇ ਦਰਦ ਪਛਾਨਣ।
ਪਾਕ ਗ੍ਰੰਥ ਵਾਂਗ ਹੋਇ ਨਾਜ਼ਲ, ਰਣਾਂ 'ਤੇ ਮੂਕ ਉਜਾਲਾ।
ਬੱਚੜੇ ਬੁੱਕਲ ਵਿਚ ਛੁਪਾਕੇ, ਲੰਘ ਰਹੀ ਰਾਹ ਕਾਲਾ।
ਕਵੰਨ ਨਿਆਰੀ ਸੰਗਤ ਜਿੱਥੇ, ਕਰਦਾ ਪੁੱਤ ਵਸੇਰਾ!
ਜਿਸਦੇ ਸ਼ਬਦ - ਸੀਸ 'ਚੋਂ ਨਿਕਲੇ, ਸਦਾ ਸ਼ਹੀਦ - ਸਵੇਰਾ। -2-

# 4

## ਗੋਬਿੰਦ ਦੇ ਬਾਲਪਨ ਦਾ ਅਨਾਹਿਤ ਖੇੜਾ

ਦੇਸ ਕਾਲ ਦੇ ਗੁਪਤ ਮੰਡਲੀਂ, ਯਾਦ ਅਨਾਦੀ ਹੁੱਲੇ,
ਪ੍ਰੇਮ ਕੌਲ ਧ੍ਰੂਵ ਤਾਰੇ ਹੱਥੋਂ, ਫੜਨ ਧਰਤ ਦੇ ਬੁੱਲੇ।
ਬਾਲਪਨ ਮਾਨਵ ਦਾ ਅਸਲੀ, ਦੇਸ ਕਾਲ ਦੇ ਸਾਹਵੇਂ !
ਖ਼ੁਸ਼ਕ ਸੰਘਰਸ਼ਾਂ ਦੇ ਵੀ ਭਟਕਣ, ਅਰਥਹੀਣ ਪਰਛਾਵੇਂ।
ਦੈਵੀ ਪੈਗ਼ਾਮਾਂ ਨੂੰ ਦੂਰੋਂ, ਕਿੰਜ ਸੱਦਣ ਅਰਦਾਸਾਂ ?
ਮਾਨਵ - ਕੰਠ ਹੀ ਸੁੱਕ ਜਾਵਣ, ਕੰਡੇ ਚੋਭਿ ਪਿਆਸਾਂ।
ਕੌਮਾਂ, ਮੁਲਕਾਂ, ਤਹਿਜ਼ੀਬਾਂ ਦੇ, ਤਲਖ ਹਾਦਸੇ ਲੱਖਾਂ
ਰਲ ਤਾਰੀਖ਼ਾਂ, ਪੁਸ਼ਤਾਂ ਅੰਦਰ, ਟੋਹਣ ਹਕ਼ੀਕ਼ੀ ਅੱਖਾਂ
ਰਹਿਣ ਅਛੂਹ ਜਿਨ੍ਹਾਂ ਵਿਚ ਫ਼ਜਰਾਂ, ਸਦ ਨਿਰਲੇਪ ਧਿਆਨੀ
ਢੂੰਡ ਲੈਣ ਉਹ ਤੇਗ਼ਾਂ ਜਿੱਥੇ, ਵਸਣ ਰਹਿਮ ਅਸਮਾਨੀ
ਖ਼ਾਲਸ ਸੰਗਤ ਦਾ ਰਾਹ ਲੰਮਾ, ਨਾਲ ਜਿਨ੍ਹਾਂ ਦੇ ਚੱਲੇ
ਹੁਕਮ - ਤਾਣ ਹੈ ਧਾਰ ਜਿਨ੍ਹਾਂ ਦੀ, ਜਮ ਦੀ ਜੜ੍ਹ ਦੇ ਥੱਲੇ।
ਦੇਸ ਕਾਲ ਦੀ ਸ਼ਿੱਦਤ ਡੂੰਘੀ, ਟੱਪੀ ਗੰਗ - ਕਿਨਾਰੇ
ਵਾਣ ਅਜੈ ਤ੍ਰੈ ਕਾਲੀ ਤੱਕੇ, ਖੜਿ ਗੋਬਿੰਦ - ਦੁਆਰੇ।
ਧਰਮਸਾਲ ਦਾ ਅਸਲੀ ਸੁਪਨਾ, ਵੇਖ ਰਿਹਾ ਜਗ - ਮਾਹੀ
ਬਰਕਤ ਸਗਲ ਤਿਨਾਂ ਨੂੰ ਦੇਵੇ, ਨਾਲ ਤੁਰਨ ਜੋ ਰਾਹੀ
ਬਾਲ, ਬਿਰਧ ਜਾਂ ਵਿਚ ਜੁਆਨੀ, ਧਰਮਸਾਲ ਜੋ ਸਾਜੇ
ਉਸਦੇ ਪਾਕ ਰਣਾਂ ਦੇ ਸੀਨੇ, ਜਿੱਤ ਆਖ਼ਰੀ ਗਾਜੇ।
ਧੁਰ ਦੀ ਬਾਲ - ਸੁਰਤ ਦਾ ਖੇੜਾ, ਦਿਲ ਬ੍ਰਹਿਮੰਡ ਦਾ ਮੋੜੇ
ਤ੍ਰੈ ਕਾਲਾਂ ਦੀ ਹਰ ਕੁੰਟ ਵਿਚ, ਖ਼ਾਲਸ ਸੰਗਤ ਜੋੜੇ
ਜਦ ਮਾਨਵ - ਤਕਦੀਰ ਦਾ ਅਸਲਾ, ਪ੍ਰੇਮ ਸਦੀਵੀ ਢੂੰਡੇ
ਮਾਨਵ - ਸੁਰਤ ਉਸੇ ਵੱਲ ਸਗਲੀ, ਨਜ਼ਰ ਗਗਨ ਦੀ ਕੂੰਦੇ
ਇੱਕੋ ਅਦਲ ਸੀਸ 'ਤੇ ਚੁੱਕਣ, ਕਦੇ ਅਸੰਖ ਸਿਤਾਰੇ
ਇਕ ਦਿਲ - ਧੜਕਣ ਛੂਹਣ ਕਦੇ ਆ, ਲੱਖਾਂ ਸਿੰਧ - ਕਿਨਾਰੇ।
ਇਕ ਮਾਸੂਮ ਨੂੰ ਮਿਲਣ ਕਦੇ ਆ, ਤਕਦੀਰਾਂ ਦੇ ਪੈਂਡੇ
ਸੰਤ - ਸੁਰਤ ਦੇ ਬਾਲਪਨ ਸੰਗ, ਤ੍ਰੈ ਕਾਲ ਆ ਬਹਿੰਦੇ।
ਜੋ ਮਾਨਵ ਕਲਿਆਣ ਦਾ ਅੰਤਮ, ਲਿਵ - ਕਾਰਵਾਂ ਤੋਰੇ
ਉਸਦੇ ਬਾਲਪਨ ਦੀ ਧੜਕਣ, ਚੜ੍ਹ ਗਗਨੀਂ ਲਿਸ਼ਕੋਰੇ।

5

# ਪੰਡਤ ਸ਼ਿਵ ਦੱਤ ਦੀ ਪੁਕਾਰ ਅਤੇ ਦੈਵੀ ਦੀਦਾਰ

ਤੱਕ ਸਰਘੀ ਦੀ ਲੋਅ, ਚੂਕੀ ਚਿੜੀ ਸੀ
ਦੇਸ ਅਨਾਂ ਦੀ ਸੋਅ, ਛੋਂਹਦੀ ਗੰਗ ਨੂੰ।
ਲੱਖਾਂ ਨਦੀ ਦੇ ਨਾਂ, ਲਏ ਧਿਆਨੀਆਂ
ਪੂਰਬ ਜਨਮ ਦੀ ਛਾਂ, ਲਹਿਰੇ ਜਲਾਂ ਤੇ।
ਬਿਰਖ ਪੁਰਾਣੇ ਯਾਦ, ਹਾਲੇ ਪੌਣ ਨੂੰ
ਪ੍ਰਥਮ ਤਿੜ - ਵਿਸਮਾਦ, ਭੁੱਲੇ ਗਗਨ ਨਾ।
ਪੂਰਬ ਜਨਮ ਅਨੇਕ, ਬ੍ਰਹਿਮੰਡ - ਗੋਦ ਨੇ
ਸੁਬਕ ਜੁਗਾਂ ਦੀ ਰੇਖ, ਪੜ੍ਹਨ ਨਰ - ਮੱਥੜੇ।
ਵੇਖ ਰਹੇ ਅਸਮਾਨ, ਧਰਤੀ ਮਿੱਠੜੀ
ਘਾਹ ਬਿਰਖ ਨੈਂ ਸ਼ਾਨ, ਜਿਹਨਾਂ ਡਿੱਠੜੀ।
ਪ੍ਰਥਮ ਨੀਰ ਦੀ ਛੱਲ, ਅਜੇ ਅਛੂਹ ਹੈ
ਨੈਂਅ ਸਮੁੰਦ ਸਰ ਵਲ, ਫਿਰਦੀ ਅਜੇ ਵੀ
ਵਲੀ ਪੈਗ਼ੰਬਰ ਨੂੰ, ਮਿਲੇ ਰਕਾਨ ਜਿਉਂ
ਬਖ਼ਸ਼ਦੀ ਕਦੇ ਸਕੂੰ, ਗੰਗ 'ਚ ਤੈਰ ਕੇ
ਇਸ ਪਲ ਪਰੀਆਂ ਵਾਂਗ, ਵਹਿਣ 'ਚ ਛੁਪੀ ਹੈ
ਮਾਰੇ ਪਾਵਨ ਸਾਂਗ, ਦਿਲ ਸ਼ਿਵ ਦੱਤ ਦੇ।
ਚੱਖਿਆ ਮਿੱਠਾ ਫਲ, ਇਕ ਪਲ ਜਿੰਦੜੀ
ਫਿਰ ਭਟਕਣ, ਇਕ ਸੱਲ੍ਹ, ਚੁੱਭਦਾ ਦਹਿਲਦਾ। -1-

ਖੜਾ ਬਿਕਲ ਸ਼ਿਵ ਦੱਤ, ਗੰਗਾ ਕੰਢੜੇ
ਸੂਰਜ ਚੜ੍ਹਦੇ ਨਿੱਤ, ਸੁਰਤ ਨ ਨਿੱਖਰੇ।
ਸੋਚੇ : "ਬੇ - ਧਰਵਾਸ, ਸਾਹ ਨੇ ਮੁੱਕਦੇ
ਸ਼ਰਧਾ, ਜਿੰਦ - ਹੁਲਾਸ, ਜਾਵਣ ਸੁੱਕਦੇ।
ਸ਼ਬਦ ਬੇ - ਬੁਨਿਆਦ, ਸੱਚ ਨ ਥੰਮ੍ਹਦਾ
ਮਗ ਅਸੰਖ! ਹਰ ਨਾਦ, ਆਖ਼ਿਰ ਗੁੰਮਦਾ!
ਬ੍ਰਹਮਾ ਕਿਤੇ ਨ ਹੰਸ, ਚੁੱਪ ਖ਼ਲਾਅ ਨੇ
ਰਾਮ ਨ ਉਸਦੀ ਅੰਸ, ਮਿਟੇ ਗਵਾਹ ਨੇ।
ਕਿਧਰ ਗਿਆ ਹਣਵੰਤ, ਗਰਜ ਨ ਜਾਗਿਆ
ਕਿਤੇ ਕਾਨ੍ਹ ਨ ਕੰਸ, ਮੈਂ ਵੈਰਾਗਿਆ।

ਕੀ ਇਹ ਸਮਾਂ ਮਹਾਨ, ਨੈਣਾਂ ਬਾਝ ਹੈ ?
ਕੀ ਸ਼ਰਧਾ ਬੇਜਾਨ, ਬੇ - ਆਵਾਜ਼ ਹੈ ?
ਬੇਵਤਨੀ ਹਰ ਛੁਹ, ਕੁਝ ਪਰਤੱਖ ਨਾ
ਲਿਵ ਕੱਚੀ ਨਿਰਮੋਹ, ਕੰਨ ਤੇ ਅੱਖ ਨਾ।
ਡੁੱਬੇ ਸਰਜੂ ਰਾਮ, ਡੁੱਬਣ ਖੂਹਣੀਆਂ
ਸਭ ਹੋਏ ਬੇਨਾਮ, ਰੁਲ ਵਿਚ ਜੂਨੀਆਂ।" -2-

ਤਦ ਦੈਵੀ ਲਿਸ਼ਕੋਰ, ਸ਼ਿਵ - ਦਿਲ ਅੰਗਦੀ
ਹੋਰ ਹੋਰ ਲਿਵ ਹੋਰ, ਆਵੇ ਲੰਘਦੀ
ਜਿਉਂ ਲੱਥੀ ਵਿਚ ਲੋਰ, ਸ਼ਿਵ ਦਤ ਰੰਗਦੀ
ਸੁਣਿ ਨਭੋਂ ਘਨਘੋਰ, ਪਹਿਲੀ ਗੰਗ ਦੀ।
ਬਾਲ ਉਹ ਆਵੇ ਯਾਦ, ਪਲ ਵਿਚ ਭਗਤ ਨੂੰ
ਜਿਸਦਾ ਆਦਿ ਜੁਗਾਦਿ, ਮੋਹੇ ਜਗਤ ਨੂੰ
ਲੱਖਾਂ ਚਿਹਨ ਮਹੀਨ, ਜਿਸਦੇ ਲਿਸ਼ਕਦੇ
ਸੂਫ਼ੀ ਦੇਣ ਯਕੀਨ, ਸੱਚੇ ਇਸ਼ਕ ਦੇ।
ਵਾਹ ! ਰੌਣਕ ਬਾਜ਼ਾਰ, ਪਟਨੇ ਸ਼ਹਿਰ ਦੀ
ਜੁਗ - ਖੰਡਰ ਮਹਿਕਾਰ, ਦੇਵਣ ਪੈੜ ਦੀ।
ਵਾਹ ! ਹਾਸੇ ਦੀ ਗੂੰਜ, ਬਾਗ਼ੀਂ ਘੁੰਮਦੀ
ਵਾਹ ! ਖੂਹੇ ਦੀ ਕੂੰਜ, ਘੜੇ ਨੂੰ ਚੁੰਮਦੀ।
ਖਿੜਦੇ ਸੁਮਨ ਅਨੇਕ, ਵਿਚ ਹਿਮਾਲਿਆ
ਰਿਸ਼ੀ - ਪੈੜ ਦਾ ਭੇਤ, ਜਿਨ ਸੰਭਾਲਿਆ
ਹਰ ਅਵਤਾਰ ਦੇ ਤਾਲ, ਤਿਉਂ ਇਸ ਬਾਲ ਨੇ
ਤੋਰ ਲਏ ਹਰ ਹਾਲ, ਆਪਣੇ ਨਾਲ ਨੇ।
ਛੁਹਣੇ ਰਣ ਦੇ ਘਾਇਲ, ਜਿਸ ਸੰਜੀਵਨੀ,
ਕੀ ਇਸ ਨੰਨ੍ਹੀ ਕੈਲ, ਵਿਸ਼ ਉਹ ਪੀਵਣੀ ? -3-

ਇਉਂ ਬਾਲਪਨ ਖੇੜਾ, ਸ਼ਿਵ ਦੱਤ ਨੇੜ ਸੀ;
ਸਦੀ ਸਦੀ ਦਾ ਵਿਹੜਾ, ਇਹੋ ਸਵੇਰ ਸੀ।
ਪ੍ਰੇਮ - ਉਡਾਣ ਦੇ ਨੇਮ, ਥਰਕਣ ਅੰਤ 'ਤੇ
ਝੁਕਦੇ ਸਿੰਘ ਦਸੇਣ, ਸਾਹਵੇਂ ਕੰਤ ਦੇ।
ਬ੍ਰਹਮਾ, ਰਾਮ ਤੇ ਕਾਨ੍ਹ, ਬਿਸ਼ਨ ਮਹੇਸ਼ ਵੀ
ਸੁਰਤ ਏਕ ਸੁਬਹਾਨ, ਲੱਖਾਂ ਵੇਸ ਜੀ;

ਹਾਂ! ਉਹ ਸਭ ਦਾ ਨੂਰ, ਬਾਲ 'ਚ ਲਹਿਰਦਾ
ਕਿਉਂ ? ਸਾਬਤ ਦਸਤੂਰ, ਇਸ ਵਿਚ ਦਹਿਰ ਦਾ।
ਦੋ ਸਦੀਆਂ ਤਕ ਸੱਚ, ਮੰਜ਼ਿਰ ਖ਼ਾਸ ਨੂੰ
ਰਚਿਆ ਸਬਰ ਅਕੱਥ, ਅਮਰ ਵਿਗਾਸ ਨੂੰ।
ਕਿਸੇ ਕਾਲ ਦੇ ਭਿੱਤ, ਖੁੱਲ੍ਹਦੇ ਫ਼ਜਰ ਜਿਉਂ,
ਦਸ ਜੋਤਾਂ ਦੀ ਜਿੱਤ, ਸਾਹਵੇਂ ਨਜ਼ਰ ਜਿਉਂ।
ਇਹੀਓ ਅੰਤਮ ਸੱਚ, ਬਾਲਕ ਸਾਂਭਿਆ,
ਹਰ ਅਵਤਾਰ ਦਾ ਕੱਚ, ਜਿਸਨੇ ਮਾਂਜਿਆ।
ਅਵਤਾਰਾਂ ਦੇ ਅੰਸ਼, ਬਾਲ 'ਚ ਝਲਕਦੇ
ਖ਼ਾਲਸ ਸੂਰਤ ਅੰਤ, ਲੈ ਵਿਚ ਡਲ੍ਹਕਦੇ।
ਬਾਲ - ਸੂਰਤ ਦੇ ਬਾਰ, ਉੱਪਰ ਕਾਲ ਦੇ
ਨਾਥ, ਦੇਵ, ਅਵਤਾਰ, ਜਿਨ੍ਹੂੰ ਨਿਹਾਲਦੇ
ਦੇਵ ਦੱਤ ਦੇ ਨਾਲ, ਸਰਘੀ ਪਰਸਦੇ
ਗੰਗ ਪੱਤਣੀਂ ਬਾਲ, ਝੁਕ ਝੁਕ ਦਰਸਦੇ। -4-

## 6

# ਗੋਬਿੰਦ (ਸਿੰਘ) ਦਾ ਬਾਲ ਰੂਪ : ਪਟਨੇ ਦੇ ਰਹੀਮ ਖ਼ਾਂ ਅਤੇ ਕਰੀਮ ਖ਼ਾਂ ਦੇ ਬਾਗ਼ ਵਿਚ ਤਿੰਨ ਸੂਫ਼ੀਆਂ ਦੇ ਅਨੁਭਵ

## *ਗੀਤ*

ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।
ਬਾਜ਼ਾਂ ਨਾਲ ਹੈ ਉੱਡਿਆ, ਕੋ ਨਵਾਂ ਹੁਲਾਰਾ।

ਬਾਗ਼ ਰਹੀਮ ਕਰੀਮ ਦਾ, ਵਿਚ ਚਾਂਦਨੀ ਹੁੱਲੇ
ਰੁੱਤ ਵਿਸਾਖ ਦੀ, ਹੁਸਨ ਦਾ, ਇਹ ਨਾਜ਼ ਨ ਭੁੱਲੇ
ਕੋਇਲ ਕੂਕਦੀ ਅਜੇ ਵੀ, ਕੋ ਰਾਜ਼ ਨ ਡੁੱਲ੍ਹੇ
ਹਸ਼ਰ ਤੀਕ ਹੈ ਨੱਚਦਾ, ਵਾਹ! ਅਜਬ ਨਜ਼ਾਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਤੱਕਣ ਤਾਰੇ ਬਾਲ ਦੇ, ਰਾਹ ਵਾਂਗ ਨਜੂਮੀ
ਆਈ ਅਦਨ ਦੀ ਮਹਿਕ ਲੈ, ਉਹ ਨਜ਼ਰ ਮਾਸੂਮੀ
ਤਿਤਲੀ ਵਾਂਗੂੰ ਬਾਗ਼ ਦੇ, ਹਰ ਫੁੱਲ 'ਤੇ ਝੂਮੀ

ਧ੍ਰੂਵ ਤਾਰੇ ਤੋਂ ਹੋਯਾ, ਕੋ ਨਵਾਂ ਇਸ਼ਾਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਬਾਗ਼ 'ਚ ਪੈੜ ਗੋਬਿੰਦ ਦੀ, ਕੁਲ ਧਰਤ ਲਡਾਵੇ
ਖੇੜਾ ਆਦਿ ਜੁਗਾਦਿ ਦਾ, ਤਿਤ ਛੋਹ ਵੱਲ ਧਾਵੇ
ਕਾਲ ਅਸੀਮ ਦਾ ਰੰਗ 'ਚੋਂ, ਕੋ ਸੁਪਨ ਬੁਲਾਵੇ
ਧਰਮਸਾਲ ਨੂੰ ਦੱਸਦੀ, ਬ੍ਰਹਿਮੰਡ - ਦੁਆਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਬੈਠੇ ਸੂਫ਼ੀ ਬਾਗ਼ ਦੇ, ਅਤਿ ਸੋਹਣੇ ਗੋਸ਼ੇ
ਸਾਲਿਕ ਲਾ - ਮਕਾਂ ਦੇ, ਨ ਹੋਣ ਬੇਹੋਸ਼ੇ
ਥਲ ਜਿਹਨਾਂ ਬਹੁ ਲੰਘਣੇ, ਲੈ ਇਸ਼ਕ ਦੇ ਤੋਸ਼ੇ
ਓਹੀ ਸਾਜਨ ਪੈੜ ਦਾ, ਆ ਕਰਨ ਨਿਤਾਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

"ਪੈੜ ਇਹ," ਸਾਬਿਰ ਬੋਲਿਆ, ਇਸ ਚਾਨਣੀ ਰਾਤੇ
"ਜਾਵੇ ਜਿਹੜੇ ਘਾਟ 'ਤੇ, ਸ਼ੀਂਹ ਰੋਹ ਵਿਚ ਮਾਤੇ
ਦਾਤ ਇਦ੍ਹੀ ਅਜ਼ਮਾਵਣੇ, ਸ਼ਾਹ ਰੱਤ 'ਚ ਨ੍ਹਾਤੇ
ਛੋਹਣਾ ਇਸ ਪੈਗ਼ਾਮ ਨੇ, ਨਿਰਲੇਪ ਕਿਨਾਰਾ"
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

"ਦੂਰ ਕਿਲਾ ਮੈਂ ਵੇਖਦਾ," ਸੁਣਿ ਸਾਦਿਕ ਬੋਲੇ
"ਤੀਰ ਜਿਥੋਂ ਉਡ ਮੌਤ ਦੇ, ਹਰ ਕਹਿਰ ਨੂੰ ਤੋਲੇ
ਪੈੜ ਪਤਾਲ 'ਚ ਉਤਰਕੇ, ਛੁਪ ਜ਼ਰਾ ਨ ਡੋਲੇ
ਸਬਰ ਹੁਸਨ ਫਿਰ ਬਖ਼ਸ਼ਦੀ, ਜੱਗ - ਜਿੰਦ ਨੂੰ ਸਾਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

"ਮੁੜਕੇ ਮੌਤ - ਪਤਾਲ 'ਚੋਂ, ਜਾਂ ਪੈੜ ਇਹ ਆਵੇ
ਨਾਲ ਮਜੀਠ ਸ਼ਹਾਦਤਾਂ, ਤ੍ਰੈ ਕਾਲ ਸਜਾਵੇ
ਹਰ ਹਯਾਤ ਦੇ ਨਕਸ਼ ਨੂੰ, ਤਿਸ ਨਾਲ ਜਗਾਵੇ
ਰਣ ਦੀ ਰੱਤ ਉਡੀਕਦੀ, ਵੱਡ ਹੋਰ ਨਗਾਰਾ"
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਨਜ਼ਰ ਘੁਮਾ ਹਰ ਕੁੰਟ 'ਤੇ, ਚੁੱਕ ਨੈਣ ਸੁਆਲੀ
ਸਾਲਿਕ ਤੜਪੇ : "ਜ਼ਿਕਰ ਦੀ, ਹਰ ਤੇਗ਼ ਜੰਗਾਲੀ
ਬਿਨ ਅੱਲ੍ਹਾ ਦੀ ਕੂਕ ਦੇ, ਮੈਂ ਦੀਨ ਹੈ ਖ਼ਾਲੀ
ਦੇਣ ਨਾ - ਸ਼ੁਕਰੇ ਬੀਜ ਨੂੰ, ਸਭ ਇਲਮ ਸਹਾਰਾ"
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

"ਹਿਰਸ, ਹਵਸ, ਸ਼ਾਹ - ਜ਼ੋਰ ਦੇ, ਡੰਗ ਵਾਂਗ ਹਨੇਰੀ
ਘੇਰਣ ਅਕਲ ਦੇ ਕਾਰਵਾਂ, ਕਰ ਨਜ਼ਰ ਨੂੰ ਚੇਰੀ
ਡੋਬਣ ਦੀਨ ਦੇ ਸਬਕ ਨੂੰ, ਵਿਚ ਭਾਰੀ ਬੇੜੀ
ਅਨਲਹੱਕ ਦਾ ਕਿਤੇ ਵੀ, ਨਾ ਦਿਸੇ ਕਿਨਾਰਾ,"
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

"ਇਸ ਬਾਗ਼ 'ਚੋਂ ਓਸ ਥਾਂ, ਇਸ ਪੈੜ ਨੇ ਜਾਣਾ
ਜਿੱਥੇ ਦੀਨ ਦਾ ਚਮਕਦਾ, ਸ਼ਾਊਰ ਸ਼ਾਹਾਨਾ
ਨਾਂਹ ਨਾਸ਼ੁਕਰੇ ਤੀਰ ਦਾ, ਜੋ ਬਣੇ ਨਿਸ਼ਾਨਾ
ਅਨਲਹੱਕ ਦਾ ਆਖ਼ਰੀ, ਨਿਰਲੇਪ ਮਿਨਾਰਾ"
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਕਦੇ ਕਦੇ ਗੁਰ ਖੇਡਦੇ, ਵਿਚ ਬਾਗ਼ ਸੁਹਾਣੇ
ਤਿਸਦੀ ਖੇਡ ਨੂੰ ਮਿਲਣ ਆ, ਅਤਿ ਕਾਲ ਪੁਰਾਣੇ
ਮੀਤ ਲੈ ਨੈਂ 'ਤੇ ਆਂਵਦੇ, ਫਿਰ ਵਾਂਗ ਮੁਹਾਣੇ
ਤਕਿਆ ਛੁਪੇ ਪਤਾਲ ਨੇ, ਵਿਸਮਾਦ ਦਿਹਾੜਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।

ਨਜ਼ਰ, ਹੱਥ ਤੇ ਪੈੜ ਦੇ, ਬਹੁ ਰਿਸ਼ਤੇ ਡੂੰਘੇ
ਖੜ ਖੜ ਲੋਕ ਪਛਾਣਦੇ, ਰਾਹ ਗ਼ੈਬ ਦੇ ਕੂੰਦੇ
ਹੁਕਮ ਇਲਾਹੀ ਕਦੇ ਨਾਂਹ, ਬੇਦਿਲ ਹੋ ਊਂਘੇ
ਤਾਂਹੀਂ ਲੋਕ ਨੇ ਚੁਗਦੇ, ਝੁਕ ਅਮਿਉ ਪਿਆਰਾ
ਫ਼ਜਰਾਂ ਨਾਲ ਹੈ ਖੇਡਿਆ, ਕੋ ਸੁਪਨ ਨਿਆਰਾ।
ਬਾਜ਼ਾਂ ਨਾਲ ਹੈ ਉੱਡਿਆ, ਕੋ ਨਵਾਂ ਹੁਲਾਰਾ।

## 7

## ਬਾਲ ਤਾਂਘਦੀ ਫ਼ਤਿਹ ਚੰਦ ਮੈਣੀ ਦੀ ਰਾਣੀ ਦੇ ਮਾਂ-ਵਲਵਲੇ (ਔਲਾਦ ਲਈ ਸਦਾ ਸੁਤੰਤਰ ਚਾਅ ਅਤੇ ਫਿਰ ਗੋਬਿੰਦ ਲਈ ਵੈਰਾਗਮਈ ਹੂਕਾਂ)

ਫ਼ਤਿਹ ਚੰਦ ਦੀ ਕੋਮਲ ਰਾਣੀ, ਚੜ੍ਹਕੇ ਸਿਖਰ ਅਟਾਰੀ
ਰੂਪਵੰਤ ਨੈਣਾਂ ਸੰਗ ਕਰਦੀ, ਗੰਗਾ ਦੀ ਦਿਲਦਾਰੀ।

ਡੁੱਬਦੇ ਸੂਰਜ ਦੇ ਰੰਗ ਖੁਰਦੇ; ਰੋਹ ਵਿਚ ਘੁੰਮਨਘੇਰੀ!
ਮੂੰਹ ਜ਼ੋਰ ਵਹਿਣ ਚੜ੍ਹ ਡੋਬਣ, ਇਕ ਦਿਨ ਬਾਂਕੀ ਬੇੜੀ।

ਉੱਚੇ ਬਿਰਖਾਂ ਦੇ ਪਤ ਡੁੱਬਣ, ਵਿਚ ਜ਼ੋਰਾਵਰ ਵਹਿਣਾਂ
ਕਾਲ 'ਚ ਸੱਜਰੇ ਰੰਗ ਗੁਆਉਣੇ, ਸ਼ਾਮ ਕੇਸ, ਲਬ, ਨੈਣਾਂ।

ਰਾਣੀ ਸੋਚੇ! "ਸੁੰਞੇ ਹੁਸਨਾਂ, ਬਾਲ ਬਿਨਾਂ ਕੁਮਲਾਣਾ
ਛਿਪਦੇ ਸੂਰਜ ਦੇ ਰੰਗਾਂ ਜਿਉਂ, ਦਰਦ ਜਗਾ ਤੁਰ ਜਾਣਾ।

ਤਨ ਖਿੜਦਾ ਇਹ ਅੰਬਰ ਤੀਕਣ, ਅੱਗ ਸੂਰਜ ਦੀ ਘੁੱਟੇ
ਸਗਲੇ ਧਰ - ਮੋਹ ਦੇ ਸਾਹਵੇਂ, ਹੜ੍ਹ ਚਾਨਣ ਦੇ ਲੁੱਟੇ।

ਮੈਂ ਰੱਜ ਵੇਖਾਂ ਤਨ ਦਾ ਖੇੜਾ, ਕਿਉਂ ਇਹ ਚੀਸ ਚਿਰੋਕੀ?
ਨਿਹਫਲ ਬਾਗ਼ ਧਾਹ ਦਿਲ ਲਾਵਾਂ, ਮਿਲੇ ਜੇ ਮਹਿਕ ਅਨੋਖੀ!"

ਫਿਰ ਲਹਿਰਾਂ 'ਤੇ ਬਿਮਲ ਨੈਣ ਉਹ, ਝੁਕੇ ਵਾਂਗ ਸਤਰੰਗੀ
ਨਾਵ 'ਚੋਂ ਗੰਗ - ਘਾਟ 'ਤੇ ਉਤਰੇ, ਜਦ ਗੋਬਿੰਦ ਤੇ ਸੰਗੀ।

ਉੱਡੀ ਉੱਚ ਅਟਾਰੀ ਤੋਂ ਸੀ, ਵਾਂਗ ਹੰਸਣੀ ਨ੍ਹਾਵਣ
ਵਿਛੀ ਮਹੇਲੀ ਗੰਗਾ ਉੱਤੇ, ਰੂਹ ਰਾਣੀ ਦੀ ਪਾਵਣ।

ਚਾਅ ਰਾਣੀ ਦੇ ਢੂੰਡ ਰਹੇ ਸੀ, ਲੈ ਖ਼ਾਲੀ ਦਿਲ - ਕਾਸਾ
ਸਿਰ ਸੁਮੇਰ, ਗੌਮੁਖ ਤੋਂ ਪਟਨੇ, ਥਰਕੇ ਬਾਲ ਦਾ ਹਾਸਾ।

ਮਾਨਸਰੋਵਰ 'ਚੋਂ ਜਿਉਂ ਉਮ੍ਹਲਣ, ਸਤਲੁਜ ਬ੍ਰਹਮ ਦੇ ਪਾਣੀ
ਤਾਂਘ ਅਦਿੱਖ ਸੁਤ ਈ ਇਉਂਕਰ, ਲਹਿਰੇ ਮਸਤਕ ਰਾਣੀ। -1-

ਉੱਚ ਤਾਰਿਆਂ ਦੇ ਬੁਰਜਾਂ ਤੋਂ, ਰਾਤ ਉਤਰਦੀ ਹੇਠਾਂ
ਕਾਲਾਂ ਤੋਂ ਪਹਿਲਾਂ ਦੀ ਕੋਈ, ਦਾਤ ਉਤਰਦੀ ਹੇਠਾਂ।

ਨਾਦ ਮਧੁਰ ਵਹਿਣਾਂ ਦੇ ਸੁਣਦੀ, ਅੱਧੀ ਰਾਤ ਨੂੰ ਰਾਣੀ
ਧੀਆਂ ਵਾਂਗ ਗਲੇ ਆ ਲੱਗੇ, ਕੌਲ ਅਛੂਹ ਦੀ ਬਾਣੀ।

ਨਾਰ ਦੇ ਤਨ ਮਨ ਨੂੰ ਆ ਖਿੱਚੇ, ਨਿਰਤ ਕਹਿਕਸ਼ਾਂ ਸੰਦਾ
ਨਿਰਛਲ ਪੌਣਾਂ ਸਿਰ ਕਲਗੀ ਜਿਉਂ, ਸੱਚ ਗੰਭੀਰ ਸੁਹੰਦਾ।

ਨਿਰਜਨ ਧੁੱਪ, ਹਨੇਰ, ਸਿਤਾਰੇ, ਜਿਵੇਂ ਗੀਤ ਬਿਨ ਖ਼ਾਲੀ
ਸੁੰਨੇ ਤਬਕ, ਅਗਨ, ਹਿੰਮ ਮੰਗਣ, ਹਰੀ ਭਰੀ ਜਿਉਂ ਡਾਲੀ।

ਝੀਲ, ਨਦੀ, ਸਿੰਧ ਪਏ ਤਾਂਘਣ, ਜਿਵੇਂ ਪਸ਼ੂ ਤੇ ਪੰਖੀ
ਇਉਂ ਬੱਚੇ ਦਾ ਲਾਡ ਮੰਗਦੀ, ਨਾਰ ਛੈਲ ਹਰ ਬੰਕੀ।

ਨੈਣ ਉਠਾ ਤਾਰਿਆਂ ਵੰਨੀ, ਕਹੇ : "ਹਰਾ ਨ ਅੰਕੁਰ
ਸੀਸ ਲੈਣ ਗੋਦ ਵਿਚ ਮੇਰਾ, ਭਾਵੇਂ ਕਮਲ ਸਹੰਸਰ;

ਪਰ ਜਦ ਤੱਕਾਂ ਬਾਲ ਉਹ, ਪੁੰਗਰੇ : ਲਿਵ ਸਮ ਕੋਮਲ ਅੰਕੁਰ
ਜਾਂ ਮੈਂ ਕਦੇ ਬੋਲ ਦੋ ਬੋਲਾਂ, ਤਕ ਉਹਨੂੰ ਮਨ ਅੰਤਰ।

ਬਾਗ਼, ਬਜ਼ਾਰਾਂ, ਗੰਗਾ - ਤਟ 'ਤੇ, ਦਿਸੇ ਬਾਲ ਹਰ ਰੁੱਤੇ
ਤੀਰ ਉਹਦੇ ਅਲਬੇਲੇ ਉੱਡਣ, ਚੰਚਲ ਲਹਿਰਾਂ ਉੱਤੇ।" -2-

ਗਈ ਸੁਬਹ ਮਹਿਕੀਆਂ ਧੁੱਪਾਂ, ਸੁਬਕ ਰੂਪ ਵਿਸਮਾਦੀ
ਰਾਣੀ ਊਂਘ ਰਹੀ ਵਿਚ ਮਹਿਲਾਂ, ਭਰੀ ਉਡੀਕ ਅਨਾਦੀ
ਚਿਤਵੇ ਬਾਲ ਗੋਬਿੰਦ ਨੂੰ ਬੈਠੀ, ਮੂਕ ਕਾਲ ਦੀ ਵਾਦੀ
ਬੂਰ 'ਚ ਜਿਵੇਂ ਥੱਕ ਅਲਸਾਏ, ਕੂਕਿ ਕੋਇਲ ਫ਼ਰਿਆਦੀ।

ਪਟਨੇ ਦੇ ਬਾਜ਼ਾਰ ਭਰੇ ਸੀ, ਅਦਭੁਤ ਰੰਗ ਸੁਹੰਦੇ
ਹੱਟ ਪਟਨ ਹਰ ਕੂਚੇ ਘੁੰਮਣ, ਸਭ ਵਣਜਾਂ ਦੇ ਬੰਦੇ।

ਤਿੱਲੇ ਜ਼ਰੀ ਜ਼ੇਵਰਾਂ ਹਾਰਾਂ, ਸੰਗ ਲਸੇ ਦਰ ਚਾਂਦੀ
ਨਿੰਮੇ ਜਿਹੇ ਲੋਰ ਵਿਚ ਤੁਰਦੇ, ਵਣਜਾਰੇ ਤੇ ਪਾਂਧੀ।

ਬਾਜ਼ਾਰਾਂ ਦੀ ਪੌਣ 'ਚ ਥਰਕਣ, ਗਈ ਰਾਤ ਦੇ ਸਜਦੇ
ਮਹਿਕ ਭਰੀ ਨੀਂਦ ਵਿਚ ਰਹੇ ਜੋ, ਦੂਰ ਰਬਾਬ ਜਿਉਂ ਵਜਦੇ।

ਨਾਦ ਲਤੀਫ਼ ਗੋਬਿੰਦ - ਰੂਹ ਦਾ, ਚਾਰ ਚੁਫੇਰੇ ਉੱਠੇ
ਰਿਮ ਝਿਮ ਵਿਚ ਰੌਣਕਾਂ ਹੋਵੇ, ਆਹੁ ਸੁਣੇ ਹਰ ਰੁੱਤੇ।

ਨਿਹਚਲ ਰੂਪ ਬਾਲ ਦੇ ਸੂਖਮ, ਫਿਰਨ ਵਾਂਗ ਖ਼ੁਸ਼ਬੋਆਂ
ਰਾਤ, ਸਵੇਰ, ਦੁਪਹਿਰ, ਸੰਝ ਨੂੰ, ਦੇਣ ਅਕਹਿ ਕੰਨਸੋਆਂ।

ਏਕ ਕਵਾਉ ਦੀ ਮਧੁਰ ਤਾਨ ਦਾ, ਕਿੱਥੇ ਚੜ੍ਹੇ ਸਵੇਰਾ ?
ਤਣੇ ਅਦਿੱਖ ਬਾਜ਼ਾਰਾਂ ਉੱਤੇ, ਸ਼ਾਂਤ ਛਤਰ ਦਾ ਖੇੜਾ।

ਏਕ ਕਵਾਉ 'ਚ ਛੁਪੇ ਚਿਰਾਂ ਤੋਂ, ਉੱਚ ਆਵੇਸ਼ ਸਰੋਦੀ,
ਸੂਖਮ ਰੂਪ ਬਜ਼ਾਰ 'ਚ ਘੁੰਮਣ, ਜਿਵੇਂ ਪੁਰਾਣੇ ਜੋਗੀ।

ਪਾਟਿਲ ਚਿੱਟ ਖਿੜੇ ਤਿਰਕਾਲੀਂ, ਨਿਵੇਂ ਤਾਰਿਆਂ ਛਾਵੇਂ
ਖੜੇ ਰਹੇ ਸਿਮਰਣ ਦੇ ਵਾਂਗੂੰ, ਨੀਂਦ ਗੋਬਿੰਦ ਦੇ ਸਾਵ੍ਹੇਂ।

ਫੇਰ ਦੁਨੀ ਦਾ ਮੇਲਾ ਭਰਿਆ, ਮੰਝ ਵਿਸਾਖੀ ਧੁੱਪਾਂ
ਸਿਕ ਰਾਣੀ ਦੀ ਛੁਪ ਛੁਪ ਬੈਠੀ, ਵਿਚ ਬਜ਼ਾਰ ਦੇ ਰੁੱਖਾਂ।

ਨੇੜ ਖੰਡਰਾਂ ਵਿੱਚੋਂ ਉੱਠੇ, ਭੁੱਲੇ ਜੁਗਾਂ ਦੇ ਸਾਏ
ਚਾਅ ਭਰੇ ਰੰਗੀਨ ਬਜ਼ਾਰੀਂ, ਨਾਲ ਮਹਿਕ ਘਰ ਆਏ। -3-

ਰਾਣੀ ਦੇ ਤਨ ਮਨ ਸੀ ਭਟਕੇ, ਰਾਤ ਤਾਰਿਆਂ ਤੀਕਣ
ਊਣੀ ਹੋਂਦ ਜਗੀ ਜਾਂ ਲੱਗੀ, ਮਗ ਗੋਬਿੰਦ ਉਲੀਕਣ।

ਘਾਇਲ ਸੁਰਤ ਨ੍ਹੇਰ 'ਚੋਂ ਉੱਠੀ, ਜਿਉਂਕਰ ਯੂਸਫ਼ ਖੂਹ 'ਚੋਂ
ਫ਼ਤਿਹ ਚੰਦ ਕੰਤ ਕੋ ਰਾਹੀ, ਬੋਲ ਰਿਹਾ ਗੁਰ - ਜੂਹ 'ਚੋਂ :
"ਧਨੀ ਨਸੀਬ ਦੀ" ਕੰਤ ਕਿਹਾ ਤਾਂ, "ਬਾਲ ਤਿਰਾ ਅੱਜ ਆਵੇ,
ਤੈਨੂੰ ਪਰੀ ਵਾਂਗ ਉਹ ਗਗਨੀ, ਲਾਡਾਂ ਨਾਲ ਉਡਾਵੇ।
ਤੈਨੂੰ ਮਾਂ ਆਖੇਗਾ ਮੁੜ ਮੁੜ, ਮੋਹ 'ਚ ਖੇਡਦਾ ਹੱਸੇ,
ਆਗਮ ਨਿਗਮ ਦੇ ਭੇਤ ਸਹੰਸਰ, ਤੀਰ ਚਲਾ ਕੇ ਦੱਸੇ।
ਜਾਪੇ ਇਕ ਦਿਨ ਤੁਰ ਜਾਵੇਗਾ, ਛਡਕੇ ਤੈਨੂੰ 'ਕੱਲੀ,
ਭਰ ਭਰ ਨੈਣ ਵਹਾਸੇਂ ਮਾਏ, ਨਾ ਪਰ ਹੋਸੇਂ ਝੱਲੀ।
ਸਿੰਧ ਵਾਂਗ ਜਦ ਦਰਦ ਚੜ੍ਹਨਗੇ, ਤੈਂ ਦਿਲ ਪਾ ਤਰਥੱਲੀ
ਲੰਮੇ ਗਗਨ ਆਉਣਗੇ ਤੁਰ ਤੁਰ, ਤੈਂ ਦਰ ਦੇਣ ਤਸੱਲੀ।"

ਪੀ ਅਪਣੱਤ ਕੰਤ ਦੀ ਮਿੱਠੀ, ਪ੍ਰੇਮ 'ਚ ਰਾਣੀ ਕੁੱਠੀ,
ਦੇਹ ਮਨ - ਹੁਸਨ ਦਾ ਪੂਰਨ ਫੁਰਨਾ, ਕਰ ਪ੍ਰਤੀਤ ਉਹ ਉੱਠੀ।
ਵਾਂਗ ਚੜ੍ਹੇ ਦਰਿਆ ਦੇ ਛਲਕੀ, ਚਹਿਕੀ ਅੱਗ 'ਤੇ ਡਾਲੀ,
ਕਹੇ : "ਗੋਬਿੰਦ ਬਣੇ ਸੁਤ ਮੇਰਾ, ਤਨ ਮਨ ਰਹਿਣ ਨ ਖ਼ਾਲੀ।"
ਧੁਨੀ, ਮਹਿਕ, ਰੰਗ ਸਭ ਤੱਜਕੇ, ਸੱਚ ਲਸੇ ਵਿਚ ਧੰਮੀ,
ਦੁਨੀ ਦਿਆਂ ਬਾਜ਼ਾਰਾਂ 'ਚੋਂ ਉਹ, ਸੁਣਦੀ ਆਦ੍ਰ ਅਗੰਮੀ।

ਤਦ ਰਾਣੀ ਨੂੰ ਸੁਣੇ ਅਲੌਕਿਕ, ਬੋਲ ਗੋਬਿੰਦ ਦਾ ਪਿਆਰਾ,
ਜਿਵੇਂ ਅਫੁਰ ਪਿੱਛੋਂ ਖੰਡਾਂ ਨੂੰ, ਪਿਰਥਮ ਨਾਦ ਨਿਆਰਾ!

ਪਹਿਲਾਂ ਦਰਸ ਬਾਲ ਦਾ ਕੀਤਾ, ਚਹਿਕ ਪਈ ਫਿਰ ਕੰਨੀਂ,
ਦੇਖੀ ਕਿਸੇ ਨਜ਼ਰ ਨੇ ਜਿਉਂਕਰ, ਆਦਿ ਦਿਵਸ ਦੀ ਧੰਮੀ।

ਸੀਸ ਪਵਿੱਤ ਢਕੇ ਮਾਂ - ਛਾਤੀ, ਮੰਨਕੇ ਹੁਕਮ ਅਗੰਮੀ,
ਖਿੜ ਖਿੜ ਜਿਉਂਕਰ ਛੁਹਣ ਅਚਾਨਕ, ਮਾਨਸਰੋਵਰ ਕੰਮੀ।

ਫੁੱਲਾਂ ਦੀ ਮਾਸੂਮ ਚਹਿਕ ਨੇ, ਰਾਹ ਰਾਣੀ ਨੂੰ ਦੱਸੇ,
ਮਾਂ ਛਾਤੀਏਂ ਚੌਦਾਂ ਰਤਨ ਦੀ, ਛੋਹ ਸ਼ੀਰ ਜਿਉਂ ਵੱਸੇ।

ਸਗਲ ਗੁਰੂ - ਮਾਸੂਮੀ ਅੰਦਰ, ਨੈਣ ਮਾਂ ਦੇ ਉੱਗੇ,
ਮਾਂ - ਤਾਂਘ ਗੁਰ - ਸੁਰਤੀ ਅੰਦਰ, ਰੁੱਤ ਭਲੀ ਵਿਚ ਪੁੱਗੇ।

ਏਸ ਦੂਨੀ ਤੇ ਓਸ ਦੂਨੀ ਵਿਚ, ਕਹਿਣ ਗੰਗ ਜਿਉਂ ਜੰਮੀ,
ਗੁਰੂ - ਲਿਵ ਵਿਚ ਇਉਂ ਵਗੇਗੀ, ਮਾਂ - ਤਿਖਾ ਇਹ ਲੰਮੀ।

ਧਉਲ ਧਰਮ ਨੇ ਜਿਵੇਂ ਗੁਪਤ ਰਹਿ, ਧਰਮਸਾਲ ਇਹ ਥੰਮ੍ਹੀ
ਮਾਂ - ਉਨਸ ਰੱਖੇਗੀ ਸਦੀਆਂ, ਧਰਤ ਨਾਲ ਗੁਰਿ ਬੰਨ੍ਹੀ। -4-

## ਭਾਗ ਦੂਜਾ

### 1

## ਲਖਨੌਰ ਵੱਲ ਪਟਨਾ ਤੋਂ ਰਵਾਨਗੀ

ਇੰਜ ਸਮਾਂ ਸੀ ਬੀਤਦਾ, ਨਾਲ ਗੰਭੀਰ ਰਹੱਸ
ਇਕ ਦਿਨ ਗੁਰ - ਘਰ ਬਹੁੜਿਆ, ਨਵੇਂ ਹੰਸ ਜਿਹਾ ਖ਼ਤ
ਬੰਨ੍ਹਕੇ ਸੋਹਣੀ ਤਲੀ 'ਤੇ, ਸਮੇਂ ਦੀ ਚਾਲ ਅਕੱਥ
ਜਾਪੇ ਸਾਹਵੇਂ ਗਗਨ 'ਤੇ, ਲਿਸ਼ਕ ਰਿਹਾ ਇਕ ਹੱਥ
ਖੇਡਾਂ ਗੋਬਿੰਦ ਖੇਡਦੇ, ਵਿਚ ਬਾਲਾਂ ਦੀ ਸੱਥ
ਸੱਦ ਅਚਿੰਤੇ ਦੇਂਵਦੇ, ਰਣ ਡਾਢੇ ਸਮਰੱਥ।

ਜਦ ਪੰਜਾਬ ਤੋਂ ਘੱਲਿਆ, ਖ਼ਤ ਨੌਵੀਂ ਸਰਕਾਰ
ਹੋਏ ਅੱਤ ਅਧੀਰ ਸੀ, ਸਭ ਗੋਬਿੰਦ ਦੇ ਯਾਰ,
ਐਪਰ ਦੈਵੀ ਹੁਕਮ ਨੇ, ਖੋਲ੍ਹੇ ਭੇਤ - ਦੁਆਰ
ਵੇਖ ਜਿਨ੍ਹਾਂ ਨੂੰ ਸਬਰ ਦੇ, ਬਨਣ ਮੁਣਸ ਦਿਲਦਾਰ
ਮੈਨਿਆਣੀ ਸਿਮਰਦੀ, ਕੰਤ ਦੇ ਬੋਲ ਅਪਾਰ :
"ਵਿਛੜੇਗਾ ਇਹ ਅੰਤ ਨੂੰ, ਖੋਲ੍ਹ ਬਕਾ ਦੇ ਬਾਰ"
ਪਾਈ ਆ ਗੋਬਿੰਦ ਨੇ, ਮਾਂ ਰਾਣੀ ਗਲ ਬਾਂਹ
ਸੋਹਣੇ ਨੂਰੀ ਹੰਝ ਤੇ, ਪਈ ਅਨੰਤ ਦੀ ਛਾਂ
ਵੇਖੀ ਮਾਂ ਨੇ ਉੱਡਕੇ, ਹਰ ਯਤੀਮ ਦੀ ਥਾਂ
ਬੇਦਾਵੇ ਲੱਖ ਡੰਗਦੇ, ਸੋਹਣੇ ਯਾਰ ਬਿਨਾਂ
ਕਿਵੇਂ ਰੁਕਣ ਇਹ ਡੰਗਣੋਂ, ਰੱਤ ਨਾ ਡੁੱਲੇ ਜਾਂ ?
ਬਾਲ ਗੋਬਿੰਦ ਦੇ ਸਿਸਕਦੇ, ਬਾਝ ਦੇਸ ਬਿਨ ਮਾਂ
ਰੱਤ ਪਿਆਸੀ ਥਲੀਂ ਆ, ਤੜਪਦੀ ਬਾਝ ਗਿਰਾਂ
ਮਾਂ ਦੀ ਹੰਝ ਉਡੀਕਦੇ, ਖੇਵਟ ਦੂਰ ਅਨਾਂ

ਰੱਤੇ ਸਿੰਧਾਂ ਪਾਰ ਵੀ, ਉਸਦੇ ਪੁੱਤ ਜਵਾਂ!
ਲਾਈ ਤਦ ਉਸ ਜਿੰਦ ਸੀ, ਕੋਟ ਰਣਾਂ ਦੇ ਨਾਂਅ।

ਮਾਂ ਗੁਜਰੀ ਤੇ ਨਾਨਕੀ, ਫਿਰ ਬੰਨ੍ਹੇ ਸਾਮਾਨ
ਤੁਰ ਜਾਸਨ ਪੰਜਾਬ ਨੂੰ, ਪਟਨੇ ਦੇ ਮਹਿਮਾਨ
ਧਰਤੀ ਵੀ ਇਕ ਪੈੜ ਹੈ, ਬ੍ਰਹਿਮੰਡ ਵਿਚ ਮਹਾਨ
ਜੁਗੀਂ ਤੁਰੇ ਲੈ ਧਰਮ ਦੇ, ਅਣਜਾਣੇ ਅਰਮਾਨ
ਨਜ਼ਰ ਰਵੀ ਨੂੰ ਪੁੱਛਦੀ, ਨਾਲ ਮੂਕ ਮੁਸਕਾਨ:
"ਰਹਿਸਨ ਕਿੰਨੇ ਧਰਮ ਦੇ, ਜਦ ਮੈਂ ਗਈ ਨਿਸ਼ਾਨ?"

ਕੀਤਾ ਰਵੀ ਨੇ ਧਰਤ ਨੂੰ, ਤਾਂ ਸੰਕੇਤ ਗੰਭੀਰ
"ਜਾਣੀਂ ਸਭ ਮਹਿਮਾਨ ਨੇ, ਖਾਕ, ਪੌਣ, ਅੱਗ, ਨੀਰ;
ਭਾਵੇਂ ਜੁਗ ਜੁਗ ਸਹਿਕਦੀ, ਤੈਂਡੀ ਹਿੱਕ 'ਤੇ ਪੀੜ
ਜਰੇ ਅਸੰਖ ਤੂੰ ਜ਼ਖ਼ਮ ਨੇ, ਛੁਪ ਛੁਪ ਹੋ ਦਿਲਗੀਰ
ਤੈਂ ਵੱਲ ਬ੍ਰਹਿਮੰਡ ਤੁਰਨਗੇ, ਚੁੰਘਣ ਲਈ ਨਵਸ਼ੀਰ
ਸਭ ਨਿਸ਼ਾਨ ਤੈਂ ਧਰਮ ਦੇ, ਚਮਕੇ ਜਦੋਂ ਅਖ਼ੀਰ।"

ਘੁੰਮਿ ਮਾਮੇ ਕ੍ਰਿਪਾਲ ਨੇ, ਸਹਿਜ ਸਨੇਹ ਦੇ ਨਾਲ
ਪੁੱਛੇ ਘਰ ਘਰ ਨਿਮਰ ਹੋ, ਮੁੱਢ ਕਦੀਮੀ ਹਾਲ
ਮਾਂ, ਭੈਣ, ਧੀਅ, ਵੀਰ ਦੇ, ਸੁੱਚੇ ਰਿਸ਼ਤੇ ਪਾਲ
ਨਾਲ ਵੈਰਾਗ ਜਗਾਵਣਾ, ਸੁਬਕ ਬਜ਼ੁਰਗੀ ਤਾਲ
ਗੋਬਿੰਦ ਦੱਸੇ ਕਾਲ ਦੀ, ਖੇਡ ਅਦਿੱਸ ਵਿਸ਼ਾਲ
ਵਸੇ ਗੁਰੁ ਦੇ ਰਿਜ਼ਕ ਦੀ, ਜਿਧਰ ਸੁਵੰਨੀ ਘਾਲ।

ਤੁਰਿਆ ਨਿੱਕਾ ਕਾਫ਼ਲਾ, ਦੇਸ ਪੰਜਾਬ ਦੇ ਰਾਹ
ਘੋੜ ਬੈਲ ਰੱਥ ਗੁਰੂ ਦੇ, ਮੀਤ ਬਣੇ ਅੱਜ ਆ
ਪਟਨਾ ਵਾਸੀ ਆਂਵਦੇ, ਵਗੇ ਜਿਉਂ ਗੈਲ ਹਵਾ
ਮੀਨ ਵਿਚਾਰੀ ਰੋਂਵਦੀ, "ਸੁੱਕ ਚੱਲੇ ਅਸਗਾਹ!
ਕਦੇ ਵਾਂਗ ਵਣਜਾਰਿਆਂ, ਫੇਰਾ ਪਾਉਣਗੇ ਸਾਹ"
ਖ਼ਾਕ 'ਚੋਂ ਪੁਸ਼ਤਾਂ ਉੱਠਕੇ, ਕੂਣ: "ਕੌਣ ਰਿਹਾ ਜਾ?"
ਹੌਕਾ ਲਿਆ ਸੀ ਖੰਡਰਾਂ, "ਮੀਤ ਨ ਰਹਿਣ ਸਦਾ।"
ਲੰਮੇ ਪੰਧ 'ਚ ਮਿਲੇਗਾ, ਮੁੜ ਮੁੜ ਕੇ ਦਰਿਆ।

ਮੇਘ ਵਾਂਗ ਸੀ ਉਮ੍ਹਡਿਆ, ਕੁਲ ਪਟਨੇ ਦਾ ਮੋਹ
ਦਾਨਾਪੁਰ ਤਕ ਪੈ ਰਹੀ, ਵਿਛੜੇ ਮੀਤ ਦੀ ਖੋਹ
ਤਦ ਇਕ ਮਾਈ ਬਿਰਧ ਨੇ, ਕਰਕੇ ਦਯਾ ਦੀ ਲੋਅ
ਕੱਢ ਕੇ ਪੜ੍ਹੀ ਸੀ ਕਾਲ ਦੀ, ਸਾਖੀ ਸੱਚੜੀ ਕੋ

ਮਗ ਸੰਤੋਖ ਦੇ ਸਿਰਜਦੀ, ਤਕ ਕੇ ਬਿਕਲ ਗਰੋਹ
ਲੰਗਰ ਸੀ ਵਰਤਾਂਵਦੀ, ਦਇਆ ਅਸੀਮ ਲੁਕੋ
ਤਕ ਦਿਸਹੱਦੇ ਰਾਂਗਲੇ, ਹੱਸ ਪਈ ਸੰਗਤ ਰੋ
ਕੂਟ ਅਗੋਚਰ ਲਿਸ਼ਕਦੀ, ਗਗਨ ਅਮੁੱਲ ਸਮੋ
ਰਿਜ਼ਕ ਅਮੁੱਕ ਉਸ ਗੁਰੂ ਦੇ, ਦੇਣ ਚੜ੍ਹਨ ਦੀ ਸੋਅ
ਸਿਦਕ ਸ਼ਹਾਦਤ ਬਣੇਗੀ, ਜਿਸਦੀ ਸਦਾ ਸੰਜੋਅ
ਰਣ ਅਨੇਕ ਗੁਰ ਸਾਮ੍ਹਣੇ, ਕਦੇ ਨਾ ਰੁਕਣੇ ਜੋ
ਦਯਾ ਨਿਖੁੱਟੇ ਕਦੇ ਨਾ, ਰਿਜ਼ਕ ਅਥਾਹ ਨੂੰ ਢੋ।

ਪਟਨਾ ਸੰਗਤ ਖੜੀ ਸੀ, ਵਸੇ ਨ ਜਿਉਂ ਇਸ ਦੇਸ
ਸੈ ਸੀਸ ਫਿਰ ਝੁਕੇ ਆ, ਜਿਵੇਂ ਕਮਲ - ਆਦੇਸ
ਦਾਨਾਪੁਰ ਤੋਂ ਪਰਤਦੀ, ਵਿਚ ਕਰੁਣਾ ਦੇ ਵੇਸ;
ਕੀ ਇਹ ਸੰਗੀ ਉਮਰ ਦੇ, ਗੁਰੂ ਦੇ ਰਹਿਣ ਹਮੇਸ਼ ?
ਕੀ ਇਹ ਬਣਸਨ ਖ਼ਾਲਸੇ, ਹੁਕਮ ਜਾਂ ਦੇਣੇ ਮੇਸ ?
ਕੀ ਤ੍ਰੈ ਕਾਲ 'ਚ ਮਿਲਣਗੇ, ਲੈ ਮੁੜ ਪਰਮ ਆਵੇਸ਼ ?
ਅਮਲ ਜੇ ਪਾਲਣ ਮਿਲਣਗੇ, ਉਂਜ ਇਹ ਵਲੀ ਨ ਸੇਖ,
ਹੁਕਮ - ਹੜਾਂ ਵਿਚ ਆਦਮੀ, ਇਕ ਨਿਮਾਣੀ ਰੇਖ!
ਓਥੋਂ ਤਕ ਇਹ ਫੜਨਗੇ, ਰਹਿਮ ਭਰੀ ਗੁਰ - ਤੇਗ਼,
ਜਿਥੋਂ ਤਕ ਇਹ ਤੁਰਨਗੇ, ਨਾਲ ਹੁਕਮ ਦੇ ਵੇਗ;
ਓਹੀ ਸੰਗਤ ਖ਼ਾਲਸਾ, ਪਟਨਾ ਵੀ ਉਸ ਦੇਸ
ਜਿਥੇ ਛਾਵਾਂ ਕਰਨਗੇ, ਗੁਰ ਦਸਵੇਂ ਦੇ ਕੇਸ।

ਤੁਰਦਾ ਨਿੱਕਾ ਕਾਫ਼ਲਾ, ਜਲ ਥਲ ਕਰਦਾ ਪਾਰ
ਧਰਮਸਾਲ ਦਾ ਧੁਰਾਂ ਤੋਂ, ਜਾਪੇ ਜਿਉਂ ਦਿਲਦਾਰ
ਜਾਂਦੀ ਘੋੜ ਤੇ ਰਥਾਂ ਦੀ, ਵੰਨਸੁਵੰਨੀ ਡਾਰ
ਵਰ੍ਹਦਾ ਦੈਵੀ ਜਿੰਦ 'ਤੇ, ਦੋ ਮਾਵਾਂ ਦਾ ਪਿਆਰ।
ਸੋਂਹਦਾ ਚਿੱਟੇ ਘੋੜ 'ਤੇ, ਸੀ ਮਾਮਾ ਕ੍ਰਿਪਾਲ
ਸਭ ਅੰਬਰ ਗੁਰ ਵੇਖਦੇ, ਬਾਜ਼ - ਨਿਗ੍ਹਾ ਦੇ ਨਾਲ।
ਨਿੱਕੇ ਤੀਰ ਕਮਾਨ 'ਚੋਂ, ਵੇਖ ਅਚੁੱਤ ਜਲਾਲ
ਫੋਕਟ ਧਰਮਾਂ ਵਾਲੜੇ, ਹੌਲ ਰਹੇ ਵੱਡ ਜਾਲ।

ਜੋਗੀ ਮਿਲੇ ਗੋਬਿੰਦ ਨੂੰ, ਰਾਹਾਂ ਵਿਚ ਬੇਅੰਤ
ਮਨ ਤਨ ਖੇਡ 'ਚ ਮੁੱਕਦੇ, ਛੋਡ ਮਹਾਂ ਰਸਵੰਤ;
ਮਿਲੇਂ ਸ੍ਰਾਵਗ ਸੁਧ ਵੀ, ਗਲੇ ਨੇਮ ਦੀ ਤੰਤ
ਬੇਜਾਨ ਬਸ ਚਿਹਨ ਦੇ, ਬੰਦੀ ਹੋਣ ਜੋ ਅੰਤ।

ਗੁਰ ਬਕਸਰ ਸਸਰਾਮ ਤੋਂ, ਵੱਲ ਕਾਂਸ਼ੀ ਦੇ ਜਾਣ
ਪਹਿਰਾ ਪਾਵਨ ਭੂਮ 'ਤੇ, ਸੰਤ ਸਮੂਹ ਦਾ ਆਮ
ਬੋਲ ਮਿੱਠੜੇ ਸੁਣੀਂਦੇ, ਨੈਣ ਦਿਸਣ ਸੁਬਹਾਨ
ਅੰਦਰ ਡਿੰਭ ਨੇ ਸਰਕਦੇ, ਗੋਰ ਦੇ ਕੀਟ ਸਮਾਨ।

ਭਾਵੇਂ ਕਾਸ਼ੀ ਪੰਡਤਾਂ, ਕੋਲ ਬਿਬੇਕ ਅਥਾਹ
ਰਿਹਾ ਨ ਜਾਗਤ ਜੋਤ ਦਾ, ਸ਼ਬਦ 'ਚ ਐਪਰ ਸਾਹ
ਪਲ ਪਲ ਪੈਂਦਾ ਜਿੰਦ ਨੂੰ, ਤਗ ਕਰੂਰ ਦਾ ਫਾਹ
ਕਿਵੇਂ ਅਨੰਤ ਦੇ ਸੱਚ ਦਾ, ਬੰਦਾ ਕਰੇ ਵਿਸਾਹ!

ਗੋਬਿੰਦ ਸਣ ਪਰਵਾਰ ਦੇ, ਉਤਰੇ ਸਨ ਵਿਚ ਬਾਗ਼
ਸਤ ਸਦੈਵ ਅਨੀਲ ਨੂੰ, ਨੈਣ ਨਿਹਾਲਣ ਜਾਗ;
ਸੁੱਕੇ ਗੰਗਾ ਕਦੇ ਜੇ, ਘਿਰ ਵਿਚ ਆਧ ਬਿਆਧ
ਜੜ ਪਾਹਨ ਥੰਮ੍ਹਿ ਜਲਾਂ ਨੂੰ, ਗੋਬਿੰਦ ਕਰੇ ਆਬਾਦ।

ਹਾਂ! ਅਨੇਕ ਮਤ ਹਾਥਕੇ, ਗੁਰ ਚੱਲੇ ਪ੍ਰਯਾਗ
ਤ੍ਰਿਬੈਣੀ 'ਤੇ ਛੇੜਿਆ, ਪਰਮ ਪੁਨੀਤ ਦਾ ਨਾਦ;
ਬੋਹੜ 'ਚ ਕਰਵਟ ਲਈ ਸੀ, ਸਰਸਵਤੀ ਦੀ ਜਾਗ
ਚੀਰੇ ਜੋ ਕਲਵਤਰ ਸੀ, ਕਰਨ ਮੂਕ ਫ਼ਰਿਆਦ।

ਤ੍ਰਿਬੈਣੀ 'ਤੇ ਲਿਸ਼ਕਦੀ, ਸੂਖਮ ਤਤ ਸਮਾਧਿ
ਸ਼ਬਦ ਸੁਰਤ ਵਿਚ ਲਰਜ਼ਦੀ, ਯਖ ਜੁਗਾਂ ਦੀ ਵਾਗ;
ਪਾਹਨ ਤੋੜਕੇ ਵਿਗਸਦੇ, ਮਾਨਵ - ਲਿਵ ਦੇ ਦਾਗ਼
ਜ਼ਿੰਦਾ ਜੁਗਾਂ ਦੇ ਸੰਤ ਦੀ, ਗੰਗ ਨੂੰ ਆਈ ਯਾਦ।

ਫੇਰ ਗੋਬਿੰਦ ਅਯੁੱਧਿਆ, ਵੇਖਣ ਸਰਜੂ - ਤੀਰ
ਰਾਮ ਸੀ ਡੁੱਬੇ, ਜਲਾਂ ਨੂੰ, ਭੁੱਲੇ ਦਰਦ ਅਖ਼ੀਰ;
ਅੰਗ ਸਰਾਪੀ ਸ਼ਿਲਾ ਦੇ, ਨੈਣਾਂ ਭਰੇ ਜੋ ਨੀਰ!
ਨਾ ਉਹ ਕਿਤੇ ਅਹਲਿਆ, ਨਾ ਉਹ ਪਹਿਲੀ ਪੀੜ।

ਜੁੜੀ ਨਾ ਨਾਲ ਅਨੰਤ ਦੇ, ਮੁੜ ਸਰਜੂ ਦੀ ਲਹਿਰ
ਰਾਮ ਇਕੱਲਾ ਪਾਹਨ ਸੀ, ਡੁੱਬ ਰਿਹਾ ਵਿਚ ਗਹਿਰ;
ਵੇਖੇ ਸੌਦਰੁ ਕਿਸ ਤਰ੍ਹਾਂ? ਯੱਖ ਨੈਣ ਦਿਲ ਪੈਰ!
ਕੁਦਰਤ ਵਿਚ ਵੀ ਸੁੰਗੜਕੇ, ਜਾਪ ਰਿਹਾ ਕੋ ਗ਼ੈਰ।

ਹਾਂ! ਗੋਬਿੰਦ ਦੇ ਦਰਸ ਨੇ, ਕੀਤੀ ਸੁਰਤ ਅਜ਼ਾਦ
ਰਾਮ - ਛਿਣ ਵਿਚ ਹੁਕਮ ਦੇ, ਬਣੇ ਮੁਣਸ ਦੀ ਯਾਦ
ਸਦੀਆਂ ਨੂੰ ਤਾਂ ਮਿਲੇ ਜਾ, ਇਕ ਛਿਣ ਦੀ ਫ਼ਰਿਆਦ
ਰਾਮ - ਆਹਟ ਵੀ ਸੁਣੇਗਾ, ਰੱਬੀ ਹੁਕਮ ਦਾ ਨਾਦ

ਰਾਮ ਕਾਨ੍ਹ - ਰੂਹ ਲਹਿਰਣੀ, ਸਰਜੂ ਜਮਨ ਦੇ ਆਬ
ਗੂੰਜੇ ਜੂਹ - ਅਯੁੱਧਿਆ, ਜਦ ਵੀ ਨਵੀਂ ਰਬਾਬ।

ਵਣ ਦਰਿਆ ਸਰ ਪੰਖਣੂੰ, ਕਰਨ ਪਏ ਵੱਡ ਸੰਗ
ਘੁੰਮਿ ਮੱਥਰਾ ਵਣ ਬਿੰਦਰਾ, ਕਰੇ ਰਮਜ਼ ਗੁਰ ਪੰਧ
ਪਾਂਧੀ ਵਾਂਗੂੰ ਮਿਲਣ ਆ, ਦਰਿਆਵਾਂ ਦੇ ਰੰਗ
ਕੱਸਣ ਦੇਵ ਅਦੇਵ ਨੂੰ, ਮਾਯਾ ਮਹਾਂ ਦੇ ਫੰਧ।

ਨਾਨਕ ਮਤੇ ਦੇ ਰੁੱਖ ਜਿਉਂ, ਹਰਾ ਨਾ ਹਰੀਦੁਆਰ
ਖੁਣਸਾਂ, ਲਬਾਂ ਤੇ ਗਰਬ ਨੇ, ਰਚ ਧੂੰਏ ਦੀ ਗਾਰ
ਲੂਹਕੇ ਦੇਵੀ ਦੇਵਤੇ, ਹੇਠ ਮੂਰਛਾ - ਭਾਰ
ਬੰਦੀ ਕਰਕੇ ਬੰਨ੍ਹ ਲਏ, ਵਿਚ ਵਿਕਰਾਲ ਮਜ਼ਾਰ।
ਰਾਮ ਕਾਨ੍ਹ ਤ੍ਰੈ ਦੇਵ ਵੀ, ਬੰਨ੍ਹ ਕਰੇ ਬੇਜਾਰ,
ਕੂੜ ਮੁਲੰਮੇ ਪਸਰਦੇ, ਪੂਜਾ ਵਿਕੇ ਬਜ਼ਾਰ।
ਗਾਰ ਹੁੰਮਸੀ ਘਿਰੇ ਨੇ, ਸਭ ਸੱਚੇ ਦੀਦਾਰ
ਇਕ ਛਿਣ ਲੂਹੇ ਰੁੱਖ ਜਿਉਂ, ਪੁੰਗਰੇ ਹਰੀਦੁਆਰ!

ਤੁਰਦਾ ਦੈਵੀ ਕਾਰਵਾਂ, ਨੇੜੇ ਗਰਜ ਅਕਾਲ
ਮਹਾਂ ਚਰਖ ਜੋ ਖ਼ਾਲਸਾ, ਘੁੰਮ ਰਿਹਾ ਹੈ ਨਾਲ;
ਸੰਤ ਨਬੀ ਸਭ ਰਿਹਾ ਹੈ, ਮਹਾਂ ਵੇਗ ਸੰਭਾਲ,
ਛਿਣ ਛਿਣ ਵਿਚ ਹੰਗਾਲਦਾ, ਵੇਦ ਕਤੇਬ ਦੀ ਭਾਲ।
ਕਦਮ ਮੁਹੰਮਦ ਥਰਕਦੇ, ਜਿਉਂਕਰ ਸਰਘੀ - ਰੰਗ
ਰਾਮ ਕਾਨ੍ਹ ਦੇ ਸਫ਼ਰ ਵੀ, ਲਿਸ਼ਕਣ ਨਾਲ ਤਰੰਗ
ਦੇਵੀ ਦੇਵ ਜੋ ਮੂਰਤਾਂ, ਟੁੱਟ ਰਹੀਆਂ ਜਿਉਂ ਵੰਗ
ਵਹਿਣ ਅਮੋੜ 'ਚ ਡੁੱਬਦੇ, ਫੋਕਟ ਕਰਮ ਬੇਰੰਗ।

## 2

# ਮਾਤਾ ਗੁਜਰੀ ਦਾ ਪੇਕਾ ਘਰ ਲਖਨੌਰ : ਤੀਸਰੇ ਪੰਥ ਦੀ ਇਕ ਝਲਕ ਭੀਖਣ ਸ਼ਾਹ ਤੇ ਪੀਰ ਆਰਿਫ਼ਦੀਨ

ਅੰਬੀ ਅਜੇ ਨ ਪਈ ਸੀ, ਹੁੱਲ ਰਿਹਾ ਸੀ ਬੂਰ
ਜਮੁਨਾ - ਲਹਿਰਾਂ ਸੁਣਦੀਆਂ, ਕੋਇਲ ਕੂਕਦੀ ਦੂਰ
ਪਿੰਡ ਦੀ ਕੁੰਜ ਉਡੀਕਦੀ, ਮਹਿਮਾਨਾਂ ਦੀ ਧੂੜ
ਸਪਤ - ਸਿੰਧ ਵਿਚ ਹੋਵਣਾ, ਕਿਸ ਪਾਂਧੀ ਮਨਜ਼ੂਰ!

ਜਮੁਨਾ - ਲਹਿਰਾਂ ਦੇਂਦੀਆਂ, ਉਸ ਖੇਵਟ ਨੂੰ ਸੱਦ
ਪੂਰ ਜਿਦ੍ਹੇ ਲਿਸ਼ਕਾਵਣੀ, ਰਣ ਸੱਚੇ ਦੀ ਹੱਦ
ਤੱਕ ਪਿਆਸੇ ਜਿਦ੍ਹੀ ਨਾ, ਟੁੱਟੇ ਨਾਗਰ ਲੱਜ
ਸੀਤ ਤੇਗ਼ ਸਮ ਚਾਨਣੀ, ਲਏ ਘਾਇਲ ਸਭ ਕੱਜ।

ਦਿਲ ਵਾਂਗ ਸੀ ਧੜਕਦਾ, ਛੁਪ ਅੰਬਾਂ ਵਿਚ ਨੂਰ
ਥਲ - ਪਾਂਧੀ ਦੀ ਨਜ਼ਰ ਨੂੰ, ਪਏ ਉਡੀਕਣ ਤੂਰ
ਸੁਲੇਮਾਨ ਨੂੰ ਸਿੱਕਦੀ, ਉਹਲੇ ਖ਼ਾਕ ਜਿਉਂ ਹੂਰ;
ਬਰਸੇ ਖਾਰੇ ਜਲਾਂ 'ਤੇ, ਚੁੱਪ 'ਚ ਅੰਮ੍ਰਿਤ - ਬੂਰ।

ਬ੍ਰਹਿਮੰਡ - ਰਗ ਵਿਚ ਮੂਕ ਸੀ, ਅਨਿਕ ਰਾਜ਼ ਨਾਯਾਬ
ਕੋਇਲ - ਕੂਕ ਲਖਨੌਰ ਦੀ, ਫਿਰੀ ਵਾਂਗ ਮਿਜ਼ਰਾਬ
ਕਮਲ - ਨਾਭ ਤੋਂ ਡੂੰਘੜੇ, ਥਰਕੇ ਧਰੁ ਦੇ ਖ਼ਾਬ
ਪੈੜ ਅਦਿੱਸ ਦੀ ਕੰਬਣੀ, ਝੂਣੇ ਜਮੁਨਾ - ਆਬ।

ਰਾਹੀ ਲੰਘੇ ਮੁੜੇ ਨਾ, ਲਾ ਥੱਕੇ ਸਭ ਵਾਹ
ਕਿਸੇ ਸਿਹਰ ਦੇ ਜ਼ੋਰ ਨੇ, ਪਾਹਨ ਕਰੇ ਸਭ ਸਾਹ
ਗ਼ਰਕ ਗਏ ਜੋ ਤੀਰਥੀਂ, ਮਾਂ ਨਾ ਸਕੇ ਜਗਾ
ਗਏ ਪੂਰ ਪਹਿਚਾਣ ਲਏ, ਮੁੜ ਜਮੁਨਾ ਦਰਿਆ।

ਗੁਰੂ - ਸੁਰਤਿ ਰਹੀ ਤੀਰਥੀਂ, ਦੈਵੀ ਸੁਰਤਿ ਦੀ ਮਿੱਤ
ਯੱਖ ਦੌਰ ਸੰਗ ਭਿੜੀ ਸੀ, ਬਾਲ ਗੋਬਿੰਦ ਦੀ ਜਿੱਤ
ਖੁੱਲ੍ਹੇ ਵੱਲ ਲਖਨੌਰ ਦੇ, ਸਮੇਂ ਸਕੂਨ ਦੇ ਭਿੱਤ
ਮੁੜ ਬਾਬਲ ਘਰ ਖੇਡਿਆ, ਮਾਂ ਗੁਜਰੀ ਦਾ ਚਿੱਤ।

ਨਦੀ - ਰਗਾਂ 'ਤੇ ਮਹਿਕਿਆ, ਸਿੰਧ ਮਿਲਣ ਦਾ ਚਾਅ
ਜਿਉਂਕਰ ਮਿਲਿਆ ਦਮਦਮਾ, ਅੱਥਰੇ ਝੱਖੜ - ਰਾਹ
ਵਿਚ ਬਾਗ਼ਾਂ ਦੇ ਹੁੱਲਿਆ, ਆਦਿ ਜੁਗਾਦੀ ਸਾਹ
ਮਿਲਦੀ ਰਾਹ ਮਾਸੂਮ ਨੂੰ, ਧਾਹ ਸੱਚੀ ਦਰਗਾਹ।

ਬਾਲਪਨੇ ਦੀ ਜੂਹ ਨੂੰ, ਮਾਂ ਤੱਕਦੀ ਸੰਗ ਹਿੱਤ
ਖ਼ੂਹ, ਬਾਗ਼ ਤੇ ਘਰਾਂ ਦੀ, ਉਹੀ ਪੁਰਾਣੀ ਦਿੱਖ
ਲੱਗਣ ਧੀ ਜਿਉਂ ਗਲੇ ਆ, ਨਾਲ ਵੈਰਾਗ ਅਮਿੱਤ
ਗਲੀਆਂ ਜੋ ਸੀ ਤੱਕਦੀ, ਬਾਲ - ਉਮਰ ਵਿਚ ਨਿੱਤ।

ਤੁਰਿਆ ਨਾਨਕੀ ਚੱਕ ਨੂੰ, ਤਦ ਮਾਮਾ ਕ੍ਰਿਪਾਲ
ਸੋਚੇ : "ਰਾਹ ਉਹ ਤੱਕਿਆਂ, ਲੰਘ ਗਏ ਬਹੁ ਸਾਲ
ਜਾ ਨੌਵੀਂ ਸਰਕਾਰ ਦੇ, ਪੁੱਛਾਂ ਹਾਲ ਹਵਾਲ
ਨਿਰਾ ਸ਼ਬਦ ਲੈ ਤੇਗ਼ ਦੀ, ਪੱਤ ਰਿਹਾ ਕਿੰਜ ਪਾਲ!"

ਮਾਂ ਤੱਕਦੀ ਖੜ ਛੱਤ 'ਤੇ, ਸਮਿਆਂ ਦੇ ਅੰਦਾਜ਼
ਰੁੱਖ ਜੋ ਵੇਖੇ ਬਾਲਪਨ, ਬਿਰਧ ਦਿੱਸਣ ਛੱਡ ਨਾਜ਼;
ਜਦ ਪੁੱਛੇ : "ਕੀ ਰੁਲੇਗਾ, ਸੁਤ ਦਾ ਇੰਜ ਹੀ ਤਾਜ ?"
ਵੀਰ ਦਿਸੇ ਤਦ ਆਂਵਦਾ, ਲੈ ਘੋੜਾ ਤੇ ਬਾਜ਼।

ਬਣਿਆਂ ਬਾਲ ਗੋਬਿੰਦ ਸੀ, ਬਾਜ਼ਾਂ ਵਾਲਾ ਫੇਰ
ਫੜਕੇ ਕਾਲ ਦੀ ਵਾਗ ਨੂੰ, ਘੋੜ ਰਿਹਾ ਸੀ ਛੇੜ
ਢਕਿਆ ਸ਼ਬਦ ਅਨੰਦੁ ਨੇ, ਗੜ੍ਹ ਵਿਚ ਅਮਰ ਸਵੇਰ
ਸਫ਼ ਤਾਰੀਖ਼ 'ਚ ਬੰਦ ਹੈ, ਮੂਕ ਰਣਾਂ ਦੀ ਭੇੜ੍ਹ।

ਫਿਰ ਇਕ ਸੂਫ਼ੀ ਆਂਵਦਾ, ਲੈ ਕੁਝ ਤਲਖ਼ ਸੁਆਦ
ਉਂਜ ਸੀਨੇ ਵਿਚ ਧੜਕਦੀ, ਦਿਲ ਦਰਿਆ ਦੀ ਯਾਦ
ਮੀਰੀ ਪੀਰੀ ਵਾਲੜੇ, ਦੇ ਮਾਹੀ ਨੂੰ ਦਾਦ
ਘੋੜਾ ਬਾਜ਼ ਗੋਬਿੰਦ ਨੂੰ, ਦੇਂਦਾ ਬਿਨ ਫ਼ਰਿਆਦ।

ਵਾਹ! ਲੀਲ੍ਹਾ ਲਖਨੌਰ ਦੀ, ਸਮਿਆਂ ਵਿਚ ਆਬਾਦ
ਛੋਂਹਦਾ ਸ਼ਾਹ ਰਗ ਧਰਤ ਦੀ, ਮਧੁਰ ਪੌੜ ਦਾ ਨਾਦ
ਚਾਰ ਚੱਕ ਦਾ ਜਿਸ ਤਰ੍ਹਾਂ, ਘੁੰਮ ਰਿਹਾ ਵਿਸਮਾਦ
ਪ੍ਰਾਚੀਨ ਦੀ ਪੌਣ 'ਤੇ, ਫੜਕਣ ਖੰਭ ਅਨਾਦਿ!
ਕੁਰਖੇਤਰ ਦੇ ਰਣਾਂ ਦੀ, ਗਲ ਆ ਲੱਗੇ ਯਾਦ
ਸੁੱਕੇ ਪੱਤ ਜਗਾਂਵਦੇ, ਬਾਗ਼ ਅਜ਼ਲ ਦੇ ਸੁਆਦ।

ਮਿਲੀ ਇੰਜ ਗੋਬਿੰਦ ਨੂੰ, ਧੁਰ ਦੇ ਕਾਲ ਦੀ ਜਿੱਤ
ਖੋਲ੍ਹੇ ਰੂਹ ਦੇ ਆਰਿਫ਼ਾਂ, ਵੱਲ ਲਖਨੌਰ ਦੇ ਭਿੱਤ
ਦੈਵੀ ਹੁਕਮ 'ਚ ਮਿਲਣਗੇ, ਸਦਾ ਅਟੱਲ ਜੋ ਤਿੱਥ
ਇਕ ਦਰਗਾਹ ਵੱਲ ਜਾਂਦਿਆਂ, ਖ਼ਾਸ ਮੁਰੀਦਾਂ ਵਿਚ
ਪਿੰਡ ਸਿਆਣੇ ਭੀਖ ਨੂੰ, ਪਈ ਅਨੂਠੀ ਖਿੱਚ
ਮਿਲਣ ਰੂਹਾਨੀ ਦਾਅਵਤਾਂ, ਵੱਡ ਪੀਰਾਂ ਨੂੰ ਨਿੱਤ।

ਦਿੱਤੀ ਫ਼ਜਰ ਨੂੰ ਭੀਖ ਨੇ, ਕਾਲ - ਸਿਖਰ ਤੋਂ ਬਾਂਗ
ਉਮ੍ਹਲੀ ਦਿਲ ਦੇ ਗੋਸ਼ਿਉਂ, ਧਾਹ ਲਟਕੰਦੜੀ ਕਾਂਗ
ਘਰ ਦਰ ਰੁੱਖ ਲਖਨੌਰ ਦੇ, ਸੁਨਣ ਵਸਲ ਦੀ ਚਾਂਗ
ਨਾਲ ਮੁਰੀਦਾਂ ਜਾਂਵਦਾ, ਝੂਮ ਨਵੀਂ ਵਿਚ ਤਾਂਘ।

ਚਾ ਸ਼ੀਰੀਂ ਰਸ ਵਾਲੜੇ, ਦੋ ਕਾਸੇ ਭਰਪੂਰ
ਖੜਾ ਸੀ ਭੀਖਣ ਸਾਮ੍ਹਣੇ, ਦਿਸੇ ਗੋਬਿੰਦ ਜ਼ਹੂਰ
ਹੜ੍ਹ ਸਜਦੇ ਦੇ ਲਿਸ਼ਕਦੇ, ਛੋਹ ਚਰਨ ਦੇ ਨੂਰ
ਪੁੱਛਣ : "ਕਾਹਤੋਂ ਪੀਰ ਜੀ, ਤੀਸਰ ਕਾਸਾ ਦੂਰ ?"

ਤਿੰਨ ਪਿਆਲੇ ਰੂਬਰੂ, ਮੁੜ ਰੱਖੇ ਆ ਪੀਰ
ਦੋਵਾਂ 'ਤੇ ਹੱਥ ਰਹਿਮ ਦੇ, ਰੱਖੇ ਬਾਲ ਮੁਨੀਰ
ਤੀਸਰ ਪਿਆਲਾ ਲਾਂਵਦਾ, ਮਸਤਕ ਨਾਲ ਅਖ਼ੀਰ
ਦਾਨਿਆਲ ਜਿਉਂ ਭੀਖ ਨੇ, ਸਮਝੀ ਤੁਰਤ ਨਜ਼ੀਰ
ਤਕ ਇਹ ਵਗੇ ਵੈਰਾਗ ਦੇ, ਭੀਖਣ ਨੈਣੀਂ ਨੀਰ
ਪਿੱਛੋਂ ਕਰੀ ਇਹ ਰਮਜ਼ ਦੀ, ਪ੍ਰੇਮ ਭਰੀ ਤਫ਼ਸੀਰ :

ਮਿਲੇ ਕਿਸੇ ਦਰਗਾਹ 'ਤੇ, ਆਰਿਫ਼ ਚਿਸ਼ਤੀ ਸੰਤ
ਨਾਲ ਮਰੀਦ ਸੀ ਲਾਡਲੇ, ਸਮਝਣ ਰਮਜ਼ ਅਨੰਤ
ਡੂੰਘੇ ਸਬਰ 'ਚ ਭੀਖ ਸੀ, ਖੋਲ੍ਹਦਾ ਕੋਮਲ ਮੰਤ
ਦੱਸੇ ਬਹਿ ਲਖਨੌਰ ਦੇ, ਰਾਜ਼ ਮਧੁਰ ਪਤਵੰਤ :
"ਵੱਡੇ ਨੇਮ 'ਚੋਂ ਖਿੜੇਗਾ, ਹੁਣ ਇਹ ਤੀਸਰ ਪੰਥ
ਸਾਮੀ ਆਰੀਆ ਮਜ਼੍ਹਬ ਵੀ, ਰਹਿਮ ਪਾਉਣਗੇ ਅੰਤ"
ਫਿਰ ਹੱਸ ਬਦਰੁਦੀਨ ਨੂੰ, ਭੀਖ ਨੇ ਬੋਲੇ ਬੋਲ :
"ਮਹਿਰਮ ਤੀਸਰ ਪੰਥ ਦੇ, ਜਦ ਰਣ ਵੜੇ ਅਮੋਲ
ਤੈਂ ਦਿਲ ਲਿਆ ਜਾਂ ਉਸਦੇ, ਇਸ਼ਕ - ਤਰਾਜ਼ੂ ਤੋਲ
ਲਿਖੇਂ ਤੂੰ ਉਸ ਰਣ - ਤੇਗ਼ 'ਤੇ, ਹਰਫ਼ ਕ਼ੁਰਾਨ ਅਮੋਲ।"

ਹਾਂ ! ਸਿਰ ਝੁਕਿਆ ਬਦਰ ਦਾ, ਵੱਲ ਲਖਨੌਰ ਦੇ ਤਾਂ
ਕੱਢੀ ਇਸ਼ਕ - ਜਨੂੰਨ ਨੇ, ਕਾਲ - ਸਿੰਧ 'ਚੋਂ ਬਾਂਹ
ਤੱਕਣ ਰੱਤੀ ਤੇਗ਼ ਤੇ, ਹਰਫ਼ ਕ਼ੁਰਾਨ ਅਨਾਂ
ਪੈਂਦੀ ਦੂਰ ਮਿਅਰਾਜ ਦੀ, ਸਭ ਹਰਫ਼ਾਂ 'ਤੇ ਛਾਂ
ਕਿਤੇ ਸ਼ਹਾਦਤ ਰੰਗਲੀ, ਲਵੇ ਕ਼ੁਰਾਨ ਦਾ ਨਾਂਅ
ਸੁਣ ਮੁਰਸ਼ਦ ਰਣ ਕੰਢੜੇ, ਨਜ਼ਰਾਂ ਕਰੇ ਉਤਾਂਹ
ਕੇਸ ਕਾਲੜੇ ਵਲੀ ਦੇ, ਢਕਣ ਸੰਢ ਨੂੰ ਜਾਂ
ਝੁਕੇ ਤਾਰ ਦੀ ਤਲਬ ਲੈ, ਬਦਰੁ ਵੱਲ ਅਸਮਾਂ।

ਓਧਰ ਵਿਚ ਲਖਨੌਰ ਦੇ, ਭਖੇ ਅਟੱਲ ਯਕੀਨ
ਸਾਹਵੇਂ ਮਹਾਂ ਅਕਾਸ਼ ਦੇ, ਨਕਸ਼ ਅਦੁੱਤੀ ਥੀਣ
ਸੁਣਨ ਮੁਨੇਰ 'ਚ ਆਹਟ ਨੂੰ, ਬਹਿ ਮੁਰੀਦ ਮਸਕੀਨ
ਅਮਿਉ ਬੂੰਦ ਅਦਿੱਖ 'ਚੋਂ, ਅੰਮ੍ਰਿਤ ਵੇਲੇ ਪੀਣ।
ਭੀਖ ਗਿਆ ਅਸਗਾਹ ਦੀ, ਹਾਥ ਲਵੇ ਹਰ ਮੀਨ
ਸੋਦਰੁ ਦਿਸਦਾ ਸਾਹਮਣੇ, ਕੌਲ ਗੁਰੂ ਦੇ ਥੀਣ
ਸਬਰ - ਹੁਸਨ ਤੇ ਸਿਦਕ ਦੀ, ਸੋਅ ਇਕ ਸੁਣੇ ਮਹੀਨ
ਨਾਲ ਮੁਰੀਦਾਂ ਲੰਘਿਆ, ਤਾਂ ਝੁਕ ਆਰਿਫ਼ਦੀਨ।

ਤੜਪ ਮੁਰੀਦਾਂ ਰੋਕਿਆ, "ਪੀਰ! ਇਹ ਕੁਫ਼ਰ ਦੀ ਅੱਤ
ਸਜਦਾ ਕਰ ਇਸ ਬਾਲ ਨੂੰ, ਦੀਨ ਦੀ ਰੋਲੇਂ ਪੱਤ।"
ਪੀਰ ਕਹੇ, "ਨਾ ਰੁਕਾਂਗਾ, ਨੂਰੋ ਨੂਰ ਮੈਂ ਮੱਤ!
ਤੱਕੀ ਵਿਚ ਮੁਰਾਕਬੇ, ਰੁਲੇ ਦੀਨ ਦੀ ਰੱਤ
ਕਰੇ ਇਸ਼ਾਰਾ ਬਾਲ ਇਹ, ਵੱਲ ਨੂਰਾਨੀ ਛੱਤ
ਮਗਰ ਇਹਦੇ ਤਾਂ ਹੂੰਗਰਾਂ, ਨੱਸਣ ਤਰਲੇ ਘੱਤ
ਭੋਲੇ ਲੇਲੇ ਰਹੇ ਜਿਉਂ, ਮਗਰ ਆਜੜੀ ਨੱਠ
ਰੋਂਦੇ ਰਣਾਂ ਨੂੰ ਸਾਂਭਦੀ, ਮਾਵਾਂ ਵਾਂਗ ਉਹ ਛੱਤ
ਦੀਨ ਜਾਣ ਤਾਂ ਬਣੇਗਾ, ਇਹ ਧਰਵਾਸ ਦਾ ਹੱਥ
ਕਿਉਂ ਨਾ ਹੁਣ ਉਸ ਬਾਲ ਨੂੰ, ਸਜਦਾ ਕਰਾਂ ਮੈਂ ਵੱਤ ?

"ਸਜਦਾ ਕਰੋ ਪਿਆਰਿਓ," ਉੱਚਰੇ ਆਰਿਫ਼ਦੀਨ
ਮਜ਼੍ਹਬਾਂ ਦੀ ਇਸ ਰਾਖ 'ਤੇ, ਲੱਖਾਂ ਸੰਸੇ ਜੀਣ
'ਕੱਲਾ ਬੰਦਾ ਸਦਾ ਹੀ, ਪਰ ਇਹ ਅਜੇ ਨ ਹੀਣ
ਕਿਲੇ ਅਨੰਦੁ ਤੋਂ ਉੱਡਦਾ, ਵਾਂਗ ਮਿਅਰਾਜ ਯਕੀਨ।"

ਸੁਣਿ ਇਹ ਸੁੱਟੀ ਧਰਮ ਨੇ, ਧ੍ਰੂਵਾਂ ਤੀਕ ਲਿਸ਼ਕੋਰ
ਕਾਮੀ ਹਾਥੀ ਵਾਂਗ ਸੀ, ਜਗ ਅੰਨ੍ਹਾ ਮੂੰਹਜ਼ੋਰ
ਉਲਝੇ ਲਟਕਣ ਫ਼ਾਸਲੇ, ਭੁੱਲ ਹਕ਼ੀਕ਼ਤ - ਮੋੜ
ਮਹਾਂ ਮੱਛ ਬਣ ਸਾਜ਼ਿਸ਼ਾਂ, ਤੋੜਨ ਧਰ ਦੇ ਜੋੜ
ਸੁੱਟਣ ਪਾਗਲ ਭੀੜ ਨੂੰ, ਵਿਚ ਹਲਕਾਈ ਗੋਰ
ਥਲ ਗੁਫ਼ਾਂ ਤੇ ਖਾਈਆਂ, ਪਾਟਣ ਪਾ ਪਾ ਸ਼ੋਰ
ਖੰਡਰ ਉੱਚਾ ਹੋ ਰਿਹਾ, ਧਰਮਸਾਲ ਨੂੰ ਤੋੜ!
ਅੰਤ ਮੁਰੀਦਾਂ ਵੇਖਿਆ, ਰਾਹ ਖ਼ਾਲਸ ਇਕ ਹੋਰ
ਜਿਸ 'ਤੇ ਬ੍ਰਿਛ ਨੇ ਫੁੱਟਦੇ, ਜਰ ਪਰਲੋਂ ਦਾ ਜ਼ੋਰ
ਨਰ ਨੂੰ ਨੂਰ ਬਿਐਬ ਰਹੇ, ਵੱਲ ਹਕ਼ੀਕ਼ਤ ਤੋਰ।

(ਸਰਗ ਦੂਸਰਾ ਸਮਾਪਤ)

# ਸਰਗ ਤੀਸਰਾ

# ਤੇਗ਼ਾਂ ਦੇ ਪ੍ਰਥਮ ਰੂਹਾਨੀ ਜਸ਼ਨ ਤਕ

## ਭਾਗ ਪਹਿਲਾ

### 1

## ਅਨੰਦਪੁਰ ਦੀ ਦਹਿਲੀਜ਼ 'ਤੇ

ਤੇਗ਼ ਬਹਾਦਰ ਦਾ ਖ਼ਤ ਪਰਸਣ, ਅੱਜ ਲਖਨੌਰ - ਬਰੂਹਾਂ;
ਧਰਮ ਖੰਡ ਵਿਚ ਹਰੀਆਂ ਹੋਵਣ, ਤੇਗ ਪਰਸ ਸਭ ਜੂਹਾਂ।
ਅਮਰ ਖ਼ਤ ਉਹਨਾਂ ਇਹ ਪੜ੍ਹਿਆ, ਗੁਰੂ ਨਾਲ ਜੋ ਚੱਲੇ
ਅੰਤਮ ਕਿਸੇ ਫ਼ਾਸਲੇ ਉੱਤੇ, ਸਿਦਕ ਜਿਨਾਂ ਦੇ ਪੱਲੇ।
ਖ਼ਤ ਇਹ ਵੱਲ ਆਨੰਦ - ਜੂਹ ਦੇ, ਪਾਕ ਕਾਫ਼ਲਾ ਘੱਲੇ
ਚਾ ਦਰਦ ਵੱਲ ਸਤਲੁਜ ਜਿਸ ਲਈ, ਦਲ ਸ਼ੀਹਾਂ ਦੇ ਖੱਲੇ।

ਸਹਿਜ ਭਰੇ ਗੋਬਿੰਦ ਸੀ ਕਰਦੇ, ਅਬਲਕ 'ਤੇ ਅਸਵਾਰੀ
ਬਾਜ਼ ਹੁਸੀਨ ! ਲਰਜ਼ਦੇ ਅੰਬਰ, ਵਿਚ ਉਡਾਣ - ਖ਼ੁਮਾਰੀ।
ਪਰੇ ਤੋਂ ਪਰੇ ਰਹੱਸ ਥਰਕਦੇ, ਦਿਸੇ ਹਕੀਕਤ ਭਾਰੀ
ਜੇ ਦਿੱਸਦਾ ਇਹ ਜਗਤ ਸੱਚ ਹੈ, ਜੂਹ ਅਦਿੱਸ ਵੀ ਪਿਆਰੀ।
ਖੰਡ ਬ੍ਰਹਿਮੰਡ ਜੋ ਦੂਰ - ਦੁਰਾਡੇ, ਨੇੜ ਦੀ ਵੀ ਸਰਦਾਰੀ
ਨੇੜ ਦੂਰ ਦੀ ਇਕ ਉਂਗਲ 'ਤੇ, ਸਕਦੀ ਠਹਿਰ ਉਡਾਰੀ।
ਮਹਿਰਮ ਚੋਜ ਗੋਬਿੰਦ ਦੇ ਵਾਹ ਵਾਹ ! ਨਾਜ਼ਕ ਧਾਰ ਕਟਾਰੀ
ਬਾਲ ਕੋਲ ਵੀ ਸੁਰਤ ਸੰਤ ਦੀ, ਬਹੁਤ ਲਤੀਫ਼ ਨਿਆਰੀ।

ਪਾਕ ਕਾਫ਼ਲਾ ਸਰਸਾ ਕੰਢੇ, ਸਿਦਕ ਪਾਰ ਦਾ ਮੰਗੇ
ਉੱਚੇ ਵਸਲ - ਪੁਲਾਂ ਦੇ ਹੇਠੋਂ, ਦਰਦ ਸ਼ੂਕਦਾ ਲੰਘੇ।
ਚਾਅ - ਜੋਸ਼ ਹੜ੍ਹਾਂ ਨੂੰ ਚੀਰੇ, ਸੁਪਨ ਪਾਰ ਦੇ ਰੰਗੇ
ਵਸਲ ਹਿਜਰ ਦੇ ਇਸ ਛਿਣ ਉੱਤੇ, ਮਿਲਣ ਅਗੰਮੀ ਕੰਢੇ।

ਜਿਉਂ ਮੁੜ ਬਾਜ਼ਾਂ ਖੰਭ ਖਿਲਾਰੇ, ਅਣਵੇਖੇ ਨਭ ਤਰਕੇ
ਚਾਅ ਦੀ ਕਾਂਗ ਕਦੇ ਨ ਮੁੜਦੀ, ਦਾਮਨ ਹਿਜਰ ਦਾ ਫੜਕੇ।

ਵਸਲ ਪਾਰ ਦਾ ਕੰਢਾ ਤੱਕੇ, ਕਾਲ - ਸਿਖਰ 'ਤੇ ਚੜ੍ਹਕੇ
ਪਾਰ ਪਾਰ ਦੀਆਂ ਕਹਿਕਸ਼ਾਵਾਂ, ਨਜ਼ਰਾਂ ਦੇ ਵਿਚ ਭਰਕੇ।

ਝਲਕ ਪਈ ਫਿਰ ਕੀਰਤਪੁਰ ਦੀ, ਤੁਰ ਕੁਝ ਕੋਹ ਅਗੇਰੇ
ਗਏ ਸਮੇਂ ਦੀਆਂ ਗੁਰ - ਪੈੜਾਂ, ਜਗਣ ਪਹਾੜ ਬਨੇਰੇ।
ਸੁਲ੍ਹਗੇ ਬੁੱਢਣ ਸ਼ਾਹ ਦੇ ਡੇਰੇ, ਅਜੇ ਉਡੀਕ ਪੁਰਾਣੀ
ਤੇਗ਼ਾਂ ਘੋੜੇ ਦਿਸਣ ਚੀਰਦੇ, ਮੁੜ ਸਤਲੁਜ ਦੇ ਪਾਣੀ।
ਦੋ ਗੁਰ - ਜੋਤਾਂ ਦੀਆਂ ਨੀਂਦ੍ਰਾਂ, ਮਿਲੀਆਂ ਵਾਂਗ ਸਵੇਰੇ
ਮੀਰੀ ਪੀਰੀ ਤੇਗ਼ਾਂ ਸਾਹਵੇਂ, ਵਡ ਬਾਜ਼ਾਂ ਦੇ ਜੇਰੇ। -1-

ਸਤਲੁਜ ਤੀਰ ਰੁਕੇ ਜਾ ਅਬਲਕ, ਵਹਿਣ ਵਾਂਗ ਮਤਵਾਲਾ
ਪੌੜਾਂ ਹੇਠ ਨਚਾਵੇ ਨਦੀਆਂ, ਜਿਵੇਂ ਸਰੂਰ ਹਿਮਾਲਾ।
ਵਜਦੇ ਸਾਜ਼ ਵਾਂਗ ਨਭ ਗ਼ੈਬੀ, ਲੱਗਣ ਅਬਲਕ ਸੀਨੇ
ਸ਼ੀਰੀਂ ਰੂਪ ਧੁਰਾਂ ਦਾ ਇਸ 'ਤੇ, ਚੜ੍ਹਿਆ ਸਿਦਕ ਮਹੀਨੇ।

ਕਵਨ ਕਾਲ ਪਿਰ ਪਿਆ ਨਚਾਵੇ, ਵਿਚ ਦਰਿਆ ਦੇ ਵੇਗਾਂ ?
ਸਤਲੁਜ ਪੱਤਣ ਜਾਗ ਲਿਸ਼ਕੀਆਂ, ਮੀਰੀ ਪੀਰੀ ਤੇਗ਼ਾਂ !

ਬੀਤੇ ਤਿਮਰ - ਜੁਗਾਂ ਨੂੰ ਵੇਖਣ, ਨਜ਼ਰ ਬਣਦੀਆਂ ਲਹਿਰਾਂ
ਪਾੜ ਖ਼ਾਕ ਦੇ ਕੱਫਣ ਖਿੜੀਆਂ, ਆਪਣੀਆਂ ਹੀ ਪੈੜਾਂ।

ਸਤਲੁਜ - ਯਾਦਾਂ ਹੁੰਮ ਹੁਮਾਕੇ, ਚੁੱਕ ਪੁਰਾਤਨ ਭੱਥੇ
ਬਾਣ ਗੁਰੂ - ਸੁਰਤ ਦੇ ਛੱਡਣ, ਵੱਲ ਅਲਸਾਏ ਮੱਥੇ।

ਜਦੋਂ ਭਟਕਿ ਸੂਰਜ ਮਲ ਦਿੱਤੀ, ਚਿਰ ਤਕ ਚੀਖਿ ਦੁਹਾਈ
ਗੁਰ ਛੇਵੇਂ ਦੇ ਹੰਝੂ ਕੀਤੀ, ਗੋਬਿੰਦ 'ਤੇ ਰੁਸ਼ਨਾਈ
ਗੁਰੂ ਪਿਤਾ ਦਾ ਘੋੜਾ ਠਿਲ੍ਹਦਾ, ਜਿਉਂ ਸੀ ਸਤਲੁਜ ਵਹਿਣੀਂ
ਆਦਿ ਬੀੜ ਦਾ ਸਿਮਰਣ ਤਰਦਾ, ਇਉਂ ਗੋਬਿੰਦ ਦੇ ਨੈਣੀਂ
ਭਟਕੇ ਸੂਰਜ ਮਲ ਜਾਂ ਸੁਣੀਆਂ, ਮੀਰੀ ਪੀਰੀ ਸੋਆਂ
ਧਾਹ ਗੋਬਿੰਦ ਨੂੰ ਗਲੇ ਲਗਾਵੇ, ਤਕ ਪਵਿੱਤਰ ਲੋਆਂ।

ਪਾਰ ਸਮੁੰਦੋਂ ਪੰਖੀ ਮਿਲਿਆ, ਮਹਿਕੇ ਹਰਾ ਜਜ਼ੀਰਾ
ਕ੍ਰਿਸ਼ਨ ਕੌਰ ਮਾਤ ਗਲ ਲੱਗੇ, ਜਿਉਂ ਅਸ਼ਟਮ ਬਲਬੀਰਾ;
ਹਰਕ੍ਰਿਸ਼ਨ ਦੀ ਛਟੀ ਜਗਾਈ, ਜਿਉਂ ਘਾਹੀ - ਮਨ ਗੀਤਾ
ਤਕ ਗੋਬਿੰਦ ਨੂੰ ਸੁਤ - ਦੀਦ ਦਾ, ਮਾਂ ਇਉਂ ਅੰਮ੍ਰਿਤ ਪੀਤਾ। -2-

ਚੱਕ ਨਾਨਕੀ ਦੀ ਸੀਮਾ 'ਤੇ, ਫਿਰ ਅਨੰਦੁ ਦੀ ਬਾਣੀ
ਬਾਲ - ਗੁਰੂ ਦੀ ਰਸਨਾ ਉੱਤੇ, ਵਗੇ ਜਿਉਂ ਨਦੀ ਸੁਹਾਣੀ
ਨੌਂ ਗੁਰਾਂ ਦੇ ਕਦਮ ਸੀ ਹੋਏ, ਪਰਬਤ, ਸਤਲੁਜ ਪਾਣੀ
ਪੰਖ ਅਮਰ ਨਾਲ ਪਈ ਉੱਡੇ, ਮੁੜ ਅਰਦਾਸ ਪੁਰਾਣੀ।

ਨੌਂ ਮੰਜ਼ਿਲਾਂ ਚੁੱਕ ਸਰਘੀਆਂ, ਸੀਸ ਗੋਬਿੰਦ ਸਜਾਵਣ
ਦਿਲ ਦੇ ਸਬਜ਼ ਪਰਬਤਾਂ ਉੱਤੇ, ਜੜ ਸੰਜੀਵਨੀ ਲਾਵਣ
ਘਾਇਲ ਮਾਸੂਮ ਹੂੰਗਰਾਂ ਮਾਰਣ, ਲੰਮੇ ਰਣਾਂ 'ਚ ਜਿਹੜੇ
ਹਰੇ ਕਚੂਰ ਰਹਿਮ ਨੂੰ ਲੈ ਕੇ, ਜਾਵਣ ਤਿਧਰ ਸਵੇਰੇ।

ਕੋਇਲ ਕੂੰਜ ਮੋਰ ਦੀ ਰਗ ਨੂੰ, ਰਾਮਕਲੀ - ਸੁਰ ਰੰਗੇ
ਮੌਜ ਸਦਾ ਹਰਿ ਨਾਲ ਰਹਿਣ ਦੀ, ਸਹਿਜ ਗੋਬਿੰਦ ਨੂੰ ਅੰਗੇ
ਪੰਚ ਸਬਦ ਦੇ ਸੱਚ ਅੰਮ੍ਰਿਤੀ, ਬਾਲ - ਗੁਰੂ ਜਦ ਮੋਹੇ
ਦਿਲ - ਆਧਾਰ ਹੋ ਤੁਲ੍ਹੇ ਨਾਮ ਦੇ, ਚੜ੍ਹੇ ਸਾਗਰੀਂ ਸੋਹੇ।

ਫ਼ਜਰੀਂ ਖੰਭ ਰੰਗਕੇ ਆਵਣ, ਚਹੁੰ ਵੇਦਾਂ ਦੇ ਵੇਲੇ
ਪੰਖੀ ਅਜਬ ਪਰਬਤੀਂ ਬੈਠੇ, ਤੱਕ ਦੁਨੀ ਦੇ ਮੇਲੇ
ਬਾਜ਼ ਬਾਲ - ਗੁਰੂ ਦੇ ਇਹਨਾਂ, ਨਾਲ ਪੰਖੀਆਂ ਖੇਲੇ
ਬੇਪਰਵਾਹ ਜੋ ਸਬਰ ਪਾਲਦੇ, ਚੋਗ ਚੁਗਣ ਜਾ ਮੇਲੇ।

ਸ਼ੀਂਹ - ਵਜਦ ਚੀਰ ਮੰਝਧਾਰਾਂ, ਦਿਲ ਸਤਲੁਜ ਦਾ ਜਾਣੇ
ਬਾਲ - ਗੁਰੂ ਦੀ ਤੀਰ - ਅਣੀ 'ਤੇ, ਲੋ ਤ੍ਰੈ ਕਾਲ ਪਛਾਣੇ
ਅਬਲਕ - ਟਾਪਾਂ ਦੇ ਵਿਚ ਲਰਜ਼ੇ, ਧਰ ਦਾ ਰਾਜ਼ ਸੁਹੇਲਾ
ਤੇਗ਼ ਬਹਾਦਰ ਦੇ ਨੈਣਾਂ 'ਚੋਂ, ਲਿਸ਼ਕੇ ਨਾਜ਼ ਨਵੇਲਾ।

ਫਿਰ ਕਿਣਮਿਣ ਗੰਭੀਰ ਸ਼ਬਦ ਦੀ, ਰਾਗ ਰਤਨ 'ਤੇ ਛਾਈ
ਸ਼ਬਨਮ ਹੇਠ ਸ਼ੂਕਦੇ ਲੰਘਣ, ਰਾਹ ਲੰਮੇ ਦਰਿਆਈ
ਨੈਣ ਝੁਕੇ ਗੁਜਰੀ ਦੇ ਪਾਵਨ, ਤੇਗ਼ ਬਹਾਦਰ ਸਾਹਵੇਂ
ਦੂਰ ਘਣੇ ਯੁੱਧਾਂ ਵਿਚ ਰੱਤੇ, ਦਿਸਣ ਬਾਲ - ਪਰਛਾਵੇਂ।

ਫੇਰ ਮਾਤ ਨਾਨਕੀ ਤੱਕਦੀ, ਸੁਤ ਦਾ ਹੱਥ ਨੂਰਾਨੀ
ਉਤਰ ਮੌਤ - ਗੁਫ਼ਾ 'ਚੋਂ ਧੂੰਹਦਾ, ਹੱਸਕੇ ਕਾਲ - ਤੂਫ਼ਾਨੀ
ਸੁਤ ਦੀਨਾਂ ਦੇ ਅਥਰੂ ਵਾਰੇ, ਥੰਮ੍ਹ ਮੌਤ ਦੇ ਤਪਦੇ
ਪੱਤ ਅਸੰਖ ਅਨੀਲ ਹਰੇ ਤਾਂ, ਉਮ੍ਰਲ ਤ੍ਰੇਲਾਂ ਤੱਕਦੇ।

ਨੈਣੀਂ ਬਾਲ - ਗੁਰੂ ਦੇ ਝਲਕੇ, ਕੂਟ ਅਗੰਮ 'ਤੇ ਭੱਥਾ
ਜਿਸ 'ਚੋਂ ਤੀਰ ਮਿਹਰ ਦੇ ਉੱਡਣ, ਛੁਹਣ ਪਾਰ ਦਾ ਮੱਥਾ;

ਦੀਨ ਦੁਖੀ ਜਦ ਦੂਰ ਰਣਾਂ ਤੋਂ, ਹਾਰ ਗਏ ਹੋ ਬੁੱਢੇ
ਕੰਢੇ ਖੜੇ ਮਸੀਹਾ ਦੇ ਫਿਰ, ਤੀਰ ਤਿਖਾ ਲੈ ਉੱਡੇ;
ਮੋਏ ਘਾਇਲ ਇਕੱਠੇ ਚੁੰਮ੍ਹਣ, ਤਰਸਵਾਨ ਆਵਾਜ਼ਾਂ
ਘਾਇਲ ਲਬਾਂ 'ਤੇ ਨੀਰ ਤਰੌਂਕਣ, ਝੁਕ ਅਦਲੀ ਪਰਵਾਜ਼ਾਂ।

ਰਮੀ ਹਯਾਤੀ ਦੇ ਸਾਹ ਅੰਦਰ, ਰੂਹ - ਅਸੀਸ ਦੀ ਬਾਣੀ
ਧਰ ਉਹ ਸਗਲ ਵਸੂਰੇ ਧੋਤੇ, ਪੂਰ ਅਨੰਦ ਕਰ ਜਾਣੀ। -3-

## 2

# ਸ਼ਹਾਦਤ ਦਾ ਨਾਦ
# ਲਾਲ ਕਿਲ੍ਹੇ ਵਿਚ ਔਰੰਗਜ਼ੇਬ ਦੀ ਇਕ ਰਾਤ

ਚੀਰਣ ਪਏ ਅਤਾਬ, ਦਿਲ ਔਰੰਗ ਨੂੰ
ਡੰਗਣ ਬਿੱਛੂ - ਖ਼ਾਬ, ਨੀਂਦਰ ਭੰਗ ਨੂੰ
ਮੂਕ ਰੁਦਨ ਵਿਚ ਜਾਗ, ਹੁਣ ਤਕ ਮੇਲ੍ਹਦੇ
ਮਲਕ - ਨਜ਼ਰ ਦੇ ਦਾਗ਼, ਜਿੰਦੜੀ ਪੇਲਦੇ।
ਰੋਸ਼ਨ ਆਰਾ ਪੀੜ, ਜਾਣੇ ਵੀਰ ਦੀ
ਰਹੇ ਜੁ ਸੋਚਿ ਅਧੀਰ, ਘੜੀ ਅਖ਼ੀਰ ਦੀ
ਜਾਗਿ ਤਖ਼ਤ ਦਾ ਰਾਹ, ਦਿਸੇ ਨ ਸ਼ਾਹ ਨੂੰ
ਮਸਜਿਦ ਕੋਲ ਵੀ ਆ, ਭੁੱਲੇ ਰਾਹ ਨੂੰ
ਅੱਤ ਮਹੀਨ ਸੀ ਆਬ, ਮਸਜਿਦ ਸੋਭਦੀ
ਦੇਂਦਾ ਹੁਸਨ ਨਾਯਾਬ, ਟੋਹ ਨ ਸੋਗ ਦੀ
ਭਾਵੇਂ ਦੈਵੀ ਦਿੱਖ, ਦਿਲ ਪਰ ਡੋਬਦੀ
ਵਿਚ ਯਕੀਨ ਅਮਿੱਤ, ਸਾਂਗਾਂ ਖੋਭਦੀ!
ਕਹੇ ਕਿਲ੍ਹੇ ਵਿਚ ਰੋਸ਼ਨ, ਹੇਠਾਂ ਤਾਰਿਆਂ
"ਅੰਤ ਨਿਬੇੜੇ ਹੋਸਨ, ਹੱਕ ਨਿਤਾਰਿਆਂ
ਅਸਲ ਦੀਨ ਦੀ ਹੋਸ਼, ਸਾਂਭੀ ਤਖ਼ਤ ਨੇ
ਦੱਸੇ ਦਾਰਾ - ਦੋਸ਼, ਅਦਲੀ ਵਕਤ ਨੇ
ਛੱਡ ਭੋਲੀ ਫ਼ਰਿਆਦ, ਬੰਦੇ ਆਮ ਦੀ
ਜਾਨ ਲਵੋ ਹੁਣ ਜਾਨ! ਕੁਫ਼ਰ - ਇਮਾਮ ਦੀ।"
"ਸੁਣ ਹਮਸ਼ੀਰਾ ਪਾਕ," ਕਿਹਾ ਔਰੰਗ ਨੇ
"ਨਬੀ ਨੂੰ ਮਾਰੀ ਹਾਕ, ਦੀਨੀ ਜੰਗ ਨੇ।

ਨਾ ਤਖ਼ਤ ਨ ਤਾਜ, ਉੱਚੇ ਦੀਨ ਤੋਂ
ਪਰ ਦਾਰਾ ਦੀ ਯਾਦ, ਪਰੇ ਯਕੀਨ ਤੋਂ
ਸਰਮਦ ਵੀ ਬੇਖ਼ੌਫ, ਅਜੇ ਵੰਗਾਰਦਾ
ਮੌਤ ਦਾ ਸਿਤਮੀ ਤੌਕ਼, ਪਾ ਨਾ ਹਾਰਦਾ!
ਜੇ ਉਹ ਹਿੰਦੂ ਪੀਰ, ਕਰਾਂ ਗ਼ੁਲਾਮ ਮੈਂ
ਬੰਨ੍ਹਾਂ ਰੂਹ ਨਪੀੜ, ਵਿਚ ਇਸਲਾਮ ਮੈਂ
ਸਰਮਦ ਦਾਰਾ - ਖ਼ੌਫ਼, ਫਿਰ ਹੀ ਜਿੱਤਸਾਂ
ਤਦੋਂ ਨਬੀ ਦਾ ਸ਼ੌਕ, ਤੇਗ਼ 'ਤੇ ਲਿੱਖਸਾਂ।"
ਇਉਂ ਕਹਿ ਮਸਜਿਦ - ਦਰ, ਤੱਕਦਾ ਸ਼ਹਿਨਸ਼ਾਹ
ਢੂੰਡਦਾ ਸਜਦੇ ਕਰ, ਲੰਮੇ ਦੀਨ - ਰਾਹ।
ਤੱਕ ਸ਼ਹਿਜ਼ਾਦੀ ਰੋਸ਼ਨ, ਬਹੁਤ ਅਧੀਰ ਸੀ
ਨਬੀ ਹਸ਼ਰ ਨੂੰ ਕੋਸਨ, ਕੀ ਤਕਦੀਰ ਸੀ!
ਅਜ਼ਾਜ਼ੀਲ ਨਾ' ਹੋਸਨ, ਸੌਦੇ ਦੀਨ ਦੇ
ਬਹੁ ਸ਼ੰਕੇ ਆ ਕੋਸਨ, ਦਰਦ ਮਹੀਨ ਦੇ। -1-

## ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ ਦੇ ਝਲਕੇ

ਬਾਬਰ ਬਾਣੀ ਮੂਕ, ਨੈਂਅ ਦੇ ਨੀਰ 'ਤੇ!
ਪਸਰੇ ਰੈਣ ਅਨੂਪ, ਧਰ ਦੀ ਪੀੜ 'ਤੇ!
ਬੁੱਤ ਵਿਕਰਾਲ ਕਰੂਪ, ਗੁਫ਼ਾ 'ਚ ਸਰਕਦੇ
ਧਰਮ ਦੇ ਵੀਣਕ ਰੂਪ, ਤੱਕ ਤੱਕ ਤ੍ਰਬਕਦੇ।
ਹੈ ਬੇਕਿਰਕ ਜੁ ਤੇਗ਼, ਫ਼ਰਕ ਨ ਜਾਣਦੀ,
ਕੁਫ਼ਰ ਧਰਮ ਦਾ ਵੇਗ, ਏਕ ਪਛਾਣਦੀ।
ਹੈ ਬੁੱਤਾਂ ਤੋਂ ਪਾਰ, ਧਰਮੀ ਤਰਬ ਵੀ
ਮੂੜ ਮੱਤ ਦਾ ਭਾਰ, ਜਿਸਦੇ ਗਰਭ ਵੀ।
ਜਦ ਵੀ ਬਾਬਰ - ਤੇਗ਼, ਉਤਰੇ ਕਹਿਰ 'ਤੇ
ਦਿੱਸਦੇ ਧਰਮੀ ਵੇਗ, ਲੰਮੀ ਲਹਿਰ 'ਤੇ
ਪਵੇ ਹੇਜ ਸਮ ਖਿੱਚ, ਬਾਬਰ - ਤੇਗ਼ ਨੂੰ
ਕਰੇ ਫ਼ਕੀਰੀ ਵਿੱਚ, ਵਕਤੀ ਵੇਗ ਨੂੰ
ਪਰ ਔਰੰਗ ਇਹ ਤਾਲ, ਆਖ਼ਿਰ ਤੋੜਿਆ
ਸ਼ੀਰੀਂ ਛਿਣ ਦੀ ਚਾਲ, ਵੱਲ ਨਾ ਮੋੜਿਆ। -2-

ਜੋਬਨਵੰਤੀ ਰਾਤ, ਸਤਲੁਜ ਵੱਗਦਾ
ਨਿਹਕਲੰਕ ਵਡ ਦਾਤ, ਅੰਬਰ ਲੱਭਦਾ
ਸੰਤ ਨਬੀ ਨੂੰ ਘਾਤ, ਲਾਏ ਖੁਣਸ ਨੇ
ਪੱਤ ਲੁੱਟੀ ਦੀ ਝਾਤ, ਦਿੱਤੀ ਮੁਣਸ ਨੇ
ਪਹਿਰੇਦਾਰ ਮਹਾਨ, ਅੰਬਰ ਫੱਬਦਾ
ਨਰ ਦੈਵੀ ਦੀ ਤਾਨ, ਬੰਦਾ ਤੱਜਦਾ
ਡੁੱਬ ਹੋਣ ਗੁੰਮਨਾਮ, ਦੂਰ ਹਕ਼ੀਕ਼ਤਾਂ
ਰਲੇ ਵਲੀ ਸ਼ੈਤਾਨ, ਗਈ ਉਡੀਕ ਜਾਂ
ਜਗ ਦੇ ਬੇਵਸ ਵੈਣ, ਭਟਕੀ ਰੀਸ ਕੋ
ਤੇਗ਼ ਬਹਾਦਰ - ਨੈਣ, ਝਲਕ ਅਸੀਸ ਕੋ।
ਖਾਰਾਂ ਢਕੇ ਸੀ ਖੂਹ, ਯੂਸਫ਼ ਕੀ ਕਹੇ ?
ਵਲੀ ਪੰਧਾਣੂ ਸੂਹ, ਲੈਂਦੇ ਆ ਰਹੇ
ਜਿਉਂ ਅਰਦਾਸ ਨੀਸਾਣ, ਦੇਵੇ ਫ਼ਜਰ ਦਾ
ਸਬਰ ਦਾ ਲੰਮਾ ਤਾਣ, ਮਗ ਸੀ ਨਜ਼ਰ ਦਾ।
ਤੇਗ਼ ਬਹਾਦਰ - ਨੀਝ, ਰੀਣ ਨ ਘਾਇਲ ਸੀ
ਬੰਜਰ - ਢਕਦੀ ਰੀਝ, ਦਿਲ 'ਤੇ ਮਾਇਲ ਸੀ;
ਸੀ ਹਰਿਆਵਲ ਬੀਜ, ਪੂਰਨ ਸੱਜਰਾ
ਜਿਵੇਂ ਵਧੇ ਚੰਨ ਤੀਜ, ਤਾਂਘਦਾ ਕਜਰਾ।

-3-

ਛੋਂਹਦੇ ਸਰਘੀ ਰੰਗ, ਪੁਰੀ ਅਨੰਦ ਨੂੰ
ਲਿਪਟੇ ਨਦੀ - ਤਰੰਗ, ਰਿਸ਼ਮੀ ਅੰਗ ਨੂੰ।
ਤੱਕੇ ਹਰਫ਼ ਕਮਾਲ, ਨਾਨਕ - ਜਿੰਦ ਜਿਉਂ
ਦੀਦ ਅਗਮ ਤ੍ਰੈ ਸਾਲ, ਕਰੇ ਗੋਬਿੰਦ ਇਉਂ
ਬਣ ਬਣ ਜਾਣ ਉਡਾਣ, ਲਿਵ ਦੇ ਗਗਨ ਜੋ
ਕੂੰਬਲ ਜਹੀ ਮੁਸਕਾਨ, ਧਰ ਦੀ ਫਬਨ ਕੋ
ਨਿਤ ਖੇਡਣ ਅਰਮਾਨ, ਖਾਕੂ - ਲਾਡ ਲੈ
ਸਰ ਢੂੰਡਣ ਅਸਮਾਨ, ਸੋਦਰੁ - ਨਾਦ ਲੈ
ਉਰਵਾਰ ਪਾਰ ਦੀ ਲੋ, ਬਖ਼ਸ਼ੀ ਤਾਤ ਨੇ
ਡੂੰਘੇ ਦਿਲਾਂ ਦੀ ਸੋਅ, ਦਿੱਤੀ ਮਾਤ ਨੇ।
ਪਰੇ ਤੋਂ ਪਰੇ ਨਿਜ਼ਾਮ, ਅਤਿ ਬੇਐਬ ਜੋ
ਦਿਲ ਦੇ ਸ਼ੌਕ ਤਮਾਮ, ਜਿਸਦੇ ਨੈਬ ਵੋ
ਸਾਕ ਸੈਣ ਸਭ ਧਾਮ, ਜਿਸਦੀ ਬਣੇ ਲੋ
ਧਰਮਸਾਲ ਵਿਚ ਨਾਮ, ਖ਼ਾਲਿਸ ਰਹੇ ਜੋ

ਉਹੀ ਵਿਰਾਟ ਉਮੀਦ, ਬਾਲ ਗੋਬਿੰਦ ਦੀ
ਜਿੱਧਰ ਵਸਣ ਸ਼ਹੀਦ, ਚਾਲ ਗੋਬਿੰਦ ਦੀ
ਪੱਤਣ ਪਾਰ ਵੀ ਦੀਦ, ਲਸੇ ਗੋਬਿੰਦ ਦੀ
ਤਾਂਹੀਂ ਹੋਈ ਸ਼ਹੀਦ, ਮੁੜ ਮੁੜ ਜਿੰਦ ਜੀ। -4-

ਗਾਵਣ ਆਸਾ ਵਾਰ, ਗੁਰਮੁਖ ਜਾਗਕੇ
ਕਿਉਂ ਨੌਵੀਂ ਸਰਕਾਰ, ਵਿਚ ਵੈਰਾਗ ਦੇ ?
ਨੇੜੇ ਰੂਹ - ਕਸ਼ਮੀਰ, ਥਰਹਰ ਕੰਬਦੀ
ਫ਼ਰਿਆਦਾਂ ਦੀ ਪੀੜ, ਆਖ਼ਿਰ ਹੰਭਦੀ
ਦਿਸਿਆ ਕਿਰਪਾ ਰਾਮ, ਵਿਚ ਦਰਬਾਰ ਦੇ
ਕਹੇ : "ਧਰਮ ਦੇ ਧਾਮ, ਖ਼ਾਬ ਉਜਾੜ ਦੇ।
ਸਗਲ ਧਿਆਨੀ ਨਾਮ, ਦਿਸਣ ਨ ਨਿੱਤਰੇ
ਸਹਿਮੀ ਸਹਿਮੀ ਸ਼ਾਮ, ਦਿਲ 'ਤੇ ਉੱਤਰੇ;
ਜਮ ਹਾਕਮ ਸਮਰੱਥ, ਝੱਖੜ ਗੱਜਦਾ
ਵਾਂਗ ਕੁਹਾੜੇ ਹੱਥ, ਤਨ 'ਤੇ ਵੱਜਦਾ;
ਪਾਕ ਪੋਸ਼ ਲਹਿ ਜਾਣ, ਕੰਜਕ ਸ਼ਰਮ ਦੇ
ਬੇਹੇ ਜਾਪਣ ਆਮ, ਮੰਤਰ ਧਰਮ ਦੇ!
ਏਹੋ ਹੈ ਅਰਦਾਸ, ਪਿਰ ਜੀ ਆਵਣਾ
ਜੇ ਅੰਤਮ ਕੋ ਆਸ, ਦਾਨ ਦੇ ਜਾਵਣਾ।"
ਸੁਣਿ ਮਨ ਗੁਰ ਦੇ ਚਿੰਤ, ਪਲ ਕੁ ਵਿਲਕਦੀ
ਸੁਤ ਦੀ ਸੁਰਤ ਨਚਿੰਦ, ਰਵਿ ਜਿਉਂ ਚਿਲਕਦੀ;
ਕਹੇ : "ਤੁਸੀਂ ਹੋ ਬੋਲ, ਜਗ - ਦਰ ਆਖ਼ਰੀ
ਦਿਉ ਜਿੰਦ ਨੂੰ ਤੋਲ, ਜੇਕਰ ਆਖ਼ਰੀ
ਤੋਲੋ ਜਗ ਦੇ ਵੈਣ, ਰਤ ਦੀ ਤੱਕੜੀ
ਤੱਕੇ ਪਿਓ ਦੇ ਨੈਣ, ਹੰਝੂ ਅੱਖੜੀ।" -5-

ਤਦ ਗੁਰ ਅਗਮ ਦਾ ਰਹਿਮ, ਘਰ ਘਰ ਛਲਕਿਆ
ਹੋ ਅਭੈ ਵਡ ਸਹਿਮ, ਚਹੁੰ ਦਿਸ ਝਲਕਿਆ
ਵੱਜੀ ਸਿਦਕੀ ਕਾਂਗ, ਮਨਮੁਖ ਗੜ੍ਹਾਂ 'ਤੇ
ਖੜੀ ਰਹਿਮ ਦੀ ਬਾਂਗ, ਦਿੱਲੀ - ਦਰਾਂ 'ਤੇ
ਸਤਿਗੁਰ ਤੇਗ਼ ਬਹਾਦਰ, ਆਖ਼ਿਰ ਬੋਲਿਆ
ਬੇਦਾਗ਼ ਪੱਤ - ਚਾਦਰ, ਲੈ ਨਾ ਡੋਲਿਆ
ਬੋਲੇ : "ਦੀਨੀ, ਭਰਮ, ਖ਼ਾਲੀ ਖ਼ਾਬ ਹੈ

ਦਿਲ ਦੇ ਸੰਞੇ ਹਰਮ, ਕਿਤੇ ਨ ਆਬ ਹੈ
ਹੁੰਮਸ! ਖੁਣਸੀ ਗਹਿਰ, ਚੜ੍ਹਦੀ ਜਦੋਂ ਵੀ
ਸ਼ਾਹਾ! ਜ਼ਮਜ਼ਮ - ਲਹਿਰ, ਸੁਕਦੀ ਤਦੋਂ ਹੀ।
ਜੇਕਰ ਧਰਮੀ ਬੋਲ, ਇਕ ਵੀ ਸੁੱਚੜਾ
ਰਤ ਨਾ' ਦੇਵਾਂ ਤੋਲ, ਰੱਖਾਂ ਉੱਚੜਾ;
ਭਾਵੇਂ ਧਰਮੀ ਮੱਤ, ਪੁੱਠੀ ਕਦੋਂ ਦੀ
ਪੱਤ ਰੱਖਾਂ ਮੈਂ ਪੱਤ, ਲੁੱਟੀ ਜਦੋਂ ਵੀ।" - 6 -

ਸ਼ਾਹ ਲਈ ਦਿਲ ਦੀ ਸੁੱਖ, ਸੱਚਾ ਮਿਤ੍ਰ ਸੀ
ਸੁੰਗੜ ਕੁਰਾਨ ਸਮੁੰਦ, ਬਣਿਆਂ ਚਿਤ੍ਰ ਸੀ।
ਫਿਰ ਪੂਰਨ ਗੁਰ ਕੋਹ, ਕੰਬੇ ਸ਼ਹਿਨਸ਼ਾਹ
ਤੱਕ ਧਰਤੀ ਦਾ ਰੋਹ, ਦਿਲ ਸੀ ਬੇਵਾਹ।
ਛੱਡ ਦੁਨੀ ਦੇ ਚਾਅ, ਪਾਵਨ ਰਮਜ਼ ਨੂੰ
ਗੁਰ ਕੀਤਾ ਅਸਗਾਹ, ਖ਼ਾਲਸ ਵਣਜ ਨੂੰ
ਭਾਵੇਂ ਧਰਮੀ ਖੰਭ, ਟੁੱਟੇ ਸਮੇਂ ਤੋਂ
ਜੇ ਗੁਫ਼ਾ ਹਈ ਬੰਦ, ਨੇੜੇ ਤਣੇ ਤੋਂ
ਢੂੰਡੇ ਜੁਗਨੂੰ - ਰੰਗ, ਗੁਰ ਵਣ ਘਣੇ 'ਚੋਂ
ਰਹੇ ਬੂੰਦ ਦੀ ਮੰਗ, ਅੰਮ੍ਰਿਤ ਬਣੇ ਤੋਂ
ਇਕ ਵੀ ਸੁੱਚੀ ਬੂੰਦ, ਖ਼ਾਲਸ ਧਰਮ ਦੀ
ਗਿਸ਼ਮ ਮਿਲੇ ਜੇ ਕੂੰਦ, ਰੱਬੀ ਕਰਮ ਦੀ
ਬਨਣ ਸ਼ਹਾਦਤ - ਨਾਦ, ਪੂਰਨ ਪੰਥ ਦਾ
ਰਹੇ ਸਲਾਮਤ ਯਾਦ, ਪੱਤਣ ਅੰਤ ਦਾ। -7-

## 3

## ਅਨੰਦਪੁਰ ਦੀ ਅਨੂਪ ਘਾੜਤ
## ਵੇਦਨਾ ਦੇ ਪੰਧ ਅਤੇ ਦਸਵਾਂ ਗੁਰੂ

ਵੱਡੇ ਤੜਕੇ ਮੂਕ ਵੇਦਨਾ, ਗਗਨ ਜ਼ਿਮੀਂ 'ਤੇ ਡਲ੍ਹਕੇ
ਆਰ ਪਾਰ ਸਤਲੁਜ ਦੇ ਪੱਤਣ, ਦਰਦ ਮਲਾਹ ਦਾ ਝਲਕੇ
ਜੁਗ ਜੁਗ ਵਿਛੜਨ ਪਏ ਮਸੀਹਾ, ਹੋਏ ਵੇਦਨਾ ਲੰਮੀ
ਜੋ ਲਿਵਤਾਰ ਸਮੁੰਦਰੋਂ ਡੂੰਘੀ, ਵਗੇ ਹਿੰਮ ਜਿਉਂ ਢਲਕੇ।

ਜੈਤੇ ਦੇ ਦੋ ਹੱਥਾਂ ਉੱਤੇ, ਮਹਿਕ ਅਕੀਦਤ ਉੱਠੀ
ਵਜਦਾਂ ਦੂਰ - ਦੁਰਾਡੇ ਤਾਰੇ, ਘੁੱਟ ਲਏ ਵਿਚ ਮੁੱਠੀ
ਘਰ ਲੱਖੀ ਦਿਉਂ ਲਾਟਾਂ ਉੱਠਣ, ਧੂਵ ਮੱਥੇ 'ਤੇ ਲਾਵੇ
ਕਵਨ ਸਿੰਧ ਪਿਆਰ ਦੇ ਦੂਰੋਂ, ਤੇਗ਼ ਦਰਦ ਦੀ ਘੁੱਟੀ।

ਝੱਖੜ ਕਹਿਰਵਾਨ ਸਿਰ ਦਿੱਲੀ, ਕੁਝ ਦਿਨ ਹੋਏ ਝੁੱਲੇ
ਸ਼ਾਹੀ ਤਖ਼ਤਾਂ 'ਤੇ ਮੰਡਲਾਏ, ਰੱਤ ਭਰੇ ਸੈ ਬੁੱਲ੍ਹੇ।
ਨੂਰ ਗੁਰੂ - ਕਲਗ਼ੀ ਦਾ ਸੁੱਚਾ, ਕਿਣਮਿਣ ਕਿਣਮਿਣ ਉਤਰੇ
ਤ੍ਰੈ ਕਾਲ ਦੇ ਅਦਲ ਸਾਮ੍ਹਣੇ, ਰਣ - ਦਰਵਾਜ਼ੇ ਖੁੱਲ੍ਹੇ।

ਅੰਮ੍ਰਿਤ ਵੇਲੇ ਅਮਰ ਵੇਦਨਾ, ਪੁਰੀ ਅਨੰਦ 'ਚ ਥਰਕੇ
ਨਜ਼ਰ ਮਸੀਹਾ ਸਾਵ੍ਹੇਂ ਖੁੱਲ੍ਹੇ, ਪਾਵਨ ਬੀੜ ਦੇ ਵਰਕੇ
ਨਾਦ ਇਲਾਹੀ ਜ਼ਫ਼ਰਨਾਮਾ, ਸੁਣੇ ਨੰਦੇੜਾਂ ਤੀਕਣ
ਪੱਤਣ ਦੇਖ ਰਿਹਾ ਇਕ ਖੇਵਟ, ਚੜ੍ਹੇ ਸਮੁੰਦਰ ਤਰਕੇ। -1-

# ਗੁਰਗੱਦੀ ਪਿੱਛੋਂ ਪਹਿਲਾ ਵਿਆਹ
# ਖ਼ਾਲਸਾ ਨਾਰੀ ਦਾ ਪਹਿਲਾ ਦੈਵੀ ਦ੍ਰਿਸ਼
# ਹਰਫ਼ਾਂ ਦਾ ਮੇਲਾ

ਲਹਿਰ ਲਹਿਰ ਗੁਰ - ਸੁਰਤ ਕਰੀ ਇਉਂ, ਸ਼ਬਦ - ਰਿਤੂ ਮਦ - ਵੰਨੀ
ਪ੍ਰਥਮ ਸ਼ੂਨ 'ਚੋਂ ਜਿਉਂ ਸੀ ਉਮ੍ਹਲੀ, ਬ੍ਰਹਿਮੰਡਾਂ ਦੀ ਕੰਨੀ।
ਹਰਫ਼ ਅਸੰਖ ਦਾ ਵਜਦ ਅਲੌਕਿਕ, ਗੁਰੂ - ਮਿਹਰ ਹੀ ਵੰਡੇ
ਹਰਫ਼ਾਂ ਦਾ ਅਤਿ ਤੀਬਰ ਸੁਪਨਾ, ਸਭ ਸੁਰਤਾਂ ਖਿੜ ਰੰਗੇ
ਕਦੇ ਕਦੇ ਕਵੀ ਕੁਈ ਆ ਕੇ, ਸੱਦ ਨਵੇਲੀ ਦੇਵੇ
ਕਦੇ ਕਦੇ ਕੋ ਪਾਕ ਗਿਆਨੀ, ਗੁਰੂ - ਸੁਰਤ ਨੂੰ ਸੇਵੇ।
ਸਨ ਸਤਲੁਜ ਦੇ ਵਹਿਣ ਅਮੋਲਕ, ਹਰਫ਼ ਉਚੇਰਾ ਕੋਈ
ਜਿਸ 'ਚੋਂ ਕਾਲ ਨਿਹਾਲਣ ਵਾਲਾ, ਦਿਸੇ ਬਨੇਰਾ ਕੋਈ
ਹਰਫ਼ਾਂ ਦੀ ਉੱਚ ਕੂਟੋਂ ਦਿੱਸਦਾ, ਪਹਿਰੇਦਾਰ ਸੁਹੇਲਾ
ਜਿਹੜਾ ਕਾਲ ਕਾਲ ਦਾ ਵੇਖੇ, ਮਿਹਰਬਾਨ ਹੋ ਮੇਲਾ
ਸੋਹਣੇ ਹਰਫ਼ੋਂ ਮੁੜ ਮੁੜ ਖਿੜਦਾ, ਕਾਲ ਅਕਹਿ ਦਾ ਖੇੜਾ
ਆਦਿ ਕਦਮ ਬ੍ਰਹਿਮੰਡ ਦਾ ਜਿੱਥੇ, ਓਥੇ ਮਿਲੇ ਸਵੇਰਾ। -2-

## ਵਿਆਹ

ਪੁਰ ਅਨੰਦ ਵਿਚ ਖਿੜੇ ਵਿਸਾਖੀ, ਵੇਸ ਕਰੇ ਜਦ ਸਾਖਾਂ
ਵਗਦੇ ਸਤਲੁਜ ਦੇ ਇਸ ਛਿਣ ਨੂੰ, ਜੁਗ ਅਨੀਲ ਮੈਂ ਆਖਾਂ।
ਹਰਜਸ ਸ਼ਹਿਰ ਲਹੌਰੋਂ ਆਵੇ, ਲੰਘ ਬਿਆਸਾ ਰਾਵੀ
ਧੀ ਜੀਤੋ ਪੱਤਣ ਤੋਂ ਤੱਕਦੀ, ਧਰ ਸਤਲੁਜ ਦੀ ਸਾਵੀ।
ਕੋਮਲ ਕੁੜੀ ਦੇ ਨੈਣੀਂ ਲੱਸੇ, ਆਦਿ ਜੁਗਾਦਿ ਦੇ ਪਾਣੀ
ਕੰਠ ਪੰਖੀਆਂ ਦੇ ਜਾ ਸੌਂਦੀ, ਸਭ ਲਹਿਰਾਂ ਦੀ ਬਾਣੀ।
ਨੈਣਾਂ ਕੂਟ 'ਤੇ ਫ਼ਜਰ ਦੀ ਕੰਘੀ, ਚੁੱਕ ਪੌਣ ਸ਼ਰਮਾਏ
ਲੰਮੇ ਕੇਸਾਂ ਲਹਿਰਾਂ ਵਿੱਚੋਂ, ਕਿਸਨੂੰ ਅੱਜ ਸਜਾਏ ?
ਨਾਜ਼ਕ ਚਾਲ ਤੁਰਨ ਜਦ ਰਿਸ਼ਮਾਂ, ਨਰਮ ਪੱਤ ਸ਼ਰਮਾਵਣ
ਇੰਜ ਲਹੌਰਣ ਕੁੜੀ ਦੇ ਸੁਪਨੇ, ਪੱਥਰਾਂ 'ਤੇ ਥੱਰਾਵਣ
ਆਦਿ ਕਦਮ ਸਰਘੀ ਦੇ ਧਰ 'ਤੇ, ਇਉਂ ਲੈ ਆਸ ਸੁਹਾਣੀ
ਉੱਚੇ ਝਿੱਕੇ ਰਾਹੀਂ ਤੁਰਦੀ, ਕਰ ਅਰਦਾਸ ਪੁਰਾਣੀ।
ਤਦ ਗੁਜਰੀ ਦੇ ਦਰ 'ਤੇ ਹਰਜਸ, ਭੈਅ ਵਿਚ ਅਰਜ਼ ਕਰੇਂਦਾ
"ਮਾਂ! ਮੈਂ ਜੁਗਾਂ ਤੀਕ ਤੈਂ ਘਰ ਨੂੰ, ਯਾਦ ਕਰਾਂ ਜਾਂ ਵਿੰਹਦਾ।
ਧੀ ਮੇਰੀ ਦੇ ਪੱਲੂ ਬੰਨ੍ਹੇ, ਰਹਿਣ ਖ਼ਾਬ ਅਸਮਾਨੀ
ਖੜੀ ਉਡੀਕ ਰਹੀ ਦਰ ਉੱਤੇ, ਤੈਂ ਸੁਤ ਦੀ ਮਹਿਮਾਨੀ।"
ਨਿਮਰ ਅਰਜ਼ ਮੰਨੀ ਜਾਂ ਸਭਨਾਂ, ਤਾਂ ਗੁਰ ਬਚਨ ਸੁਣਾਏ :
"ਜਿੱਥੇ ਤਵੀ ਤਪੀ ਸੀ ਖ਼ੂਨੀ, ਜੰਞ ਨ ਓਥੇ ਜਾਏ।
ਪਾਰ ਪਰਬਤਾਂ ਤਦ ਹੀ ਵਗਣੇ, ਜਲ ਪਾਵਨ ਅਸਮਾਨੀ
ਗੁਰੂ ਲਹੌਰ ਵਸੇ ਤਾਂ ਕਰਨੀ, ਪਿਆਰਾਂ ਦੀ ਮਹਿਮਾਨੀ।" -3-

ਨਵਾਂ ਲਹੌਰ ਗੁਰੂ ਪ੍ਰਕਾਸ਼ੇ, ਨੈਣਾਂ - ਕੂਟ ਦੇ ਸਾਹਵੇਂ
ਕੰਮਲ ਇਕਾਂਤ ਵਾਂਗ ਸੀ ਲਾੜੀ, ਖਿੜੀ ਪਰਬਤਾਂ ਛਾਵੇਂ।
ਰੱਥ ਸੁਜੀਲੇ ਹਾਥੀ ਘੋੜੇ, ਗੁਰੂ - ਜੰਞ ਸੰਗ ਚੱਲੇ,
ਇਕ ਦਸ ਬਰਸ ਦੀ ਅਉਧ ਨਜ਼ਰ ਨੂੰ, ਪਾਰ ਜੁਗਾਂ ਦੇ ਘੱਲੇ।
ਸੁਦੀ ਹਾੜ ਦੀ ਏਕਮ ਹੋਈ, ਗਿਆ ਕਾਰਵਾਂ ਗਾਂਦਾ,
ਦਿਲ - ਧਰਤੀ ਦਾ ਸਹਿਮ 'ਚ ਧੜਕੇ, ਰੁਕੇ ਰੂਪ ਨਾ ਜਾਂਦਾ।
ਸੁਦੀ ਹਾੜ ਦੀ ਏਕਮ ਨੂੰ ਹੀ, ਗਿਆਰਾਂ ਬਰਸ ਦਾ ਮਾਹੀ
ਫੜਦੀ ਵਾਗ ਧਰਤ ਤਾਂ ਰੁਕਦਾ, ਰੂਪ ਅਰੂਪ ਉਹ ਰਾਹੀ।
ਸਾਂਗ ਮਾਰ ਫਿਰ ਘੋੜ - ਪੌੜ 'ਚੋਂ, ਤਕ ਲਾੜੀ ਦੇ ਨੈਣੀਂ
ਨਵ ਲਹੌਰ ਵਿਚ ਪੱਥਰੋਂ ਕੱਢੀ, ਗੁਰੂ ਸੀਤ ਤ੍ਰਿਬੈਣੀ।

ਬਾਂਝ ਧਰਤ ਦੀ ਹਿੱਕ 'ਚੋਂ ਫੁੱਟੇ, ਮਧੁਰ ਸ਼ੀਰ ਮੋਹ - ਭਿੰਨੇ
ਬਰਮਾ - ਕਮਲ ਦੇ ਜੁਗ - ਤਿਮਰ ਨੂੰ, ਗੁਰੂ ਸਾਂਗ ਜਦ ਵਿੰਨ੍ਹੇ।
ਸ਼ਾਦ ਹੋਏ ਰਾਹ ਕਲਗ਼ੀਧਰ ਦੇ, ਸਜੇ ਵਿਆਹ ਨਿਆਰਾ
ਜਾਪੇ ਤਾਜ ਬਣੀ ਲਾੜੀ ਦਾ, ਕਮਲ - ਦਿੱਖ ਜਲ - ਧਾਰਾ। -4-

ਘਰ ਅਨੰਦਪੁਰ ਡੋਲੀ ਪਾਵਨ, ਪਰਸਿ ਬਰੂਹਾਂ ਵਾਰੀ
ਪਹਿਲੀ ਝਲਕ ਪਈ ਤਾਂ ਮਾਵਾਂ, ਕਹਿਣ "ਜਿੰਦ ਬਲਿਹਾਰੀ।"

ਪਾਣੀ ਵਾਰ ਅਗਮ ਤੋਂ ਜਿਉਂ ਸੀ, ਮਾਂ ਗੁਜਰੀ ਇਉਂ ਕੂੰਦੀ:
"ਸਾਂਭਾਂ ਕਿੰਜ ਤਿਰੀ ਮੈਂ ਧੀਏ! ਇੱਕੋ ਝਲਕ ਪਿਆਰੀ?"

ਇਕ ਪਲ ਦੁਲਹਨ ਤੱਕਦੀ ਮਾਵਾਂ, ਇਕ ਪਲ ਦਰਸ ਗੁਰੂ ਦਾ,
ਇਕ ਹੰਝ ਤੀਰ - ਅਣੀ 'ਤੇ ਵਾਰੇ, ਦਾਤ ਸ਼ਗਨ ਦੀ ਨਿਆਰੀ।

ਤਨ ਮਨ ਗੁਰੂ - ਦਰਸ ਹੀ ਹੋਈ, ਤੇਗ਼ - ਧਾਰ ਮਨ ਨੂਰੀ!
ਸਭ ਮਾਵਾਂ ਦੇ ਤਰਸ ਸਾਂਭਦੀ, ਲਿਵ ਇਕਾਂਤ ਦੀ ਨਾਰੀ।

ਦਿਹੁੰ ਰਾਤ ਰੁੱਤਾਂ ਵਿਚ ਵਾਰਾਂ, ਹੁਸਨ ਦੀ ਬਲੇ ਫ਼ਕੀਰੀ
ਤੇਗ਼ਾਂ ਸਾਹਵੇਂ ਸੀਸ ਝੁਕਾਵੇ, ਕੱਟ ਜਗਰਾਤੇ ਭਾਰੀ।
ਕੌਣ ਦੀਪ ਬਾਲਕੇ ਤੁਰਦੀ, ਸੁਣ ਹੂੰਗਰ ਵਿਚ ਨੇੜ੍ਹੇ
"ਕੌਣ ਪਿਆਸਾ?" ਲਾਹਕੇ ਪੁੱਛੇ, ਦਿਲ - ਭੇਤਾਂ ਦੀ ਖਾਰੀ। -5-

# ਕਾਬਲੀ ਤੰਬੂ ਦੀ ਰਹੱਸਮਈ ਝਲਕ

ਅਣਦਿੱਸ ਛੱਲਾਂ ਦਿਲਾਂ 'ਚ ਉੱਠਣ, ਹਾਂ! ਅਨੰਦਪੁਰ ਜਾਗੇ।
ਲਾ - ਮਕਾਂ ਤਕ ਗੁਰੂ - ਤਿਖਾ ਲੈ, ਸੰਗਤ ਜਲ ਥਲ ਝਾਗੇ।
ਕਾਮਰੂਪ ਤੋਂ ਕਾਬਲ ਤੀਕਣ, ਨਾ ਪਾਂਧੀ ਰਾਹ ਭੁੱਲੇ
ਲਖ ਪੈੜਾਂ 'ਚੋਂ ਪੈੜ ਸੰਤ ਦੀ, ਵੇਖ ਰਹੇ ਦਰ ਖੁੱਲ੍ਹੇ।
ਤਕ ਮਸਤਾਨੇ ਸਾਗਰ ਨੇੜੇ, ਚਾਅ ਖੇਵਟ ਦੇ ਹੁੱਲੇ
ਸਾਹਵੇਂ ਦਾਰ ਜੁੜੇ ਦੀਵਾਨੇ, ਕਰਦੇ ਵਣਜ ਅਮੁੱਲੇ।
ਵੇਖੋ! ਵੇਖੋ! ਕਿਹੜੇ ਪਿਰ ਦਾ, ਝਲਕ ਪਿਆਲਾ ਡੁੱਲ੍ਹੇ
ਜਿਸਦੀ ਇਕ ਇਕ ਬੂੰਦ ਪੀਣ ਲਈ, ਨਿਰਤ ਕਰਨ ਸੈ ਬੁੱਲ੍ਹੇ!

ਕਾਬਲ ਤੋਂ ਲੈ ਸ਼ਾਹੀ ਤੰਬੂ, ਆਏ ਦਿਲ - ਵਣਜਾਰੇ
ਗ਼ਜ਼ਨੀ ਤੋਂ ਆਮੂ ਦਰਿਆ ਤਕ, ਰੰਗ ਦਿਸਣ ਵਿਚ ਸਾਰੇ

ਪ੍ਰੀਤ - ਵੱਥ ਲੈ ਪਿਰ - ਨੈਣਾਂ ਦੀ, ਸੈ ਦੀਦਾਰ ਚਿਤਾਰੇ
ਸਿਦਕਾਂ ਦਾ ਸ਼ੀਸ਼ਾ ਝਲਕਾਵੇ, ਕਿਹੜੇ ਨਭ ਦੇ ਤਾਰੇ ?
ਦੇਣ ਸੰਜੋਗ ਵਿਜੋਗ ਚਿਰਾਂ ਦੇ, ਮੂਕ ਕਾਰਵਾਂ - ਯਾਦਾਂ
ਨਰ ਨਾਰਾਂ ਮਿਲਣ ਧਾਹ ਦੂਰੋਂ, ਵਿਛੜ ਕਰਨ ਫ਼ਰਿਆਦਾਂ।
ਆ ਤਿੱਲੇ 'ਤੇ ਰੌਣਕ ਲਾਈ, ਸ਼ਹਿਰਾਂ ਤੇ ਦਰਿਆਵਾਂ
ਦਿਸਣ ਫ਼ਕੀਰਾਂ ਦੇ ਵੀ ਹੁਜਰੇ, ਹੇਠ ਅਕਾਲੀ ਛਾਵਾਂ।
ਤੁਕ ਬਾਣੀ ਦੀ ਰਤਨ ਜਵਾਹਰ, ਲਿਸ਼ਕਾਵਣ ਉਸ ਗੋਸ਼ੇ
ਉਹ ਰਾਹ ਤੁਰੇ ਪੰਧਾਣੂ ਜਿਸ 'ਤੇ, ਨਾਮ ਬਿਨਾਂ ਨਾ ਤੋਸ਼ੇ।
ਆਇਤ ਸਜਾਵਣ ਸੁੱਚੇ ਮੋਤੀ, ਬਾਗ਼ ਅਦਨ ਦੇ ਵਿਹੜੇ
ਆਦਮ ਸਿੱਕ ਰਿਹਾ ਜੇ ਆਵੇ, ਚਰਖ਼ ਰਹਿਮ ਦਾ ਨੇੜੇ।
ਲੰਘ ਨੈਂਆਂ ਸ਼ਹਿਰ ਥਲ ਪਰਬਤ, ਸਿਦਕਵਾਨ ਸੀ ਆਏ
ਤਾਂਘਣ ਪੁਰ ਅਨੰਦ ਵਿਚ ਤੰਬੂ, ਗੁਰੂ - ਰਹਿਮ ਹੋ ਜਾਏ। -6-

## ਪ੍ਰਸਾਦੀ ਹਾਥੀ ਦਾ ਪ੍ਰਵੇਸ਼

ਉੱਚੇ ਮਹਿਲੀਂ ਮਾਂ ਰਾਣੀ ਸੀ, ਕੰਤ - ਯਾਦ ਵਿਚ ਡੁੱਬੀ
ਪੁੱਤ - ਜਨਮ ਦੀ ਸੁਪਨ - ਅੰਗੂਰੀ, ਜਦ ਬਾਗ਼ਾਂ ਵਿਚ ਉੱਗੀ
ਰਤਨ ਰਾਇ ਨੂੰ ਸੱਦ ਕਹੇ "ਸੁਣ ! ਬਾਲ - ਕਥਾ ਅੰਞਾਣੀ
ਜਿਸਦੀ ਖੇਡ - ਉਮਰ ਦੇ ਰੁੱਖਾਂ, ਕੰਠ ਕਰੀ ਸੀ ਬਾਣੀ;
ਮਹਿਕ ਰਹੀ ਵਿਚ ਰੁੱਤਾਂ ਹੁਣ ਵੀ, ਉਹੀ ਅਸੀਸ ਅਗੰਮੀ
ਤੇਰੇ ਬਾਲਪਨੇ ਦੀ ਜਿਸ 'ਚੋਂ, ਥਲਾਂ 'ਚ ਵਿਗਸੀ ਕੰਮੀ।
ਅੱਜ ਵੀ ਉਹ ਅਪਣੱਤ ਗੁਰੂ ਦੀ, ਹਰੀ ਭਰੀ ਵਿਚ ਗੱਲਾਂ
ਤੈਂ ਖੇਡ 'ਤੇ ਵਾਰਦਾ ਜਦ ਸੀ, ਬ੍ਰਹਮਪੁੱਤ੍ਰ ਲੈ ਛੱਲਾਂ
ਜਦ ਤੋਂ ਚੌਕ ਚਾਂਦਨੀ ਰੱਤਾ, ਸਾਵੇਂ ਦੈਂਤ - ਮਹੱਲਾਂ
ਤਦ ਤੋਂ ਜਨਮ ਤਿਰੇ ਦਾ ਭਾਗੀ, ਚਾਂ ਵਰਦਾਨ ਮੈਂ ਚੱਲਾਂ
ਸੀਸ ਜਿਦ੍ਹੇ ਨੇ ਜਗ ਨੂੰ ਦਿੱਤੀ, ਨਾਲ ਰੁਦਨ ਦੇ ਸ਼ਾਦੀ
ਤੈਂ ਜਨਮ ਦਾ ਸ਼ੁਕਰ ਨ ਕੀਤਾ, ਉਸ ਦਰ ਮੈਂ ਫ਼ਰਿਆਦੀ।"
ਵਿਲਕ ਪਿਆ ਸੁਣਿ ਰਤਨ ਰਾਇ ਸੀ, "ਮਾਤਾ ! ਭਾਰ ਨ ਚੁੱਕੋ
ਜਿਸ ਦਰ ਖੈਰ ਪਵੇ ਉਸ ਦਰ ਦੇ, ਦਰਸ ਕਰੋ, ਨਾ ਉੱਕੋ।"
ਮਾਂ ਕਿਹਾ : "ਪੁੱਤ ਧੀਰ ਧਰੋ ਹੁਣ, ਦਰ ਉਹਦਾ ਮੈਂ ਮੱਲਾਂ
ਪੁਰੀ ਅਨੰਦ 'ਚ ਨੂਰ ਓਸਦਾ, ਨਾਲ ਤਿਰੇ ਮੈਂ ਚੱਲਾਂ
ਪੁੱਤਰਾਂ ਵਰਗੇ ਪ੍ਰਸਾਦੀ ਦਾ, ਉਮਰ ਵਿਛੋੜਾ ਝੱਲਾਂ
ਤੇਰੇ ਬਾਲਪਨੇ ਦਾ ਸੰਗੀ, ਲੈ ਮੈਂ ਉਸ ਦਰ ਖੱਲ੍ਹਾਂ।

ਧਾਰੀ ਸੋਨ ਸੁਹਾਣੀ ਵਾਲਾ, ਤਿਰਾ ਸ਼ਾਮ ਪ੍ਰਸਾਦੀ
ਤਿਰੇ ਇਹ ਬਾਲਪਨ ਦੀ ਦੱਸੇ, ਭੋਲੀ ਨਿਗ੍ਹਾ ਅਨਾਦੀ।"

ਅਪਣੇ ਨਾਲ ਰਤਨ, ਮਾਂ ਰਾਣੀ, ਜਦੋਂ ਗੁਰੂ - ਦਰ ਆਏ
ਗੰਗ ਜਮੁਨ ਸਰਜੂ ਦੀ ਵੱਡੀ, ਸਿੱਕ ਸਮੁੰਦ ਲਿਆਏ।
ਰਾਜੇ ਰਤਨ ਵੈਰਾਗ ਜਗਾਕੇ, ਢੂੰਡ ਲਿਆ ਘਰ ਪਾਵਨ
ਐਪਰ ਪੰਚ ਬਿਐਬ ਅਮਲ ਬਿਨ, ਰਾਜ ਨ ਕਦੇ ਕਮਾਵਣ।
ਅਸਲੀ ਰਾਜ ਹੀ ਅਸਲੀ ਘਰ ਹੈ, ਰੂਹ ਦੀ ਸਗਲ ਅਜ਼ਾਦੀ
ਨਿਰੇ ਵੈਰਾਗ ਨਾਲ ਜਗ ਭਟਕੇ, ਬਣ ਕੱਚਾ ਫ਼ਰਿਆਦੀ
ਐਪਰ ਇਕ ਪਲ ਰਤਨ ਰਾਇ ਦਾ, ਵਿਚ ਅਨੰਦਪੁਰ - ਵਾਦੀ
ਕਾਲ ਵਿਰਾਟ 'ਚ ਗੁਰੂ - ਢੂੰਡ ਦੀ, ਜਗਮਗ ਜਗੇ ਸਮਾਧੀ!

ਮਨ ਪ੍ਰਸਾਦੀ ਦਾ, ਹਾਂ! ਮੋਹਿਆ, ਪੁਰ ਅਨੰਦ ਦੀ ਝਾਕੀ
ਪਰ ਅਸਾਮ ਦੇ ਘਣੇ ਵਣਾਂ ਦੀ, ਯਾਦ ਉਹਦੇ ਮਨ ਬਾਕੀ।
ਤਦ ਅਪਣੱਤ ਜਗਾਈ ਧੁਰ ਦੀ, ਸੰਗਤ ਦਿਆਂ ਪਿਆਰਾਂ
ਹਾਥੀ ਰਹੇ ਬਿਮਲ ਘਰ ਮਨ ਦੇ, ਨੈਂਅ ਵਣ ਪਾਰ ਪਹਾੜਾਂ।
ਜੈਤੇ ਅਤੇ ਘਨੱਈਏ ਦੇ ਰਾਹ, ਭਾਵੇਂ ਬਹੁਤ ਲੰਮੇਰੇ
ਪੰਛੀ ਪਸ਼ੂ ਵੀ ਬਣ ਜਾਂਦੇ ਨੇ, ਦੈਵੀ ਦਰ ਦੇ ਖੇੜੇ।
ਲੰਗਰ, ਫ਼ਸਲ, ਜੰਗ ਤੇ ਸੰਗਤ, ਪਾਕ ਦਰਸ ਗੁਰ ਰੰਗੇ
ਨੀਲਾ, ਬਾਜ਼, ਨਾਲ ਪ੍ਰਸਾਦੀ, ਲਿਵ ਦੀਰਘ ਨੇ ਮੰਗੇ
ਤੀਰ ਤੇਗ਼ ਘੋੜੇ ਸ਼ਿੰਗਾਰੇ, ਯੁੱਧ ਦੇ ਖਿਦਮਤਗਾਰਾਂ
ਚੌਰ ਜਿਨ੍ਹਾਂ 'ਤੇ ਕਰੀ ਦੁਪਹਿਰੇ, ਝੁਕ ਬਿਰਖ ਗ਼ਮਖ਼ਾਰਾਂ।
ਰਣਾਂ 'ਚ ਜਲ ਜਾਂ ਕਦੇ ਪੀਣਗੇ, ਸਭ ਮਿੱਤਰ ਸਭ ਘਾਤੀ
ਤਾਂ ਇਹ ਭੋਲਾ ਪ੍ਰੇਮ ਦਾ ਸਾਗਰ, ਯਾਦ ਆਇਗਾ ਹਾਥੀ।
ਚੌਰ ਚੁੱਕ ਪ੍ਰਸਾਦੀ ਸੋਹਣਾ, ਧੂੜ ਹਰਫ਼ ਦੀ ਝਾੜੇ
ਕਿਸੇ ਕਵੀ ਦੇ ਨਵੇਂ ਗੀਤ 'ਤੇ, ਪੰਖਾ ਸੀਤ ਹੁਲਾਰੇ।
ਕਣ ਕਣ 'ਤੇ ਛੁਹ ਲਾਮਕਾਂ ਦੀ, ਸੱਚ ਹੁਸੀਨ ਬੇਬਾਕੀ
ਸਬਰ, ਸ਼ੁਕਰ, ਖ਼ਿਦਮਤਾਂ ਗੁਰ - ਦਰ, ਦਿਸਣ ਅਦੁੱਤੀ ਝਾਕੀ। -7-

## ਰਣਜੀਤ ਨਗਾਰੇ ਦੀ ਗੂੰਜ

ਰਚਨਹਾਰ ਹੱਥਾਂ ਨੂੰ ਛੁਹਕੇ, ਗੁਰ - ਲਿਵ ਦਾ ਉਜਿਆਰਾ
ਦੈਵੀ ਜੁੰਬਸ਼ ਵਿੱਚੋਂ ਘੜਦਾ, ਫਿਰ ਰਣਜੀਤ ਨਗਾਰਾ।
ਗੂੰਜ ਸੁਣੀ ਤਾਂ ਸੁਣੇ ਸਤਲਜੋਂ, ਨਾਦ ਜਾਪ ਦਾ ਮਿੱਠਾ
ਸ਼ਾਹ ਰਗ ਨਾਲ ਲੱਗਕੇ ਗਾਵੇ, ਬੇਕਿਰਾਂ ਅਣਡਿੱਠਾ

ਗੁਰ ਵਿਗਾਣ ਤੇ ਤੇਗ਼ ਜੌਹਰ ਨੂੰ, ਬੂੰਦ ਬੂੰਦ ਰੁਸ਼ਨਾਵੇ
ਵਾਹ! ਅਮਿਤੋਜ ਹੁਕਮ ਦਾ ਸੁੱਚਾ, ਜਿੱਤ ਅਟੱਲ ਜਗਾਵੇ।
ਗੂੰਜ ਸੁਣੀ ਤਾਂ ਸਭ ਲਹਿਰਾਂ 'ਤੇ, ਤਰਣ ਸਕੂਨ ਉਹ ਸੁੱਚੇ
ਗੋਦ ਜਿਨ੍ਹਾਂ ਦੀ ਸਰ ਬਾਲਾਂ ਜਿਉਂ, ਜਾਗ ਪਏ ਸਨ ਸੁੱਤੇ।

ਕਿਸੇ ਪਹਾੜ 'ਤੇ ਸ਼ੀਂਹ ਜਾਗਿਆ, ਗੂੰਜ ਸੁਣੀ ਵਿਚ ਵਣ ਦੇ
ਤੇਗ਼ਾਂ ਸੁਪਨੇ ਯਾਦ ਕਰਦੀਆਂ, ਕਿਤੇ ਸ਼ਹੀਦੀ ਰਣ ਦੇ।
ਵਣ ਵਿਚ ਗੂੰਜ ਨਗਾਰਾ ਆਖੇ, "ਨਾ ਕਰ ਐਡੇ ਜੇਰੇ
ਸੰਤ ਸਿਪਾਹੀ! ਸੌਂ ਨਾ ਹਾਲੇ, ਨਾਗ ਛੁਪੇ ਨੇ ਨੇੜੇ।"
ਭੋਲੇ ਮਿਰਗ ਤੀਰ ਨੂੰ ਆਖਣ, "ਉਦੋਂ ਭਖੀਂ ਦਿਲ ਸਾਡੇ
ਭੁੱਖੇ ਬਿਰਖ ਦੇ ਸੱਕ ਖਾਣਗੇ, ਬੀਰ ਤਿਰੇ ਜਦ ਡਾਢੇ।"
ਕੂੰਜ ਪਈ ਅਸਵਾਰ ਨੂੰ ਆਖੇ, "ਦਿਲ ਮਸੂਮ ਨੇ ਸਾਡੇ
ਗੂੰਜ ਬਲੀ ਇਹ ਦੱਸੇ: ਆਉਣੇ, ਖ਼ੂਨ, ਭੁੱਖ, ਹੜ੍ਹ, ਜਾੜੇ;
ਜਲ ਥਲ ਵਿਚ ਰੋਵਾਂ ਜਦ ਮੇਰੇ, ਦੂਰ ਬੋਟ ਨੇ ਰੋਏ
ਕਿਉਂ ਨਾ ਰੋਵੇਂਗਾ ਤੂੰ ਬੱਚੜੇ, ਰਣ ਜਾਂ ਕੰਧਾਂ ਕੋਹੇ?"
ਗੁਰ ਕਹਿਣ: "ਮੈਂ ਨੀਂਦ ਦੀ ਚਾਦਰ, ਸਭ ਪੁੱਤਾਂ 'ਤੇ ਪਾਵਾਂ
ਬਲੀ ਗੂੰਜ ਜੋ ਜੰਗ 'ਚ ਭੇਜੇ, ਮੋੜੇ ਉਹੀ ਦੁਆਵਾਂ।"

ਨਾਦ ਬਲੀ ਰਣਜੀਤ ਦਾ ਸੁਣਦੇ, ਸਭ ਰਾਹਾਂ ਦੇ ਰਾਹੀ
ਮਾਣ ਅਜੇ ਸੱਚ ਦਾ ਬਲਦਾ, ਜਿਸ ਪਾਸੇ ਵੀ ਮਾਹੀ।
ਕਾਜ਼ੀ ਜੋਗੀ ਪੰਡਤ ਸੁਣਦੇ, ਹੋ ਹੈਰਾਨ ਵਿਚਾਰੇ
ਸ਼ਰ੍ਹਾ ਕਰਮ ਵਿਚ ਤਪਾਂ ਦੀ ਭੁੱਬਲ, ਖ਼ੁਭ ਮਾਰਨ ਫੁੰਕਾਰੇ।
ਸਮੇਂ ਨਾਲ ਝੁਲਸਕੇ ਲਟਕਣ, ਖੰਭ ਧਰਮ ਦੇ ਠੰਢੇ
ਗੂੰਜ ਸੁਣੇ ਰਣਜੀਤ ਦੀ ਪਰਬਲ, ਖੁਣਸ ਖਾਣ, ਮਨ ਹੰਭੇ
ਨਾਦ ਦਾ ਹੜ੍ਹ ਆਵੇ ਤਾਂ ਮੁੜ ਕੇ, ਇਕ ਪਲ ਬੂੰਦਾਂ ਡਲ੍ਹਕਣ
ਰੂਹ ਪਤਾਲ ਗੁੰਮਨਾਮ 'ਚ ਥੋੜੇ, ਰੂਪ ਗੁਆਚੇ ਝਲਕਣ।
ਬੁੱਢਾ ਨਾਗ ਜਿਉਂ ਵਿਚ ਪਟਾਰੀ, ਯਾਦ ਕਰੇ ਵਿਚ ਵਣ ਦੇ
ਲੁਤਫ਼ ਅਸੰਖ ਜ਼ਿਮੀਂ ਦੇ ਸ਼ੀਰੀਂ, ਸ਼ੌਕ ਸੁਤੰਤਰ ਮਨ ਦੇ;
ਪਰ ਇਹ ਲੰਘੇ ਤੇਜ ਉਮਰ ਦੇ, ਮੁੜ ਨ ਫੇਰਾ ਪਾਂਦੇ
ਵਿਚ ਬੰਦੀ ਕੁਝ ਦਿਵਸ ਵੇਖ ਕੇ, ਰਹਿਣ ਘਿਰੇ ਦਰਮਾਂਦੇ।
ਹਾਂ! ਅਜੈ ਸੱਚ ਵੇਖ ਸਾਹਮਣੇ, ਪੁੱਟ ਕਦਮ ਕੁਝ ਕੰਬਣ
ਸੁੱਕ ਜਾਣ ਜਦ ਜੜ੍ਹ ਦੇ ਪਾਣੀ, ਪੱਤ ਨ ਰੁੱਤਾਂ ਰੰਗਣ।
ਚਿਰ ਤੋਂ ਨਗਰ ਛੱਡਿਆ ਸੰਤਾਂ, ਰਹਿਣ ਉਜਾੜਾਂ ਆਕੀ
ਸੱਚੋਂ ਵਿਛੜੇ ਮਨਾਂ 'ਚ ਰਹਿੰਦੇ, ਰੋਗ ਖੁਣਸ ਬਸ ਬਾਕੀ।

ਸਹਸ ਮੇਘ - ਗਰਜ ਤੋਂ ਨਿਆਰਾ, ਨਾਦ ਨਗਾਰੇ ਸੰਦਾ
ਆਲਮਗੀਰ ਦੀ ਨੀਂਦਰ ਡੰਗੇ, ਸੂਖਮ ਸਹਿਮ ਜਲੰਦਾ।
ਜ਼ਫ਼ਰਨਾਮੇ ਦਾ ਮੁੱਖ ਹਕ਼ੀਕ਼ੀ, ਦੂਰ ਸੀ ਹਾਲੇ ਸ਼ਾਹ ਤੋਂ
ਧੀਮੀ ਤਰਜ਼ ਜਿਦ੍ਹੀ ਇਕ ਫਿਰ ਵੀ, ਸੀ ਸੁਣਦਾ ਮਨ ਮੰਦਾ।
ਭਾਵੇਂ ਗੁਰੂ - ਤੇਜ ਦਾ ਹਾਲੇ, ਭੈਅ ਪਰਤੱਖ ਨ ਗਹਿਰਾ
ਫਿਰ ਵੀ ਦਿਲ ਸਮੁੰਦ ਨੂੰ ਘੇਰੇ, ਅਣਤੱਕਿਆ ਜਲ ਤੰਦਾ।
ਭੈਅ ਉਮੀਦ ਦੇ ਪੈਗ਼ਾਮਾਂ ਨੂੰ, ਪਿਆ ਨਗਾਰਾ ਵੰਡੇ।
ਸੁਣਦੀ ਗੂੰਜ ਕਿ ਬੁੱਤ ਸ਼ਿਕਨ ਦਾ, ਬੁੱਤ ਪ੍ਰਸਤੀ ਧੰਧਾ।
ਵਾਂਗ ਚਕੋਰ ਮੱਲ ਸੁੰਞ - ਪੱਤਣ, ਕਿਝਾਂ ਸੁਣੇ ਸ਼ਾਹ 'ਕੱਲਾ
ਜਿਸਨੇ ਵੇਦਨ ਦੇਣੀ ਉਹ ਨਾ, ਵੇਖ ਸਕੇ ਦਿਲ ਅੰਧਾ। -8-

## ਦੂਸਰਾ ਵਿਆਹ :
## ਖ਼ਾਲਸਾ ਨਾਰੀ ਦਾ ਦੂਸਰਾ ਦੈਵੀ ਦ੍ਰਿਸ਼

ਸਮਾਂ ਜਿਵੇਂ ਗ਼ੈਬੀ ਸਤਰੰਗੀ, ਲਹਿਰੇ ਸਤਲੁਜ ਵਹਿਣਾਂ 'ਤੇ
ਰਾਹੀਆਂ ਦੇ ਪਰਛਾਵੇਂ ਪੈਂਦੇ, ਗਗਨ ਅਲੇਪ ਦੇ ਨੈਣਾਂ 'ਤੇ।
[1]ਪੁਰਖ ਅਕਾਲ ਚੰਬੇ ਦੀ ਬੂਟੀ, ਦਿਲ ਵਿਚ ਸਤਿਗੁਰ ਲਾਈ ਹੂ
ਪਤਵੰਤੀ ਪ੍ਰਦੇਸਣ ਕੋਈ, ਹਾਣ ਨ ਉਸਦਾ ਲਿਆਈ ਹੂ।
ਪਹਿਲੀ ਰੂਪਵੰਤ ਉਹ ਡੋਲੀ, ਨਿਗ੍ਹਾ ਮਾਰਦੀ ਰੈਣਾਂ 'ਤੇ
ਤੱਕਦੀ ਹੜ੍ਹ ਵੇਦਨ ਦੇ ਵਗਦੇ, ਵਲ ਵੀਰਾਂ ਤੇ ਭੈਣਾਂ ਦੇ
ਭਾਵੇਂ ਨਿੰਬਲ ਰੂਪ ਓਸਦਾ, ਸੰਗ ਕਲਗ਼ੀਧਰ ਚੱਲੇ ਹੋ
ਮਹਾਂ ਜਗਤ - ਵੇਗ ਵਿਚ ਐਪਰ, ਉਸਦੇ ਦਰਦ ਇਕੱਲੇ ਹੋ
ਗੁਰ - ਜੋਤ ਦੀਆਂ ਸਿਖਰਾਂ ਤੀਕਣ, ਨਾਰੀ ਲਹਿਰ ਨ ਆਈ ਹੂ
ਸਭ ਕੂਟਾਂ ਵਿਚ ਪੂਰਨ ਹੋ ਨਾ, ਵਿਚ ਸੰਸਾਰ ਸਮਾਈ ਹੂ
ਉੱਚੇ ਬੁਰਜ ਗੁਰੂ ਦੀ ਰੂਹ ਦੇ, ਗੁਰ ਮਹਿਲਾਂ ਵਿਚ ਝਲਕਣ ਹੋ
ਐਪਰ ਧਰ ਦੇ ਸਗਲੇ ਜੋਬਨ, ਅੰਦਰ ਸਦਾ ਨ ਡਲ੍ਹਕਣ ਹੋ।

ਰਾਮਸਰਨ ਦੀ ਧੀ ਲਾਡਲੀ, ਬਿਜਵਾੜੇ ਦੀ ਜਾਈ ਹੋ
ਸਭ ਬਾਗ਼ਾਂ ਦੇ ਫੁੱਲ ਸੀਸ 'ਤੇ, ਚੁੱਕ ਗੁਰੂ - ਦਰ ਆਈ ਹੋ
ਗਤਿ ਮਿਤਿ ਧਰਤੀ ਦੇ ਰਾਹਾਂ ਦੀ, ਲੈ ਕੇ ਸੁੰਦਰੀ ਚੱਲੀ ਸੀ
ਜਦ ਤਕ ਫੁਲ ਖਿੜਨ ਵਿਚ ਬਾਗ਼ਾਂ, ਨਾ ਬੁਲਬੁਲ - ਰਗ 'ਕੱਲੀ ਸੀ
ਜਗ ਦੇ ਮਧੁਰ ਦਰਦ ਸੰਗ ਬੱਝੀ, ਜੀਤੋ ਨਜ਼ਰ ਅਗੰਮੀ ਸੀ
ਹੌਲ ਜਰੇ ਬਹੁ ਤਪਦੇ ਥਲ ਦੇ, ਕਮਲ ਵੇਖ ਜਿਸ ਧੰਮੀ ਸੀ

1. ਸੁਲਤਾਨ ਬਾਹੂ ਦੀ ਇੱਕ ਸਤਰ ਦਾ ਰੂਪਾਂਤ੍ਰਣ।

ਆਖ਼ਿਰ ਗੁਰੂ - ਦਰਸ ਦੇ ਹੁੰਦੇ, ਮੌਤ ਹੀ ਨਿਆਮਤ ਮੰਨੀ ਹੋ
ਛੁਪੀ ਪਤਾਲ 'ਚ ਡਰਿ ਜਿਉਂ ਧੌਮੀ, ਝੁਲਸ ਜਾਣ ਨ ਕੰਮੀ ਹੋ!
ਤਕ ਏਧਰ ਦੂਸਰ ਗੁਰ - ਕੰਤੀ, ਸਭ ਸੰਗਤ ਸਧਰਾਈ ਹੋ
ਲੈਕੇ ਜਗਤ ਦੀ ਗਣਤ ਅਨੂਠੀ, ਗੁਰ ਵਿਚ ਰਿਸ਼ਮ ਸਮਾਈ ਹੋ
ਕਵਨ ਕਰਮ ਨਾਰ ਦਾ ਨਿਆਰਾ, ਕਵਨ ਸੁਰਤ ਗੁਰ ਜਾਣੇ ਹੋ
ਸੁੰਦਰੀ ਗੁਰ - ਦਰਸ ਦੇ ਸਾਹਵੇਂ, ਸੂਹਜ ਜਗਤ ਦੇ ਛਾਣੇ ਹੋ।
ਪ੍ਰਥਮ ਮਹਿਲ ਗੁਰ - ਤਰਸ ਉਛਾਲੇ, ਦੂਸਰ ਜਗ ਦੇ ਨੂਰਾਂ ਨੂੰ
ਇਕ ਮਹਿਲ ਪਰ ਤਕ ਚੁੰਧਿਆਵੇ, ਗੁੱਝੀ ਵਾਟ ਦੇ ਤੂਰਾਂ ਨੂੰ
ਦੋਵੇਂ ਮਹਿਲ ਵੀ ਪੜ੍ਹ ਸਕਣ ਨਾ, ਵਿਗਸਦੇ ਗੁਰ - ਦਸਤੂਰਾਂ ਨੂੰ
ਤੀਸਰ ਸਖੀ ਦੀ ਭਾਲ ਰਹੇਗੀ, ਬਹੁ ਜ਼ਹੀਨ ਨਭ - ਹੂਰਾਂ ਨੂੰ।
ਐਪਰ ਗੁਰ - ਰਿਸ਼ਮ ਜਦ ਛਿਪਦੀ, ਗਣਤ ਜਗਤ ਦੀ ਹੰਭੇ ਹੋ
ਹੁਸਨ ਅਲੌਕਿਕ ਸੰਢ ਵਾਂਗ ਹੀ, ਗ਼ਰਕ ਨ੍ਹੇਰ ਵਿਚ ਕੰਬੇ ਹੋ
ਬਾਝ ਦਰਸ ਦੂਸਰ ਗੁਰ - ਕੰਤੀ, ਖੁਰੀ ਪੀਂਘ ਸਤਰੰਗੀ ਜਿਉਂ
ਸਤਲੁਜ ਦੀ ਵੀਰਾਨੀ ਉੱਤੋਂ, ਤਿਖ ਮਿਰਗਾਂ ਦੀ ਲੰਘੀ ਜਿਉਂ
ਕੁਝ ਕੁ ਯਾਦ ਸਮੁੰਦ ਦੀ ਭੁੱਲੀ, ਨੈਂਅ ਰੇਤ ਵਿਚ ਕੰਬੀ ਜਿਉਂ
ਵਿਚ ਉਜਾੜ ਬੇਦਾਵਾ - ਛਿਣ 'ਤੇ, ਸੁਰ ਰਣਜੀਤ ਦੀ ਡੰਗੀ ਜਿਉਂ।
ਦੂਸਰ ਗੁਰ - ਕੰਤੀ ਗੁਰ - ਯਾਦਾਂ, ਜ਼ਾਹਰੀ ਜ਼ਬਤ 'ਚ ਬੰਨੇ ਹੋ
ਜਗ ਦੇ ਰਿਸ਼ਤੇ ਜ਼ੋਰ ਕਰੇਂਦੇ, ਅੰਤਰ ਲਿਵ ਨ ਮੰਨੇ ਹੋ
ਲਫ਼ਜ਼ ਕਸੁੰਭ ਦੇ ਕਰੇ ਇਕੱਠੇ, ਤਜ ਗੁਰ - ਸ਼ਬਦ ਉਮੀਦਾਂ ਨੂੰ
ਆਖ਼ਿਰ ਕੱਚਾ ਪੁੱਤ ਪਾਲਿਆ, ਛੱਡਕੇ ਪੁੱਤ ਸ਼ਹੀਦਾਂ ਨੂੰ। -9-

## ਭੀਮ ਚੰਦ ਅਤੇ ਬਾਈਧਾਰ ਦੇ ਰਾਜਿਆਂ ਦੀ ਖੁਣਸ

ਭੀਮ ਚੰਦ ਕਹਿਲੂਰ - ਪਤੀ ਨੇ, ਲੈ ਲਸ਼ਕਰ, ਦਰਬਾਰੀ
ਕਰੀ ਪਹਾੜੀ ਵਣਾਂ ਦੇ ਨੇੜੇ, ਸਭਾ ਰਸੀਲੀ ਨਿਆਰੀ
ਨਾਚ ਰੰਗ ਵਿਚ ਦਹਿਲ ਗਿਆ ਸੀ, ਗਰਜ ਦਮਾਮਾ ਸੁਣਕੇ
"ਕਵਨ ਨਰੇਸ਼ ਰਾਜ 'ਚੋਂ ਲੰਘੇ ?" ਪੁੱਛਦਾ ਨਾਲ ਲਾਚਾਰੀ।

ਸੁਣਿ ਪਰਮਾਨੰਦ ਕਿਹਾ "ਨਾ ਡੋਲੋ, ਉਹ ਰਿਸ਼ੀ ਮਸਤਾਨਾ
ਇਹਨਾਂ ਹਰੇ ਵਣਾਂ ਵਿਚ ਖੇਡੇ, ਲੈਕੇ ਬਲੀ ਦਮਾਮਾ
ਬਹੁ ਨਿਰਵੈਰ ਦੇਵ ਵਣ ਸੁੰਦਰ, ਰਾਜ ਭਾਗ ਨ ਛੇੜੇ..."
ਤਮਕ ਕਿਹਾ ਭੀਮ "ਪਰ ਕਾਹਤੋਂ, ਉਸਦਾ ਤੌਰ ਸ਼ਾਹਾਨਾ ?"

ਕਹੇ: "ਪਾਸ਼ਵੀ ਢੀਠ ਗਰਜ ਨੇ, ਅੰਗ ਧਰਮ ਦੇ ਤੋੜੇ
ਵੇਦ ਪੁਰਾਣ ਦੇ ਟੋਟੇ ਲੱਖਾਂ, ਸਿਖਰ ਪਹਾੜੋਂ ਰੋੜ੍ਹੇ
ਊਚ ਨੀਚ ਦੇ ਸੱਚ ਲਿਖੇ ਜੋ, ਛੁਰੀ ਤੂਫ਼ਾਨੀ ਕੱਟੇ
ਥੋਥੇ ਭੁਰਦੇ ਪੱਤਾਂ ਵਾਂਗੂੰ, ਲੰਕ ਸਮੁੰਦ 'ਚ ਬੋੜ੍ਹੇ।"

ਜਦ ਕਹਿਲੂਰ - ਵਣਾਂ ਦੇ ਅੰਦਰ, ਧਮਕ ਦਮਾਮਾ ਗੱਜੇ
ਬੰਜਰ ਜੁਗਾਂ ਦੇ ਬੰਦੀਖ਼ਾਨੇ, ਤਿੜਕ ਪੈਣ ਬੇਲੱਜੇ
ਧਰਮ ਕਾਜ, ਪੱਤ ਦੇ ਅੱਖਰ, ਇਸ਼ਟ ਵੀਰਾਨ 'ਚ ਮੋਏ
ਹਿਰਸਾਂ ਕਰੇ ਬੇਹੋਸ਼ ਜੋ ਅੱਖਰ, ਰੁਲਦੀ ਪੱਤ ਨ ਤੱਜੇ।

ਧਮਕ ਸੁਣੇ ਰਣਜੀਤ ਦੀ ਦੂਰੋਂ, ਭੀਮ ਨੂੰ ਪਈ ਕੰਬਾਏ
ਅਕਲ ਨਰਿੰਦ ਦੀ ਬੰਦੀਖ਼ਾਨਾ, ਖ਼ਸਤਾ ਖੰਭ ਸਜਾਏ
ਧਰਮ ਨ ਨਕਲ, ਧਰਮ ਨ ਪਿੰਜਰ, ਧਰਮ ਉਡਾਣ ਹੈ ਜ਼ਿੰਦਾ,
ਬੰਦੀਖ਼ਾਨੇ ਦਾ ਹਰ ਪਿੰਜਰ, ਸਦੀਆਂ ਪਹਿਲਾਂ ਗਾਏ।

ਰਲ ਦਰਬਾਰੀ ਦੇਣ ਦਿਲਾਸਾ, ਭੀਮ ਅਨੰਦ ਪੁਰ ਜਾਏ
ਇਕ ਛਿਣ ਸ਼ਾਂਤ ਹੋਇ ਮਨ ਹਰਿਆ, ਇਕ ਛਿਣ ਹੁੰਮਸ ਛਾਏ
ਜਗ ਵੈਭਵ ਰੰਗੀਨ ਚੰਦਉਰੀ, ਗੁਰ ਵੈਰਾਗ - ਸਮੁੰਦਰ
ਭੀਮ ਨ ਜਾਣੇ ਤੰਬੂ ਹਾਥੀ, ਵਿਚ ਤੂਫ਼ਾਨ ਸਮਾਏ।

ਵੰਨਸੁਵੰਨੀ ਵੱਥ ਅੰਤ 'ਤੇ, ਭਾਵੇਂ ਹਰਿ ਚੰਦਉਰੀ
ਪਰ ਕਲਗ਼ੀਧਰ - ਨੈਣ ਬਣਾਵਣ, ਇਸਨੂੰ ਦੈਵੀ ਪੌੜੀ
ਜਿਸਤੇ ਚੜ੍ਹਿ ਕਹਿਲੂਰ - ਪਤੀ ਨਾ, ਤੱਕੇ ਨਿੰਬਲ ਅੰਬਰ
ਪੱਤਣ ਅਸਲ, ਸਮਾਂ ਕਿੰਜ ਤੱਕਦੀ? ਤਮ੍ਹਾਂ ਭੀਮ ਦੀ ਬਉਰੀ।

ਗੂੰਜ ਸੁਣੇ ਰਣਜੀਤ 'ਚੋਂ ਪਰਬਲ, ਧੁਰੋਂ ਸੁਤੰਤਰ ਨਰ ਦੀ
ਬਾਈਧਾਰ ਦੇ ਬੰਦੀ ਮਨ ਨੂੰ, ਨੂਰ ਵਾਰਕੇ ਫੜਦੀ
ਬੁੱਤ ਦੀਆਂ ਕੰਕਰਾਂ ਵਿੱਚੋਂ, ਅਦਭੁਤ ਕੂੰਬਲ ਫੁੱਟੇ
ਜੋ ਪਤਾਲ ਤੋਂ ਅੰਬਰ ਤੀਕਣ, ਬਲੀ ਬਿਰਖ ਬਣ ਚੜ੍ਹਦੀ। -10-

## 4

# ਸਤਲੁਜ ਦਾ ਗੀਤ

ਮੁੜ ਮੁੜ ਮੇਲਾ ਤੱਕਿਆ, ਸਤਲੁਜ ਦੇ ਪਾਣੀ
ਜਪ ਤਪ ਗੀਤ ਸ਼ਹੀਦੀਆਂ, ਸੰਗ ਸਾਂਝ ਪੁਰਾਣੀ

ਉਸ਼ਾ ਦੁਪਹਿਰਾਂ ਸੰਝ ਦੇ, ਲੈ ਬੋਲ ਮੁਹਾਣੇ
ਦੱਸਦੇ ਪੁਰੀ ਅਨੰਦ ਨੂੰ, ਬਹੁ ਭੇਤ ਪੁਰਾਣੇ;
ਕਲਗ਼ੀਧਰ ਦੇ ਬਾਜ਼ ਦੇ, ਤੱਕ ਮੋਹ ਅੰਞਾਣੇ
ਅਮਰ ਕਾਲ ਦੀ ਦੱਸਦੇ, ਗਾ ਗੀਤ ਸੁਹਾਣੀ
ਮੁੜ ਮੁੜ ਮੇਲਾ ਤੱਕਿਆ, ਸਤਲੁਜ ਦੇ ਪਾਣੀ।

ਸ਼ੀਂਹ ਮਿਰਗ ਤੇ ਮੀਨ ਦੇ, ਦਿਲ ਮੁੱਢ ਕਦੀਮੀ
ਚੁੰਮ੍ਹਦੇ ਪਏ ਦਰਿਆ ਦੀ, ਅਤਿ ਨਜ਼ਰ ਹੁਸੀਨੀ
ਘਾਟ ਦੱਸਦੀ ਜਿਨ੍ਹਾਂ 'ਤੇ, ਹਨ ਮੇਲ ਯਕੀਨੀ;
ਸੁੰਮ ਨੀਲੇ ਦੇ ਬਣੇ ਨੇ, ਧਰ - ਵਜਦ ਦੇ ਹਾਣੀ
ਸ਼ਾਹ ਰਗਾਂ 'ਤੇ ਵਜਦੇ, ਛੁਪ ਗਾਉਣ ਪ੍ਰਾਣੀ।

ਰਿਸ਼ੀਆਂ ਦੇ ਨੈਂਅ ਨਾਲ ਸੀ, ਬਹੁ ਘਣੇ ਯਰਾਨੇ
ਜਲ ਪੀਂਦੇ ਤਿਨ ਸੰਗ ਸੀ, ਕਈ ਹੰਸ - ਘਰਾਣੇ
ਉੱਡ ਗਏ ਸੋਹਣੇ ਪੰਖਣੂ, ਵੱਲ ਲਾ - ਮਕਾਨੇ
ਮੁੜ ਮੁੜ ਮੇਲੇ ਟੁੱਟਦੇ, ਬਣ ਥਲੀ ਕਹਾਣੀ
ਅੱਜ ਕਲਗ਼ੀ 'ਤੇ ਉੱਤਰੇ, ਪਰਵਾਜ਼ ਪੁਰਾਣੀ।

ਕਿੰਨੇ ਸੱਚ ਅਕਾਸ਼ ਦੇ, ਵਿਚ ਛੁਪਦੇ ਗਹਿਰਾਂ!
ਮਾਨਸਰੋਵਰ ਭੇਜੀਆਂ, ਸੰਗ ਸਤਲੁਜ ਪੈੜਾਂ
ਹੰਸਾਂ ਵਾਂਗ ਉਦਾਸੀਆਂ, ਵਿਚ ਤੈਰਨ ਲਹਿਰਾਂ;
ਪੁਰੀ ਅਨੰਦੁ 'ਚ ਮਹਿਕੀਆਂ, ਲੀਕਾਂ ਸੁਬਹਾਣੀ
ਮੇਲਾ ਸਤਿਗੁਰ ਮੁੜਨ ਦਾ, ਵਿਚ ਭਰਿਆ ਬਾਣੀ।

ਨਾਸ਼ਮਾਨ ਹੋ ਜਾਵਣਾ, ਹਰ ਜਗ ਦਾ ਬੰਦਾ
ਅਜਪਾਜਪ ਪਰ ਜਾਪੁ ਦਾ, ਨਾ ਕਦੇ ਭੁਲੰਦਾ
ਨੰਨ੍ਹੀ ਜਹੀ ਇਕ ਕਲੀ ਦਾ, ਜਦ ਦਿਲ ਮਹਿਕੰਦਾ
ਸੁਣਦੀ ਪੁਰੀ ਅਨੰਦ ਹੈ, ਵਡ ਸੱਦ ਸਤਾਣੀ:
"ਜਰੇਗੀ ਸਹਸ ਸ਼ਹੀਦੀਆਂ, ਇਹ ਉਮਰ ਅੰਞਾਣੀ।"

ਗਿਣ ਗਿਣ ਬਾਲ ਗੋਬਿੰਦ ਦੀ, ਹਰ ਪੈੜ ਪੁਰਾਣੀ
ਆਈ ਚੱਲਕੇ ਪਟਨਿਉਂ, ਮਾਂ ਬ੍ਰਿਹਾ - ਰੰਞਾਣੀ
ਢੂੰਡੇ ਜਿਵੇਂ ਪੈਗ਼ੰਬਰਾਂ, ਦੀ ਵਾਟ ਸੁਹਾਣੀ
ਮੇਲੇ ਦੇ ਵਿਚ ਖੜੀ ਸੀ, ਲੈ ਅਰਜ਼ ਨਿਮਾਣੀ
ਹੰਝ ਹੁਸੀਨ 'ਚ ਥਰਕਦੇ, ਸਤਲੁਜ ਦੇ ਪਾਣੀ।

ਸੁਤ ਸਿਰ ਛਾਵਾਂ ਕੀਤੀਆਂ, ਮਾਂ - ਹਿਜਰਾਂ ਹਰਿਆਂ
ਸ਼ੀਰ ਰਹੇ ਸੀ ਛਲਕਦੇ, ਵਿਚ ਵਿਛੜੇ ਵਰ੍ਹਿਆਂ
ਰਾਣੀ ਤੱਕੀ ਮਾਂਝੀਆਂ, ਸਿਰ ਸਤਲੁਜ ਖੜਿਆਂ,

ਗਾਂਦੇ ਵਿਚ ਆਵੇਸ਼ ਦੇ, ਇਕ ਦੈਵੀ ਬਾਣੀ:
"ਸੱਭੇ ਦੇਸ ਨੇ ਗੁਰੂ ਦੇ, ਜੇ ਜਾਣਾ ਰਾਣੀ।"

ਵਗਦਾ ਸਤਲੁਜ ਦੇ ਰਿਹਾ, ਰਮਣੀਕ ਗਵਾਹੀ
ਜਦ ਧਰੁ ਰਵੀ ਨੂੰ ਕੱਟਸੀ, ਅੰਤਮ ਸਰਵਾਹੀ
ਦਸ ਗੁਰ - ਪੈੜਾਂ ਉਦੋਂ ਹੀ, ਸਮ ਪ੍ਰੀਤਮ ਰਾਹੀ
ਉਡਸਨ ਵੱਲ ਬ੍ਰਹਿਮੰਡ ਦੇ, ਕੋ ਦੇਣ ਨਿਸ਼ਾਨੀ
ਨਾਲ ਸ਼ਹੀਦਾਂ ਮਿਲੇਗਾ, ਤਦ ਸਤਲੁਜ ਜਾਨੀ।

ਸਤਲੁਜ ਰੁਕੇ ਨਾ ਵੱਗਦਾ, ਵਿਚ ਜੋਬਨ - ਨਾਜ਼ਾਂ
ਪੂਰਬ ਜਨਮ ਅਜੀਤ ਤੋਂ, ਮਾਂ ਸੁਣੇ ਆਵਾਜ਼ਾਂ
ਜ਼ੋਰ ਦਿਸੇ ਸੁਤ - ਤੇਗ਼ ਦਾ, ਵਿਚ ਸਤਲੁਜ ਬਾਜ਼ਾਂ
ਛਿਣ ਛਿਣ ਮਾਂ ਦੀ ਨਜ਼ਰ ਸੀ, ਵਿਸਮਾਦ - ਜਗਾਣੀ
ਸ਼ੌਕ 'ਚ ਬੁਣਦੀ ਜਾ ਰਹੀ, ਸੰਸਾਰ ਦੀ ਤਾਣੀ।

ਸੁਣਿਆਂ ਜੀਤੋ ਰੁਦਨ ਸੀ, ਵਿਚ ਡੂੰਘੇ ਵਹਿਣਾਂ
ਘੁੱਟੇ ਮਾਂ ਦੇ ਬੱਚੜੇ, ਉੱਠ ਕੰਧਾਂ ਡੈਣਾਂ
ਡਾਢੀ ਸਤਲੁਜ - ਧਮਕ ਤੋਂ, ਦੀਵਾਰ ਨਾ ਢਹਿਣਾਂ
ਮਾਂ ਦਾ ਦਰਦ ਨਾ ਲੰਘਣਾ, ਖੁਰ ਕੰਧਾਂ ਥਾਣੀ
ਰਣ ਰੱਤੇ ਕਿੰਜ ਵੇਖਸੀ, ਇਹ ਜਿੰਦ ਨਿਤਾਣੀ?

ਅਦਲ ਅਗੰਮ ਤੇ ਚੱਲਦਾ, ਬ੍ਰਹਿਮੰਡ - ਪਸਾਰਾ
ਗਗਨ ਹੰਗਾਲ ਬਹੁ ਦਿੱਸਦਾ, ਕੋ ਖ਼ਾਸ ਕਿਨਾਰਾ
ਆਰ ਪਾਰ ਜਿਸ ਮੌਲਦਾ, ਨਵ ਧਰਮ ਹੁਲਾਰਾ
ਦਰ ਹੈ ਪੁਰੀ ਅਨੰਦ ਦਾ, ਉਸ ਗੋਸ਼ੇ ਜਾਣੀਂ
ਸੁੱਕ ਜਾਵਣ ਤਾਂ ਵਗਣਗੇ, ਵਿਚ ਸਤਲੁਜ ਪਾਣੀ।

ਸੁੰਗੜੇ ਸੂਰਜ ਬਣੇ ਨੇ, ਗੋਰਾਂ ਲਾਫ਼ਾਨੀ
ਹੌਲਣ ਤਾਰੇ ਵੇਖਕੇ, ਖੰਜਰ ਵੀਰਾਨੀ
ਤਪਦੇ ਥੰਮ੍ਹ ਖ਼ਲਾਅ ਦੇ, ਨਾ ਭਗਤ ਨਿਸ਼ਾਨੀ!
ਰਾਹੀ ਪੰਖੀ ਬਿਰਖ ਨਾ, ਹਰ ਪੈੜ ਵਿਹਾਣੀ
ਉੱਡੀ ਅੰਮ੍ਰਿਤ - ਬੂੰਦ ਤਾਂ, ਲੈ ਲਹਿਰ ਅੰਞਾਣੀ
ਬੇੜੀ ਦੂਰ ਖ਼ਲਾਅ ਦੇ, ਕਿਸ ਪਾਰ ਲਿਜਾਣੀ?
ਤੱਕੇ ਪੁਰੀ ਅਨੰਦ ਨੂੰ, ਝੁਕ ਨਜ਼ਰ ਨਿਮਾਣੀ।

ਰਾਖ ਬਣੀ ਜਦ ਅੰਤ ਨੂੰ, ਜਲ ਥਲ ਦੀ ਤਾਣੀ
ਅੰਮ੍ਰਿਤ ਬੂੰਦ ਮਨੂਰ 'ਚੋਂ, ਇਕ ਕਲੀ ਉਗਾਣੀ
ਪੁਰੀ ਅਨੰਦ ਦੇ ਹੁਸਨ ਦੀ, ਸਫ਼ ਹੋਰ ਵਿਛਾਣੀ
ਮੁੜ ਮੁੜ ਮੇਲਾ ਤੱਕਣਾ, ਸਤਲੁਜ ਦੇ ਪਾਣੀ
ਜਪ ਤਪ ਗੀਤ ਸ਼ਹੀਦੀਆਂ, ਸੰਗ ਸਾਂਝ ਪੁਰਾਣੀ। -1-

# ਭਾਗ ਦੂਜਾ

## 1

## ਸਿਰਮੌਰ ਪਤੀ ਰਾਜਾ ਮੇਦਨੀ ਪ੍ਰਕਾਸ਼ ਦਾ ਸੁਨੇਹਾ

ਸਹਿਮ ਸਹਿਮ ਇਕ ਜਾਗੇ ਖੇੜਾ
ਘਰਾਂ ਵੱਲ ਜਿਉਂ ਕੂੰਜ ਦਾ ਗੇੜਾ
ਕੋਇਲ ਕੂਕਦੀ ਵੱਡੇ ਤੜਕੇ, ਸੁਣਿ ਸਿਰਮੌਰ ਦਾ ਯਾਰ - ਸੁਨੇਹੜਾ
ਸਿਰ ਪ੍ਰਕਾਸ਼ ਮੇਦਨੀ ਚਮਕੇ, ਕਾਲਸੀ ਦਾ ਇਕ ਬਚਨ ਉਚੇਰਾ
ਛੁਪਦਾ ਕਦੇ ਬੋਲ ਉਹ ਅੰਬੀਂ, ਕਦੇ ਆ ਛੋਹੇ ਮਹਿਲ - ਬਨੇਰਾ;
ਰਿਖੀ ਕਦੇ ਸੀ ਬੋਲ ਉਚਰਿਆ, ਜਿਉਂ ਵਿਸ ਪੀਵੇ ਆਣ ਸਵੇਰਾ
ਆ ਰਾਜੇ ਦੇ ਸੀਨੇ ਲੱਗੇ, ਚਾਅ ਚੜ੍ਹੇ, ਜਗ - ਹੌਲ ਘਨੇਰਾ!
ਆਈ ਬਾਜ਼ ਦੀ ਯਾਦ ਨਿਸ਼ਾਨੀ, ਕਹੇ "ਮਿਰਾ ਉਹ ਰਾਜ - ਵਸੇਰਾ।
ਟਾਪ ਸੁਣੇ, ਮੈਂ ਬਉਰਾ ਰਾਣੀ, ਹੌਰ ਕਰਾਂ ਮੈਂ ਕੀਕੂੰ ਜੇਰਾ?
ਰੁਕੇ ਨ ਨੀਲਾ, ਕਲਗ਼ੀ ਉੱਡੇ! ਪਾਉਣ ਖਿੱਤੀਆਂ ਮੁੜ ਮੁੜ ਘੇਰਾ।"

ਅੰਮ੍ਰਿਤ ਵੇਲੇ ਚਮਕਣ ਤਾਰੇ
ਮਹਿਕਣ ਹੌਲਣ ਮਹਿਲ ਮੁਨਾਰੇ।
ਜਗਤ - ਸੁਆਰਥ, ਮੁਰਸ਼ਦ - ਚਾਅ ਦੇ, ਰਾਜਨ - ਮਨ ਨ ਮਿਲਣ ਕਿਨਾਰੇ
ਇਕ ਧਿਰ ਡਰ ਸਨ ਬਾਈਧਾਰ ਦੇ, ਦੂਜੀ ਧਿਰ ਸਨ ਦਿਲ ਦੇ ਹਾੜੇ
ਬੱਦਲ ਵਾਂਗ ਚੜ੍ਹੇ ਰੂਹ - ਖੇੜਾ, ਰਾਜ - ਚਿੰਤ ਦੀ ਗੁਫ਼ਾ ਨਿਘਾਰੇ
ਕਲਪੇ ਬਚਨ ਰਿਖੀ ਦੇ ਆਖ਼ਿਰ, ਰਾਜਾ ਸੂਖਮ ਅਰਥ ਵਿਚਾਰੇ
ਤਦੋਂ ਖ਼ਤ ਦਸਮੇਸ਼ ਨੂੰ ਭੇਜੇ, "ਪਿਰ! ਆਵੋ ਸਿਰਮੌਰ - ਦੁਆਰੇ।"

## ਦਸਮੇਸ਼ ਦਾ ਸਿਰਮੌਰ ਵੱਲ ਜਾਂਦਾ ਕਾਫ਼ਲਾ

ਦੂਰ ਕਣੀ ਰਣਾਂ 'ਤੇ ਵਰ੍ਹਦੀ
ਪੈਂਦੀ ਰੁਮਕ ਸਦੀਵੀ ਘਰ ਦੀ।
ਸਤਿਗੁਰ ਦਸਤਕ ਸੁਣੀ ਸਵੇਰੇ, ਪੌਣ ਬਿਰਖ ਮਿਲੇ ਬਣ ਦਰਦੀ।
ਹਾਂ! ਸਿਰਮੌਰ ਵੱਲ ਗੁਰ ਚੱਲੇ, ਨਵੀਂ ਪਛਾਣ ਕਰਨ ਮੁੜ ਨਰ ਦੀ।
ਪੂਰਬ ਕਲਪਾਂ ਤੋਂ ਔਹ ਸਰਘੀ
ਤੇਗ ਸ਼ਹੀਦਾਂ ਦੀ ਲੈ ਚੜ੍ਹਦੀ!

ਪੁਰ ਅਨੰਦੁ ਦਾ ਪ੍ਰਥਮ ਵਿਛੋੜਾ! ਸ਼ਾਂਤ ਚੀਸ ਪੌਣਾਂ ਵਿਚ ਤਰਦੀ।
ਸੰਗ ਅਸਵਾਰ ਰਥ ਤੇ ਹਾਥੀ, ਨਾਲ ਤੁਰੇ ਮਹਿਮਾਨੀ ਘਰ ਦੀ
ਟੁੱਟੇ ਬੁੱਤ ਅਕਾਸ਼ ਵੇਖਣੇ, ਸੰਗ ਅਸੀਸ ਖੜੋਗੀ ਧਰ ਦੀ
ਦੂਰ ਉਡਾਣ ਅਜੇ ਹੈ ਬਾਕੀ, ਸਾਂਭ ਵਿਭੂਤ ਲਵੋ ਹਰ ਪਰ ਦੀ।

## ਕੀਰਤਪੁਰ : ਗੁਰੂ-ਯਾਦਾਂ

ਅੱਸੂ ਮਾਹ, ਰਾਹ ਹਰਿਆਲੇ
ਤੁਰਦਾ ਲਸ਼ਕਰ ਵਾਂਗ ਉਜਾਲੇ।
ਬਲੀ ਗੂੰਜ ਰਣਜੀਤ ਦੀ ਸੁਣਦੀ, ਚੀਸ ਵਿਛੋੜੇ ਦੀ ਵੀ ਨਾਲੇ
ਦਰਿ ਕੀਰਤਪੁਰ ਸਤਲੁਜ ਵਗਦਾ, ਹਰਿਗੋਬਿੰਦ ਦੇ ਬੋਲ ਸੰਭਾਲੇ
ਬੰਦੀ ਛੋੜ ਦਾ ਸੁਪਨਾ ਤੋੜੇ, ਜੁਗ ਜੁਗ ਲੱਗੇ ਕੰਦਰਾ - ਤਾਲੇ
ਭਾਵੇਂ ਜੋਤ ਉਹੀ ਪਰ ਦਸਵਾਂ, ਗੁਰ ਬ੍ਰਿਹਾ ਦੀ ਲੱਜ ਵੀ ਪਾਲੇ
ਸੁੰਨ ਕਾਲ ਮਗਰ ਖੜ ਗੁਰ - ਛੁਹ, ਚੜ੍ਹਦੇ ਛਿਪਦੇ ਰਵੀ ਵਿਖਾਲੇ।
ਮਾਤ ਨਾਨਕੀ ਧਰੇ ਪਤਾਲੋਂ, ਲਹਿਰ 'ਤੇ ਹੱਥ ਅਸੀਸਾਂ ਵਾਲੇ
ਮੌਤ - ਗੁਫ਼ਾ ਦੀ ਸੁੰਨ ਤੋੜਕੇ, ਸੁੰਮਾਂ ਹੇਠ ਨੂਰ ਹੰਗਾਲੇ
ਸੱਤ ਸਾਲ ਵਿਚ ਵਸ ਪਤਾਲਾਂ, ਕਰਦੀ ਨਭ ਨੂੰ ਬਾਜ਼ ਹਵਾਲੇ
ਯਾਦ ਸ਼ਹੀਦਾਂ ਵਿਚ ਉਠ ਸੁੱਤੀ, ਕਲਗ਼ੀ 'ਤੇ ਧ੍ਰੂਵ ਤਾਰਾ ਬਾਲੇ।
ਧੌਲਾਧਾਰ ਨੈਣ ਜਦ ਗਾਲੇ
ਬਾਈਧਾਰ ਵਿਸ਼ੈਲੇ ਜਾਲੇ
ਅੰਮ੍ਰਿਤ - ਬੂੰਦ, ਜਾਪ, ਗੁਰ - ਨਜ਼ਰਾਂ, ਜਮੁਨ 'ਚ ਤੱਕੇ ਰਿਸ਼ੀ ਹਿਮਾਲੇ
ਖਿਮਾ ਦੇ ਅੱਖਰ, ਸਰ ਸਤਿਗੁਰ ਦੇ, ਦਿਲ ਦੀ ਵਿਸ਼ੁ 'ਤੇ ਲਿਖਣੇ ਹਾਲੇ।

## ਨਾਹਨ ਪਰਵੇਸ਼

ਬੁੱਤਾਂ ਕੋਲ ਇਸ਼ਕ ਝਲਕਾਰੇ
ਪਰਖਣ ਲਈ ਗੁਰ ਨਾਹਨ ਪਧਾਰੇ
ਗਗਨ ਗਗਨ ਜਿੱਤਕੇ ਜਿਉਂਕਰ, ਸਦੀਆਂ ਨੇ ਹੱਥ ਫੜੇ ਨਗਾਰੇ
ਮੁੜ ਮੁੜ ਨਾਦ ਸਢੌਰੇ ਸੁਣਦਾ, ਬੁੱਧੂ ਸ਼ਾਹ ਦੇ ਪਾਕ ਦੁਆਰੇ
ਕਿਤੇ ਫ਼ਕੀਰੀ ਕਿਤੇ ਜੰਗ ਦੇ, ਸੰਗਤ ਤੱਕਦੀ ਕਾਲ - ਨਜ਼ਾਰੇ
ਰਾਜਾ ਅਰਜ਼ ਕਰੇ ਫੜ ਵਾਗਾਂ : "ਅਸੀਂ ਤੇ ਫ਼ਤਹ ਚੰਦ ਨੇ ਮਾਰੇ"
ਲਹਿੰਦੇ ਗੁਰ - ਚਰਨਾਂ 'ਤੇ ਤੱਕੇ, ਫੇਰ ਨਿਰੰਤਰ ਲੱਖਾਂ ਤਾਰੇ।

ਗੁਰੂ ਕਹਿਣ : "ਨਾ ਸਾਗਰ ਨਿਗਲੇ, ਨਾਗ ਭਿਅੰਕਰ ਮੱਛ - ਜਬਾੜੇ
ਤੇਗ਼ ਮਹੀਨ ਸਿਦਕ ਦੀ ਉੱਪਰ, ਹੌਲਣ ਪੈਰ ਨਾ ਹਿਰਸਾਂ ਮਾਰੇ।"
ਤੱਕੇ ਖ਼ੁਸ਼ਕ ਗਿਰੀ ਸੁਣਿ ਰਾਜਾ, ਵਾਂਗ ਅਹਲਿਆ ਸੁੱਤੇ ਸਾਰੇ
ਇਕ ਚਸ਼ਮੇ ਦੀ ਜੁਗਾਂ ਪਾਰ ਤਾਂ, ਦੈਵੀ ਛੁਹ ਨੇ ਲਏ ਹੁਲਾਰੇ
ਤਾਰਾਗਣ ਦੇ ਰਾਹ ਛਾਣਕੇ, ਚੁਗੇ ਬਾਜ਼ - ਚੁੰਝ ਲਿਸ਼ਕਾਰੇ
ਜਮੁਨਾ ਕੰਢੇ ਤੀਰ ਗੁਰੂ ਦੇ, ਹਰਫ਼ ਲਿਖਣਗੇ ਨਵੇਂ ਨਿਆਰੇ
ਚੁਗ ਉਹ ਹਰਫ਼ ਬਾਜ਼ ਲੈ ਜਾਣੇ, ਅਤਿ ਸੁਤੰਤਰ ਗਗਨ ਕਿਨਾਰੇ।

## ਅੰਬਰ ਦਾ ਸੁਨੇਹਾ

ਲਹਿ ਸਿਰਮੌਰ ਪਹਾੜਾਂ ਅੰਦਰ
ਜ਼ਿਮੀਂ ਨੂੰ ਦੇਣ ਸੁਨੇਹਾ ਅੰਬਰ :
ਗੁਰਾਂ ਹੱਥ ਨਾਹਨ ਸਿਰ ਧਰਿਆ, ਚੀਰ ਚੀਰ ਨ੍ਹੇਰੇ ਦੇ ਭੰਵਰ
ਗੁਰ ਬਖ਼ਸ਼ਣ ਅੰਮ੍ਰਿਤ ਤਾਂ ਰਾਜਾ, ਡਰ ਪੁੱਛੇ : "ਇਹ ਵਰ ਜਾਂ ਖੰਜਰ ?"
ਗੁਰੂ ਕਹਿਣ : "ਪੀ ਬੂੰਦ ਇਹ ਡਰ ਨਾ, ਜਮੁਨਾ ਬਣੇਗੀ ਸੁਧਾ ਸੇਤੰਬਰ।"
ਦਹਦਿਸ ਜਗਮਗ ਜਗਮਗ ਹੋਏ, ਸੁੰਨ ਪਤਾਲ ਰੂਹ ਦੇ ਖੰਡਰ
ਖੋਲ੍ਹਣ ਬੰਦ ਚਿਰਾਂ ਦੇ ਬੂਹੇ, ਸਾਂਈਂ ਰਿਸ਼ੀ ਗੁਰੂ ਪੈਗ਼ੰਬਰ
ਜਿਹੜੀ ਗੁਫ਼ਾ 'ਚ ਪਿੰਜਰ ਗ਼ਰਕੇ, ਨੱਚੇ ਉਸਨੂੰ ਵੇਖ ਕਲੰਦਰ।
ਸੁੱਕੀ ਜੜ੍ਹੋਂ ਪੁੰਗਰੇ ਅੰਕੁਰ, ਮਹਿਕ ਪਏ ਗੜ੍ਹਵਾਲ ਦੇ ਖੰਘਰ
ਫ਼ਤਹ ਚੰਦ ਦੀ ਰੂਹ ਮੁੜ ਮਉਲੀ, ਵਿਸ਼ ਦਾ ਨਸ਼ਾ ਛੁਪੇ ਪਰ ਅੰਦਰ
ਵਹਿਣ ਜਿੰਦ ਦੇ ਵਗਦੇ ਜਾਪਣ, ਤੰਦੂਏ ਜਿਉਂ ਵਿਚ ਰਹਿਣ ਅਡੰਬਰ
ਭੈਅ ਪੁਰਾਤਨ ਵੀ ਨਾ ਛੱਡਣ, ਛੁਪੇ ਰਾਜਿਆਂ ਦੇ ਮਨ - ਮੰਦਰ।

## 2

## ਪਾਉਂਟਾ : ਦੈਵੀ ਨਿਸ਼ਾਨ

ਲਹਿਲਹਾਂਦਾ ਬੋਹੜ, ਜਮਨਾ ਤੀਰ ਤੇ
ਪਤ ਪਤ ਉੱਤੇ ਲੋਰ, ਸਗਲੀ ਧਰਤ ਦਾ
ਜਿਸ ਵਿਚ ਪਰੀਆਂ ਵਾਂਗ, ਭੌਰਾਂ ਲੁਕਣ ਆ
ਜਿੱਥੇ ਜਮਨਾ ਸ਼ਾਂਤ, ਹੁੰਦੀ ਗਰਜਕੇ
ਕੈਸੀ ਰਿਸ਼ੀ - ਇਕਾਂਤ, ਆਸਣ ਬੋਹੜ ਦਾ!
ਜਿੱਥੋਂ ਬੂੰਦ ਸਵਾਂਤ, ਚਾਤਕ ਸੱਦਦਾ

ਗੀਤਾਂ ਦਾ ਆਵੇਸ਼, ਜਿਸਤੇ ਉਤਰਦਾ
ਘੁੰਮਿ ਘੋੜ ਦਸਮੇਸ਼, ਜਿੱਥੇ ਠਹਿਰਦਾ।

ਇਕ ਦਿਨ ਸ਼ੀਂਹ ਉਹ ਮਾਰ, ਪਰਤੇ ਗੁਰੂ ਜੀ
ਹੌਲਣ ਨਿੱਤ ਪਹਾੜ, ਜਿਸਦੀ ਗਰਜ ਤੋਂ
ਵਿਹਣ ਛਤਰ ਉਹ ਕਾਂਤ, ਸੋਹਣੇ ਬੋਹੜ ਦਾ
ਉਹਲੇ ਜਿਦ੍ਹੀ ਇਕਾਂਤ, ਮੇਲੇ ਰੂਹ ਦੇ!
ਗੁਰਸਿੱਖਾਂ ਨੂੰ ਕਹਿਣ, ਤਦ ਦਸਮੇਸ਼ ਜੀ:
"ਇਹ ਜਮਨਾ ਦੇ ਵਹਿਣ, ਮੇਰੇ ਕਦਮ ਨੇ
ਬਣ ਬਣ ਮੈਂਡੇ ਨੈਣ, ਵਣ ਤ੍ਰਿਣ ਪਰਸਦੇ
ਜਾ ਸਾਗਰੀਂ ਲਹਿਣ, ਚੁਕ ਦਿਲ - ਧੜਕਣਾਂ
ਨਿੱਤ ਪ੍ਰਲੋਕੀਂ ਜਾਣ, ਮੈਂਡੜੇ ਖ਼ਤ ਲੈ
ਦੱਸਣ ਰਹਿਮ - ਨਿਸ਼ਾਨ, ਤੇਗ਼ਾਂ ਕਾਲ ਤੇ!
ਗੁਰ - ਨਜ਼ਰਾਂ ਦਾ ਹਾਣ, ਢੂੰਡੇ ਕਾਲ ਵੀ
ਕਿੰਨਾ? ਕਿਸ ਪਲ ਤਾਣ, ਦੈਵੀ ਤੀਰ ਦਾ!
ਏਸ ਬੋਹੜ ਦੇ ਹੇਠ, ਨੀਲਾ ਰੁਕੇ ਆ
ਇਸ ਥਾਂ ਲਿਸ਼ਕਣ ਵੇਗ, ਮੇਰੀ ਜਿੰਦ ਦੇ
ਸਦ ਪਰਵਾਜ਼ੀ ਤੇਗ਼, ਏਥੋਂ ਗਰਜਣੀ
ਕੱਟਦੀ ਬੇਦਰੇਗ਼, ਥੰਮ੍ਹ ਜੋ ਦਾਨਵੀ।" -1-

## ਪਾਉਂਟੇ ਬਾਰੇ ਨਰੇਸ਼ ਮੇਦਨੀ ਪ੍ਰਕਾਸ਼ ਨੂੰ ਪ੍ਰਵਚਨ

ਗੁਰ ਸਿਰਮੌਰ 'ਚ ਜਾ, ਕਹਿਣ ਨਰਿੰਦ ਨੂੰ
"ਪਰਬਤ ਨਵਾਂ ਉਮਾਹ, ਦੇਵਣ ਜਿੰਦ ਨੂੰ
ਹਰੇ ਕਚੂਰ ਅਥਾਹ, ਦਿਲ ਦੀ ਗੋਦ ਨੇ
ਪੀਣ ਹਿੰਮ ਦੇ ਸਾਹ, ਤਾਰੇ ਸਰਘੀਆਂ
ਪ੍ਰੀਤ ਤਿਰੀ ਦੇ ਰਾਹ, ਨਿਰਮਲ ਕੂਲ ਤੋਂ
ਨਾ ਪਰ ਕਰਾਂ ਵਿਸਾਹ, ਕੱਚੀ ਦੁਨੀ ਦਾ!
ਮੈਂ ਹਾਂ ਯਾਰ ਮਲਾਹ, ਪਾਵਨ ਮਨਾਂ ਦਾ
ਦਿਆਂ ਪਾਰ ਦੀ ਥਾਹ, ਸ਼ੀਰੀਂ ਧਰਤ ਨੂੰ
ਜਮਨਾ ਕੰਢੇ ਰੰਗ, ਵੇਖਾਂ ਨਵਾਂ ਮੈਂ
ਕੋਟ ਸਿਦਕ ਦੇ ਪੰਧ, ਆਵਣ ਪਾਰ ਤੋਂ

ਨਾਗ - ਰੁੱਡ ਦੇ ਅੰਧ, ਨੱਚਣ ਧੂਵੀ ਜਾ
ਛੁਪੀ ਜਲਾਂ ਵਿਚ ਤੰਦ, ਤੰਦੂਏ ਵਾਲੜੀ
ਤੋੜ ਫ਼ਰੇਬੀ ਅੰਗ, ਵੇਖਾਂ ਨੂਰ ਮੈਂ
ਤੇਗ਼ ਤੀਰ ਨੂੰ ਲੰਘ, ਜਾਣਾ ਦੂਰ ਮੈਂ
ਛੁਹਾਂ ਅਹਲਿਆ ਸੰਗ, ਅਮਿਉ ਭੂਰ ਮੈਂ।
ਕਰੀ ਹੈ ਤੇਗ਼ਾਂ ਛਾਂ, ਜਮਨਾ ਵਹਿਣ ਤੇ
ਤੱਕੇ ਗੋਰ ਲੈ ਮਾਂ, ਬਿਮਲ ਸ਼ਹਾਦਤਾਂ
ਪਾਉਂਟੇ ਦੀ ਇਹ ਥਾਂ, ਦਿਲ ਸਿਰਮੌਰ ਦਾ
ਛੁਹਾਂ ਮੈਂ ਰੂਪ ਅਨਾਂ, ਕਾਮਲ ਦੌਰ ਦਾ।" -2-

## ਪਾਉਂਟਾ—ਘਾੜਤ ਅਤੇ ਪ੍ਰਵੇਸ਼

ਇਕ ਮਨਮੋਹਣੀ ਲੋਅ, ਪਸਰੇ ਪਰਬਤੀਂ
ਦੂਰੋਂ ਸੁੱਚਾ ਮੋਹ, ਆਵੇ ਜਿੰਦ ਨੂੰ
ਚਮਕੇ ਦੂਰ ਸੰਜੋਅ, ਕਿਸੇ ਸ਼ਹੀਦ ਦੀ
ਦੇਣਾ ਰਣਾਂ ਨੇ ਧੋ, ਆਦਮ - ਹਾਰ ਨੂੰ
ਜੁਗ - ਸੰਤਾਪ ਖਲੋ, ਜਾਣੇ ਸਾਮ੍ਹਣੇ
ਸੰਤ ਦੇ ਸ਼ਿਕਵੇ ਰੋਹ, ਰਣਾਂ ਨਿਤਾਰਣੇ
ਪਵੇ ਕੋਇਲ ਨੂੰ ਸੋਅ, ਸਿਮਰਣ ਮਧੁਰ ਦੀ
ਰੁਣ ਝੁਣ ਜਾਪੁ ਦੀ ਛੁਹ, ਥਰਕੇ ਬੋਹੜ ਤੇ।
ਵਾਹ! ਅਮਿਤੋਜ ਅਨਾਦਿ, ਜਮਨਾ - ਜਲਾਂ ਤੇ
ਕੀਤਾ ਅਦਲ ਆਬਾਦ, ਕਦਮ ਮਨੁੱਖ ਦੇ
ਜਿਉਂਕਰ ਜਿੱਤ ਨਾਯਾਬ, ਸਰ ਦੀ ਅਣੀ ਤੇ
ਜਿਉਂ ਦਹਦਿਸਿ ਦਾ ਨਾਦ, ਇੱਕੋ ਕਣੀ ਤੇ। -3-

## ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ: ਸ਼ਹੀਦੀਆਂ ਦਾ ਮਾਸੂਮ ਪਹੁ-ਫੁਟਾਲਾ

ਕੋਇਲ ਰਹੀ ਸੀ ਕੂਕ, ਟੀਸੀ ਬੋਹੜ ਦੀ
ਸੁਣਦਾ ਕਿਲ੍ਹਾ ਅਨੂਪ, ਜਮਨਾ ਕੰਢੜੇ;
ਸੁੰਦਰੀ ਗੁਰੂ ਅਰੂਪ, ਚਿਰ ਤੋਂ ਸਿਮਰਦੀ
ਬਾਲ ਮਾਸੂਮ ਮਲੂਕ, ਰਿਸ਼ਮਾਂ ਚੁੱਕਿਆ।

ਸ਼ਾਂਤ ਜਮਨ ਦੇ ਵਾਂਗ, ਸਾਹਵੇਂ ਸੁੰਦਰੀ
ਬਾਲਕ ਬੂੰਦ ਸੁਆਂਤ, ਜੀਤੋ ਝੁਕੀ ਸੀ
ਸਰਘੀ ਤੋਂ ਵੀ ਕਾਂਤ, ਮਿੱਠੇ ਨੈਣ ਲੈ
ਨਿੰਬਲ ਰਿਸ਼ਮੀ ਤਾਂਘ, ਪਰਸੇ ਬਾਲ ਨੂੰ। -4-

ਸਗਲ ਮੇਦਨੀ - ਤਾਲ, ਗੋਦੀ ਬਾਲ ਲੈ
ਪੜ੍ਹਦਾ ਰਣਾਂ ਦੇ ਹਾਲ, ਪੁੱਤ ਸ਼ਹੀਦ ਤੋਂ:
ਪੁੱਛਦਾ: "ਕਿਵੇਂ ਇਹ ਕਾਲ, ਬਨਣਾ ਜਿੱਤ ਹੈ
ਉੱਪਰ ਤੈਂਡੀ ਢਾਲ, ਕਹਿਰ ਨੇ ਉੱਲਰੇ
ਤੈਂਡੇ ਹੁਸਨ ਦੀ ਡਾਲ, ਤੱਕਾਂ ਰਣਾਂ 'ਤੇ
ਬੁੱਲ੍ਹ ਮਾਸੂਮ ਕਮਾਲ, ਲਹੂ 'ਚ ਡੁੱਬ'ਗੇ
ਫਿਰ ਵੀ ਦਿਸੇ ਜਮਾਲ, ਬਾਕੀ ਧਰਤ 'ਤੇ
ਤੋੜਨ ਪੁਸ਼ਤਾਂ ਜਾਲ, ਤੈਨੂੰ ਲੱਭਦੀਆਂ
ਹੈ ਧਰਵਾਸ ਮੁਹਾਲ, ਜੇ ਤੂੰ ਮਿਲੇਂ ਨਾ
ਕਾਲ - ਸੁਆਰਗਾਂ ਭਾਲ, ਲੈਣਾ ਅੰਤ ਤੂੰ।" -5-

ਪਰਸਾਦੀ ਵਿਚ ਮੋਹ, ਜਦੋਂ ਪਲੋਸਦੇ
ਹਰੀ ਧਰਤ ਦਾ ਜੋ, ਕੋਮਲ ਹੁਸਨ ਸੀ
ਸੁਨਣ ਇਹ ਕੰਨਸੋਅ, ਸਤਿਗੁਰ ਦੂਰ ਤੋਂ
ਛੱਡ ਤੇਗ ਸੰਜੋਅ, ਘੋੜੇ ਪਰਖਣੇ
ਜਾਣ ਮੌਜ ਵਿਚ ਉਹ, ਅੰਦਰ ਕਿਲ੍ਹੇ ਦੇ
ਬਾਹਰ ਸੁਆਰ ਖਲੋ, ਪਏ ਉਡੀਕਦੇ। -6-

ਸੰਗਦੀ ਸੰਗਦੀ ਚਾਲ, ਕੁਝ ਮੁਸਕਾਂਵਦੇ
ਮਾਤਾ ਗੁਜਰੀ ਨਾਲ, ਆਏ ਗੁਰੂ ਜੀ
ਤੱਕ ਅਦੁੱਤੀ ਬਾਲ, ਮਾਹੀ ਉਚਰਦਾ:
"ਬਾਹਰ ਮੇਦਨੀ - ਤਾਲ, ਪੁੱਤਰ ਖੜੇਗਾ
ਪਹਿਰੇਦਾਰ ਕਮਾਲ, ਪੰਥ ਦਾ ਲਾਡਲਾ
ਸਾਂਭੇ ਇਹ ਭੁਚਾਲ, ਡੰਗ ਅਸੰਖ ਦੇ।
ਜਾਵੇ ਜਦੋਂ ਸ਼ਹੀਦ, ਧਰਤੀ ਛੱਡਕੇ
ਪਰਬਲ ਕਰੇ ਉਮੀਦ, ਜ਼ਖ਼ਮੀ ਦਿਲਾਂ ਦੀ;

ਤਪਦੀ ਗ਼ਾਰ ਸ਼ਦੀਦ, ਨਰ ਜਦ ਭਕਸ਼ਣੇ
ਓਦੋਂ ਨਾਮ ਅਜੀਤ, ਸੁੰਨ 'ਚ ਗਰਜਣਾ
ਟੁੱਟੇ ਕੂੜੀ ਭੀਤ, ਦਿੱਸਣਾ ਤਾਰਿਆਂ
ਧ੍ਰੂਵ ਅਜਿੱਤ ਦਾ ਮੀਤ, ਧਰ 'ਤੇ ਖੇਡਣਾ
ਭੋਲੀ ਪਾਵਨ ਗੀਤ, ਤੋੜ ਮੱਕਾਰੀਆਂ
ਕਰੇ ਰਹੱਸ ਅਮੀਕ, ਮਾਨਵ ਜਿੱਤ ਦਾ।"

ਸੁਣਿ ਇਹ ਸੁਖਨ ਅਰੁੱਕ, ਜੀਤੋਂ ਤ੍ਰਬਕਦੀ
ਦਮਕੇ ਪਾਵਨ ਦੁੱਖ, ਅਗਲੇ ਜੁਗਾਂ ਤੇ
ਸੁੰਦਰੀ ਕੋਲੋਂ ਚੁੱਕ, ਪੁੱਤਰ ਲਾਡਲਾ
ਸਜਦੇ ਕੀਤੇ ਝੁਕ, ਕੋਮਲ ਹੰਝੂਆਂ,
ਹਰੀ ਬਿਮਲ ਜਿਉਂ ਡਾਲ, ਛੋਹੇ ਸਰਘੀਆਂ
ਝੂੰਮ ਤ੍ਰੇਲਾਂ ਨਾਲ, ਅਣਦਿਸ ਰਣਾਂ 'ਤੇ। -7-

## 3

# ਕਾਲਸੀ ਰਿਸ਼ੀ ਦੀ ਤੜਪ ਤੇ ਅਮਰ ਸ਼ਾਂਤੀ

ਭਿੰਨੀ ਭਿੰਨੀ ਰੈਣ, ਮੀਤ ਨ ਕਿਤੇ ਵੀ!
ਤਪਣ ਰਿਸ਼ੀ ਦੇ ਨੈਣ, ਹੋਵਣ ਸੀਤ ਨਾ
ਜਮੁਨ ਟੌਂਸ ਦੇ ਵਹਿਣ, ਤਿਖ ਤੋਂ ਦੂਰ ਸੀ
ਸੁੰਨ - ਸੂਲ ਵਿਚ ਗੈਣ, ਖੁਭਕੇ ਦਿਸੇ ਨਾ।

ਰਿਸ਼ੀ ਕਾਲਸੀ ਜਾਗ, ਪੁੱਛੇ ਗਗਨ ਨੂੰ:
"ਕਿਉਂ ਨਾ ਕਿਧਰੇ ਵਾਗ, ਦਿਸੇ ਅਚਿਹਨ ਦੀ?
ਜਦ ਵੀ ਵਿਚ ਅਨੰਤ, ਮਾਰਾਂ ਨਿਗ੍ਹਾ ਮੈਂ
ਤੱਕਾਂ ਫੈਲਣ ਬੰਸ, ਗਗਨ ਅਸੰਖ ਦੇ
ਜਾਪੇ ਸੁੰਨਾ ਬੋਹਲ, ਇਹ ਬ੍ਰਹਿਮੰਡ ਹੀ
ਪੰਛੀ ਮੁਣਸ ਨ ਕੋਲ, ਜੰਤੂ ਕੀਟ ਨਾ
ਛੁੱਲੇ ਛੁੱਟੜ ਢੇਰ, ਬਿਨ ਮਾਂ ਪਿਤਾ ਦੇ
ਨਰ - ਮੰਜ਼ਿਲ ਦੇ ਗੇੜ, ਧਰੁ ਬਿਨ ਕਿਤੇ ਨਾ।
ਪਰ ਏਥੇ ਵੀ ਦੇਰ! ਬੇ - ਰਾਹ ਮੂਰਛਾ?
ਸੁਣੇ ਜ਼ਰਾ ਨਾ ਭੇਰ੍ਹ, ਰਹਿਬਰ ਧਰਮ ਦੀ
ਵਿਚ ਕੁਸੈਲੇ ਨ੍ਹੇਰ, ਬੇ - ਫਲ ਭਟਕਣਾਂ
ਇਹ ਮਲਬਾ ਬੇਮਿਹਰ, ਜੇ ਗੁਰ ਯਾਰ ਨਾ।

ਧਰਮਸਾਲ ਦੇ ਬਾਝ, ਬ੍ਰਹਿਮੰਡ ਤਿੜਕਿਆ
ਪੂਰਨ ਗੁਰ ਦੀ ਯਾਦ, ਕਰੇ ਇਹ ਸੱਜਰਾ।"

ਤਦ ਕੁਟੀਆ ਦੇ ਰਾਹ, ਟਾਪਾਂ ਸੁਣਦੀਆਂ
ਦੇਣ ਪਏ ਦਰਿਆ, ਜ਼ਿੰਦਾ ਦਸਤਕਾਂ।
ਸੱਜਰੇ ਦਰਸ ਅਥਾਹ, ਬਖ਼ਸ਼ੇ ਸਤਿਗੁਰਾਂ
ਮੋਏ ਜੁਗਾਂ ਨੂੰ ਸਾਹ, ਦੇਣ ਮੁਹੱਬਤਾਂ।
ਹੇਠ ਅਨੰਤ ਨਿਗਾਹ, ਨਰ ਦੇ ਕਦਮ ਸੀ
ਗੁਰ ਬਣ ਖੜੇ ਗਵਾਹ, ਗੰਧ ਲੈ ਅਦਨ ਦੀ।
ਸੀ ਸਾਬਤ ਬ੍ਰਹਿਮੰਡ, ਰਿਸ਼ੀ ਦੇ ਰੂਬਰੂ
ਪਈ ਸੁਹਾਣੀ ਠੰਢ, ਦਿਲ ਦੇ ਖੰਡਰੀਂ।
ਪੈੜ ਅਮੁੱਕ ਉਮਾਹ, ਮੰਜ਼ਿਲ ਕਿਤੇ ਨਾ
ਪਰ ਮੰਜ਼ਿਲ ਦੇ ਸਾਹ, ਦੇਸ ਅਦੇਸ ਲਏ।
ਛਾਈ ਨੀਂਦ - ਮਿਠਾਸ, ਪਾਟੇ ਸ਼ੋਰ 'ਤੇ।
ਨੇੜ ਦੂਰ ਇਕ ਆਸ, ਆਹਟਾਂ ਦੇਂਵਦੀ।

## 4

# ਪੀਰ ਬੁੱਧੂ ਸ਼ਾਹ ਦੀ ਤਲਬ

ਸੁਖਨ ਭੀਖ ਦੇ ਯਾਦ, ਬਦਰੁਦੀਨ ਨੂੰ
"ਦੀਨ ਸੀ ਕਦੇ ਅਬਾਦ," ਉਸਨੇ ਦੱਸਿਆ
"ਪਾਕ ਨਬੀ ਦੀ ਟੋਰ, ਪਰ ਇਹ ਭੁੱਲਿਆ
ਹਿਰਸ ਹਵਸ ਦਾ ਜ਼ੋਰ, ਸ਼ਾਹਾਂ ਮੰਨਿਆਂ।"
ਚਿਸ਼ਤੀ ਪੀਰ ਦੇ ਬੋਲ, ਬਹੁ ਰਸਭਿੰਨੜੇ
ਦਿਲ 'ਚ ਰਿਹਾਂ ਮੈਂ ਫੋਲ, ਦੀਨ ਦੇ ਪੰਧ ਨੂੰ।
ਹੈ ਹੁਸੈਨ ਦੀ ਪੀੜ, ਹਾਲੇ ਸੱਜਰੀ
ਭਾਵੇਂ ਪੁਸ਼ਤਾਂ ਨੀਰ, ਬੇ - ਫਲ ਡੋਲ੍ਹਿਆ
ਰਸਮਾਂ ਵਿਚ ਆਖ਼ੀਰ, ਨੂੜੇ ਦਰਦ ਜਾਂ।
ਅਨਲਹੱਕ ਦਿਲਗੀਰ, ਮੰਨੇ ਦੀਨ ਨਾ
ਲਟਕ ਰਹੀ ਉਹ ਪੀੜ, ਵਿਚ ਖ਼ਲਾਅ ਦੇ;
ਥਲ ਵਿਚ ਆਲਮਗੀਰ! ਜ਼ਮਜ਼ਮ - ਤਿਖਾ ਨਾ!!
ਕੀਤੀ ਸ਼ਰਅ ਬੇਫਲ, ਸ਼ਾਹਾਂ ਨਬੀ ਦੀ
ਡੂੰਘੀ ਰਹਿਮ ਦੀ ਛਲ, ਕਰੇ ਭੁਚਾਲ ਨਾ

ਜੁਗ - ਤੇਗਾਂ ਦੇ ਝੱਲ, ਵਣਜੇ ਕਾਜ਼ੀਆਂ
ਲਾਲ ਕਿਲ੍ਹਾ ਵੱਡ ਥਲ, ਜ਼ਮਜ਼ਮ - ਛੁਹ ਬਿਨਾਂ।

ਨਾਲ ਨਸੀਰਾਂ ਬਾਤ, ਕੀਤੀ ਪੀਰ ਨੇ
"ਪਾਕ ਨਬੀ ਦੀ ਜ਼ਾਤ, ਤੱਕਾਂ ਜਾਇਕੇ
ਨਵੇਂ ਕੋਟ ਵਿਚ ਨੂਰ, ਆ ਉਹ ਵੱਸਿਆ
ਪਾਉਂਟਾ ਕਹਿਣ ਹਜ਼ੂਰ, ਉਸੇ ਮੁਕਾਮ ਨੂੰ
ਖ਼ਾਬ ਵਿਚ ਮਨਸੂਰ, ਮੈਨੂੰ ਦੱਸਦਾ
ਯਾਰ ਨਹੀਂ ਉਹ ਦੂਰ, ਸੋਹਣੇ ਨਬੀ ਦਾ;
ਘੋੜ ਉਦ੍ਹਾ ਮਨਜ਼ੂਰ, ਵਾਂਗ ਬੁਰਾਕ ਦੇ
ਸਰਮਦ ਨਾਲ ਸਰੂਰ, ਵਾਗਾਂ ਫੜੇ ਆ।
ਬੇਐਬ ਹੱਕ - ਚਾਲ, ਉਸਦੇ ਅਮਲ ਨੇ
ਉਹ ਪੈਗ਼ਾਮ ਵੀ ਨਾਲ, ਨਾਜ਼ਲ ਧੁਰੋਂ ਜੋ
ਬੁੱਤਪ੍ਰਸਤ ਕਰੂਰ, ਉਸ ਦਰਿ ਭਿੜਨਗੇ
ਮੈਂ ਜਾ ਅਪਣਾ ਨੂਰ, ਵਾਰਾਂ ਵਲੀ 'ਤੇ।
ਵਿਚ ਇਲਹਾਮ ਜ਼ਰੂਰ, ਰਹਿਣ ਮਹੱਬਤਾਂ
ਦੀਨ ਨ ਉਸਤੋਂ ਦੂਰ, ਸੁਬਕ ਫ਼ਕੀਰਣੇ।
ਉਦੋਂ ਬਣੇ ਤੂੰ ਹੂਰ, ਮਿਰੇ ਬਹਿਸ਼ਤ ਦੀ
ਜਦ ਮੈਂ ਜਰਾਂ ਉਹ ਤੂਰ, ਨਾਲ ਸ਼ਹਾਦਤਾਂ।"

ਪੰਜ ਸੌ ਨਾਲ ਪਠਾਨ, ਪੁੱਤ ਸ਼ਹੀਦ ਲੈ
ਸਾਂਭ ਵਡ਼ਾ ਇਸਲਾਮ, ਸੀਨੇ ਮਹਿਕਦੀ
ਪੀਰ ਖੜਾ ਅਡ ਝੋਲ, ਸਾਹਵੇਂ ਸਤਿਗੁਰਾਂ
ਪਾਉਂਟੇ ਗੜ੍ਹ ਦੇ ਕੋਲ, ਹੇਠਾਂ ਬੋਹੜ ਦੇ।
ਸਜਦੇ ਕਰਨ ਪਠਾਨ, ਬੁੱਲ੍ਹੀਂ ਹੱਸਕੇ
ਝੁਕ ਮੁਰੀਦ ਅਜ਼ਮਾਨ, ਸ਼ਾਨ ਪੈਗੰਬਰੀ।
ਸਭ ਹੀ ਪੈਂਡੇ ਧਾਹ, ਸਤਿਗੁਰ ਦਸਮ ਦੇ
ਪ੍ਰੇਮ 'ਚ ਸਾਹੋ ਸਾਹ, ਘੁੱਟਣ ਪੀਰ ਨੂੰ;
ਹਾਲ ਮੂਕ ਬੇ - ਥਾਹ, ਬੁੱਧੂ ਸ਼ਾਹ 'ਤੇ
ਕੋਟ ਸ਼ਹਾਦਤ - ਰਾਹ, ਛੋਂਹਦੇ ਦੀਨ ਨੂੰ;
ਬਣੇ ਮੁਰੀਦ - ਉਮਾਹ, ਮੁਰਸ਼ਦ ਆਪ ਹੀ
ਲਸੇ ਹੱਕ - ਦਰਗਾਹ, ਨੈਣੀਂ ਪੀਰ ਦੇ;
ਠਿੱਲ੍ਹ ਵਿਚ ਲਹਿਰ ਮਹਾਨ, ਲੰਮੇ ਕਾਲ ਦੀ
ਵੇਖ ਦੀਨ - ਅਸਮਾਨ, ਨੂਰੀ ਆਖ਼ਰੀ
ਪੀਰ ਕਰੇ ਅਰਦਾਸ: "ਕਲਗ਼ੀ ਵਾਲਿਆ!

ਅੱਜ ਇਸਲਾਮ ਦੀ ਰਾਸ, ਰੁਲਦੀ ਖੰਡਰੀਂ।
ਤੈਂ ਪੈਗ਼ਾਮ ਅਲਾਹ, ਬੇਲੀ ਨਬੀ ਦੇ
ਗ਼ਫ਼ਲਤ ਦੇ ਵਿਚ ਸ਼ਾਹ, ਭੁੱਲੇ ਦੀਨ ਨੂੰ
ਸ਼ੇਰ ਪਠਾਨ ਤੈਂ ਰਾਹ, ਪਾਉਣ ਸ਼ਹਾਦਤਾਂ
ਗੁਨਾਹਗਾਰ ਅਜ਼ਮਾ, ਲੈਣੇ ਮੁਰਸ਼ਦਾ!
ਤੁਸੀਂ ਹੋ ਮਿਰੇ ਮਲਾਹ, ਪਾਰ ਉਰਾਰ ਦੇ
ਮਿਲਣ ਲੰਘ ਦਰਿਆ, ਪੱਤਣ ਦੀਨ ਦੇ।"

ਪੀਰ ਨੂੰ ਦਿੰਦੇ ਸਾਰ, ਜ਼ਿਕਰ ਲਤੀਫ਼ ਦੀ
ਜਮੁਨਾ ਪਾਰ ਉਰਾਰ, ਚੜ੍ਹਿ ਗੁਰ ਪਰਬਤੀਂ।
ਤੱਕਦਾ ਪਿਆ ਸਵਾਰ, ਚਿਸ਼ਤੀ ਦੂਰ ਦੇ
ਰੂਹ ਪਰੋਂ ਜੋ ਭਾਰ, ਤੋੜਨ ਬੁੱਤ ਦਾ।
ਉਧਰ ਨਸੀਰਾਂ ਨਾਰ, ਪੀਰ ਉਡੀਕਦੀ
ਜ਼ਿਕਰ ਜ਼ੁਹਦ ਦੀ ਧਾਰ, ਛੋਹੇ ਜਿੰਦੜੀ।
ਵੱਲ ਸਢੌਰੇ ਦੁਆਰ, ਤੁਰਿਆ ਪੀਰ ਤਾਂ
ਵਿਸ਼ ਦਾ ਧੁੰਧੂਕਾਰ, ਹਾਲੇ ਪਰੇ ਸੀ।

## 5

## ਰਾਮ ਰਾਇ ਦਾ ਅੰਤ

ਅਸ਼ਟਮ ਗੁਰ ਦਾ ਵੀਰ, ਤ੍ਰਿਸ਼ਨਾ ਲੁੱਟਿਆ
ਮੰਨੇ ਆਲਮਗੀਰ, ਉਸਦੇ ਤਪਾਂ ਨੂੰ
ਨੈਂਅ ਨਿਰਮਲ ਗੁਰ - ਗੀਤ, ਵਿਸਰੀ ਓਸ ਨੂੰ
ਚਕ੍ਰਵਯੂਹ ਰਚ ਭੀੜ, ਪਾਈ ਸਿੱਧੀਆਂ
ਜਾਣੇ ਦਸਮ ਦੁਆਰ, ਦੇ ਹਰ ਭੇਤ ਨੂੰ
ਸੂਖਮ ਸੁੰਨ ਦੀਵਾਰ, ਉਹਲੇ ਛੁਪੇ ਉਹ
ਫ਼ਤਹਿ ਚੰਦ ਗੜਵਾਲ, ਉਸਨੂੰ ਪੂਜਦਾ
ਰਾਮ ਰਾਇ ਦੀ ਚਾਲ, ਤੇ ਉਹ ਮੋਹਿਤ ਸੀ।

ਕਦੇ ਕਦੇ ਪਰ ਮਾਣ, ਰਾਇ ਦਾ ਟੁੱਟਦਾ
ਕਰਾਮਾਤ ਦਾ ਤਾਣ, ਪਿਰ ਜਾਂ ਰੋਲਦਾ
ਕਲਗ਼ੀਧਰ ਦੀ ਸ਼ਾਨ, ਦਿਲ ਜਦ ਰੰਗਦੀ
ਜਦ ਸਤਰੰਗੀ ਜਾਨ, ਤਾਂਘੇ ਤੀਰ ਉਹ
ਜਦ ਘੋੜੇ ਦੀ ਟਾਪ, ਰੂਹ ਸੰਗ ਖੇਲ੍ਹਦੀ

ਜਦੋਂ ਉਨਮਨੀ ਜਾਪੁ, ਸੁਣਦਾ ਨੀਂਦ ਨੂੰ।
ਅੱਜ ਰਾਤ ਬੇਚੈਨ, ਉਹਦਾ ਜ਼ੋਰ ਸੀ
ਹਰ ਸ਼ਕਤੀ ਦੇ ਨੈਣ, ਜਾਪਣ ਤ੍ਰਬਕਦੇ;
ਸੈ ਜਗਰਾਤੇ ਝਾਗ, ਡੇਰੇ ਆਪਣੇ
ਕੰਬ ਰਿਹਾ ਤਕ ਨਾਗ, ਆਪੇ ਸਿਰਜਕੇ;
ਫੇਰ ਕਰੇ ਉਹ ਯਾਦ, ਲੰਘੇ ਦਿਨਾਂ ਨੂੰ
ਵਾਂਗ ਅਸਹਿ ਫ਼ਰਿਆਦ, ਥੋੜਾ ਸ਼ਾਂਤ ਹੋ
ਸੁਣੇ ਮਧੁਰ ਇਕ ਨਾਦ, ਝੁਕ ਝੁਕ ਰੂਹ 'ਤੇ
ਕੂੰਦਾ: "ਤੱਕਿਆ ਆਦਿ, ਨਾਨਕ ਮਿੱਠੜਾ
ਜਦ ਜਮੁਨਾ ਵਿਚਕਾਰ, ਨਾਓ 'ਚ ਮਿਲੇ ਸੀ
ਵਾਂਗ ਪਾਕ ਦਿਲਦਾਰ, ਧੂਹ ਉਹ ਪਾ ਰਿਹਾ;
ਕਰਾਮਾਤ ਦੇ ਤਾਜ, ਐਪਰ ਲਿਸ਼ਕਦੇ!
ਕਰੀ ਮੈਂ ਸ਼ਕਤ ਅਬਾਦ, ਨਾਮ ਵਿਹਾਜਕੇ
ਮੈਂ ਸ਼ਾਹਾਂ ਤੋਂ ਦਾਦ, ਲੈਂਦਾ ਰੱਜਕੇ
ਭੁੱਲ ਗਿਆ ਮੈਂ ਦਾਤ, ਸੱਚੇ ਯਾਰ ਦੀ
ਹਿਰਸਾਂ ਬੇ-ਔਲਾਦ, ਮੈਨੂੰ ਘੇਰਿਆ
ਕਰਾਮਾਤ ਖਲਨਾਇਕ, ਵਾਂਗੂੰ ਵੇਖਦੀ
ਅਜਬ ਹੈ! ਮੈਂ ਨਾਲਾਇਕ, ਇਸਦਾ ਰੂਪ ਹਾਂ!
ਰਿਧਿ ਸਿਧਿ ਦੁਖਦਾਇਕ, ਬੇ-ਸਿਰ ਪੈਰ ਨੇ
ਮੈਨੂੰ ਮੇਰੇ ਨਾਇਕ, ਸਾੜਨ ਆ ਰਹੇ
ਦਿਸਣ! ਰਿਹਾ ਮੈਂ ਸਹਿਕ, ਸਾੜਨ ਵਾਲੜੇ।"

ਇਕ ਪਲ ਰਾਇ ਨਿਜ਼ਾਮ, ਤੱਕੇ ਰੂਹ ਦਾ
ਐਪਰ ਫਿਰ ਸੁਲਤਾਨ, ਬਣੇ ਗ਼ਰੂਰ ਦਾ
ਬ੍ਰਹਮਰੰਧਰ ਦੀ ਸੁੰਨ, ਗਹਿਰ ਵਿਰਾਟ ਜੋ
ਵਿਚ ਮੂਰਛਾ ਗੁੰਨ੍ਹ, ਲਿਆ ਪ੍ਰਾਣ ਨੂੰ
ਉਸ ਵਿਚ ਹੋਇਆ ਬੰਦ, ਬੰਦੀ ਸਦਾ ਦਾ
ਹੱਸਣ ਘੇਰ ਮਸੰਦ, ਹਾਸਿਦ ਲਾਲਚੀ
ਰੁਤਬਾ ਉਹਦਾ ਬੁਲੰਦ, ਲੁੱਟਣ ਨੱਸ ਪਏ
ਸਾੜ ਦੇਂਵਦੇ ਤੰਦ, ਜੀਵਨ ਵਾਲੜੀ।
ਮਾਨਮੱਤੜੀ ਨਾਰ, ਉਸਦੀ ਰੋਂਵਦੀ
ਪਾਉਂਟੇ ਦੇ ਵੱਲ ਹਾਰ, ਕਾਸਿਦ ਭੇਜਿਆ।

ਚਕ੍ਰਵਯੂਹ ਜੋ ਆਪ, ਵਲਿਆ ਰਾਮ ਰਾਇ
ਭਸਮ ਕਰੇ ਇਉਂ, ਸ਼ਾਖ਼, ਜਿੱਥੋਂ ਫਲੇ ਨਾ

ਸਿਹਰ ਦਾ ਅੰਮ੍ਰਿਤ - ਅੰਗ, ਦਿਸੇ ਨ ਤੀਰਥੀਂ
ਤੁੰਮਾ ਨਾਗਣ - ਡੰਗ, ਸੁੱਚੇ ਹੋਣ ਨਾ !
ਅੰਤ ਮਲੀਨ ਮਸੰਦ, ਇਕ ਥਾਂ ਜੁੜੇ ਆ
ਤੁੰਮੇ ਜ਼ਹਿਰੀ ਡੰਗ, ਝੁਰਮਟ ਪਾਉਣ ਜਿਉਂ
ਢੂੰਡਣ ਹਫ ਹਫ ਧਾਹ, ਪਦਵੀ ਗੁਰੂ ਦੀ
ਦੰਭ ਕਹੇ ਛੁਪ "ਵਾਹ! ਵਾਰੀ ਅਸਾਂ ਦੀ।"
ਤਦ ਅਬਲਕ - ਅਸਵਾਰ, ਸਿਰ 'ਤੇ ਪੁੱਜਿਆ
ਹੌਲ ਗਿਆ ਦਰਬਾਰ, ਦਾਅਵੇ ਭੁੱਲਕੇ।
ਉਸ ਹਜੂਮ 'ਤੇ ਅੱਗ, ਉਤਰੀ ਅੰਬਰੋਂ
ਸਿਹਰ ਹਿਰਸ ਦੀ ਰਗ, ਚਕ੍ਰਵਯੂਹ ਵੀ
ਸਾਜ਼ਿਸ਼ ਦਗੇ ਦੇ ਮਗ, ਖੁੱਡ 'ਚ ਲੁਕਣ ਜੋ
ਸਭ ਹੀ ਤਿਮਰ ਦੇ ਵੱਗ, ਘੇਰੇ ਅੱਗ ਨੇ।
ਛਹਿ ਮੀਸਣੀ ਫ਼ੌਜ, ਸੱਥ 'ਚ ਘਿਰ ਗਈ
ਉਬਲੇ ਨਰਕੀ ਹੌਜ਼, ਪੈਰਾਂ ਹੇਠ ਆ।
ਅੱਖਰ ਕਾਲੇ ਤੰਗ, ਖੁਦੇ ਨੇ ਅੰਬਰੀਂ
ਪੜ੍ਹ ਪੜ੍ਹ ਹੁੰਦੇ ਅੰਧ, ਮੰਤਕ ਦੁਨੀਂ ਦੇ;
ਕਦੇ ਆ ਨੈਣ ਸਮੁੰਦ, ਡੂੰਘੇ ਅਰਥ ਦੇ
ਦਰਸ ਕਰਨਗੇ ਇੰਜ, ਮਾਂ ਜਿਉਂ ਪੁੱਤ ਦੇ;
ਉੱਠੇ ਜ਼ਹਿਰੀ ਧੁੰਧ, ਸਿਰ ਦਿੱਸਹੱਦਿਆਂ
ਨਭ ਵਿਚ ਸਤਿਗੁਰ - ਕੂੰਜ, ਲਹਿ ਲਹਿ ਕਰ ਰਹੀ।

## ਭਾਗ ਤੀਜਾ

### 1

# ਪਾਉਂਟੇ ਦੇ ਕਾਵਿ-ਰੰਗ ਅਤੇ ਭਾਸ਼ਾਵਾਂ ਦੇ ਖੇੜੇ

ਧੀਮੇ ਧੀਮੇ ਵਗ ਰਹੇ, ਲੰਮੇ ਜਮੁਨਾ - ਵਹਿਣ
ਸੰਵਾਂ ਪਰਬਤ ਨਦੀ 'ਤੇ, ਪਰੀਆਂ ਵਾਂਗੂੰ ਲਹਿਣ।

ਨੇੜ ਬੋਹੜ ਦੇ ਜੁੜ ਰਹੇ, ਵੰਨ ਸੁਵੰਨੇ ਸ਼ਾਇਰ
ਸੁਣਕੇ ਜਿਹਨਾਂ ਨੂੰ ਥਰਕਦੇ, ਸੰਵ ਦੇ ਰੰਗਲੇ ਪੈਰ।

ਜਲ ਤੇ ਸੰਝਾਂ ਉਤਰੀਆਂ, ਉਸ਼ਾ - ਖੰਭ ਚਮਕੰਨ
ਕਵਿਤਾ ਸੁਣਕੇ ਛੁਪਣ ਜਾ, ਚੇਤਰ - ਰੈਣ ਦੀ ਛੰਨ।

ਧਰਮਸਾਲ ਦੇ ਹੁਸਨ ਨੂੰ, ਜਦੋਂ ਗਾਉਣਗੇ ਛੰਦ
ਧਰਤ ਸੁਹਾਵੀ ਦਿਸੇਗੀ, ਤਜ ਹਰ ਰੋਗੀ ਪੰਧ।

ਜਦ ਪੈਗ਼ੰਬਰ - ਰਮਜ਼ ਨੂੰ, ਚੁੱਕਣ ਕਾਵਿ ਦੇ ਖੰਭ
ਨਾ ਇਹ ਤਦੋਂ ਤਰੱਕਣਾ, ਡਿੱਗ ਪਾਸ਼ਵੀ ਅੰਧ।

ਨਾਦ ਬਿਬੇਕ ਅਛੂਹ ਦੇ, ਰੂਹ ਵਿਚ ਜਸ਼ਨ ਅਮੁੱਕ
ਗੁਰ - ਨਜ਼ਰਾਂ ਦੇ ਸਾਮ੍ਹਣੇ, ਹਰੇ ਨੇ ਕਵਿਤਾ - ਰੁੱਖ।

ਪੁਸ਼ਤਾਂ ਦੇ ਇਤਿਹਾਸ ਦਾ, ਸ਼ਬਦ ਕਰੇਨ ਜੇ ਸੰਗ
ਪੌਣ ਬਿਰਖ ਜਲ ਨਦੀ ਜਿਉਂ, ਕਾਵਿ ਵੀ ਧਰ ਦਾ ਰੰਗ।

ਬਹਿ ਕਵੀਆਂ ਵਿਚ ਸੁਣਦਿਆਂ, ਸਮੇਂ ਦੇ ਉੱਚ ਆਵੇਸ਼
ਮਨ ਕਾਮਲ ਨੂੰ ਰਚਣ ਲਈ, ਜੁੜੀ ਸੁਰਤ ਦਸਮੇਸ਼।

ਗੁਰੂ - ਸੁਰਤ ਵਿਚ ਕਰੇ ਸੀ, ਭਾਸ਼ਾਵਾਂ ਬਹੁ ਵੇਸ
ਤ੍ਰੈ ਕਾਲ ਵਿਛ ਪੜ੍ਹ ਰਹੇ, ਸਿੱਖ - ਧਿਆਨ ਹਮੇਸ਼।

ਜਾਪੁ - ਨਾਦ ਵਿਚ ਪਸਰਦੇ, ਧਰਤ ਜ਼ਿਮੀਂ ਦੇ ਰੰਗ
ਤਕ ਦਿਲ - ਆਸ਼ਿਕ ਛਣਕਦੀ, ਭਾਸ਼ਾਵਾਂ ਦੀ ਵੰਗ।

ਗੁਰ - ਪ੍ਰੇਮ ਵਿਚ ਵਾਹੁੰਦੀਆਂ, ਜਦੋਂ ਭਾਸ਼ਾਵਾਂ ਕੇਸ
ਤਦ ਹੀ ਅੱਖਰ ਸੱਚ ਹੋ, ਦੇਣ ਅਮਰ ਸੰਦੇਸ਼।

ਕਾਸ਼ੀ ਕਾਸ਼ੀ ਉਡੇ ਪਈ, ਸਿੱਖ - ਗਿਆਨ ਦੀ ਲੋਅ
ਨਵ ਰਹੱਸ ਵੱਡ ਸ਼ਬਦ ਦੇ, ਨਾਦ ਦੇਣ ਮਨਿ ਮੋਹ।

ਜਾਂ ਭਾਸ਼ਾ ਇਹ ਗੀਤ ਜਾਂ, ਲੰਘ ਰਹੇ ਹਰ ਮੋੜ
ਉਸਤਤ ਕਰਨ ਅਕਾਲ ਦੀ, ਚਕ੍ਰਵਯੂਹ ਹਰ ਤੋੜ।

ਕਵਿਤਾ ਫੁੱਲ ਲੈ ਉੱਡਦੀ, ਬੁੱਤ ਮੜ੍ਹੀ ਛੋਹ ਗੋਰ
ਮਹਿਕੇ ਜਮੁਨਾ, ਸਿਖਰ 'ਤੇ, ਗੁਰੂ - ਰਹਿਮ ਦੀ ਭੋਰ।

2

# ਭੰਗਾਣੀ ਦਾ ਯੁੱਧ

## (ੳ) ਜ਼ਹਿਰ ਦਾ ਬੱਦਲ

ਭਰੇ ਦੂਣ ਗੜ੍ਹਵਾਲ ਨੂੰ, ਚਾਅ ਨਿਰਵੈਰ ਦੀ ਛੱਲ
ਜਸ਼ਨ ਅਦੁੱਤੀ ਹੋਣ ਪਏ, ਸਾਹਵੇਂ ਰਾਜ ਮਹੱਲ
ਖੀਰ ਸਮੁੰਦ 'ਚ ਗਗਨ ਨੂੰ, ਅੰਮ੍ਰਿਤ ਦਿਸੇ ਅਨੰਤ
ਮਨ ਦੇ ਵਾਸੁਕੀ ਪਤਾ ਨਾ, ਬਿੱਖ ਦੇਣੀ ਕਦ ਘੱਲ!

ਫਤਹਿ ਸ਼ਾਹ ਦੀ ਲਾਡਲੀ, ਕੰਵਰਾਣੀ ਜਿਉਂ ਲੋਅ
ਨਾਓ ਨਦੀ 'ਤੇ ਝਲਕ ਕੇ, ਪਿਰ ਦੀ ਲੈਂਦੀ ਸੋਅ
ਛੁਪ ਛੁਪ ਗੋਸ਼ੇ ਰੰਗਦੀ, ਮੀਤ ਤਾਂ ਜਾਪੇ ਪਾਰ
ਤੱਕ ਹੌਲਦੀ ਮਛ - ਰੋਹ, ਨਾਓ ਹੜ੍ਹ ਦੇਣੀ ਡੁਬੋ।

ਸੁਣੀ ਕੰਵਰ ਅਜਮੇਰ ਜਾਂ, ਮਧੁਰ ਪਹਾੜੀ ਤਾਨ
ਝਲਕ ਪਈ ਮਨ - ਦੇਸ 'ਤੇ, ਕੰਵਰਾਣੀ ਦੀ ਸ਼ਾਨ।
ਭੀਮ ਪਿਤਾ ਦਾ ਭਟਕਦਾ, ਤਪੇ ਪਤਾਲ 'ਚ ਰੋਹ
ਨਿਗ੍ਹਾ ਉਦ੍ਹੀ ਨੇ ਹਾਥ ਲਈ, ਹਰ ਅੰਬਰ ਦੀ ਸਾਣ।

ਸ਼ਾਮਿਆਨਾ ਦਮਕਦਾ, ਵਿਚ ਸੁਗੰਧਿਤ ਦੂਣ
ਜਾਪੇ ਜ਼ਿਮੀਂ ਦੇ ਕਲਸ ਤੇ, ਪਰੀ ਮੂਰਤਾਂ ਕੂਣ।
ਰਾਹੂ ਕੇਤੂ ਛੁਪੇ ਨੇ, ਚੰਨ ਸੂਰਜਾਂ ਕੋਲ
ਅੰਮ੍ਰਿਤ ਨੇੜੇ ਉਬਲਦੀ, ਕਾਲਕੂਟ ਦੀ ਜੂਨ।

ਕਲਗੀਧਰ ਨੂੰ ਸਿਮਰਦਾ, ਫ਼ਤਹਿ ਸ਼ਾਹ ਗੜ੍ਹਵਾਲ
ਤੀਰ ਸੰਜੋਆਂ ਤੇਗ਼ ਦੇ, ਖ਼ਾਲਸ ਖਿੜਨ ਜਮਾਲ।
ਨੂਰ - ਰਹੱਸ ਨ ਮੁੱਖ ਦਾ, ਪਾਉਣ ਭੂਪ ਮਿਰਗਿੰਦ
ਚਾਵਾਂ - ਮਾਤੀ ਨੈਂਅ ਤਲੇ, ਤੰਦੂਆ ਲਾਵੇ ਜਾਲ।

ਤੱਕ ਤੱਕ ਰਾਜੇ ਬਿਸਮਦੇ, ਅਨਿਕ ਰਾਜ ਤੰਬੋਲ
ਮਧ ਵਿਚ ਸਰਘੀ ਸੰਦ ਦੇ, ਝਿਲਮਿਲ ਰੰਗ ਅਮੋਲ।
ਮੌਨ ਕੜਾਹੇ ਖ਼ੌਲ ਪਏ, ਸੁਣੇ ਜਾਂ ਨਾਂਅ ਦਸਮੇਸ਼,
ਗਿਰੀ ਅਚਾਨਕ ਦਾਮਨੀ, ਨਭ ਨੂੰ ਬਿੱਖ ਵਿਚ ਰੋਲ।

ਫ਼ਤਹਿ ਸ਼ਾਹ ਨੂੰ ਘੇਰਦਾ, ਕਾਲਕੂਟ ਦਾ ਸ਼ੋਰ
ਜਾਲੇ ਭੀਮ ਦੇ ਰੋਹ ਨੇ, ਛਿਣ ਭਰ ਦੇ ਸਭ ਲੋਰ।

ਚੀਰੇ ਗਰਜਿ ਦਿਗੰਤ ਨੂੰ, ਰਾਜਪੂਤ - ਅਭਿਮਾਨ
ਭਰਮ - ਸਾਂਗ ਗੁਰ ਵਿੰਨ੍ਹਦੀ, ਸਾਂਭ ਜੁਗਾਂ ਦੇ ਖੋਰ।

ਭੀਮ ਚੰਦ ਕਹੇ ਫ਼ਤਹਿ ਨੂੰ, "ਗੁਰੂ ਦੀ ਰੱਤ ਨਿਚੋੜ
ਭਰਸਾਂ ਕਾਲ ਦੀ ਖੋਪਰੀ, ਪੀ ਮੰਗਾਂ ਮੈਂ ਹੋਰ।"
ਦਿਲ - ਅਮਿਉ - ਕੁੰਡ ਰੋੜ੍ਹਕੇ, ਫ਼ਤਹਿ ਕਹੇ ਤਦ ਰੋ
"ਯੋਧੇ ਖਾਣੇ ਕੀੜਿਆਂ, ਕੁੰਡ ਬਣੇ ਜਦ ਗੋਰ।"

ਸਾਂਭ ਤੰਬੋਲ ਦੀ ਰਾਸ ਤਾਂ, ਉੱਡਦੇ ਤਾਰੇ ਵਾਂਗ
ਨੰਦ ਚੰਦ ਨ ਰੁਕੇ ਸੀ, ਜਿਵੇਂ ਸਮੁੰਦ ਦੀ ਕਾਂਗ।
ਬੁੱਤਾਂ ਵਾਂਗ ਸੀ ਸੌਂ ਗਏ, ਬਾਈਧਾਰ ਦੇ ਵਾਣ,
ਉੱਡ ਤਾਰੇ ਗਲ ਲਾਂਵਦੀ, ਗੁਰੂ - ਵਿਜੈ ਦੀ ਤਾਂਘ।

## (ਅ) ਸਾਜ਼ਿਸ਼ਾਂ

ਮਨ - ਨੇਰ੍ਹੋਂ ਨਾ ਸਾਜ਼ਿਸ਼ਾਂ, ਦਿਨ ਨੂੰ ਵੇਖਣ ਆ
ਜ਼ਹਿਰੀ ਜਲਚਰ ਛੁਪੇ ਜਿਉਂ, ਵਿਚ ਡੂੰਮ੍ਹ ਦਰਿਆ;
ਹੱਡੀਆਂ ਉੱਤੇ ਸੌਂਦੀਆਂ, ਲੈ ਪਤਾਲ ਦੀ ਥਾਹ
ਵਿਸ਼ - ਖੁੱਡਾਂ ਵਿਚ ਅੱਖੀਆਂ, ਰੱਖਣ ਸਦਾ ਜਗਾ;
ਤਲਖ ਤਿਮਰ ਦਾ ਰੂਪ ਹੋ, ਖੰਘਰਾਂ ਵਿਚ ਸਮਾ
ਬੈਠਣ ਸੁੰਨ ਹੋ ਜੁਗਾਂ ਤੋਂ, ਅੰਗ ਨ ਸਕਣ ਹਿਲਾ;
ਛੁਪ ਛੁਪ ਸਰਕਣ ਸਾਜ਼ਿਸ਼ਾਂ, ਧੁਖ ਧੁਖ ਪੈਂਦੇ ਸਾਹ
ਅੰਧ ਪਤਾਲ 'ਚ ਲੈਂਦੀਆਂ, ਤਪਦੇ ਜਿਸਮ ਲੁਕਾ।
ਪਾਉਂਟੇ ਵਿਚ ਦਸਮੇਸ਼ ਨੂੰ, ਨੰਦ ਚੰਦ ਨੇ ਜਾ
ਦਸਿਆ ਦਹਦਿਸਿ ਸਾਜ਼ਿਸ਼ਾਂ, ਮੱਲ ਬੈਠੀਆਂ ਰਾਹ
ਪਈ ਤੰਬੋਲੋਂ ਦੂਣ ਤੇ, ਜਦ ਕਲਗੀ ਦੀ ਭਾ
ਨਾਗ - ਜੀਭ ਲਈ ਕੰਠ 'ਚੋਂ, ਬਾਈਧਾਰ ਉਗਾ
ਹਰੀ ਭੀਮ ਗੋਪਾਲ ਸੀ, ਰਹੇ ਉਬਾਲੇ ਖਾ
ਲਏ ਛੁਪੀ ਬਿਖ ਉਹਲਿਉਂ, ਲੱਖਾਂ ਨਾਗ ਬੁਲਾ।

## (ੲ) ਹਿਰਸ ਅਤੇ ਭੈਅ
## (ਪਠਾਨਾਂ ਅਤੇ ਉਦਾਸੀਆਂ ਦਾ ਜਾਣਾ)

ਜਦ ਤਕ ਰੱਬ ਦੀ ਜ਼ਾਤ ਦੇ, ਯਾਦ ਰਹਿਣ ਅਹਿਸਾਨ

ਤਦ ਤਕ ਰੂਹ 'ਤੇ ਝੂੰਮਦੇ, ਹਰੇ ਭਰੇ ਪੈਗ਼ਾਮ।
ਪੁਸ਼ਤਾਂ ਜਦ ਨੇ ਭੁੱਲਦੀਆਂ, ਵਹੀ ਦੀ ਜ਼ਿੰਦਾ ਤਾਨ
ਸੁਰਤ - ਕਮਾਨ 'ਤੇ ਜਦੋਂ ਨਾ, ਸ਼ਬਦ ਦੇ ਦੈਵੀ ਵਾਣ
ਬੇਵਫ਼ਾ ਤਦ ਹੋਂਵਦੇ, ਪੀਰ ਜੋਧ ਸੁਲਤਾਨ
ਨੈਣੀਂ ਸ਼ਰ੍ਹਾ ਦੇ ਕਾਜ਼ੀਆਂ, ਰੀਣ ਨ ਲਸੇ ਈਮਾਨ;
ਤਦ ਹੀ ਹਿਰਸ ਤੇ ਹਸਦ ਦੇ, ਉੱਚੇ ਹੋਣ ਮੀਨਾਰ
ਥਲਾਂ ਵਿਚ ਪਿਰ - ਬਾਗ਼ ਨੂੰ, ਭੁੱਲ ਜਾਣ ਅਸਵਾਰ।
ਰਹਿਣ ਕੁਰਾਨ ਦੇ ਹਰਫ਼ ਨਾ, ਪੁਸ਼ਤਾਂ ਦੇ ਦਿਲਦਾਰ
ਭਾਵੇਂ ਸ਼ਰ੍ਹਾ ਤੇ ਸਜਦਿਆਂ, ਵਿਚ ਰਹਿਣ ਸਚਿਆਰ
ਤਦ ਹੀ ਰੱਬ ਦੀ ਜ਼ਾਤ ਤੋਂ, ਪਰਦਾ ਕਰੇ ਜਨੂੰਨ
ਭਾਵੇਂ ਰਹੇ ਉਹ ਰੌਸ਼ਨੀ, ਦਿਸੇ ਨਾ ਵਿਚ ਹਜੂਮ;
ਤੱਕ ਕੇ ਦਰ 'ਤੇ ਵਲੀ ਨਾ, ਦਿਲ ਵਿਚ ਰਮੇ ਸਕੂਨ
ਬਣ ਜਾਂਦੀ ਪੈਗ਼ੰਬਰੀ, ਸ਼ਾਹਾਂ ਦੇ ਕਾਨੂੰਨ।
ਕੌਮਾਂ ਏਸੇ ਮੋੜ 'ਤੇ, ਬੇਲਗਾਮ ਹੋ ਕੂਣ
ਕਰਨ ਪਛਾਣ ਨ ਗੁਰੂ ਦੀ, ਵਿਚ ਬੰਦੇ ਦੀ ਜੂਨ।
ਏਸੇ ਮੋੜ 'ਤੇ ਗੁਰੂ ਨੂੰ, ਦੇਵਣ ਦਗ਼ਾ ਪਠਾਨ
ਜ਼ਰ ਦੀ ਹਿਰਸ ਤੇ ਈਰਖਾ, ਮਨ ਸੁੰਞਾ ਭਰਮਾਣ।
ਰੇਤ ਦੀ ਛੁਹ ਤੋਂ ਮੇਟਦਾ, ਨਬੀ - ਪੈੜ ਸ਼ੈਤਾਨ
ਐਪਰ ਲਾਵੇ ਆਇਕੇ, ਮੁੜ ਜਬਰੀਲ ਨਿਸ਼ਾਨ
ਜਦੋਂ ਕਾਫ਼ਲੇ ਆਂਵਦੇ, ਕੋ ਵਿਰਲਾ ਇਨਸਾਨ
ਨਬੀ ਦੇ ਰਾਹ ਨੂੰ ਵੇਖਕੇ, ਹਰਿਆ ਕਰੇ ਈਮਾਨ
ਇਉਂ ਹੀ ਕਾਲੇ ਖ਼ਾਂ ਰਿਹਾ, ਗੁਰ - ਘਰ ਦਾ ਮਹਿਮਾਨ
ਜਗਮਗ ਜਗਮਗ ਕਰ ਰਹੀ, ਜਿਸਦੀ ਦੀਨ - ਪਛਾਣ।

ਹੋਏ ਉਦਾਸੀ - ਪੰਧ ਵੀ, ਨਾ - ਸ਼ੁਕਰੇ ਤੇ ਬਾਂਝ
ਜਦ ਗੁਰ - ਘਰ ਤੇ ਜਾਨ ਦੀ, ਟੁੱਟੀ ਕੱਚੀ ਸਾਂਝ
ਚਾਦਰ ਲੈ ਕੇ ਰਾਤ ਦੀ, ਨੱਸੇ ਚੋਰਾਂ ਵਾਂਗ
ਜਾਪੇ ਮਗਰ ਉਦਾਸੀਆਂ, ਭੈਅ ਦੀ ਪਾਗਲ ਕਾਂਗ
ਬਚਿਆ ਬਸ ਕਿਰਪਾਲ ਸੀ, ਬੁਝੀ ਨ ਦਰਸ਼ਨ - ਤਾਂਘ
ਨਾ - ਸ਼ੁਕਰੇ ਇਸ ਜਗਤ 'ਤੇ, ਪਿਆ ਉਲਾਰੇ ਸਾਂਗ।

## (ਸ) ਭੰਗਾਣੀ ਦਾ ਯੁੱਧ : ਰਣਜੀਤ ਦੀ ਗੂੰਜ

ਵਿਛਿਆ ਜਮਨਾ ਨਾਲ ਸੀ, ਭੰਗਾਣੀ ਰਣਖੇਤ
ਛਿਟ ਪਈ ਨਾ ਰੱਤ ਦੀ, ਅਜੇ ਕੁਆਰੀ ਰੇਤ।

ਵਗੀ ਅਲੇਪ ਅਨੀਲ ਸੀ, ਮਿਹਰਬਾਨ ਇਕ ਪੌਣ
ਘਾਟਾਂ ਉਹਲੇ ਜਾਗਦੇ, ਨੈਣ ਜ਼ਰਾ ਨਾ ਸੌਣ।
ਕਲ ਤੋਂ ਪੱਤਣ ਦੇਖਦੀ, ਕਰੇ ਉਡੀਕਾਂ ਰੈਣ
ਝੌਂਕੇ ਕਿਸੇ 'ਚ ਸੁਣ ਰਹੇ, ਕੋਮਲ ਧੀਮੇ ਵੈਣ।
ਨੈਂਅ ਪਾਰ ਜੁੜ ਸੂਰਮੇ, ਕੂਕਨ "ਕਿੱਥੇ ਰੱਤ ?"
ਏਧਰ ਘੋੜ ਅਕਾਲ 'ਤੇ, ਵਜਦ ਅਗੰਮ ਦਾ ਸੱਚ!
ਜੋਧ ਅਝੁੱਕ ਆ ਪਾਉਂਟਿਉਂ, ਬੈਠੇ ਘਾਟਾਂ ਮੱਲ
ਲੈਣ ਸਹਿਜ ਗੁਰਸਿੱਖ ਦੇ, ਅੰਧ ਭੰਵਰ ਸਭ ਠੱਲ੍ਹ।

ਭਿੰਨੀ ਰੈਣ; ਅਜੀਤ ਨੂੰ, ਸੁਨਣ ਰਣਾਂ ਦੇ ਬੋਲ
ਨਿਰਭੈਅ ਬਾਜ਼ਾਂ ਵਾਲੜੇ, ਖੜੇ ਆ ਮਾਤਾ ਕੋਲ।
ਘੋੜ ਨੇ ਚੁੱਕੇ ਕੰਨ ਸੀ, ਦੂਰੋਂ ਪਏ ਕੰਨਸੋਅ
ਨੈਣ ਪਰਸਦੇ ਪੌਣ 'ਚੋਂ, ਤੇਗ਼ ਅਝੁੱਕ ਦੇ ਰੋਹ।
ਮਾਤਾ ਗੁਜਰੀ ਤੱਕਦੀ, ਤ੍ਰੈ ਕਾਲੀ ਅਸਗਾਹ
ਤਿਸ ਵਿਚ ਅੰਮ੍ਰਿਤ ਰਮੇ ਨੇ, ਜੁਗ ਜੁਗ ਰਹਿਣ ਗਵਾਹ
ਗੁਰ ਉਹ ਅੰਮ੍ਰਿਤ ਵੰਡਸੀ, ਰਣਾਂ ਦੇ ਅਦਲ ਜਗਾ
ਜਦ ਤਕ ਛੂਹੇ ਨ ਜਗਤ ਨੂੰ, ਜਾਣ ਨ ਪੁੱਤ ਦੇ ਸਾਹ।
ਤੀਰ - ਅਣੀ ਨੂੰ ਪਿਆਰਦੀ, ਮਾਂ - ਅਸੀਸ ਦੀ ਛੋਹ
ਧਰਮਸਾਲ ਨੂੰ ਭਰੇ ਪਈ, ਤਿਸ ਦੀਵੇ ਦੀ ਲੋਅ।
ਗੁਜਰੀ ਪਿੱਛੋਂ ਸੁੰਦਰੀ, ਕਲਗ਼ੀਧਰ ਪਿਰ ਵੱਲ
ਕਰੇ ਅਜੀਤ; ਉਠਾਂਵਦੀ, ਪਰਵਾਜ਼ਾਂ ਦੀ ਛੱਲ
ਅੰਮਿਤ ਬੂੰਦ ਇਹ ਚੱਖਸੀ, ਦਲ ਸ਼ਹੀਦ ਸੰਗ ਚੱਲ
ਨੀਂਦਰ ਇਦ੍ਹੀ ਤਰੌਂਕਸੀ, ਰੋਂਦੇ ਬਾਲ 'ਤੇ ਜਲ।
ਜੀਤੋ - ਮਨ 'ਚੋਂ ਵਰ੍ਹੇ ਤਾਂ, ਮਹਾਂ ਤਰਸ ਗੰਭੀਰ
ਲਾਵੇ ਹਿੱਕ 'ਤੇ ਬਾਲ ਨੂੰ, ਨੈਣ ਕੇਰਦੇ ਨੀਰ।
ਗੁਰੂ ਕਹਿਣ: "ਮਿੱਠ ਕੰਤੀਏ! ਫਬਣ ਤਿਰੇ ਤਦ ਪੁੱਤ
ਬਹੁਤ ਸੁਹਾਣੀ ਮਿੱਠੜੀ, ਜਦੋਂ ਸ਼ਹੀਦ ਦੀ ਰੁੱਤ।
ਜਿੱਤ ਮੇਰੀ ਦੀ ਛੋਹ ਨੇ, ਜਦ ਥਰਕਾਉਣੇ ਬੁੱਤ
ਹਰੇ ਭਰੇ ਹੋ ਖਿੜਨਗੇ, ਸਭ ਸੰਤਾਂ ਦੇ ਦੁੱਖ।"

ਭਿੰਨੀ ਰੈਣ ਸੀ ਚਮਕਦੇ, ਤਾਰਿਆਂ ਦੇ ਦਰਿਆ
ਤੁਰਿਆ ਬਾਜ਼ਾਂ ਵਾਲੜਾ, ਨਵੇਂ ਰਣਾਂ ਦੇ ਰਾਹ।
ਟਾਪ ਸੁਣੀਂਦੀ ਦੂਰ ਤੋਂ, ਬੇਨਿਆਜ਼ ਅਸਗਾਹ
ਸਭ ਘਾਟਾਂ 'ਤੇ ਉਤਰਦਾ, ਨਾਦ ਅਨੂਠਾ ਵਾਹ!

ਅਜੇ ਚੁੱਪ ਰਣਜੀਤ ਸੀ, ਲਿਵ ਲਾ ਨਾਲ ਅਥਾਹ
ਮੱਥਾ ਸ਼ਾਹ ਸੰਗਰਾਮ ਦਾ, ਸੋਦਰੁ ਦੀ ਦਰਗਾਹ।
ਬੁੱਧੂ ਸ਼ਾਹ ਦੀ ਦੱਖਣੋਂ, ਮਹਿਕਦੀ ਜ਼ਿਕਰ - ਹਵਾ
ਜੰਗੀ ਰਮਜ਼ਾਂ ਲਿਸ਼ਕੀਆਂ, ਸੰਤ ਸਿਪਾਹ 'ਤੇ ਆ;
ਕਾਲੇ ਖ਼ਾਂ ਵੀ ਆਇਆ, ਪੀਰ ਦੀ ਵਿਚ ਰਜ਼ਾ
ਮੰਗੀ ਸੂਫ਼ੀ ਤੇਗ਼ ਨੇ, ਗੁਰ - ਸੰਗਰਾਮ - ਅਦਾ।
ਉੱਚੇ ਬੁਰਜ ਅਕਾਲ ਤੋਂ, ਦੀਨ ਦੁਨੀ ਦੇ ਸ਼ਾਹ
ਤੇਗ਼ ਤੀਰ ਬੰਦੂਕ ਨੂੰ, ਦੇਣੀ ਸੱਚ ਦੀ ਥਾਹ।
ਚੂੜਪੁਰ ਦੇ ਪੱਤਣੋਂ, ਰਾਜਪੂਤਾਂ ਦੇ ਦਲ
ਨਾਲ ਪਠਾਨਾਂ ਉੱਤਰੇ, ਜਿਉਂ ਅਲਬੇਲੀ ਛੱਲ।
ਭੰਗਾਣੀ ਰਣਖੇਤ ਨੂੰ, ਸਾਜ਼ - ਸੁਰਾਂ ਦੇ ਵਾਂਗ
ਮੱਲ ਲਿਆ ਸੀ ਸੂਰਿਆਂ, ਲੈ ਸਰ ਤੇਗ਼ਾਂ ਸਾਂਗ।
ਬੁੱਧੂ ਸੰਗੋ ਸ਼ਾਹ ਨੇ, ਚੜ੍ਹ ਮਾਮੇ ਕਿਰਪਾਲ
ਕਲਗ਼ੀਧਰ ਦਾ ਹੁਕਮ ਹੋ, ਘੇਰ ਲਏ ਤ੍ਰੈ ਕਾਲ।
ਹੋਏ ਪੁੱਤ ਸ਼ਹੀਦ ਸੀ, ਬੁੱਧੂ ਸ਼ਾਹ ਦੇ ਦੋ
ਸੰਗੋ ਸ਼ਾਹ ਤੇ ਜੀਤ ਵੀ, ਤੁਰੇ ਛੋਡ ਜਗ - ਮੋਹ।
ਫਿਰ ਦਸਮੇਸ਼ ਨੇ ਮਾਰਿਆ, ਹਰੀ ਚੰਦ ਬਲਵਾਨ
ਵਿਚ ਅਲੇਪ ਅਨੰਤਤਾ, ਲਸਿਆ ਨਵਾਂ ਨਿਸ਼ਾਨ !!

ਸੁਣੀ ਗੂੰਜ ਰਣਜੀਤ ਦੀ, ਭੰਗਾਣੀ ਰਣਖੇਤ
ਨਿਰਭੈਅ ਸੁਰਤ ਦੇ ਨੈਣ ਸੀ, ਜੁਗ ਜੁਗ ਤੱਕਦੇ ਜੇਤ।
ਬੇਹਿੱਸ ਪੁਸ਼ਤਾਂ ਡਿੱਗੀਆਂ, ਕੂਟ ਅਗੰਮ ਤੋਂ ਹੇਠ
ਬੰਦੀ ਖਾਨਿਉਂ ਬਾਹਰ ਦੀ, ਲੀਲ੍ਹਾ ਸਕਣ ਨਾ ਵੇਖ।
ਪਾਕ ਖੰਭ ਸਭ ਜਲੇ ਸੀ, ਭੁੱਲ ਗਏ ਹੋ ਹੀਣ
ਭਾਰੀ ਮੂਰਤ ਗਲੇ ਪਾ, ਪਰਵਾਜ਼ਾਂ ਬਿਨ ਜੀਣ।
ਸੁੰਗੜ ਗਏ ਜੜ੍ਹ ਨੈਣ ਸੀ, ਕਿੰਜ ਤੱਕਣ ਅਸਮਾਨ ?
ਜਦ ਬਿਰਖ 'ਤੇ ਪਿੰਜਰਾ, ਜਾਪੇ ਬਿਰਖ ਦੀ ਸ਼ਾਨ
ਕਿਵੇਂ ਸਮੀਰਾਂ ਵਗਦੀਆਂ, ਪੰਖੀ - ਗੀਤ ਬੁਲਾਣ ?
ਕਿੰਜ ਲਿਜਾਣ ਉਹ ਨਦੀ 'ਤੇ, ਜਦੋਂ ਸਰਘੀਆਂ ਨ੍ਹਾਣ ?
ਦਿਲ ਸਨ ਠੰਢੀ ਮੂਰਤੀ, ਭਰਦੇ ਕਿਵੇਂ ਉਡਾਣ
ਕਲਗ਼ੀਧਰ ਦਾ ਡੰਗਦੇ, ਕੀਕਣ ਫ਼ਤਹਿ - ਨਿਸ਼ਾਨ ?

## (ਹ) ਕਲਗ਼ੀਧਰ ਦੇ ਦੀਦਾਰ ਅਤੇ ਰਾਣੀਆਂ ਦੇ ਸ਼ਹੀਦ ਕੰਤ

ਬਾਈਧਾਰ ਦੇ ਸੂਰਮੇ, ਭੰਗਾਣੀ ਵਿਚ ਹਾਰ
ਛੁਪੇ ਦੂਣ, ਵਣ, ਪਰਬਤੀਂ, ਕਰ ਜਮਨਾ ਨੂੰ ਪਾਰ
ਨੈਣ ਝੁਕਾਏ ਰਾਣੀਆਂ, ਰੱਤੇ ਰਣਾਂ ਦੇ ਦੁਆਰ
ਢੂੰਡਣ ਸੁੱਤੇ ਸੂਰਮੇ, ਤੱਕਣ ਅਥਰੂ ਵਾਰ
ਝੁਕਣ ਰੂਪ, ਹੰਝ, ਹਿਨਾ ਇਉਂ, ਰੱਤ ਲਾਸ਼ਾਂ ਵਿਚਕਾਰ
ਜਿਉਂਕਰ ਮਿਰਤ - ਪਤਾਲ 'ਤੇ, ਕੰਵਲ ਖਿੜਨ ਇਕ ਵਾਰ।

ਰਣ - ਜਿੱਤੇ ਦਾ ਗੁਰੂ ਜੀ, ਵਿਹਣ ਸ਼ਹੀਦੀ ਰੰਗ
ਰਾਣੀ ਤਦੋਂ ਹੰਡੂਰ ਦੀ, ਰੁਦਨ ਕਰੇ ਕੁਝ ਸੰਗ :
"ਦੀਨ ਦੁਨੀਂ ਦੇ ਪਾਤਸ਼ਾਹ! ਕੰਤ ਰਹੀ ਮੈਂ ਮੰਗ
ਅੱਜ ਭੇਜੋ ਪਿਰ - ਦੇਸ ਨੂੰ, ਟੁੱਟ ਗਈ ਜੋ ਵੰਗ।"
ਗੁਰੂ ਕਹਿਣ, "ਸੁਣ ਬੱਚੀਏ! ਕਦੇ ਨ ਪਾਵੇਂ ਵੈਣ
ਤੀਰ ਮਿਰੇ ਦੇ ਸੱਚ ਨੂੰ, ਜਦ ਵੇਖਣ ਤੈਂ ਨੈਣ।
ਨੂਰੀ ਕੂੰਜ ਹੋ ਵੇਖਸੈਂ, ਉੱਡਿ ਜੋ ਉੱਚੇ ਗੈਣ
ਮਿਰੀ ਸ਼ਹੀਦੀ ਵਾਟ 'ਤੇ, ਕੰਤ ਤਿਰੇ ਤਦ ਰਹਿਣ।"
ਸੁਹਲ ਪਹਾੜੀ ਰਾਣੀਆਂ, ਕੀ ਸਤਿਗੁਰ ਨੂੰ ਕਹਿਣ ? :
"ਤੈਂ ਤੀਰਾਂ ਜੋ ਮੋਹੀਆਂ, ਸਭ ਕੰਤਾਂ ਸੰਗ ਬਹਿਣ
ਸਭ ਮੰਗਨ ਪਿਰ ਵਿੱਛੜੇ, ਤੀਰ ਗ਼ੈਬ ਦੇ ਸਹਿਣ
ਅੰਦਰ ਕਲਗੀ - ਨੂਰ ਦੇ, ਰੂਪ ਸ਼ਹੀਦੀ ਲਹਿਣ।"

ਚਾਏ ਕੰਤ ਪਹਾੜਨਾਂ, ਛੁਹ ਬਖ਼ਸ਼ਿਸ਼ ਦੇ ਨੂਰ
ਕੁਝ ਹੀ ਛਿਣ ਪਰ ਦਿਲਾਂ 'ਤੇ, ਰਹੀ ਵਰਸਦੀ ਭੂਰ
ਤਾਜਵਰਾਂ ਰਣ - ਸੁੱਤਿਆਂ, ਕੋਲ ਨ ਲੰਮੇ ਤਾਣ
ਹਰੀ ਸ਼ਾਖ਼ ਦੇ ਸੁਪਨ ਨੂੰ, ਧੁਰ ਤਕ ਕਿਵੇਂ ਲਿਜਾਣ ?
ਬਹਿ ਚਿਖਾ 'ਤੇ ਭੁੱਲੀਆਂ, ਕਲਗ਼ੀਧਰ ਦਾ ਪੂਰ
ਖਿੜੇ ਤੇਗ਼ 'ਤੇ ਰੁੱਤ ਜੋ, ਵਿਛੜ ਹੋਏ ਉਹ ਦੂਰ।

## (ਕ) ਕਲਗ਼ੀਧਰ : ਪੀਰ ਬੁੱਧੂ ਸ਼ਾਹ ਦੇ ਸ਼ਹੀਦਾਂ ਦੀ ਮੰਜ਼ਿਲ

ਜਿੱਤੇ ਰਣਾਂ 'ਚ ਘੁੰਮਕੇ, ਦਰਦ ਰਹੇ ਗੁਰ ਫੋਲ
ਛੋਂਹਦੇ ਘਾਇਲਾਂ ਨਾਲ ਸੀ, ਮੂਕ ਰਹਿਮ ਦੇ ਬੋਲ।

ਘਾਇਲ ਜਦੋਂ ਸਾਹ ਤੋੜਦੇ, ਅੰਤਮ ਅੱਥਰੂ ਡੋਲ੍ਹ
ਲੈਂਦੇ ਧਰਤ ਦੇ ਮੋਹ ਨੂੰ, ਲਹੂ ਦੀ ਬੂੰਦ 'ਚ ਤੋਲ।

ਕੀ ਮੋਇਆਂ ਵਿਚ ਘੁੰਮਕੇ, ਕਲਗ਼ੀਧਰ ਰਹੇ ਟੋਲ ?
ਸੁਨਣ ਉਹ ਹੁੰਗਰ ਮਿਲੇ ਜੋ, ਅਰਦਾਸਾਂ ਦੇ ਕੋਲ।
ਦੁਸ਼ਮਨ ਮਰੇ 'ਚ ਧਰਤ - ਮੋਹ, ਜੇ ਬੀਜੇ ਗੁਰ - ਬੋਲ
ਤਦੋਂ ਸ਼ਹੀਦੀ ਵਾਟ 'ਤੇ, ਭਰੇਗੀ ਸੁੰਞੀ ਝੋਲ।
"ਦਗ਼ੇ ਗ਼ਰੂਰ 'ਚ ਸੂਰਮੇ, ਗਏ ਜਿੰਦੜੀਆਂ ਰੋਲ
ਕਦ ਹਮਸਫ਼ਰ ਉਹ ਹੋਣਗੇ ?" ਪੁੱਛਦਾ ਰਹਿਮ ਅਮੋਲ।

ਖਾਕ, ਅਗਨ ਤੇ ਸਮੇ ਨੂੰ, ਕਹਿਣ ਗੁਰੂ ਨਿਰਵੈਰ :
"ਟਾਹਲੀ ਮੇਰੇ ਬੱਚੜੇ, ਮਾਂ ਤੋਂ ਮੰਗਣ ਖ਼ੈਰ
ਜੋ ਗਏ ਮੁੜ ਆਉਣਗੇ, ਮੇਰੇ ਲਈ ਨਾ ਗ਼ੈਰ
ਬਨਣਗੇ ਮਿਰੇ ਸ਼ਹੀਦ ਜੋ, ਮਿਲਾਂ ਮੈਂ ਨੰਗੇ ਪੈਰ।
ਗਾਜ਼ੀ ਚੰਦ ਹਯਾਤ ਖ਼ਾਂ, ਕਰੇ ਨਜਾਬਤ ਵੈਰ
ਤੱਕਣ ! ਮਿਰੇ ਸ਼ਹੀਦ ਹੋ, ਕੰਡਿਆਂ - ਵਿੰਨ੍ਹੇ ਪੈਰ !"

ਗੂੰਜ ਸੁਣੀ ਰਣਜੀਤ ਦੀ, ਪਾਉਂਟੇ ਵਿਚ ਆਖ਼ੀਰ
ਗਲੇ ਸ਼ਹੀਦ ਲਗਾਂਵਦੀ, ਜ਼ਿਮੀਂ ਦੀ ਅਮਰ ਜ਼ਮੀਰ।
ਰੁੱਤ ਵਿਸਾਖ ਦੀ ਖਿੜੀ ਸੀ, ਝਿਮ ਝਿਮ ਜਮਨਾ ਨੀਰ
ਜਿੰਦ 'ਤੇ ਲਾਵੇ ਧਰਤ ਦੀ, ਮੁੱਢ ਕਦੀਮੀ ਪੀੜ।
ਕੋਇਲ ਕੂਕਦੀ "ਅਜੇ ਨਾ, ਮੇਰੇ ਬਾਗ਼ ਅਧੀਰ
ਬਖ਼ਸ਼ੋ ਆਪਣੀ ਧਰਤ ਨੂੰ, ਗੁਰ ! ਅੰਤਮ ਸ਼ਮਸ਼ੀਰ।"
ਜਾਪਣ ਕਹਿੰਦੇ ਮਾਤ ਦੇ, ਨੈਣ ਮੂਕ ਗੰਭੀਰ :
"ਜੇ ਤੂੰ ਹੈਂ ਤਾਂ ਬੇਟਿਆ, ਧਰਤ ਨਹੀਂ ਦਿਲਗੀਰ।"

ਅਗਲੀ ਸੰਢ ਨੂੰ ਸਤਿਗੁਰੂ, ਵਗਦੀ ਜਮਨਾ ਨਾਲ
ਬੋਹੜ ਦੇ ਨੇੜੇ ਥੜੇ 'ਤੇ, ਵਾਹੁਣ ਇਕਾਂਤ 'ਚ ਵਾਲ
ਸਿਮਰਣ ਵਾਂਗੂੰ ਥਰਕਦੇ, ਕੇਸ ਸੀ ਰਹਿਮਤ - ਛਾਂ
ਉਤਰੇ ਤ੍ਰੇਲ ਦੇ ਵਾਂਗ ਲੈ, ਪ੍ਰੇਮ ਦੇ ਲੱਖਾਂ ਨਾਂਅ।
ਨਿਰਮਲ ਜਮਨਾ ਰੰਗਦਾ, ਸੋਹਣਾ ਗੁਰ - ਦੀਦਾਰ
ਕਰਦਾ ਦਰਦ ਸ਼ਹੀਦ ਦੇ, ਲਹਿਰ ਪਵਿੱਤ 'ਤੇ ਪਾਰ।
ਕਰ ਸਿਮਰਣ ਸਿੱਖ ਨਦੀ 'ਤੇ, ਦਰਦ ਵੀ ਜਰਣ ਹਜ਼ਾਰ
ਕਲਪਣ : "ਗੁਰੂ - ਅਸੀਸ ਲੈ, ਦੂਰ ਗਏ ਬਹੁ ਯਾਰ।"

ਕਬਰ ਸ਼ਹੀਦ ਪਲੋਸਦੀ, ਤਦ ਕੇਸ - ਛਾਂ ਲਹਿਰਾ
ਚੁੱਪ ਮੁਰੀਦਾਂ ਨਾਲ ਸੀ, ਆਉਂਦਾ ਬੁੱਧੂ ਸ਼ਾਹ।

ਰਾਜ਼ ਅਗੰਮ ਦੇ ਲੀਕਦੇ, ਸਹਸ ਫ਼ਕੀਰੀ ਰਾਹ
ਢੂੰਡ ਰਹੇ ਸੀ ਆਖ਼ਰੀ, ਪੀਰਾਂ ਦੀ ਦਰਗਾਹ
ਤਦ ਕਲਗ਼ੀਧਰ ਉੱਠਕੇ, ਦਰਵੇਸ਼ ਲਿਆ ਗਲ ਲਾ
ਕਹਿਣ : "ਤੇਰੇ ਅਹਿਸਾਨ ਨੇ, ਮੈਂ ਕੀਤਾ ਅਸਗਾਹ।"
ਸੁਣਿ ਬੁੱਧੂ ਸ਼ਾਹ ਜਲ ਭਰੇ, ਚੜ੍ਹਿਆ ਸ਼ੁਕਰ - ਉਮਾਹ
ਤਿਨਕਾ ਭਵਜਲ ਸਾਮ੍ਹਣੇ, ਚੁੰਮਿਆ ਜਦੋਂ ਮਲਾਹ।

ਪੀਰ ਕਹੇ ਤਕ ਜਮੁਨ ਨੂੰ, "ਦੋ ਪੁੱਤਰ ਗਏ ਦੂਰ
ਜੰਗ ਭੰਗਾਣੀ ਪਾਕ ਦਾ, ਹੈ ਖੇਵਟ ਦਸਤੂਰ।
ਅਸ਼ਰਫ ਆਲਮ ਚੜ੍ਹੇ ਨੇ, ਓਸ ਸ਼ਹੀਦੀ ਪੂਰ
ਛੁਹਣ ਜੋ ਨੁਕਤਾ, ਜਿੰਦ 'ਤੇ, ਲਹਿੰਦੇ ਵਹੀ ਦੇ ਨੂਰ।
ਹੈ ਸ਼ਹੀਦੀ ਮੂਰਛਾ, ਮੂਸਾ ਦੀ ਦਰਿ ਤੂਰ
ਜਦੋਂ ਜਾਗਸਨ ਬਿਰਖ ਨੂੰ, ਪਵੇ ਕੁਰਾਨ ਦਾ ਬੂਰ।"

ਮੰਗੇ ਕੰਘਾ ਕੇਸ ਤਾਂ, ਪੀਰ ਦੇ ਇਸ਼ਕ - ਖ਼ੁਦਾ
ਜਗਦੇ ਮੀਤ ਨਿਸ਼ਾਨੀਏਂ, ਰਹਿਣ ਸ਼ਹੀਦੀ ਚਾਅ;
ਅੱਧ ਦਸਤਾਰ, ਕਟਾਰ ਵੀ, ਸਤਿਗੁਰ ਦੇਣ ਸਜਾ
ਪਾਰ ਦੇ ਪੂਰ 'ਤੇ ਜਿਨਾਂ ਦੇ, ਰੰਗ ਚਮਕ ਰਹੇ ਛਾ।

# ਵਾਪਸੀ

## 1

## ਮਾਤਾ ਜੀਤੋ ਜਮਨਾ ਦੇ ਪੱਤਣ 'ਤੇ

ਵਗਣ ਨਿਰੰਜਨ ਜਲ ਜਮਨਾ ਦੇ, ਵਾਂਗ ਸੁਰਤ ਉਜਿਆਰੀ
ਚੀਰ ਜੁਗਾਂ ਨੂੰ ਫ਼ਜਰਾਂ ਲਾਈ, ਜਿਵੇਂ ਨਦੀ ਵਿਚ ਤਾਰੀ।

ਨੈਂ - ਨਾਦ ਵਗ ਬਹੁ ਸਿੰਧਾਂ ਦੀ, ਇਉਂ ਪੁੱਛਣ ਹਰ ਦੂਰੀ
ਬੈਠ ਤਿਨ੍ਹਾਂ ਦੇ ਖ਼ਾਬਾਂ ਉੱਤੇ, ਹੰਸ ਤਰਣ ਜਿਉਂ ਨੂਰੀ।

ਮਾਤ ਜੀਤ ਖੜੀ ਨੈਂ - ਪੱਤਣ, ਵਾਂਗ ਅਲੇਪ ਉਸ਼ਾਵਾਂ
ਸਿਮਰਣ ਦੇ ਪ੍ਰਕਾਸ਼ ਚੀਰਦੇ, ਸਘਣ ਕਾਲ - ਪਰਛਾਵਾਂ।

ਨੂਰ ਨਿਰੰਜਣ ਨੈਣਾਂ ਸੰਦਾ, ਕੇਸ ਨਦੀ ਦੇ ਛੋਂਹਦਾ
ਰੂਹ ਦੇ ਘੁੰਡ ਉਠਾ ਹਰ ਵਾਰੀ, ਲਹਿਰ ਲਹਿਰ ਨੂੰ ਮੋਂਹਦਾ।

ਕੁੜੀ ਅਨੀਲ ਇਕਾਂਤ 'ਚ ਕਰਦੀ, ਵਿਚ ਉਡੀਕ ਦੇ ਲੋਆਂ
ਅੰਮ੍ਰਿਤ - ਨਦੀ ਪਹਾੜਾਂ ਉਹਲੇ, ਛੁਪਿ ਦੇਂਦੀ ਕੰਨਸੋਆਂ।

ਉਰਲੇ ਪਾਰ ਹੈ ਸਾਰੰਗ - ਬਾਣੀ, ਪਾਰ ਸੁਆਂਤ ਸ਼ੁਆਵਾਂ
ਪਰਲੇ ਪਾਰ ਨੂਰ ਦਾ ਪੱਤਣ, ਉਰਲੇ ਪਾਰ ਦੁਆਵਾਂ।

ਨਿੰਬਲ ਨੈਣਾਂ ਵਰਗੀ ਜਮਨਾ, ਸਰਘੀ ਵਿਚ ਸੁਹਾਵੇ
ਜਿਦ੍ਹੀ ਡੂੰਘਾਣ 'ਚ ਅੰਮ੍ਰਿਤ ਓਹੀ, ਝੂੰਮ ਸਮੁੰਦ ਜਗਾਵੇ।

ਜੁਗਾਂ ਦੀਆਂ ਸਰਘੀਆਂ ਵੱਗਣ, ਨਜ਼ਰ ਨਿਰੰਜਣ ਸਾਵ੍ਹੇਂ
ਤਦੋਂ ਮਾਤ ਨੂੰ ਡੰਗ ਦਿਸੇ ਸੀ, ਵਗਦੇ ਅੰਮ੍ਰਿਤ ਥਾਵੇਂ।
ਜਲ - ਨਾਗ, ਮੱਛ ਤੇ ਤੰਦੂਏ, ਵਿਚ ਅੰਮ੍ਰਿਤਾਂ ਛਹਿ'ਗੇ
ਕੁੜੀ ਅਨੀਲ ਦੀ ਨਜ਼ਰ ਤ੍ਰਬਕੀ, ਘੁੰਮਨਘੇਰੀਂ ਲਹਿ'ਗੇ।
ਮੱਛ - ਜਕੜ ਜ਼ਹਿਰ ਜਲ - ਨਾਗਾਂ, ਛੁਪਣ ਅੰਮ੍ਰਿਤੀਂ ਭਾਵੇਂ
ਸੁਹਲ ਮਿਰਗ ਨੂੰ ਨਿਗਲ ਸਕੇ ਨਾ, ਕਹਿਰਵਾਨ ਪਰਛਾਵੇਂ।

ਸ਼ੀਂਹ ਸਫ਼ੈਦ ਵਹਿਣ ਵਿਚ ਠਿੱਲ੍ਹਣ, ਜਮੁਨ - ਘਾਟ ਤੇ ਆਵੇ
ਤਰਸ ਭਰੇ ਮਾਂ - ਨੈਣ ਤੱਕਕੇ, ਛੁਪ ਤੰਦੂਆ ਸ਼ਰਮਾਵੇ
ਸਿਦਕ ਅਟੱਲ ਸ਼ੀਂਹ ਦਾ ਪਰਬਲ, ਦਗ਼ੇਬਾਜ਼ ਘਬਰਾਵੇ
ਪਕੜੇ ਤਿਸਨੂੰ ਰੋਹ ਧਰਤੀ ਦਾ, ਵਿਚ ਪਤਾਲ ਜਲਾਵੇ।
ਬਾਜ਼ਾਂ ਵਾਲੇ ਦਾ ਪੱਟਣ 'ਤੇ, ਦਰਸ ਕਰੇ ਫਿਰ ਕੰਤੀ
ਲਸੇ ਤ੍ਰੇਲ ਜਿਉਂ ਕੁਦਰਤ ਮੱਥੇ, ਤਿਉਂ ਸੋਹੇ ਪਤਿਵੰਤੀ।
ਸਿਮਰਣ ਰੂਪ ਜਾਪਦੀ ਜੀਤੋ, ਜੁਗ ਜੁਗ ਰਣ ਨੇ ਜਾਗੇ
ਕਮਲ ਹੱਥ ਖਿੜਨ ਛੁਹ ਅੰਮ੍ਰਿਤ, ਜਲ - ਨਾਗਾਂ ਦੇ ਲਾਗੇ।
ਪੌਣ ਕਹੇ : "ਔਹ ਸਤਲੁਜ - ਪੱਤਣ, ਧ੍ਰੁਵ ਬਾਜ਼ਾਂ ਦਾ ਪਹਿਰਾ"
ਨਾਦ ਅਗੰਮ ਸੁਣੇ ਤਦ ਜੀਤੋ, ਸਾਬਰ ਸੂਖਮ ਗਹਿਰਾ।
ਕਲ਼ਗੀਧਰ ਬਾਜ਼ ਦੀ ਤੱਕਦੇ, ਪਾਕ ਬਿਐਬ ਬੁਲੰਦੀ
ਜਮਨਾ - ਜਲਾਂ 'ਤੇ ਲਿਸ਼ਕ ਰਹੀ ਸੀ, ਤੇਗ਼ ਸ਼ਹੀਦਾਂ ਸੰਦੀ।

## 2

## ਰਣਜੀਤ ਦੀ ਪੂਰਨ ਗੂੰਜ ਨਾਲ ਰਵਾਨਗੀ

ਗੁਰੂ ਕਹਿਣ ਕਿਲ੍ਹੇ ਵਿਚ "ਸਿੰਘੋ! ਪੁਰੀ ਅਨੰਦ ਨੂੰ ਚੱਲੋ
ਡਾਢੇ ਕਾਲ - ਪੱਤਣਾਂ ਉੱਤੇ, ਮੰਝਧਾਰਾਂ ਨੂੰ ਠੱਲ੍ਹੋ।
ਰਾਜਪੂਤ - ਪ੍ਰਭਾ ਦੇ ਬੰਜਰ, ਆਸਣ ਹੋਰ ਨ ਮੱਲੋ
ਸੁੰਨ ਪਹਾੜ ਤੋੜ ਨੈਂ ਕੱਢੀ, ਅਸਵਾਰਾਂ ਵੱਲ ਘੱਲੋ।
ਰੱਤ ਉੱਤੇ ਖਿੜੀ ਛਾਂ ਹੇਠਾਂ, ਨੈਂ - ਬੂੰਦ ਲਈ ਖੱਲ੍ਹੋ
ਰੁੱਖ ਸ਼ਹਾਦਤ ਦੇ ਰਾਹ ਦੱਸਣ, ਸਰ ਸਿਖਰਾਂ ਦੇ ਝੱਲੋ।"

ਸੁਣਕੇ ਸੁਖਨ ਦਮਾਮੇ ਵਿੱਚੋਂ, ਨਾਦ ਅਜਿੱਤ ਸੀ ਗੂੰਜੇ
ਹਰੀ ਕਚੂਰ ਸ਼ਾਖ ਲੈ ਮਹਿਕੇ, ਬਾਂਝ ਧਰਤ ਦੇ ਖੂੰਜੇ।
ਧੌਂਸੇ ਨਾਲ ਦੂਰ ਪਰਵਾਜ਼ਾਂ, ਆਉਣ ਕਹਿਕਸ਼ਾਂ ਤਰਕੇ
ਪੁਰੀ ਅਨੰਦ ਦੇ ਦਿਲ ਸੁੱਤੇ ਤੇ, ਤਰਬ ਅਕਹਿ ਆ ਧੜਕੇ।
ਲਸ਼ਕਰ ਤੁਰਨ ਪਹਾੜਾਂ ਅੰਦਰ, ਸਿੰਘ - ਸਿਦਕ ਲੈ ਪੂਰਾ
ਪੈੜਾਂ ਅੰਦਰ ਭਰਨ ਉਸ਼ਾਵਾਂ, ਰੰਗ ਅਨੰਤੀ ਗੂੜ੍ਹਾ।
ਜਾਣ ਅਜੀਤ ਸੁੰਦਰੀ ਜੀਤੋਂ, ਜਿਉਂ ਨਭ - ਕਾਲ - ਹਦੀਸਾਂ
ਤਰੀਆਂ ਮਾਤ ਗੁਜਰੀ ਨੈਣੋਂ, ਰਿਸ਼ਮਾਂ ਵਾਂਗ ਅਸੀਸਾਂ।
ਬਹੁਤ ਮਹੀਨ ਰਾਗ ਦੀ ਸੁਰ ਜਿਉਂ, ਰੂਪ ਅਗੰਮੀ ਮਾਵਾਂ
ਰਹਿਮ - ਅਦਾ ਸੁਖਨ ਹਰ ਸ਼ੀਰੀਂ, ਜਿਵੇਂ ਮੁਬਾਰਕ ਛਾਵਾਂ।

ਨਾਦ ਨੂੰ ਲਿਵ ਸਿੰਘਾਂ ਦੀ ਜਾਣੇ, ਰਾਖ ਦਾਨਵੀ ਗ਼ਰਕੇ!
ਸਾਬਤ ਰਹਿਣ ਭੰਗਾਣੀ ਦੇ ਰਾਹ, ਪਾਕ ਲਿਸ਼ਕਦੇ ਵਰਕੇ।
ਵਿਜੈ - ਨਾਦ ਸਿੰਘਾਂ ਦੇ ਸਿਰ 'ਤੇ, ਧ੍ਰੂਵ ਤਾਰੇ ਲਿਸ਼ਕਾਵੇ
ਗਗਨ ਅਟੰਕ ਅਨੇਕ ਦਿਸਣ ਪਏ, ਖੇਵਟ ਪਾਰ ਲੈ ਜਾਵੇ।
ਅੰਮ੍ਰਿਤ - ਲਹਿਰ ਛੁਹਣ ਜੇ ਤੰਦੂਏ, ਤਰਣਗੇ ਉਡਦੇ ਤਾਰੇ
ਲਹਿਰਾਂ ਉੱਤੇ ਰਹਿਣ ਖੇਡਦੇ, ਗਗਨਾਂ ਦੇ ਹਰਕਾਰੇ।
ਵਿਸ਼ - ਨੇਸ਼ਾਂ 'ਚੋਂ ਬਚ ਨਿਕਲੇਗਾ, ਮਿਹਰਬਾਨ ਲਿਸ਼ਕਾਰਾ
ਮਹਾਂ ਨਦੀ ਨੂੰ ਘੁੱਟ ਲਵੇਗਾ, ਨਵਾਂ ਅਨੂਪ ਹੁਲਾਰਾ।

## 3

# ਮੇਦਨੀ ਪ੍ਰਕਾਸ਼ ਦੇ ਸੰਸੇ

ਸੁਣਦਾ ਦਿਨੇ ਨਰਿੰਦ ਮੇਦਨੀ, ਨਾਦ ਦਮਾਮੇ ਸੰਦੇ
ਰਾਤੀਂ ਜਾਗ ਪ੍ਰੇਮ - ਦਰ ਢੋਏ, ਬਿਕਲ ਡਰੇ ਉਸ ਬੰਦੇ।

ਦਿਲ ਵਿਚ ਛੁਪੇ ਮਹੱਬਤ - ਚਸ਼ਮੇ, ਹਰ ਪਲ ਵਗਦੇ ਭਾਵੇਂ
ਰਾਜਪੂਤ - ਹਾਰ ਪਰ ਕੀਤੇ, ਸਿਦਕ ਨਵੀਨ ਨਿਥਾਵੇਂ!

ਮੂਕ ਰੁਦਨ ਕਰ, ਮੋਹ ਗੁਰੂ ਦਾ, ਯਾਦ ਮੇਦਨੀ ਕੀਤਾ;
ਕੁਝ ਸਕੂਨ, ਫਿਰ ਦਰਦ ਗੁਸੈਲਾ! ਆਖੇ : "ਮੈਂ ਬਦਨੀਤਾ।
ਹਰੀ ਚੰਦ ਜਹੇ ਵਿਚ ਭੰਗਾਣੀ, ਬੇਪਤ ਮਰੇ ਦਿਲਾਵਰ
ਪ੍ਰਾਚੀਨ ਅਣਖ ਦਾ ਕੀਤਾ, ਆ ਨਵ - ਦੇਵ ਨਿਰਾਦਰ।
ਬਾਈਧਾਰ - ਬੁੱਤ ਦੇ ਕਣ ਕਣ, ਕਲਗੀਧਰ ਨੇ ਰੋਲੇ
ਹਰ ਅਭਿਮਾਨ ਜਾਤ ਦੇ ਕਿੱਸੇ, ਮਿਰੀ ਇਕੱਲ 'ਚ ਬੋਲੇ।
ਰੁਲੀ ਪਤ ਦੇ ਜਿੰਦ ਨੂੰ ਮਿਹਣੇ, ਆ ਘੇਰਣ ਇਕਲਾਪੇ।
ਧੁੰਧ ਸਮੁੰਦ 'ਚੋਂ ਮਗਰਮੱਛ ਜਿਉਂ, ਸੁੰਨ ਭੰਗਾਣੀ ਝਾਕੇ।"

ਅੱਧੀ ਰਾਤੀਂ ਹੌਲ ਪਿਆ ਚੜ੍ਹ, ਦੂੰਦਰ ਸ਼ੋਰ ਮਚਾਂਦਾ
ਸੀ ਵੀਰਾਨ ਚੁਬਾਰਾ ਦਿਲ ਦਾ, ਸੁੰਨ ਇਕੱਲ 'ਚ ਮਾਂਦਾ।
ਗੀਤ ਰਾਖ ਤੋਂ ਪਹਿਲਾਂ ਦਿਲ ਦੇ, ਕੁਕਨੂਸਾਂ ਨੂੰ ਕੋਂਹਦਾ
ਕਲਗ਼ੀਧਰ ਦੇ ਦਰਸ ਮੁਬਾਰਕ, ਅੰਧ 'ਚ ਰਾਜਾ ਟੋਂਹਦਾ।
ਰਾਜੇ ਦਾ ਸੁੰਞਾ ਜਗਰਾਤਾ, ਕਲਗ਼ੀਧਰ ਵੀ ਚਾਹੇ।
ਭੈਅ ਡੰਗੇ! ਕਿਵੇਂ ਨਭ ਅੱਗੇ, ਬੇਯਾਰ ਸਦਵਾਏ ?
ਦਿਲ - ਹੁੰਮਸ ਤੇ ਦਸਤਕ ਕਿਧਰੋਂ, ਬਾਜ਼ਾਂ ਵਾਲੇ ਦਿੰਦੇ
ਜਦੋਂ ਮਹੱਬਤ ਦੀ ਛਲ ਉੱਠੀ, ਨਾਹਨ - ਪਤੀ ਸ਼ਰਮਿੰਦੇ।
ਚੜ੍ਹ ਨਿਰਲੇਪ ਸਿਖਰ 'ਤੇ ਰਾਜਾ, ਗੁਰੂ - ਚਰਨ ਝੁਕ ਛੋਹੇ
ਪੁਨਰ - ਗੀਤ ਮੁੜ ਸੁਣੇ ਉਨ੍ਹਾਂ ਦਾ, ਦਿਲ - ਕੁਕਨੂਸ ਜੁ ਕੋਹੇ;
ਦਿਲ - ਪਤਾਲ ਵਿਚ ਤਦੋਂ ਥਰਕੀਆਂ, ਜੜ੍ਹਾਂ ਡੂੰਘੀਆਂ ਆਪੇ
ਗਗਨ ਜਿਨਾਂ ਦੇ ਵਿਚ ਕੋਂਪਲਾਂ, ਮਾਣ ਲੈਣ ਤਰਨਾਪੇ;
ਐਪਰ ਮਹਿਕ ਰਹੇ ਦਿਲ - ਪੱਤਰ, ਸੁੰਨ 'ਚ ਜਾਣ ਸਰਾਪੇ
ਜਿਵੇਂ ਅਸੀਸ - ਨਿਸ਼ਾਨੀ ਭੁੱਲੇ, ਵਿਚ ਸਰਸਾ ਦੀ ਰਾਤੇ
ਜਿਵੇਂ ਅਮੋੜ ਬੇਦਾਵੇ ਲੈਕੇ, ਮਿਲਣ ਨਾ ਸ਼ੁਕਰੇ ਸਾਕੇ
ਖ਼ੂਨੀ ਦਿਨਾਂ 'ਚ ਧੀਆਂ ਛੱਡਣ, ਜਿਵੇਂ ਗੁਸੈਲੇ ਮਾਪੇ।

## 4

## ਪੀਰ ਬੁੱਧੂ ਸ਼ਾਹ ਨੇ ਜਦੋਂ ਮੁੜ ਰਣਜੀਤ ਨਗਾਰੇ ਦੀ ਗੂੰਜ ਸੁਣੀ

ਫ਼ਜਰ ਹੁਸੀਨ ਪਾਣੀਆਂ ਵਰਗੀ, ਰੰਗੇ ਖ਼ਾਕੀ ਰਾਹਾਂ
ਉਮ੍ਹਲਣ ਗਗਨ ਦੀਆਂ ਉਸ ਵੱਲੇ, ਜੁਗਾਂ ਜੁਗਾਂ ਤਕ ਬਾਹਾਂ।

ਖ਼ਾਬਾਂ ਦੇ ਦਰਿਆ ਛਲਕਦੇ, ਅਣੂ ਅਣੂ ਨੇ ਬੰਨ੍ਹੇ
ਖ਼ਾਕ ਨਿਮਾਣੀ ਉੱਤੇ ਚਮਕੇ, ਤਾਬੀਰਾਂ ਦੇ ਪੰਨੇ।

ਬਗ਼ਲਗੀਰ ਸਦੀਆਂ ਨਾ' ਹੋਵੇ, ਸ਼ੀਰੀਂ ਵਜਦ ਇਲਾਹੀ
ਹਰ ਆਰਿਫ਼ ਦੇ ਸੁਪਨੇ ਵੇਖਣ, ਕਾਲ 'ਚ ਤੁਰਦੇ ਰਾਹੀ।

ਦੂਰ ਤਾਰਿਆਂ ਦੇ ਮੱਥੇ 'ਚੋਂ, ਰੰਗ ਬਿਬੇਕੀ ਵਹਿੰਦੇ
ਯਾਦ ਵਿਸਾਰੀ ਬਾਲ ਵਾਂਗ ਚਾ, ਖ਼ਾਕ ਯਤੀਮ 'ਤੇ ਲਹਿੰਦੇ।

ਫ਼ਜਰੀਂ ਬੁੱਧੂ ਸ਼ਾਹ ਧੌਂਸੇ ਦੀ, ਸੁਣਦਾ ਧਮਕ ਨਵੇਲੀ
ਧਰੁ ਦੇ ਸੱਚ ਨੂੰ ਲੈ ਸੋਦਰੁ ਤੇ, ਜਿਉਂ ਪੁੱਜੇ ਗੁਰ ਬੇਲੀ
ਸ਼ੁਕਰ 'ਚ ਪੀਰ ਕੇਰਦਾ ਹੰਝੂ, ਧਮਕ ਨਗਾਰਾ ਸੁਣਦੀ
ਸਦੀਆਂ ਦੇ ਮਹਿਮਾਨ ਜਿਸਰਾਂ, ਦਸਤਕ ਦੇਵਣ ਹੁਣ ਵੀ।

ਸੁਣੀ ਦਾਰ ਦੀ ਕੂਕ ਪੀਰ ਨੇ, ਹੱਸ ਮੰਨੀ ਮਨਸੂਰਾਂ:
"ਅਨਲਹੱਕ ਬੇਹੋਸ਼ ਨ ਹੋਵੇ, ਖੜ ਸਾਵ੍ਹੇਂ ਸੌ ਤੂਰਾਂ।"
ਗਲੀ ਗਲੀ ਸਾਢੌਰੇ ਦੀ ਵਿਚ, ਸਦ ਰਣਜੀਤ ਜਾਂ ਦਿੱਤੀ
ਪੀਰ ਕਿਹਾ, "ਇਸਲਾਮ ਦੀ ਬਾਜ਼ੀ, ਆਲਮਗੀਰ ਨ ਜਿੱਤੀ।
ਜਿੰਦ ਕੁਰਬਾਨ ਹੋਣ ਦੇ ਪਲ 'ਤੇ, ਵਸਲ ਪੈਗ਼ੰਬਰ ਝਲਕੇ
ਸੂਲੀ ਦੀ ਯਾਰੀ ਦੇ ਬਾਝੋਂ, ਅਨਲਹੱਕ ਨ ਛਲਕੇ।
ਸੱਚ ਮਨਜ਼ੂਰ ਹੋਏ ਜਿਸ ਛਿਣ 'ਤੇ, ਓਹੀ ਜਿੱਤ ਸੁਹਾਣੀ
ਭਾਵੇਂ ਵਿਚ ਕਰਬਲਾ ਹੋਵੇ, ਭਾਵੇਂ ਵਿਚ ਭੰਗਾਣੀ।
ਉੱਪਰ ਤੇਗ਼ ਲਿਖੇ ਨਾ ਜੇਕਰ, ਹਰਫ਼ ਕੁਰਾਨੀ ਮਾਹੀ
ਪਾਰ ਦੇ ਕਰਮ ਦੀ ਬੂੰਦ ਇਕ ਨ, ਛੋਹ ਸਕੇ ਜਗ-ਸ਼ਾਹੀ।
ਨਬੀ-ਜਲੌ ਨ ਕਦੇ ਦਿਖਾਵਣ, ਸਿਰਫ਼ ਰੱਤੀਆਂ ਤੇਗ਼ਾਂ
ਜੇ ਨ ਖੰਭ ਸ਼ਹਾਦਤ ਉੱਗਣ, ਵਿਚ ਰਣ ਬੇਦਰੇਗ਼ਾਂ।
ਸੁਣਕੇ ਗੂੰਜ ਮਿਰੇ ਤਨ ਮਨ ਤੇ, ਖੰਭ ਸ਼ਹਾਦਤ ਉੱਗਣ
ਦਰ ਅੱਲ੍ਹਾ ਦੇ ਹਰ ਰਣ ਅੱਗੇ, ਜਦ ਵੀ ਗ਼ਾਜ਼ੀ ਪੁੱਗਣ।"

ਪੀਰ-ਜਾਨ ਲੈ ਨਬੀ-ਵਲਵਲਾ, ਭੰਗਾਣੀ 'ਚੋਂ ਉੱਠੇ
ਜਾ ਦਸਮੇਸ਼ ਦੀ ਯਾਦ ਜਗਾਏ, ਲਾ-ਮਕਾਂ ਸਭ ਸੁੱਤੇ।

## 5

## ਰਾਇਪੁਰ ਦੀ ਰਾਣੀ ਦਾ ਸੁਪਨਾ

ਬਹੁ ਉੱਚਾ ਜਾਪੇ ਇਕ ਪਰਬਤ, ਛੁਪਿਆ ਉਹਲੇ ਗਹਿਰਾਂ
ਧੁੰਧ ਜਿਢ੍ਹੀ ਵਿਚ ਗੋਤੇ ਲਾ ਲਾ, ਨਾਗ ਉਛਾਲਣ ਜ਼ਹਿਰਾਂ।
ਕਲਗ਼ੀਧਰ ਦਾ ਨਿੱਕਾ ਲਸ਼ਕਰ, ਵੱਲ ਅਨੰਦਪੁਰ ਜਾਂਦਾ
ਕਰੇ ਕੀਰਤਨ ਤੰਬੂ ਲਾਕੇ, ਵਿਚ ਪਰਬਤ ਦੇ ਪੈਰਾਂ।
ਰਾਇਪੁਰੇ ਦੀ ਰਾਣੀ ਤੱਕੇ, ਰਾਜਮਹੱਲ 'ਚ ਬੈਠੀ
ਸਿਖਰੀਂ ਬਾਈਧਾਰ ਦੇ ਰਾਜੇ, ਗੁਰ ਤੱਕਣ ਵਿਚ ਕਹਿਰਾਂ।
ਧੂੜਾਂ ਮੰਝ ਲਵੇ ਪਲਸੇਟੇ, ਵਿਸ਼ ਸਤਿਗੁਰ ਵੱਲ ਉੱਡੇ
ਚਾੜ੍ਹੇ ਵਾਣ ਹਨੇਰੀ ਵਾਂਗੂੰ, ਮੁੱਢ ਕਦੀਮੀ ਵੈਰਾਂ।
ਰਾਣੀ ਛੋਡ ਮਹਿਲ ਨੂੰ ਨੱਸੀ, ਹੌਲ ਪਵੇ, ਦਿਲ ਰੋਂਦਾ,
ਖੜ ਢਲਾਣ 'ਤੇ ਵਾਣ ਰੋਕਦੀ, ਗੁਰੂ ਘਿਰੇ ਵਿਚ ਗ਼ੈਰਾਂ।
ਪ੍ਰੀਤ-ਸੁਆਸਾਂ ਨਾਲ ਵਿਸ਼-ਰੋਹ, ਪੀ ਪੀ ਪਰਬਤ ਚੜ੍ਹਦੀ
ਤਕ ਕਲਗ਼ੀ ਉਹ ਪਰੀ ਤਰੌਂਕੇ, ਰਾਜਿਆਂ 'ਤੇ ਦਿਲ-ਲਹਿਰਾਂ।

ਵਿਸ਼ ਭਰੀ ਬਾਰੀਕ ਗਰਦ ਜਾਂ, ਕਲਗ਼ੀਧਰ 'ਤੇ ਪੈਂਦੀ
ਤਦੋਂ ਢਲਾਣ 'ਤੇ ਡਿੱਗਦੀ ਰਾਣੀ, ਤੀਰ ਸਿਖਰ ਦੇ ਸਹਿੰਦੀ।
ਫੇਰ ਉੱਠਕੇ ਹੰਝੂ ਪੂੰਝੇ, ਬਾਜ਼ ਦਿਸੇ, ਫਿਰ ਛੁਪਦਾ,
ਹਫ ਹਫ ਦੌੜ ਪੱਥਰਾਂ ਉੱਤੇ, ਜਲ ਬਲ ਜਾਵੇ ਮਹਿੰਦੀ।
ਸਿਖਰੋਂ ਬਾਈਧਾਰ ਦੇ ਰਾਜੇ, ਭਾਰੇ ਪੱਥਰ ਚਾ ਕੇ
ਕਲਗ਼ੀਧਰ ਵੱਲ ਜਦੋਂ ਰੋੜ੍ਹਦੇ, ਤਦ ਨਾਜ਼ੋ ਉਹ ਕਹਿੰਦੀ:
"ਏਸ ਪੁਰਾਣੀ ਗਹਿਰ ਉਤਰਣਾ, ਗਗਨ ਗਗਨ ਦੇ ਤਨ ਤੋਂ
ਹਰ ਪਾਵਨ ਤਾਰੇ ਨੇ ਚੜ੍ਹਨਾ, ਲੈ ਅਮਿਉ ਦੀ ਵਹਿੰਗੀ।
ਜਗਤਾਰਕ ਦੇ ਵਾਣ ਅਨੂਠੇ, ਘੋੜ, ਬਾਜ਼ ਤੇ ਕਲਗ਼ੀ,
ਆ ਵਿਸਮਾਦਾਂ ਦੀ ਹਰ ਸੈਨਤ, ਇਸ ਪਹਾੜ 'ਤੇ ਲਹਿੰਦੀ।
ਬਾਈਧਾਰ ਦੇ ਰਾਜੇ ਸਿੰਨ੍ਹਣ, ਤੀਰ ਸਿਖਰ ਤੋਂ ਭਾਵੇਂ
ਸੱਚ ਦੇ ਖਿੜਨ ਤਕ ਨ ਐਪਰ, ਹਾਰ ਕੋ ਪਿਰ - ਘਰ ਸੈਂਦੀ।
ਅਵਤਾਰਾਂ ਦੇ ਸੱਚ ਝੂਠ ਤੋਂ, ਪਾਰ ਓਸਦਾ ਡੇਰਾ
ਤਾਣ ਰਾਜਿਆਂ ਦੇ ਤੀਰਾਂ ਦੇ, ਪ੍ਰੀਤ - ਕਾਂਗ ਡਕ ਲੈਂਦੀ।"

ਮੁੜ ਮੁੜ ਪਰਬਤ ਹੇਠ ਵੱਜਿਆ, ਜਦ ਰਣਜੀਤ ਨਗਾਰਾ
ਰੋਹ 'ਚ ਰਾਜੇ ਗੁਰ ਵੱਲ ਸੁੱਟਣ, ਤਦ ਪੱਥਰ ਇਕ ਭਾਰਾ।
ਕਲਗ਼ੀਧਰ ਤੀਰ 'ਤੇ ਰੋਕਣ, ਰੁਕੇ ਪਹਾੜ ਕਰਾਰਾ
ਰਾਣੀ ਖੜੀ ਜਗਤ - ਤਿਖ ਸਾਹਵੇਂ, ਨਾਲ ਜਨੂੰਨ ਨਿਆਰਾ।
ਪਹਿਲਾਂ ਦਹਿਲ, ਫੇਰ ਦਿਲ - ਰਾਣੀ, ਛਿੜੀਆਂ ਪਿਰ - ਝਰਨਾਟਾਂ
ਖੋਲ੍ਹ ਪਹਾੜ ਦੇ ਸਹਸ ਦਰਾਂ ਨੂੰ, ਕਰਦੇ ਤਨ ਮਨ ਵਾਟਾਂ।
ਛਲਕ ਪਈ ਸੀ ਪਰਬਤ ਸੀਨੇ, ਉਸ ਲਮ੍ਹੇ ਜਲਧਾਰਾ
ਰਾਣੀ ਛਿਪਗੀ ਉਸਦੇ ਕਣ ਕਣ, ਜਿਵੇਂ ਧਿਆਨ ਪਿਆਰਾ।
ਮਹਾਂ ਸਕੂਨ ਦੀ ਧਾਰ ਵਗਦੀ, ਰੋਹ ਰਾਜਿਆਂ ਅੱਗੇ
ਰਾਣੀ ਕਮਲ ਨੀਂਦਰੀ ਖਿੜਿਆ, ਜਲਾਂ ਤੀਕ ਲਿਸ਼ਕਾਰਾ।
ਜਲ ਤੇ ਰਾਣੀ ਮੱਝ ਰਿਹਾ ਨਾ, ਭੇਦ ਵਾਲ ਕੁ ਜਿੰਨਾ
ਤੀਰ 'ਤੇ ਰੁਕਿਆ ਜਬਲ ਤਕ ਕੇ, ਪ੍ਰੇਮ ਬਣੇ ਤਨ ਸਾਰਾ।
ਇਉਂ ਗੁਰ - ਵਿਜੈ ਦੀ ਖ਼ਾਬ 'ਚ ਰਾਣੀ, ਉਣੀ ਹਕ਼ੀਕ਼ਤ ਨੂਰੀ
ਪਰ ਜੇ ਜਗਤ - ਡਗਰ 'ਤੇ ਬੰਦਾ, ਤੁਰੇ ਨ, ਰਹੇ ਅਧੂਰੀ।

ਨਿੰਬਲ ਗਗਨ ਜੁ ਕਲਗ਼ੀਧਰ ਦੇ, ਜਾਗਕੇ ਰਾਣੀ ਤੱਕੇ
ਕਹਿਰੀ ਮੋੜ ਸਮੇ ਦੇ ਆਖ਼ਿਰ, ਨਕਸ਼ 'ਤੇ ਪਾਵਣ ਧੂੜੀ।
ਉੱਪਰ ਗਹਿਰ ਅਸੰਖ ਰੇਖਾਵਾਂ, ਯਖ ਕਰਨ ਸਭ ਨਜ਼ਰਾਂ
ਸੁੰਗੜੇ ਨਕਸ਼ ਦੀ ਲਘੂ ਵਾਟ ਹੀ, ਰਚੇ ਅਸਹਿ ਇਕ ਦੂਰੀ।
ਬੁੱਤ - ਸੁਆਦ ਆ ਦਨਦਨਾਂਦੇ, ਅਜੇ ਅਡੋਲ ਸੀ ਰਾਣੀ
ਝੁਕ ਗੁਰ - ਮਗ 'ਤੇ ਪਹਿਰਾ ਦਿੰਦੀ, ਰਮਜ਼ ਸਿਦਕ ਦੀ ਗੂੜ੍ਹੀ।
ਖਿੜੇ ਅਜੈ ਛਿਣ ਰਾਣੀ ਉੱਤੇ, ਕੂਲ ਗੰਭੀਰ ਉਹ ਵੱਗੇ
ਜੜ੍ਹ ਜਬਲ ਪਾੜਕੇ ਉੱਠੇ, ਪੂਰਨ ਦਰਸ ਹਜ਼ੂਰੀ।

(ਇਤਿ ਸਰਗ ਤੀਸਰਾ)

# ਸਰਗ ਚੌਥਾ

# ਜਾਗਤ ਜੋਤਿ ਖ਼ਾਲਸਾ ਦਾ ਪ੍ਰਥਮ ਚਾਨਣ

## ਭਾਗ ਪਹਿਲਾ

1

## ਪੂਰਨ ਜੋਤਿ ਜਗੈ ਘਟ ਮੈ

ਸਤਲੁਜ ਦੇ ਪੱਤਣਾਂ 'ਤੇ ਬਾਜ਼ਾਂ ਦਾ ਪਹਿਰਾ
ਵੇਖ ਰਹੇ ਅਸਮਾਨ।
ਧਰਮਸਾਲ ਇਹ ਧਰਤੀ ਦੀ ਸੋਹਣੀ
ਜੀਵੇ ਜੇ ਤਾਲ ਮਹਾਨ।
ਨੀਲੇ ਦੇ ਪੌੜਾਂ ਦੀ ਟਾਪ ਪਿੱਛੇ ਆਂਵਦੀ
ਝੁੱਲਦੀ ਹਯਾਤੀ ਦੀ ਸ਼ਾਨ।
ਲਿਸ਼ਕ ਰਹੀ ਉਸ ਕਲਗ਼ੀ ਦੇ ਗਗਨੀਂ
ਲਹਿਰੇ ਅਗੰਮ ਉਡਾਣ।
ਜੀਵੇ ਇਹ ਤਾਲ ਮਹਾਨ। -1-

ਬਣ ਬਣ ਮਾਤੇ ਮਤੰਗ, ਗੁੱਝੇ ਅਸੁਰਾਂ ਦੇ ਡੰਗ
ਭੰਨਣ ਕਿਲ੍ਹਿਆਂ ਦੇ ਅੰਗ, ਭੱਖਣ ਦੈਵੀ ਉਮੰਗ
ਖਿੱਚੀ ਰੋਹ ਨੇ ਕਮਾਨ, ਦਹਦਿਸ ਉੱਠੇ ਘਮਸਾਨ!
ਸਚ ਖੰਡ ਤੋਂ ਵੀ ਚੱਲੇ ਨੇ ਵਾਣ।
ਨੀਲੇ ਵਾਲੇ ਦੇ ਰਾਹ ਚਮਕਾਣ।

ਪੱਥਰ ਨੈਂ ਦੇ ਸਰੂਰ, ਖੰਭ ਧਰਮ ਦੇ ਮਨੂਰ
ਫੁੱਲੇ ਵੇਲ ਨਾ ਅੰਗੂਰ, ਭੁੱਲੀ ਖ਼ਾਕ ਇਹ ਬੂਰ!
ਉਹਲੇ ਮਹਾਂ ਸ਼ਮਸ਼ਾਨ, ਲਹਿਰੇ ਪੰਖੀ ਦੀ ਤਾਨ
ਸੰਤ ਵਣਾਂ ਤਾਈਂ ਆਈ ਜੋ ਜਗਾਣ
ਜੋਤ ਖ਼ਾਲਸ ਜੋ ਪੁਸ਼ਤਾਂ ਦਾ ਤਾਣ।

ਧਰਮਸਾਲ ਦੇ ਪੰਧ, ਮਹਾਂ ਕਾਲ ਦੀ ਤਰੰਗ
ਲੰਘ ਜਾਣ ਰਵੀ ਚੰਦ, ਦੇ ਕੇ ਖ਼ਾਕ ਨੂੰ ਖੰਭ
ਐਪਰ ਸਿਦਕ ਰੁਲ ਜਾਣ, ਧਰ 'ਤੇ ਸੁੰਨਾਂ ਬੁਲਾਣ;
ਜੋਤ ਪੂਰਨ ਦਾ ਕਿੱਥੇ ਉਹ ਮੁਕਾਮ ?
ਘਟ ਘਟ ਵਿਚ ਵਸੇ ਜਿਦ੍ਹਾ ਨਾਮ।

ਸੁਬਕ ਧਰਮਾਂ ਦੀ ਦਿੱਖ, ਕਿਸੇ ਭੁੰਚੀ ਏ ਬਿੱਖ,
ਹੋਯਾ ਅੰਕੁਰ ਅਦਿੱਖ, ਅੱਖਰ ਵਿਸਰੇ ਸੀ ਲਿੱਖ
ਜਦੋਂ ਸੁੱਕ ਗਿਆ ਰੁੱਖ;
ਕਿੱਥੇ ਉਹ ਸੁਬਹ ਤੇ ਸ਼ਾਮ ? ਪਾਂਧੀ ਮੀਤ ਹੋਏ ਗੁੰਮਨਾਮ !
ਪਾਰ ਜੁਗਾਂ ਤੋਂ ਉਹੀ ਮੁਸਕਾਣ
ਆਈ ਕਲਗ਼ੀ ਨੂੰ ਸੀਸ ਝੁਕਾਣ।

ਸੋਹਣੇ ਵੇਦਾਂ ਦੇ ਵਾਕ, ਹੋਏ ਵਣਜਾਂ ਦੀ ਰਾਖ,
ਸ਼ਾਸਤ੍ਰਾਂ ਦੀ ਹਾਕ, ਜਗ ਦੇ ਨੇਮੀਂ ਹਲਾਕ;
ਆਦਿ ਉਸ਼ਾ ਦੀ ਪਛਾਣ, ਭੁੱਲੇ ਬਾਲ ਅਰਮਾਨ।
ਐਪਰ ਸੁਰਤੀ ਦੀ ਪਹਿਲੀ ਉਡਾਣ
ਸੁਣੇ ਜਾਪੁ ਅਮੀਕ ਦੀ ਤਾਨ;
ਸੁੱਚੇ ਮਾਂਝੀ ਦੀ ਸੁਣੋ ਦਾਸਤਾਨ
ਜੁਗਾਂ ਪਾਰ ਇਕ ਚਮਕੇ ਈਮਾਨ।

ਨਿਰੀ ਬੁੱਧ ਦੀ ਅਦਾ, ਸਿੰਵੇ ਨਾ ਕਾਲ - ਰਾਹ
ਨਰ ਪੈਂਡੇ ਦੇ ਉਮਾਹ, ਅੰਤ ਰਹਿਣ ਬਿਨ ਸਾਹ
ਨੇਮ ਬੁੱਧ ਦੇ ਨ ਗਾਣ, ਦੈਵੀ ਉੱਚੜੇ ਕਲਾਮ।
ਤਰਸ 'ਕੱਲਾ ਨਾ ਮਾਨਵ ਦੀ ਜਾਨ
ਪੈਂਡੇ ਰੂਹ ਦੇ ਨਾ ਜਾਣੇ ਤਮਾਮ।

ਕਿੱਥੇ ਵਲੀਆਂ ਦੇ ਨੀਰ, ਪੱਤ ਕੂੰਬਲ ਦੇ ਵੀਰ ?
ਸੁੰਞੇ ਨੇ ਨਕਸ਼ ਅਖ਼ੀਰ, ਸ਼ਾਹੀ ਵਣਜਾਂ ਦੀ ਭੀੜ !
ਤਾਜ ਕੰਡਿਆਂ ਦੇ ਤਾਣ, ਖਿਮਾ ਹੇਠ ਰੱਖੇ ਜਾਮ।
ਛੁਪ ਗਏ ਮਸੀਹਾ ਦੇ ਧਾਮ
ਪੰਛੀ ਕਿਤੇ ਨਾ, ਸੂਲੀ ਵੀਰਾਨ !

ਤਿਖਾ ਨਬੀ ਦੀ ਬੰਦ, ਵਿਚ ਕਾਲ ਦੇ ਅੰਧ,
ਪਈ ਜ਼ਮਜ਼ਮ 'ਤੇ ਸੰਦ, ਥਲ ਵਿਛਿਆ ਬੇਰੰਗ;
ਪੰਧ ਆਦਮ ਦਾ ਬੇਨਿਸ਼ਾਨ
ਸਕਿਆ ਹੱਲਾਜ ਨ ਜਾਣ

ਲੂਣੀ ਸਿਲ ਬਣੇ ਨਬੀ ਦੇ ਨਾਮ
ਪੈਰੀਂ ਰੁਲਦੇ ਯਜ਼ੀਦਾਂ ਦੇ ਆਮ।

ਤ੍ਰੈ ਕਾਲਾਂ ਦੇ ਕੁਹਜ, ਮੋਈਆਂ ਜੜ੍ਹਾਂ ਦੇ ਬੋਝ,
ਥਰਥਰਾਉਂਦੇ ਨੇ ਰੋਜ਼; ਕਿਤੇ ਛੋਹ ਅਮਿਤੋਜ!
ਸੁੱਚੀ ਕਾਂਗ ਦੇ ਜ਼ੋਰ, ਵਣਜ ਬਿਪਰਾਂ ਦੇ ਤੋੜ
ਜੋਤ ਪੂਰਨ ਦੀ ਢੂੰਡਣ ਉੱਚਾਣ
ਜਿੱਥੇ ਪ੍ਰੇਮ ਨਾ ਵੇਚੇ ਗਿਆਨ। -2-

## 2

# ਅਮਿਤੋਜ ਉਡਾਣ

## (ੳ) ਅਨੰਦਪੁਰ ਵਿਚ ਮੁੜ ਪ੍ਰਵੇਸ਼ : ਮਹਾਂ ਜਾਗ

ਖੇੜੇ ਫ਼ਜਰ ਅਸੀਮ ਦੇ, ਨੈਣੀਂ ਗੁਰ ਦਸਮੇਸ਼
ਛੋਂਹਦੇ ਧਰ ਦੀ ਅਗਨ ਨੂੰ, ਲੈ ਸੀਤਲ ਆਵੇਸ਼।

ਦੋ ਕੋਹਾਂ 'ਤੇ ਰੋਪੜੋਂ, ਭੱਠਾ ਬਲਦਾ ਖ਼ਾਸ
ਭੰਗਾਣੀ ਤੋਂ ਮੁੜਦਿਆਂ, ਗੜ੍ਹ ਨਿਹੰਗ ਖ਼ਾਂ ਪਾਸ।

ਸੀ ਨੀਲੇ ਦੇ ਪੌੜ ਦੇ, ਹੇਠ ਅਗਨ ਪ੍ਰਚੰਡ
ਕੋਟ ਕਮਲ ਹੋ ਖਿੜੇ ਤਾਂ, ਜਿਸਦੇ ਦਾਨਵ-ਅੰਗ।

ਤਪਦਾ ਭੱਠਾ ਠਰ ਗਿਆ, ਪਾਵਨ ਹਿਮ ਦੇ ਵਾਂਗ
ਮਹਿਕੀ ਜਿਵੇਂ ਸੰਜੀਵਨੀ, ਡੀਕ ਵਿਸ਼ੈਲੀ ਕਾਂਗ।

ਇਉਂ ਕੀਤਾ ਸੰਕੇਤ ਸੀ, ਦੈਵੀ ਗੁਰੂ-ਅਦਾ :
'ਯਾਦ ਕਰਾਊ ਹਰੇ ਵਣ, ਰਾਖ ਨੂੰ ਮਧੁਰ ਹਵਾ।"

ਤਪਦਾ ਭੱਠਾ ਲਿਆ ਸੀ, ਕੰਵਲਾਂ ਨੇ ਗਲ ਲਾ
ਭਾਰੀ ਤਪਸ਼ 'ਚੋਂ ਲੰਘਦੀ, ਗੁਰ ਦੀ ਨਜ਼ਰ ਗਵਾਹ।

ਛੋਹ ਪਿਰ ਦੀ ਮੁੜ ਕਰੇ ਜਾਂ, ਪੁਰੀ ਅਨੰਦ ਆਬਾਦ
ਸਤਲੁੱਜ ਨੀਰ 'ਚ ਹੁੱਲਦੀ, ਨਾਨਕ-ਘਰ ਦੀ ਯਾਦ
ਮਾਨਸਰੋਵਰ ਤੀਕ ਸੀ, ਥਰਕੀ ਨਾਨਕ-ਪੈੜ
ਤੇਗ਼ ਬਹਾਦਰ ਨੂੰ ਮਿਲੀ, ਧਾਹ ਬ੍ਰਹਮ ਪੁੱਤਰ-ਲਹਿਰ।

ਮਿੱਟੀ ਬਾਂਝ ਤੋਂ ਜੁਗਾਂ ਨੂੰ, ਚੀਰਣ ਅਰਬਾਂ ਵਹਿਣ
ਲਾਸ਼ ਅੰਦਰਾਂ ਟਿਮਕ ਪਏ, ਕੋਟ ਬਰਸ ਦੇ ਨੈਣ
ਛੁਪਿਆ ਪੰਖੀ - ਬਿਰਹੜਾ, ਸੁੱਕੇ ਬਿਰਖ 'ਚ ਜੋ
ਭੁੱਲੇ ਸੁੱਕੀ ਨਦੀ ਦੇ, ਤਕ ਜਲ ਪੈਂਦਾ ਰੋ
ਅਰਬਦ ਨਰਬਦ ਤੋੜਦਾ, ਮਾਂ - ਅਸੀਸ ਜਿਹਾ ਨੂਰ
ਜੜ੍ਹਾਂ ਦੀ ਕਬਰ 'ਤੇ ਉਤਰਿਆ, ਖ਼ੁਸ਼ਬੋਆਂ ਲੈ ਬੂਰ।

ਦੇਣ ਜਾਂ ਪੁਰੀ ਅਨੰਦ ਨੂੰ, ਮੁੜ ਕਲਗ਼ੀਧਰ ਛੋਹ
ਜੁਗ ਚੀਰ ਨਭ - ਮੁੱਖੜੇ, ਕਰਨ ਨੈਂਅ 'ਤੇ ਲੋਅ
ਰਿਸ਼ਮ ਜਿਦ੍ਹੀ ਗਲ ਲਾਂਵਦੀ, ਮੁਣਸ ਦੇ ਬਾਲ - ਬਿਬੇਕ
ਆਵੇ ਜ਼ਹਿਰੀ ਗਹਿਰ ਨੂੰ, ਮਿਹਰ ਜਿਦ੍ਹੀ 'ਚੋਂ ਸੇਕ।

ਬੇਰਸ ਜੜ੍ਹਾਂ 'ਚ ਕੂੰਬਲਾਂ, ਭਰੀ ਅਦਿੱਖ ਉਡਾਣ
ਵਣ ਹਰੇ ਦੀ ਰੁਮਕਦੀ, ਛੁਪੇ ਪਤਾਲ 'ਚ ਜਾਨ;
ਇਉਂ ਆਵੇਸ਼ 'ਚ ਝੂਮ ਪਏ, ਮੋਏ ਮਾਨਸ - ਬੁੱਤ
ਘਾਇਲ ਲਹੂ ਵਿਚ ਵਿਗਸਦੀ, ਜਿਉਂ ਸੰਜੀਵਨੀ - ਰੁੱਤ;
ਪਿਆ ਗੀਤ ਕੁਕਨੂਸ ਦਾ, ਰੁਲੀ ਰਾਖ ਵਿਚ ਜਾਗ
ਉੱਡ ਖੁੱਲ੍ਹੀ ਬ੍ਰਹਿਮੰਡ ਵਿਚ, ਔਹ ਨੀਲੇ ਦੀ ਵਾਗ।

## (ਅ) ਸਿਦਕ ਸੱਚ ਦੇ ਕਿਲ੍ਹੇ

ਫਿਰ ਮੱਥੇ ਦਸਮੇਸ਼ ਦੇ, ਲਸੇ ਪਰਮ ਅਰਦਾਸ
ਹੁਕਮ ਅਚਿਹਨ ਦੀ ਕਰੇ ਜੋ, ਪਰ ਪਰਵਾਜ਼ ਨਿਵਾਸ
ਮਹਾਂ ਕਾਲ ਤਕ ਦਮਕਦੀ, ਜਿਸਦੀ ਡੂੰਘੀ ਚੁੱਪ
ਧਰਤ ਦੀ ਨਿੱਕੀ ਖੇਡ ਨੂੰ, ਗਗਨ ਵਿਖਾਵੇ ਚੁੱਕ
ਲੰਮੀ ਨਦੀ ਵਗਾਂਵਦੀ, ਵਿਚ ਸੁੱਕੇ ਇਤਿਹਾਸ
ਮਾਂਝੀ ਗੀਤ ਨ ਭੁੱਲਿਆ, ਕੁਲਾਂ ਹੋਣ ਜਦ ਨਾਸ!
ਹਾਂ! ਦਸਮੇਸ਼ ਦੀ ਬੰਦਗੀ, ਬਣੀ ਗ਼ਰੀਬ ਨਿਵਾਜ਼
ਖ਼ਾਕ ਦੇ ਸੁੰਵੇ ਨਕਸ਼ ਨੂੰ, ਬਖ਼ਸ਼ੇ ਅਣਵਿੱਧ ਰਾਜ਼।
ਨਾ ਪੈੜਾਂ, ਨਾ ਖੂਹਣੀਆਂ, ਸੁੰਞ - ਘਿਰੇ ਬਨਬਾਸ
ਕਿਸ ਨੂੰ ਪਏ ਉਡੀਕਦੇ, ਸਾਹਵੇਂ ਬੰਦ - ਖ਼ਲਾਸ ?
ਹਾਂ! ਉਸ ਰੋਗੀ ਰਾਖ ਦੇ, ਪਾਰ ਅਗਾਹ ਗੁਲਜ਼ਾਰ
ਘੁੰਡ ਅਗੰਮ ਉਠਾਂਵਦਾ, ਨੀਲੇ ਦਾ ਅਸਵਾਰ।
ਬਲਦੇ ਝੱਖੜ ਰੋਲਦੇ, ਸੁੱਕੇ ਪੱਤ ਦੀ ਰਾਖ

ਮਾਰੀ ਬਿਰਖ ਅਗੋਚਰੋਂ, ਅਮਰ ਕਣੀ ਨੇ ਹਾਕ।
ਖ਼ਾਕੀ ਨਕਸ਼ ਪਲੋਸਦੇ, ਹੱਥ ਅਰਦਾਸ ਦੇ ਝੁੱਕ
ਜਗੀ ਤਿਨਾਂ ਵਿਚ ਗ਼ੈਬ ਦੀ, ਸੈਨਤ ਤਦੋਂ ਅਮੁੱਕ।

ਕਲਗ਼ੀਧਰ ਦੀ ਲਿਵ ਨੇ, ਕਿਲ੍ਹੇ ਉਸਾਰੇ ਇੰਜ
ਜੁੜੀ ਜਿਨਾਂ ਦੇ ਨਾਲ ਰਹੀ, ਸਿਦਕ ਸੱਚ ਦੀ ਜਿੰਦ।
ਪੰਜ ਕਿਲ੍ਹੇ ਸੀ ਨਗਰ ਦੇ, ਗ਼ੈਬੀ ਫ਼ਤਹਿ - ਨਿਸ਼ਾਨ
ਮੂਕ ਸ਼ਬਦ ਵਿਚ ਜਿਸ ਤਰ੍ਹਾਂ, ਸੁੱਤੇ ਅਰਥ ਮਹਾਨ।
ਕਿਲ੍ਹੇ ਵਾਂਗ ਲਿਵ ਜੁੜੇ ਸੀ, ਨਾਲ ਮੂਕ ਅਰਦਾਸ
ਬ੍ਰਹਿਮੰਡਾਂ ਦੀ ਨਜ਼ਰ ਦੇ, ਹੇਠ ਸਿਦਕ ਤੇ ਆਸ।
ਤਿੰਨ ਕਿਲ੍ਹਿਆਂ ਨੂੰ ਤੱਕਦੀ, ਸਤਲੁੱਜ ਦੀ ਮੁਸਕਾਨ
ਗੁਰੂ - ਓਟ ਵਿਚ ਜੀਂਵਦੇ, ਨਭ ਜੇਡੇ ਅਰਮਾਨ।
ਖ਼ਾਲਸੇ ਲਈ ਅਨੰਦ ਗੜ੍ਹ, ਸੀ ਦਸਮੇਸ਼ ਦਾ ਮਗ
ਨਾਲ ਨੂਰ ਦੇ ਮੰਡਲਾਂ, ਜਿਸਦੀ ਛੋਂਹਦੀ ਰਗ।
ਤਾਰਾਗੜ੍ਹ, ਲੋਹ, ਫ਼ਤਹਿ 'ਚੋਂ, ਗੁਰੂ - ਛੋਹ ਰਹੀ ਵੱਗ
ਖੰਡਰ ਸਮੇ ਦੇ ਮਹਿਕਦੇ, ਜਿਸਦੇ ਸੀਨੇ ਲੱਗ।
ਸੁੱਕੀ ਜੜ੍ਹ, ਸੁੰਞ ਰੇਤ ਦੀ, ਦੇਣ ਸ਼ੂਨਤਾ ਤੱਜ
ਕਿਸ ਪੱਤ ਹਰੇ ਨੇ ਨਦੀ ਛੋਹ, ਖੰਡਰ ਲਏ ਨੇ ਕੱਜ ?
ਸਾਬਤ ਰਿਸ਼ਤੇ ਪ੍ਰੇਮ ਦੇ, ਜੋ ਗਲ ਲਾਵਣ ਬੁੱਤ
ਮਾਂ ਦਾ ਸੀਨਾ ਮਹਿਕਦਾ, ਆਦਿ ਅਛੂਹ ਵਿਚ ਰੁੱਤ।
ਕਿਲ੍ਹੇ ਖ਼ਾਕ ਦੇ ਬਣੇ ਸੀ, ਜ਼ਿਮੀਂ ਦੇ ਪਹਿਰੇਦਾਰ
ਲਈ ਜਾਂ ਗੁਰਮੁਖ - ਪ੍ਰੀਤ ਨੇ, ਨਭ ਨਭ ਕਾਲ ਦੀ ਸਾਰ।
ਪੰਜ ਕਿਲ੍ਹਿਆਂ ਵਿਚ ਲਹਿਰਦੇ, ਧਰਮਸਾਲ ਦੇ ਸ੍ਵਾਸ
ਮੰਡਲ ਮੰਡਲ ਉਤਰੇ, ਜਿਹਨਾਂ 'ਚੋਂ ਅਰਦਾਸ।

## (ਣ) ਚਮਕਦੀ ਰੰਗੀ ਲਹਿਰ : ਨਦੌਣ ਅਤੇ ਗੁਲੇਰ ਦੀਆਂ ਜੰਗਾਂ ਪਿੱਛੋਂ

ਯੁੱਧ ਪਰਖ ਦੇ ਹੋਏ ਜਾਂ, ਵਿਚ ਨਦੌਣ ਗੁਲੇਰ
ਖੁਣਸ ਪਹਾੜੀ ਢਕੀ ਜਾਂ, ਚੜ੍ਹ ਇਕ ਵਡ਼ਾ - ਸਵੇਰ
ਪ੍ਰਗਟੇ ਨੂਰ ਜੁਝਾਰ ਦਾ, ਜਦ ਜੀਤੋ ਦੇ ਧਾਮ
ਲਿਖਿਆ ਕਾਲ 'ਤੇ ਹੁਕਮ ਨੇ, ਜਦੋਂ ਸ਼ਹੀਦੀ ਨਾਮ
ਸਦੀ ਅਠਾਰਾਂ ਈਸਵੀ, ਚੜ੍ਹਨ 'ਚ ਜਦ ਦਸ ਸਾਲ

ਆਏ ਜਦੋਂ ਅਨੰਦਪੁਰ, ਮਹਾਂ ਕਵੀ ਨੰਦ ਲਾਲ
ਇਕ ਦਿਨ ਸਤਲੁਜ 'ਤੇ ਵਗੀ, ਤਦੋਂ ਕੁਸੈਲੀ ਪੌਣ
ਕਵੀ ਉਹ, ਨਾਲ ਮੁਰੀਦ ਵੀ, ਨੈਂ ਵੱਲ ਫ਼ਜਰ ਨੂੰ ਔਣ।
ਮੂਕ ਨੂਰ ਦੀ ਗੰਧ ਨੇ, ਫੇਰ ਗਗਨ ਲਏ ਵਲ
ਜਿਸ ਵਿਚ ਗੁੱਝੀ ਗੁਫ਼ਾ ਵੀ, ਭਰੀ ਛੁਪਾਉਂਦੀ ਛਲ;
ਛੋਹਿਆ ਪੀਰ ਮੁਰੀਦ ਨੇ, ਨਦੀ ਦਾ ਪੱਤਣ ਪਾਕ
ਤੱਕਣ ਰੋਗ ਜਹੀ ਗਹਿਰ ਨੂੰ, ਨਭ ਉੱਤਰ ਵੱਲ ਝਾਕ;
ਫੇਰ ਧਿਆਨ 'ਚ ਬਿਸਮਦੀ, ਡਲ੍ਹਕ ਨਿਆਰੀ ਝੂਮ
ਖੇੜੇ ਜਿਸਦੇ ਜੁਗਾਂ ਤੋਂ, ਗਹਿਰ ਨੂੰ ਰਹੇ ਹਲੂਣ।
ਕਿਹਾ ਗਿਆਸੁ ਦੀਨ ਨੇ, "ਸ਼ਾਇਰ ਅਜ਼ੀਮ ਇਹ ਦੱਸ
ਲਵੇ ਕੁਸ਼ਗਣੀ ਗਹਿਰ ਔਹ, ਕਵਨ ਨੂਰ ਦਾ ਰੱਸ ?
ਇਕ ਪਲ ਵੱਜੇ ਮਨਾਂ 'ਤੇ, ਬੇਦੀਨਾਂ ਜਿਹਾ ਸ਼ੋਰ
ਕਿਉਂ ਤਿਲ੍ਹਕੇ ਫਿਰ ਗਹਿਰ 'ਤੇ, ਧਰਵਾਸਾਂ ਦੀ ਭੋਰ ?
ਹਸਦ 'ਚ ਪਾਗਲ ਕਾਫ਼ਲੇ, ਖੜੇ ਪਤਾਲ 'ਚ ਖੁੱਭ
ਕਿਸ ਪੰਖੀ ਨੂੰ ਢੂੰਡਦੀ, ਨੰਨ੍ਹੀ ਕਰੂੰਬਲ ਉੱਗ ?"

ਚੁੱਕੀ ਨਜ਼ਰ ਹੁਸੀਨ ਸੁਣਿ, ਗਗਨ ਵੱਲ ਨੰਦ ਲਾਲ
ਕਹੇ : "ਉਹ ਦਲਦਲ ਡੋਬਦੀ, ਕਰ ਈਮਾਨ ਬੇਤਾਲ।
ਬੇਵਫ਼ਾਈ ਜਾਏ ਨਾ, ਉਸ ਹੁੰਮਸ ਵਿਚ ਠਹਿਰ
ਸਗਲ ਪਹਾੜੀ ਦਿਲਾਂ ਦਾ, ਹਸਦ ਛੁਪਾਇਆ ਗਹਿਰ।
ਨਰ - ਯੁੱਧਾਂ ਵਿਚ ਰਾਜਿਆਂ, ਗੁਰੂ ਦੀ ਪਰਖੀ ਮਿਹਰ
ਪਰ ਸਜਦੇ ਵਿਚ ਢਲੇ ਨਾ, ਕੁਟਿਲ ਬੇਦੀਨੇ ਗੇੜ
ਕੋਮਲ ਰੂਹ ਨੂੰ ਵਣਜਦੇ, ਛੁਪੇ ਕੁਕਰਮੀ ਨ੍ਹੇਰ
ਨਾ ਗ਼ੈਬੀ ਅਹਿਸਾਨ ਦੀ, ਰੂਹੀਂ ਸਿਮੀਂ ਸਵੇਰ।
ਜਦ ਨਦੌਣ ਵਿਚ ਅਲਫ਼ ਦੇ, ਤੋੜੇ ਗੁਰ ਅਭਿਮਾਨ
ਨਾ ਕਹਿਲੂਰ ਕਟੋਚ ਨੇ, ਜਾਣੇ ਸੱਚ ਦੇ ਤਾਣ
ਜਲ ਸੁੱਕਦੇ ਦੀ ਮੀਨ ਨੂੰ, ਸੁਨਣ ਨਾ ਸਾਗਰ - ਗੀਤ
ਅਦਲ ਇਲਾਹੀ ਤੋਲਿਆ, ਨਾਲ ਗ਼ਰਜ਼ ਦੀ ਰੀਤ।
ਭੀਮ ਕਟੋਚ ਗੁਲੇਰ ਦਾ, ਸਿਦਕ ਰੇਤ ਦੀ ਕੰਧ
ਦਿਲਕਸ਼ ਰਾਜ ਦੇ ਮਹਿਲੀਂ, ਨਿਗ੍ਹਾ ਵਫ਼ਾ ਦੀ ਬੰਦ;
ਵਫ਼ਾ ਗੁਪਾਲ ਤੇ ਭੀਮ ਦੀ, ਸੱਚ ਅਨੀਲ ਤੋਂ ਹੀਣ
ਯੁਗ - ਪਰਵਾਜ਼ 'ਚ ਕਿਤੇ ਨਾ, ਦੈਵੀ ਸਬਰ ਯਕੀਨ
ਵਿਚ ਗੁਲੇਰ ਗੁਪਾਲ ਨੂੰ, ਦਿਸੇ ਨਾ ਦੈਵੀ ਨੀਰ
ਮਿਣਦਾ ਉਰਲੇ ਕੰਢੜੇ, ਲਾਭ ਤੇ ਹਾਣ ਅਖ਼ੀਰ;
ਨਜ਼ਰ ਪਹਾੜੀ ਗਈ ਨਾ, ਪਾਰ ਰਸਮ ਜਗ ਚੀਰ

ਜਦੋਂ ਹੁਸੈਨੀ ਮਾਰਿਆ, ਰਮਜ਼ ਲਤੀਫ਼ ਦੇ ਤੀਰ।
ਲਬੁ ਤੇ ਪਾਕ ਹਕ਼ੀਕ਼ਤਾਂ, ਦੀ ਵਿੱਥ ਭੁੱਲੇ ਬੁੱਤ
ਫੜੇ ਪਹਾੜੀ ਗਰਬ ਉਹ, ਕੂੜ ਕਬਾੜੇ ਘੁੱਟ।
ਛੱਡ ਪਹਾੜੀ ਕੰਬਦੇ, ਗਰਬ - ਕੈਦ ਦੇ ਰੱਬ
ਕਿਤੇ ਹਕ਼ੀਕ਼ੀ ਨਦੀ ਨਾ, ਰੋੜ੍ਹ ਲੈ ਜਾਵੇ ਸਭ!
ਗਹਿਰ ਦਿਸੇ ਜੋ ਸਾਮ੍ਹਣੇ, ਖੜੀ ਸਾਜ਼ਿਸ਼ਾਂ ਦੱਬ
ਦਿਲ ਹੈ ਬਾਈਧਾਰ ਦਾ, ਜਰੇ ਨਾ ਨੂਰੀ ਛੱਬ।
ਹੜ੍ਹ ਹੁਲਾਰੇ ਵਜਦ ਦਾ, ਕਲਗ਼ੀਧਰ ਦੀ ਰੂਹ
ਡਰਣ ਪਹਾੜੀ ਖੁਰੇ ਨਾ, ਸਿਹਰ ਕੁਬੇਰ ਦੀ ਜੂਹ।"

ਤਦੋਂ ਗਿਆਸੁ ਦੀਨ ਨੇ, ਗਹਿਰ ਉਹ ਤੱਕੀ ਦੂਰ
ਝਲਕੇ ਜਿਸਦੀ ਹਿੱਕ ਤੋਂ, ਦੂਰ ਜੁਗਾਂ ਤਕ ਨੂਰ।
"ਹੁੰਮਸ ਨਾਲ ਸਕੂਨ ਕਿਉਂ?", ਪੁੱਛੇ ਗਿਆਸੁ ਦੀਨ
ਲਸੇ ਨੇ ਖੇਵਟ - ਨਜ਼ਰ ਨਾ', ਪੱਤਣ ਵਾਂਗ ਯਕੀਨ!"
ਸੁਣਿ ਇਹ ਮੁਰਸ਼ਦ ਸ਼ਾਇਰ ਦੀ, ਨਜ਼ਰ ਗਹਿਰ ਨੂੰ ਚੀਰ
ਬਾਜ਼ ਵਜਦ ਦੇ ਨਾਲ ਲੈ, ਉੱਡੀ ਵੱਲ ਅਖੀਰ।
ਬਚਨ ਕਰੇ ਨੰਦ ਲਾਲ ਨੇ, "ਕਲਗ਼ੀ ਦੀ ਲਿਸ਼ਕਾਰ
ਦਿਲ ਸਮੁੰਦ ਗੁਰ ਚੁੱਕ ਕੇ, ਛਲਕੇ ਗਹਿਰ ਤੋਂ ਪਾਰ
ਐਪਰ ਬਾਈਧਾਰ ਦੇ, ਬੰਦ ਕਠੋਰ ਦੁਆਰ
ਸੁੱਕੇ ਰੁੱਖ ਨੂੰ ਦੇਣ ਨਾ, ਸੁਨਣ ਸੁਧਾ - ਗੁੰਜਾਰ।"

## (ਸ) ਸਾਹਿਬਜ਼ਾਦਾ ਜੁਝਾਰ ਸਿੰਘ ਦਾ ਪ੍ਰਕਾਸ਼ : ਸ਼ਹੀਦ ਦੇ ਸੱਚ ਦੀ ਇਕ ਝਲਕ

ਜਦ ਪੂਰਨ ਹੋ ਸੱਚ ਦੇ, ਨਕਸ਼ ਬਣੇ ਵਿਚ ਯੁੱਧ
ਵਿਸ ਦੀ ਦਿਸੇ ਜਾਂ ਘੁੰਮਦੀ, ਵੱਲ ਪਤਾਲਾਂ ਰੁੱਡ
ਖੁੱਲ੍ਹੇ ਜਿੱਤਾਂ ਵੱਲ ਜਾਂ, ਅਦਲ ਅਗੰਮੀ ਦੁਆਰ
ਦਿਸੇ ਜੁਗਾਂ ਤਕ ਤੇਗ਼ ਦੇ, ਜਦੋਂ ਅਦੁੱਤੀ ਵਾਰ
ਤਦ ਜੀਤੋ ਦੇ ਜਾਪ 'ਚੋਂ, ਪੁੰਗਰੇ ਰੂਪ ਜੁਝਾਰ
ਵਿਛਿਆ ਉਸ ਮੁਸਕਾਨ 'ਤੇ, ਰਣ ਇਕ ਅਪਰੰਪਾਰ;
ਰਣ ਜੋ ਸੀਸ ਝੁਕਾਂਵਦੇ, ਦੈਵੀ ਕਰਮ ਦੇ ਵੱਲ
ਤਿਨਾਂ 'ਚ ਨੈਣ ਜੁਝਾਰ ਦੇ, ਰਹੇ ਸਨੇਹੜੇ ਘੱਲ;
ਸੁਣੇ ਮਸੂਮ ਦੇ ਕੋਲ ਹੀ, ਤੇਗ਼ ਅਗੰਮ ਦਾ ਨਾਦ
ਮਾਂ ਦੇ ਦੁੱਧ 'ਚ ਘੁਲੀ ਆ, ਹਰ ਸ਼ਹੀਦ ਦੀ ਯਾਦ।

ਗ਼ੈਬੀ ਤੇਗ਼ਾਂ ਦਿੰਦੀਆਂ, ਪਾਕ ਸੈਨਤਾਂ ਲੱਖ
ਢੂੰਡਣ ਨੈਣ ਜੁਝਾਰ ਦੇ, ਦੂਰ ਰਣਾਂ ਦੇ ਸੱਚ;
ਕਵਨ ਪਵਿੱਤਰ ਤੇਗ਼ ਰਹੀ, ਕਦਮ ਜੁਝਾਰ ਦੇ ਗਿਣ ?
ਮਹਾਂ ਪੁਲਾੜ 'ਚ ਖਿਲਰੇ, ਰੱਤ ਵੀਟਣ ਦੇ ਛਿਣ !
ਪਲ ਪਲ ਜੁਗਾਂ 'ਤੇ ਤਿਲ੍ਹਕਦੇ, ਧਰਮਸਾਲ ਦੇ ਰੰਗ
ਜਿਹੜੀ ਤੇਗ਼ 'ਚ ਸਾਬਤੀ, ਉਹ ਜੁਝਾਰ ਦੀ ਮੰਗ।
ਰਣ ਦਾ ਸੱਚ ਜਗਾਂਵਦੇ, ਜਿਹੜੇ ਹੱਥ ਤੇ ਪੈਰ
ਲਸ਼ਕਰ ਉਹੀ ਹਯਾਤ ਦਾ, ਜਿਸ ਲਈ ਕੋ ਨਾ ਗ਼ੈਰ।
ਜੀਤੋਂ ਤੱਕੇ ਗਗਨ ਦੇ, ਕੋਟ ਕਿਨਾਰੇ ਲੰਘ
ਨਾਲ ਜੁਝਾਰ ਦੇ ਤੀਰ ਦੇ, ਰਹੇ ਹਯਾਤ ਅਭੰਗ।
ਜਿਹੜੇ ਪੱਥਰ ਦੱਬਦੇ, ਖ਼ਾਕ ਦੀ ਜੋਬਨ - ਕਾਂਗ
ਵਿੰਨ੍ਹੇ ਤੋੜੇ ਤਿਨ੍ਹਾਂ ਨੂੰ, ਪੁੱਤ ਸ਼ਹੀਦ ਦੀ ਸਾਂਗ;
ਪਰ ਮਾਂ ਸਾਵ੍ਹੇਂ ਮਹਿਕਦਾ, ਬਾਲਪਨ ਅਣਭੋਲ,
ਦੈਵੀ ਸੱਚ ਸ਼ਹੀਦ ਦਾ; ਮਾਂ ਲਈ ਪੁੱਤ ਅਮੋਲ।
ਜੀਤੋਂ ਹੰਝੀਂ ਥਰਕਦੀ, ਫੇਰ ਮੂਕ ਫ਼ਰਿਆਦ
ਨਾਲ ਦੂਰ ਦੀ ਤੇਗ਼ 'ਤੇ, ਲਸੇ ਅਜੀਤ ਦੀ ਆਬ।

## (ਹ) ਭਾਈ ਨੰਦ ਲਾਲ ਗੋਯਾ ਦੀ ਨਿਗਾਹ-ਉਡਾਣ (ਅਨੰਦਪੁਰ ਦੀ ਇਕ ਰਾਤ)

ਤਰੇ ਜਾਂ ਕਵੀ ਅਜ਼ੀਮ ਨੇ, ਤਾਰਿਆਂ ਦੇ ਅਸਗਾਹ
ਪਹਿਰ ਤੀਸਰੇ ਰਾਤ ਦੇ, ਦਿਸੇ ਅਕਾਲ ਦੇ ਰਾਹ
ਚਕਰਵਯੂ ਪਰ ਹੇਠ ਜੋ, ਲੈਣ ਉੱਡਾਣਾਂ ਫਾਹ
ਤਖ਼ਤ ਮੁਰੱਸਾ 'ਤੇ ਦਿਸਣ, ਗਰਬ - ਭਰੇ ਲੱਖ ਸ਼ਾਹ।
ਕਜਿ ਕੁਲਾਹੀ ਭਾਰ ਨੇ, ਹਵਾ ਦੇ ਨਾਜ਼ ਜਲਾ
ਦੰਭੀ ਰੋਹ ਦਾ ਜ਼ੋਰ ਪਾ, ਘੇਰ ਲਈ ਵਿਚ ਗੁਫ਼ਾ।
ਹਿਰਸ ਅਜਰ ਸੀ ਉਲਰਦੀ, ਤਪਣ ਗਰੂਰ ਦੇ ਸਾਹ
ਖੰਭ ਸੰਪਾਤੀ ਧਰਤ ਦੇ, ਜਲ ਬਲ ਹੋਏ ਸੁਆਹ;
ਧਰਮਸਾਲ ਨੂੰ ਛੋਡ ਗਏ, ਇਦ੍ਹੇ ਕਦੀਮ ਗਵਾਹ
ਸਦਾ ਸੁਤੰਤਰ ਦਿਸੇ ਨਾ, ਤਾਰਿਆਂ ਦੀ ਦਰਗਾਹ।

ਗੋਯਾ—ਯਾਦ ਪਛਾਣਦੀ, ਇਸ ਛਿਣ ਆਲਮਗੀਰ
ਝੁਕੇ ਸੀ ਜਿਦ੍ਹੀ ਨਮਾਜ਼ 'ਤੇ, ਰਾਜ਼ ਕੁਰਾਨ ਗੰਭੀਰ

ਲਾਲ ਨੂੰ ਸ਼ਾਹ ਸੀ ਤੱਕਦਾ, ਨਾਲ ਜਲਾਲ ਉਮਾਹ
ਪੁੱਛੇ "ਕਿਵੇਂ ਮਿਅਰਾਜ ਦੇ, ਤੇਰੇ ਇਲਮ ਗਵਾਹ ?
ਕਿਵੇਂ ਅਰਸ਼ ਸੱਤ ਛੁਹਕੇ, ਸੁੰਮ ਬੁਰਾਕ ਦੇ ਪਾਕ
ਜਾਗੇ ਵਾਂਗ ਇਬਾਦਤਾਂ, ਵੱਲ ਮੁਹੰਮਦ ਝਾਕ ?
ਸੂਰਤ ਦਿਸੇ ਸਤਾਰਵੀਂ, ਮੁੜ ਜ਼ਾਹਰਾ ਤੇ ਸਾਫ਼
ਸਰਮਦ ਵਾਲੇ ਕੁਫ਼ਰ ਦੀ, ਲੂਹ ਦੇਵੋ ਹਰ ਸ਼ਾਖ਼ ?"
ਸੁਣਕੇ ਗੋਯਾ ਖੋਲ੍ਹਦਾ, ਬਨੀ ਦੀ ਪਹਿਲੀ ਆਇਤ
ਕਰੇ ਅਕਸ ਜਿਉਂ ਨਬੀ ਦਾ, ਸੱਤੇ ਅਰਸ਼ ਅਨਾਇਤ
ਢੂੰਡੇ ਅਕਸ ਮੁਹੰਮਦੀ, ਲਾ - ਮਕਾਂ ਵਿਚ ਬੈਤ
ਛੋਹੇ ਪਾਕ ਬੁਰਾਕ ਨੇ, ਸਿਖਰ ਲਤੀਫ਼ ਵਲਾਇਤ।
ਕਰੀ ਸ਼ਾਇਰ ਤਸ਼ਰੀਹ ਸੀ, ਸਰਮਦ ਨਾਲੋਂ ਵੱਖ
ਪਾਕ ਸੀ ਓਨੀ, ਓਸ ਤੋਂ, ਕਿਤੇ ਵਿਸ਼ਾਲ ਅਲੱਖ।
ਆਲਮਗੀਰ ਦੀ ਰੂਹ 'ਤੇ, ਲਸਿਆ ਇਲਮ - ਜਮਾਲ
ਐਪਰ ਰਿਹਾ ਨ ਨਾਲ ਸੀ, ਤੂਰ ਦਾ ਨਜ਼ਰ - ਕਮਾਲ
ਨਬੀ - ਮਹਿਕ ਉਹ ਭੁੱਲਿਆ, ਤਬਕ ਰਹੇ ਜੋ ਭਾਲ
ਪਲ ਪਿੱਛੋਂ ਦਿਲ ਵਿਸਰਿਆ, ਦੀਨ ਦਾ ਵਜਦ ਅਕਾਲ।
ਮਨਤਿਕ ਕੀਤੇ ਸ਼ਾਹ ਦੀ, ਜ਼ਾਹਰੀ ਸ਼ਰ੍ਹਾ ਨੇ ਵੱਖ
ਹਰ ਉੱਡਾਣ ਪਥਰਾ ਗਈ, ਵਿਚ ਹਾਸਿਦ ਦੀ ਅੱਖ।
ਗੋਯਾ - ਯਾਦ 'ਚ ਲਹਿਰ ਪਏ, ਇਸ ਛਿਣ ਹੜ੍ਹ ਵੈਰਾਗ
ਜਦ ਸ਼ੂਕਣ ਸ਼ਾਹ - ਕਿਬਰ 'ਚੋਂ, ਗੁਪਤ ਸਾਜ਼ਿਸ਼ਾਂ ਜਾਗ
ਦਿਲ ਮੁਅਜ਼ਮ ਤੜਪਕੇ, ਬਲਣ ਅਕਹਿ ਅਰਮਾਨ
ਸਾਂਭ ਜਿੰਦ ਨੂੰ ਸ਼ਾਇਰ ਜਾਂ, ਤੁਰਿਆ ਵੱਲ ਮੁਲਤਾਨ।

ਹੜ੍ਹ ਤਾਰਿਆਂ ਦੇ ਨਿਗ੍ਹਾ 'ਤੇ, ਜਿਨ੍ਹਾਂ 'ਚ ਲਹਿਰਣ ਕਾਲ
ਤਬਕਾਂ ਦੇ ਵੱਲ ਵੇਖਕੇ, ਇਉਂ ਉਚਰਣ ਨੰਦ ਲਾਲ :
"ਆਲਮਗੀਰ ਦੀ ਸ਼ਾਨ ਦੇ, ਅਦਭੁਤ ਤਖ਼ਤ ਹੁਸੀਨ
ਸਜਦੇ ਕਰਦੇ ਕਿਬਰ ਨੂੰ, ਮੰਨਕੇ ਅਮਰ ਯਕੀਨ
ਘਿਰੇ ਛੋਹ ਹਰ ਨਬੀ ਦੀ, ਵਿਚ ਬੇਕਿਰਕ ਹਿਸਾਬ
ਸ਼ਾਹੀ ਨਫ਼ਸ 'ਚ ਬਦਲ ਗਏ, ਅਸਲ ਇਲਾਹੀ ਖ਼ਾਬ
ਜ਼ਿੰਦਾ ਅੱਲਾ - ਛੋਹ ਤੋਂ, ਵਿਛੜੀ ਨਫ਼ਸ - ਇਕੱਲ
ਸੁੰਞ 'ਚ ਖੜੇ ਨੇ ਫ਼ਾਸਲੇ, ਨਕਸ਼ ਖ਼ੁਦਾਈ ਸੱਲ੍ਹ
ਰਾਹ ਅੱਲਾ ਮੰਨਿ ਭਰਮਦੀ, ਸ਼ਾਹ ਦੀ ਹਾਸਿਦ ਅੱਖ
ਨਬੀ - ਨਜ਼ਾਰਾ ਮੰਨ ਲਈ, ਬਾਹਰੀ ਸ਼ਰ੍ਹਾ ਦੀ ਸੱਥ
ਸ਼ਰ੍ਹਾ - ਲਕੀਰਾਂ ਸੁੰਞੀਆਂ, ਵਿਚ ਨਾ ਨਬੀ ਦੀ ਪੈੜ
ਜਾਪੇ ਆਲਮਗੀਰ ਨੂੰ, ਦਰ ਅੱਲਾ ਦਾ ਗਹਿਰ।

"ਐਪਰ ਮੇਰੀ ਸੁਰਤ ਨੇ, ਹਿਜਰ ਵਸਲ ਦੀਦਾਰ
ਗੁਰ - ਦਰ ਇੰਜ ਜਗਾ ਲਏ, ਨਜ਼ਰ ਗਈ ਹਰ ਪਾਰ
ਇਸ ਪਲ ਮੇਰੇ ਲਹੂ ਨੇ, ਤੂਰ ਤੇ ਦਾਰ ਜਗਾ
ਲਈ ਮੂਸਾ ਮਨਸੂਰ ਦੀ, ਨੂਰੀ ਸੋਜ਼ - ਨਿਗਾਹ;
ਮਜਨੂੰ - ਜੋਸ਼ ਦੇ ਹੜ੍ਹਾਂ ਨੂੰ, ਸਤਿਗੁਰੂ ਚਰਨ ਛੁਹਾ
ਮਜਨੂੰ - ਸਬਰ 'ਚ ਡੋਬ ਲਈ, ਲੈਲਾ ਲੋਆਂ 'ਤੇ ਜਾ
ਤੂਬਾ, ਰਿਜ਼ਵਾਂ, ਹੁਮਾ ਦੀ, ਮਹਿਕ ਤੇ ਛਾਂ ਸਿਰ ਲਾ
ਨਜ਼ਮ ਤੋਂ ਮੈਂ ਵਰਦਾਨ ਲੈ, ਵੇਖੇ ਗੁਰੂ ਦੇ ਰਾਹ।

"ਮੈਂ ਜਾਣਿਆਂ ਗੁਰ - ਛੋਹ 'ਚੋਂ, ਵਾਂਗਰ ਤੂਬਾ - ਮਹਿਕ
ਪਾਰ ਅਕਾਲ ਝਰੋਖਿਆਂ, ਗੁਜ਼ਰੇ ਨਰ ਦੀ ਚਹਿਕ
ਨਰ - ਸ਼ਅਊਰ ਨੂੰ ਬਖ਼ਸ਼ਿਆ, ਕਲਗ਼ੀਧਰ ਇਤਿਹਾਸ
ਮਿਲਣੀ ਪਾਰ ਦੇ ਮੰਡਲੀਂ, ਸਦਾ ਜਿਦ੍ਹੀ ਅਰਦਾਸ
ਰੰਗ ਸੁਗੰਧ ਦੇ ਵਜਦ ਪੀ, ਸਤਿਗੁਰ ਦੀ ਪਰਵਾਜ਼
ਦੋ ਆਲਮ ਦੇ ਸੀਸ ਛੁਹਿ, ਮੁੜੀ ਅਲੇਪ ਲੈ ਰਾਜ਼
ਵਾਹ! ਦਸਮੇਸ਼ ਦਾ ਵਲਵਲਾ, ਘੁੱਟ ਰਿਹਾ ਬ੍ਰਹਿਮੰਡ
ਛਿਣ ਛਿਣ ਸਮਾਂ ਹੈ ਕਰ ਰਿਹਾ, ਨਕਸ਼ ਜਿਦ੍ਹੇ ਪ੍ਰਚੰਡ!

"ਨਰ ਅਦਨੇ ਦੀ ਜ਼ਹਿਰ ਦੀ, ਮਹਾਂ ਸਾਜ਼ਿਸ਼ੀ ਕੰਧ
ਕਿਉਂਕਰ ਹੁਮਾ ਦੀ ਛਾਂ ਤੋਂ, ਲਵੇ ਅਸੀਸ ਵਿਚ ਅੰਧ!
ਇਉਂ ਹੀ ਖ਼ਾਲਸਾ ਚੜ੍ਹਨ ਦੇ, ਜਰੂ ਤਿਮਰ ਜਗ ਤੀਰ
ਜਿਵੇਂ ਹੋਏ ਇਬਲੀਸ ਨੂੰ, ਜਾਣਕੇ ਕਹਿਰੀ ਪੀੜ
ਬਾਗ਼ ਅਦਨ ਦੀ ਪਰਤਦੀ, ਨਰ ਵੱਲ ਜਦੋਂ ਤਾਸੀਰ।"

# ਭਾਗ ਦੂਜਾ

# ਧਰਤੀ ਉੱਤੇ ਰੂਹਾਨੀ ਹਕੀਕਤ ਦੀਆਂ ਕੰਨਸੋਆਂ (ਖ਼ਾਲਸਾ ਪੰਥ ਦੀ ਮਹਾਂ ਪਰਵਾਜ਼ ਤੋਂ ਪਹਿਲਾਂ)

## 1

## ਅੰਮ੍ਰਿਤ ਦੀਆਂ ਪੂਰਬ ਕੰਨਸੋਆਂ

ਤਾਰੇ ਸਿਮਰਣ ਵਾਂਗ, ਪਰਸਣ ਰੂਹ ਨੂੰ
ਦੂਰ ਦੂਰ ਚੜ੍ਹ ਕਾਂਗ, ਲੱਭਦੀ ਨੂਹ ਨੂੰ।

ਬੇੜੇ ਦੇ ਵਿਚ ਖ਼ਾਬ, ਆਦਮ ਬਾਗ਼ ਦਾ
ਧਰ - ਹਯਾਤ ਦਾ ਰਾਗ, ਨਾਲੇ ਜਾਗਦਾ।

ਅਮਰ ਜਿੰਦ ਦੀ ਲਹਿਰ, ਦਹਿਦਿਸਿ ਕੂੰਦਦੀ
ਹੜ੍ਹ ਅਕਾਲ ਨੂੰ ਤੈਰ, ਖੇਵਟ ਢੂੰਡਦੀ। -1-

## ਭਾਈ ਸੰਗਤ ਸਿੰਘ ਦੇ ਅਗੰਮ ਵਲਵਲੇ

ਪੁਰ ਅਨੰਦ ਦੇ ਕੋਲ, ਰਾਹ ਦਰਿਆ 'ਤੇ
ਸੰਗਤ ਸਿੰਘ ਦੇ ਬੋਲ, ਰਾਜ਼ ਅਗਾਹ ਦੇ
ਦੇਣ ਪਏ ਸੰਕੇਤ, ਸੁਧਾ - ਸਕੂਨ ਦੇ
ਅਮਿਉ ਕਵਨ ਦੀ ਬੂੰਦ, ਗਗਨ ਹਲੂਣਦੇ।
ਹੋਈ ਸੁਰਤ ਗਹੀਰ, ਦਿਲ ਰਸਵੰਤ ਲੈ
ਦਿਸਦੇ ਦੈਵੀ ਨੀਰ, ਨਾਲ ਬਿਅੰਤ ਲੈਅ।
ਕਹੇ : "ਕੋਲ ਇਸ ਰੈਣ, ਖੰਭ ਅਨੰਤ ਦੇ
ਗਿਣ ਨ ਹੋਵਣ ਨੈਣ, ਮੱਥੇ ਸੁਰਤ ਦੇ।
ਕੈਸਾ ਪਾਵਨ ਲੋਰ, ਭੁੰਚੇ ਜਿੰਦ ਨੂੰ!
ਕਿਤੋਂ ਅਕਾਲੀ ਭੋਰ, ਸੈਨਤ ਕਰ ਰਹੀ।
ਅਮਿਉ ਕਵਨ ਦੀ ਬੂੰਦ, ਜਿੰਦ 'ਤੇ ਜੀਂਦੀ?
ਦੂਰ ਕਿਤੇ ਹੈ ਗੂੰਜ, ਜਿਸਦੇ ਮੀਂਹ ਦੀ।
ਬੂੰਦ 'ਚ ਛੁਹ ਦਸਮੇਸ਼, ਦੀ ਹੈ ਜੀਂਵਦੀ
ਨਾਲ ਪਾਰ ਦੇ ਵੇਸ, ਲੱਖਾਂ ਸੀਂਵਦੀ।
ਅਨਿਕ ਅਕਾਲੀ ਖੰਡ, ਵਿਚ ਦਿਲ ਧਰਤ ਦਾ
ਮਰਦ ਅਗੰਮ ਦਾ ਰੰਗ, ਜਿੱਧਰ ਧੜਕਦਾ
ਓਸ ਕੂਟ ਤੋਂ ਪੰਧ, ਲੱਥੇ ਸਮੇਂ 'ਤੇ
ਝੂੰਮੀ ਅੰਮ੍ਰਿਤ - ਗੰਗ, ਪਰਬਤ ਨਵੇਂ 'ਤੇ
ਉੱਡੇ ਅੰਮ੍ਰਿਤ - ਬੂੰਦ, ਮੈਨੂੰ ਜਾਣਦੀ
ਅਜੇ ਰਿਹਾ ਮੈਂ ਊਂਘ, ਨਜ਼ਰ ਨ ਹਾਣਦੀ।
ਨਾ ਗੁਰਕਲਗ਼ੀ - ਫ਼ੈਜ਼! ਹਾਲੇ ਦੂਰ ਮੈਂ!!
ਸੱਚੋਂ ਉਰੇ ਹਾਂ ਕੈਦ, ਭਾਵੇਂ ਨੂਰ ਮੈਂ।
ਕਲਗ਼ੀਧਰ ਦਾ ਰੂਪ, ਅਜੇ ਨ ਜਿੰਦ ਇਹ
ਚਾਨਣ - ਹੜ੍ਹ ਦੀ ਹੂਕ, ਬਸ ਇਹ ਬਿੰਦ ਹੈ।" -2-

# ਭਾਈ ਦਯਾ ਸਿੰਘ ਦੀ ਪਰਾ-ਪ੍ਰੇਮ ਧੁਨੀ

ਪਹਿਲ ਨਜ਼ਾਰੇ ਯਾਦ, ਸੰਗਤ ਕਰ ਰਿਹਾ
ਇਉਂ ਸਕੂਨ ਦਾ ਨਾਦ, ਦਿਲ ਨੂੰ ਭਰ ਰਿਹਾ
ਅਸਮਾਨੀ ਵਿਸਮਾਦ, ਲੱਖਾਂ ਸਾਲ ਦੇ
ਜਿਉਂਕਰ ਕਰਨ ਨਿਵਾਸ, ਨੈਣੀਂ ਬਾਲ ਦੇ।
ਵਰ੍ਹਦੇ ਅੰਮ੍ਰਿਤ - ਨੂਰ, ਗ਼ੈਬੀ ਕੁੰਟ 'ਤੇ
ਪੰਚ ਨੇ ਉਹਲੇ ਦੂਰ, ਮੀਂਹ 'ਚ ਭੁੰਚਦੇ।
ਦਯਾ ਸਿੰਘ ਦੀ ਜਾਨ, ਵਿਚ ਲਾਹੌਰ ਦੇ
ਝੁਕ ਝੁਕ ਛੁਹੇ ਨਿਸ਼ਾਨ, ਦੈਵੀ ਦੌਰ ਦੇ।
ਰੌਸ਼ਨ ਹੋਏ ਬਰਸ, ਦੈਵੀ ਅਗਨ ਤੇ
ਸੁਣੇ ਸਦਾ! ਤੇ ਦਰਸ, ਕਰਦਾ ਗਗਨ 'ਤੇ:
"ਕੇਸ ਅਤੇ ਕਿਰਪਾਨ, ਜਗ ਦੇ ਰਾਹ 'ਤੇ
ਥਾਪੀ ਪੰਚ - ਪਛਾਣ, ਸੱਚ - ਦਰਗਾਹ ਨੇ।
ਦਿਸਦੇ ਪੰਜ ਨਿਸ਼ਾਨ, ਮੈਨੂੰ ਗਗਨ 'ਤੇ
ਪੰਚਾਂ ਨੂੰ ਪਰਵਾਨ, ਸਤਿਗੁਰ ਰੂਬਰੂ।
ਹੇਠਾਂ ਤੇਗ਼ ਮਹਾਨ, ਚੁੱਕ ਸ਼ਹਾਦਤਾਂ
ਲੱਭਣ ਅਸਲ ਮੁਕਾਮ, ਪੰਜ ਕਕਾਰ ਲੈ।
ਪੰਜ ਪਿਆਰੇ ਪੰਚ, ਧੁਰ ਦਰਗਾਹ ਦੇ
ਦੱਸਣ ਕਰ ਬਿਅੰਤ, ਮੇਰੇ ਰਾਹ 'ਤੇ।
ਸੀਸ ਮਿਰੇ ਨੂੰ ਜਾਗ, ਮਿਲੀ ਅਕਾਲ 'ਚੋਂ
ਸੁਨਣ ਕਕਾਰ ਦੇ ਰਾਗ, ਸਿੰਧ ਵਿਸ਼ਾਲ 'ਚੋਂ।
ਲਹਿਰੇ ਅੰਮ੍ਰਿਤ - ਘੁੱਟ, ਹਰ ਜੁਗ - ਵੇਗ 'ਤੇ
ਮੈਂ ਮਸਤਕ ਦੀ ਰੁੱਤ, ਝਲਕੇ ਤੇਗ਼ 'ਤੇ।
ਹਰ ਕਲਗ਼ੀਧਰ - ਰਾਹ, ਜਿਧਰ ਅਸੀਸ ਹੈ
ਉਸ ਪਾਵਨ ਅਸਗਾਹ, ਵਿਚ ਇਹ ਸੀਸ ਹੈ।
ਅੰਮ੍ਰਿਤ ਦੀ ਪਰਵਾਜ਼, ਮੇਰੇ ਸਾਮ੍ਹਣੇ
ਪਾਰ ਦੇਸ ਦੇ ਰਾਜ਼, ਜਿਸਦੇ ਧਾਮ ਨੇ
ਪੰਚ, ਤੇਗ਼ - ਲਿਸ਼ਕੋਰ, ਦੋਵੇਂ ਏਕ ਨੇ
ਧਰਮਸਾਲ ਦੀ ਤੋਰ, ਦਾ ਇਹ ਲੇਖ ਨੇ।
ਗੁਰੂ - ਤੇਗ਼ ਦੇ ਲੋਰ, ਹੇਠਾਂ ਜਿੱਤ ਹੈ।
ਸੁਣੇ ਇਸ਼ਕ - ਘਨਘੋਰ! ਉਹਲੇ ਮਿੱਤ ਹੈ!!
ਪੰਜ ਪਿਆਰੇ ਪੰਧ, ਮੈਂ ਦਿਲ - ਰੇਖ 'ਤੇ
ਚੜ੍ਹਨ ਪੰਚ ਦੇ ਰੰਗ, ਸਤਿਗੁਰ - ਤੇਗ਼ 'ਤੇ।

.......................................................

ਮੈਂ ਵਿਚ ਧਰ ਦੇ ਸਾਹ, ਵਿਚ ਦਰਗਾਹ ਮੈਂ
ਮੰਝ ਸਤਿਗੁਰ - ਦਰਿਆ, ਇਸ਼ਕ ਅਗਾਹ ਮੈਂ।" -3-

ਇਉਂ ਸਿੰਘਾਂ - ਮਨ ਤਾਲ, ਮਾਰੇ ਛੱਲ ਕੋ
ਧ੍ਰੂਵ ਸਮ ਦੀਰਘ ਕਾਲ, ਸਦਾ ਅਟੱਲ ਜੋ !!
ਇਉਂ ਤ੍ਰੈ - ਕਾਲੀ ਯਾਦ, ਰਿਮ ਝਿਮ ਕਰ ਰਹੀ
ਦੂਰ ਖ਼ਾਲਸਾ - ਨਾਦ, ਮਨਾਂ 'ਚ ਫੜ ਰਹੀ !
ਕਲਗ਼ੀਧਰ - ਆਵੇਸ਼, ਓਥੇ ਜਾਂਵਦਾ
ਜਿੱਥੇ ਸੱਚ ਹਮੇਸ਼, ਅਦਲ ਜਗਾਂਵਦਾ
ਜਿੱਥੇ ਹਰ ਇਤਿਹਾਸ, ਦਿਲ ਰੁਸ਼ਨਾਂਵਦਾ
ਧਰਤੀ ਦੀ ਅਰਦਾਸ, ਸਿਖਰ ਪੁਚਾਂਵਦਾ।
ਬਣੇ ਅਕਾਲੀ ਵੇਸ, ਰਾਹ ਦਸਮੇਸ਼ ਦੇ
ਸਾਬਤ ਸੂਰਤ ਕੇਸ, ਗੁਰਮੁਖ - ਦੇਸ ਦੇ
ਜਿੱਥੇ ਅੰਮ੍ਰਿਤ - ਬੂੰਦ, ਪੰਧ ਅਕਾਲ ਦੀ
ਬਖ਼ਸ਼ੇ ਸਿੰਘ ਨੂੰ ਢੂੰਡ, ਨਜ਼ਰ ਜਮਾਲ ਦੀ। -4-

## 2

# ਸਹਿਜਧਾਰੀ ਸਿੰਘ ਦੀ ਬਿਖਮ ਵਾਟ
## (ਖ਼ਾਲਸਾ ਦੀ ਸਿਰਜਣਾ ਤੋਂ ਪਹਿਲਾਂ)

ਇਕ ਦਿਵਸ ਨੰਦ ਲਾਲ, ਵਿਚ ਹੜ੍ਹ ਧੁਨਾਂ ਦੇ
ਲਿਵ 'ਚ ਰਹੇ ਗੁਰ ਭਾਲ, ਮਗ ਰੁਣਝੁਣਾਂ ਤੇ
ਕੁਝ ਚਿਰ ਪਹਿਲਾਂ ਨਾਲ, ਭਾਵੇਂ ਤੁਰੇ ਸੀ
ਨਾਲ ਅਗਮ ਦੇ ਤਾਲ, ਹੁਣ ਉਹ ਜੁੜੇ ਸੀ। -1-

ਉਚਰੇ ਗਿਆਸੁ ਦੀਨ, "ਮੁਰਸ਼ਦ ਮੈਂਡੜੇ
ਕਿਉਂ ਸਦ ਗੁਰ ਵਿਚ ਲੀਨ, ਸੁਪਨੇ ਤੈਂਡੜੇ ?
ਜਦ ਕਲਗ਼ੀਧਰ ਥੀਣ, ਸਾਡੀ ਨਜ਼ਰ ਹੋ,
ਦਰਸ਼ਨ ਕਵਨ ਮਹੀਨ, ਮੰਗੇ ਤਾਂਘ ਕੋ ?
ਮਅਨਾ ਕਵਨ ਜ਼ਹੀਨ, ਲੱਭੋ ਉਨ੍ਹਾਂ ਦਾ
ਜਦ ਸਾਵ੍ਹੇਂ ਸਭ ਪੀਣ, ਚਸ਼ਮਾ ਗੁਣਾਂ ਦਾ ?"

ਸੁਣਿ, ਲੈ ਫ਼ਜਰ ਦੇ ਚਾਅ, ਕੂੰਦੇ ਸ਼ਾਇਰ ਜੀ
ਪਾਰ ਛਾਂ ਜਿਵੇਂ ਹੁਮਾ, ਸਿਰ ਸਿਰ ਲਹਿਰਦੀ :
"ਸਿੱਖ ਨੇ ਬਿਹਬਲ ਮੀਨ, ਮਹਾਂ ਸਮੁੰਦ ਦੀ
ਤਕ ਜੋ ਰਤਨ ਹੁਸੀਨ, ਪਰਦੇ ਲੰਘਦੀ
ਦੇਵੇ ਅੰਤ - ਯਕੀਨ, ਦਿਲ ਦੀ ਫ਼ਜਰ ਨੂੰ
ਸਗਲਾ ਰਤਨ ਮਹੀਨ, ਮਿਲਦਾ ਨਜ਼ਰ ਨੂੰ;
ਇਉਂ ਹੀ ਸਤਿਗੁਰ - ਦਿੱਖ, ਰਹੇ ਹਜ਼ੂਰ ਜੋ
ਹੋਰ ਵੀ ਤੱਕਣ ਸਿੱਖ, ਉਹਲੇ ਨੂਰ ਉਹ।
ਭਾਵੇਂ ਗੁਰੂ ਦੇ ਤੀਰ, ਸਾਵ੍ਹੇਂ ਉੱਡਦੇ
ਪਰ ਪਰਵਾਜ਼ਾਂ ਚੀਰ, ਪਾਰ ਜਾ ਛੁਪਦੇ।
ਹਾਂ! ਦਸਮੇਸ਼ ਅਵਾਜ਼, ਕਲਗੀ ਘੋੜ ਵੀ
ਪਾਰ ਦੁਰੇਡੇ ਰਾਜ਼, ਚਮਕਣ ਹੋਰ ਵੀ।
ਬਖਸ਼ਿਸ਼ ਵਰਗੇ ਨੈਣ, ਕੁਦਰਤ ਰੰਗਦੇ
ਫਿਰ ਵੀ ਸਤਿਗੁਰ - ਵਹਿਣ, ਪਾਰ ਤਰੰਗਦੇ।
ਸਿੱਖ ਉਹ ਸਗਲੇ ਰੂਪ, ਝੁਕ ਝੁਕ ਤਾਂਘਦੇ
ਭਾਲਣ ? ਰੂਪ ਅਨੂਪ! ਸਹਿਜ ਜਗਾਂਵਦੇ।
ਸਹਿਜ ਦੀ ਮੰਜ਼ਿਲ ਦੂਰ, ਤੂਰ ਵੰਗਾਰਦੀ!
ਭਾਵੇਂ ਗੁਰੂ ਹਜ਼ੂਰ, ਬਾਜ਼ੀ ਪਾਰ ਦੀ!
ਤੇਜ਼ ਉਡਾਰੂ ਜੋਸ਼, ਖੰਭ ਨੇ ਤੋਲਦੇ
ਸਹਿਜ - ਭਰੀ ਪਾ ਹੋਸ਼, ਦਰਦ ਨ ਬੋਲਦੇ।
ਸੁੱਕੀ ਜੜ੍ਹ ਨੂੰ ਆਸ, ਵਿਚ ਜਗ ਖੌਲਦੇ
ਮਹਿਕਣ ਪਏ ਵਿਗਾਸ, ਛੁਪ ਦਿਲ ਮੌਲਦੇ
ਜ਼ਿੰਦਾ ਰਹੇ ਤਲਾਸ਼, ਅੰਤਮ ਤਿੱਖ ਦੀ
ਸਣ ਕੇਸਾਂ ਅਰਦਾਸ, ਗੁਰ ਵੱਲ ਸਿੱਖ ਦੀ।
ਅੰਤਮ ਸਿੰਘ - ਤਲਾਸ਼, ਧਾਰੇ ਸਹਿਜ ਨੂੰ
ਡੂੰਘੀ ਹੋਇ ਪਿਆਸ, ਤਜ ਹਰ ਕੈਦ ਨੂੰ।
ਗੁਰ, ਕਕਾਰ ਤੇ ਸਿੰਘ, ਭਾਲੇ ਬੰਦਗੀ
ਸਹਿਜ 'ਚ ਚੀਰੇ ਜਿੰਦ, ਭਾਰੇ ਅੰਧ ਦੀ।
ਉੱਡੇ ਕਿਧਰ ਉਮੰਗ, ਸਹਿਜ ਬੁਲੰਦ ਦੀ ?
ਰਹਿਣ ਪਤਾਲ ਜੋ ਬੰਦ, ਟੁਕ ਟੁਕ ਲੰਘਦੀ!
ਸੁਣੀ ਦਮਾਮਾ ਗੂੰਜ, ਅੰਬਰ - ਲੰਘਿਆਂ
ਲਿਆ ਗੁਰੂ - ਦਿਲ ਢੂੰਡ, ਸਹਿਜੇ ਰੰਗਿਆਂ।
ਸਹਿਜ ਨੂੰ ਧਾਰ ਵਿਰਾਟ, ਸੁਪਨਾ ਸਿੱਖ ਦਾ
ਅੰਤਮ ਸਤਿਗੁਰ - ਵਾਟ, ਲਿਵ ਵਿਚ ਲਿਖਦਾ।" -2-

ਸੁਣਕੇ ਗਿਆਸੁ ਦੀਨ, ਧਾਰੇ ਸਹਿਜ ਨੂੰ
ਹੋਣ ਨ ਢੂੰਡਾਂ ਖੀਣ, ਸਾਂਭਣ ਪੈਜ ਨੂੰ।
ਦਸ ਗੁਰੂਆਂ ਦੇ ਨਾਦ, ਸਾਬਤ ਡੂੰਘੜੇ
ਪੰਜ ਖੰਡੀਂ ਬਹਿ ਯਾਦ, ਕਰਦੇ ਸਿੱਖ ਨੂੰ।
ਪੂਰਨ ਜਦ ਦਸਮੇਸ਼, ਨਜ਼ਰੀਂ ਆਂਵਦਾ
ਸਿੱਖ - ਸਹਿਜ ਦਾ ਵੇਸ, ਸਫ਼ਰ ਮੁਕਾਂਵਦਾ।
ਖ਼ਾਲਸਾ ਹੋ ਜ਼ਹੂਰ, ਥਰਕੇ ਮੰਡਲੀਂ
ਬਖ਼ਸ਼ਿਸ਼ ਦਾ ਦਸਤੂਰ, ਧਰ ਤੋਂ ਅੰਬਰੀਂ।
ਸਿੰਘ - ਦਿਲਾਂ ਦਾ ਜ਼ੋਰ, ਅਣਦਿਸ ਚਾਲ ਹੈ
ਕਿਰਨ ਭਖੇ ਨਿਤ ਹੋਰ, ਤਕਦਾ ਬਾਲ ਹੈ;
ਲੱਭੇ ਨਜ਼ਰ ਮਾਸੂਮ, ਦੇਸ ਸਕੂਨ ਦਾ
ਵਿਚ ਕੂੰਬਲਾਂ ਖ਼ੂਨ, ਦਯਾ ਦਾ ਝੂੰਮਦਾ। -3-

## 3

# ਪੰਥ, ਦਸਮੇਸ਼ ਅਤੇ ਸਾਹਿਬਜ਼ਾਦਿਆਂ ਦਾ ਇੱਕੋ ਰੂਹਾਨੀ ਸਫ਼ਰ

## (ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸਾਹਿਬਜ਼ਾਦਾ ਫ਼ਤਿਹ ਸਿੰਘ ਦੇ ਪ੍ਰਕਾਸ਼ ਉੱਤੇ)

ਕਲਗ਼ੀਧਰ - ਦੀਦਾਰ, ਬਹੁਤ ਸੁਹਾਵਣਾ
ਚਮਕੇ ਬਿਜਲੀ - ਧਾਰ, ਜਿਉਂ ਵਿਚ ਸਾਵਨਾਂ!
ਤਾਰਿਆਂ ਭਰੇ ਅਕਾਸ਼, ਸੁੰਨ ਖ਼ਲਾਅ ਵੀ
ਖਿੜਨ ਪੈੜ ਛੋਹਿ ਖ਼ਾਸ, ਸਤਿਗੁਰ - ਰਾਹ ਦੀ।
ਦੋ ਨਿੱਕੇ ਫ਼ਰਜ਼ੰਦ, ਨੈਣ ਅਨੰਤ ਦੇ
ਤੱਕਣ ਪਹਿਲਾਂ ਪੰਧ, ਖ਼ਾਲਸ ਪੰਥ ਦੇ;
ਸਾਹ ਜ਼ੋਰਾਵਰ ਸਿੰਘ, ਪਾਵਨ ਸੁਬਹ ਦਾ
ਜਿਸਮ ਤੋਂ ਅੱਗੇ ਬਿੰਦ, ਮਾਨਵ ਤਬਾ ਦਾ;
ਫ਼ਤਿਹ ਸਿੰਘ ਅਰਦਾਸ, ਤੇਗ਼ ਅਗੰਮ ਦੀ
ਦੇਹ ਤੋਂ ਪਰੇ ਪਿਆਸ, ਸਿਦਕ ਦੇ ਦਮ ਦੀ;
ਦੇਂਦੇ ਸੀ ਕੰਨਸੋਅ, ਅੰਤਮ ਪਰਖ ਦੀ
ਜਿਉਂਕਰ ਪੂਰਨ ਲੋ, ਲੋਕ 'ਚ ਪਰਤਦੀ;

ਖਿੜਨ! ਪਰੇ ਫ਼ਰਜ਼ੰਦ, ਅਸਲੀ ਨਾਮ ਲੈ
ਗੁਰ ਦਾ ਸਾਬਤ ਪੰਧ, ਸਾਬਤ ਧਾਮ ਹੈ।
ਜਰਣ ਸ਼ਹੀਦੀ ਬਾਲ, ਗ਼ੈਬੀ ਫ਼ਰਸ਼ 'ਤੇ
ਇੱਕੋ ਮਹਿਕ ਦਾ ਤਾਲ, ਲਰਜ਼ੇ ਅਰਸ਼ 'ਤੇ
ਦੋਵੇਂ ਪਹਿਲਾਂ ਸਿੰਘ, ਪਿੱਛੋਂ ਖ਼ਾਲਸਾ।
ਸਫ਼ਰ ਦੀ ਏਕੋ ਜਿੰਦ, ਜਿੱਤੀ ਲਾਲਸਾ।
ਰਮਜ਼ - ਰਿਸ਼ਮ ਗੁਰ - ਸੁਤ, ਪਾਵਨ ਭਾਲ ਦੀ
ਖਿੜੇ ਵਸਲ ਹੋ ਰੁੱਤ, ਕਾਲ ਅਕਾਲ ਦੀ।
ਦਿਸਦਾ ਜਾਇ ਮਸੂਮ, ਸਤਿਗੁਰ ਗ਼ੈਬ 'ਚੋਂ
ਸਿਮੇ ਸ਼ਹੀਦੀ ਖ਼ੂਨ, ਗਗਨ ਬਿਐਬ 'ਚੋਂ
ਮੁਸਕਾਨਾਂ ਦੀ ਖ਼ੈਰ, ਧਰੁ ਦੀ ਸ਼ਾਨ 'ਤੇ!
ਓਹੀ ਸਿਦਕੀ ਪੈਰ, ਵਕਤ ਮਹਾਨ ਦੇ!
ਹੋਣ ਕਦੇ ਨ ਗ਼ੈਰ, ਬਾਲਕ ਧਰਤ ਦੇ
ਨਾਲ ਸ਼ਹਾਦਤ - ਲਹਿਰ, ਦੂਰ ਜੁ ਥਰਕਦੇ।
ਬਾਲ ਸ਼ਹੀਦ ਨਿਰੰਤਰ, ਨਿਰਮਲ ਛੱਲ ਹੋ
ਵਿਚ ਸਮੁੰਦ ਸੁਤੰਤਰ, ਚੱਲ ਅਚੱਲ ਜੋ।
ਪੰਥ ਤੇ ਸਤਿਗੁਰ - ਸੁਤ, ਏਕੋ ਰੁੱਤ ਸੀ
ਜਿਸਮ ਪਾਰ ਰਹੀ ਉੱਠ, ਏਕੋ ਜਿੱਤ ਸੀ।

## 4

## ਸ਼ਹਾਦਤ ਦੀਆਂ ਨੇੜ ਕੰਨਸੋਆਂ
## (ਮਾਤਾ ਜੀਤੋ ਦੇ ਮਾਂ ਪਿਆਰ ਦੀ ਦੈਵੀ ਕੋਮਲਤਾ ਦਾ ਇਕ ਦ੍ਰਿਸ਼)

ਪਹੁ ਫੁਟਾਲਾ - ਪੰਥ, ਸਾਲ ਕੁ ਦੂਰ ਸੀ
ਰਹਿਮ ਦੀ ਗੁਰ - ਮਨਿਮੰਤ, ਉਹਲੇ ਨੂਰ ਸੀ।
ਮਧੁਰ ਰਮਨ ਰਸਵੰਤ, ਸ਼ਕਤੀ ਨੇੜ ਸੀ
ਛੁਪੀ ਤੇਗ਼ ਬਲਵੰਤ, ਆਦਿ ਸਵੇਰ ਸੀ।
ਵਿਚ ਇਸ ਦਸਤਕ ਆਦਿ, ਸਮੇ ਅਗਾਧ ਬਹੁ
ਗੁਰ - ਆਟ੍ਹਾਂ ਦੀ ਯਾਦ, ਭੈਅ ਵਿਸਮਾਦ ਬਹੁ।
ਨੀਂਦੀਂ ਪਾਵਨ ਖ਼ਾਬ, ਜਿਉਂ ਨਵ ਕੂੰਬਲਾਂ
ਛੁਹੀ ਸੰਜੀਵਨੀ ਜਾਗ, ਸਾਗਰ ਡੂੰਗਰਾਂ।

ਪੋਹ ਵਿਚ ਲੌਢੇ ਪਹਿਰ, ਜੀਤੋ ਜਾਗਦੀ
ਆਦਿ ਜੁਗੋਂ ਜਿਵ ਲਹਿਰ, ਸਰਘੀ ਝਾਕਦੀ।
ਜੀਤੋ ਕਹੇ "ਅਥਾਹ, ਜੋਬਨ ਕੰਤ ਦਾ
ਪੁੱਤ ਮਿਰੇ ਦਰਿਆ, ਤਰਦੇ ਅੰਤ ਦਾ।
ਕਾਹਤੋਂ ਬ੍ਰਿਹਾ ਫੇਰ, ਛਿੜਿਆ ਕਹਿਰ ਦਾ ?
ਜਿੱਤ ਲਿਆ ਜਦ ਨ੍ਹੇਰ, ਪੁੱਤਾਂ ਜ਼ਹਿਰ ਦਾ ?
ਧਰੁ ਦੀ ਕੋਮਲ ਗੰਧ, ਕਿਉਂ ਧੂਹ ਪਾਉਂਦੀ,
ਦਿਲ ਵਿਚ ਸੁਹਜ ਜੁ ਬੰਦ, ਪਈ ਜਗਾਉਂਦੀ ?
ਚਾਨਣ ਪੁੱਤਾਂ ਨਾਲ, ਅੱਗੇ ਜਾਂਵਦੇ,
ਮਾਂ ਦੇ ਦਰਦ ਪਤਾਲ, ਵਿਚ ਕੁਰਲਾਂਵਦੇ।
ਇਸ ਛਿਣ ਗੁਰ - ਅਰਦਾਸ, ਰਹਿਮ ਉਤਾਰਦੀ
ਇੰਞ ਸ਼ਾਂਤ ਧਰਵਾਸ, ਥੰਮ੍ਹੋ ਵਾਰਦੀ
ਪਾਤਕ ਮਿਹਰ - ਗੜੂੰਦ, ਜਿਵੇਂ ਸ੍ਵਾਂਤ ਛੋਹਿ
ਵਣ ਜਲਦਿਉਂ ਜਿਵ ਕੂੰਜ, ਉੱਡੇ ਸ਼ਾਂਤ ਹੋ।
ਕਰੇ ਕਰੁਣਾ ਇਉਂ ਲੋਅ, ਮਾਤ - ਧਿਆਨ 'ਤੇ
ਮਾਸੂਮੀ ਦਾ ਮੋਹ, ਖਿੜਿਆ ਜਾਨ 'ਤੇ
ਜਿਵੇਂ ਹੁਮਾ ਦੀ ਛਾਂ, ਲੱਥੇ ਦਰਦ 'ਤੇ
ਲਿਖੇ ਅਨੰਤੀ ਨਾਂਅ, ਦਿਲ ਬੇਪਰਦ 'ਤੇ।

## 5

## ਲਾਹੌਰ ਦੇ ਸ਼ਾਹੀ ਕਿਲ੍ਹੇ ਵਿਚ ਸ਼ਹਿਜ਼ਾਦਾ ਮੁਅਜ਼ਮ ਦੀ ਹੂਕ (ਜੂਨ, 1696 ਈ:)

ਜਦ ਰੁਸਤਮ ਦੇ ਹਾਰੇ ਗ਼ਾਜ਼ੀ
ਮੰਝਧਾਰੀਂ ਜਦ ਵਿੰਨ੍ਹੇ ਤਾਜ਼ੀ;
ਜਦ ਸੂਕੇ ਸਤਲੁਜ ਦੇ ਪਾਣੀ
ਜਦ ਕਲਗ਼ੀਧਰ ਜਿੱਤੀ ਬਾਜ਼ੀ;
ਮੁਗ਼ਲ ਸੀ ਦੰਭ ਕੋਹ ਸਭ ਕੀਤੇ
ਜ਼ਰ - ਟੂਣਾ ਕਰ ਸੱਭੇ ਪਾਜੀ;
"ਵੱਲ ਪੰਜਾਬ ਮੁਅਜ਼ਮ ਜਾਵੇ"
ਆਲਮਗੀਰ ਨੂੰ ਕੀਤਾ ਰਾਜ਼ੀ।

ਮਨ ਔਰੰਗਜ਼ੇਬ ਤਦ ਡਾਢੇ
ਘੇਰ ਲਿਆ ਕਿਬਰਾਂ ਦੇ ਜਾੜੇ;
ਕੈਦ ਮੁਅਜ਼ਮ ਦੀ ਸੀ ਮੁੱਕੀ
ਗ਼ਮ - ਸਾਏ ਨਾ ਅਜੇ ਦੁਰਾਡੇ;
ਹੁਕਮ ਸੁਣੇ "ਸਭ ਕਿਲ੍ਹੇ ਜਾ ਤੋੜੋ
ਸ਼ਫ਼ਕਤ ਕਰਸਨ ਨਬੀ ਅਸਾਡੇ।"
ਲਾਉਂਦਾ ਕਾਲ ਸੀ ਇੰਜ, ਨਿਸਦਿਨ ਗੇੜ ਜੀ
ਉਹਲੇ ਵਿਚ ਸੀ ਪੰਥ, ਲਿਵ ਦੇ ਨੇੜ ਹੀ।
ਕੈਦੀ ਰਾਉ ਤੇ ਰੰਕ, ਵਿਚ ਮਨ - ਦਲਦਲਾਂ
ਨਾਕਿਸ ਰੰਗ ਅਸੰਖ, ਤਾਮਸ - ਹਲਚਲਾਂ!
ਫਿਰ ਵੀ ਨੂਰੀ ਲਿਵ, ਮਹਿਕੇ ਕਦੇ ਆ
ਸੁਰਤ - ਅੰਸ਼ ਜੋ ਦਿੱਬ, ਲੀਕਣ ਅਮਰ ਰਾਹ;
ਤਦ ਉਹ ਪੰਥ - ਜਮਾਲ, ਤਕਦੀ ਸੁਰਤ ਸੀ
ਕ਼ੈਦ, ਨਮੋਸ਼ੀ - ਜਾਲ, ਟੁੱਟਦੇ ਤੁਰਤ ਸੀ।
ਵਿਚ ਹੁੰਮਸ ਘਮਸਾਨ, ਲਿਵ ਜੋ ਜੁੱਲਦੀ
ਸਭ ਹਾਰਾਂ ਅਪਮਾਨ, ਪਲ ਵਿਚ ਭੁੱਲਦੀ
ਲਘੂ ਨੂਰ ਦੀ ਤਾਨ, ਜਾਵੇ ਝੁੱਲਦੀ
ਤੁੰਦ ਪਾਪ ਦੀ ਜਾਨ, ਅੰਧ 'ਚ ਰੁੱਲਦੀ
ਛੁਪੀ ਪੰਥ ਦੀ ਸ਼ਾਨ, ਵਲ ਜਾਂ ਹੁੱਲਦੀ
ਤਦ ਰਾਉ ਰੰਕ ਸਮਾਨ, ਕਰ ਕਰ ਝੁੱਲਦੀ।
ਪਾਵਨ ਲਿਵ - ਲਿਸ਼ਕੋਰ, ਮੁਰਸ਼ਦ - ਵਸਲ ਲੈ
ਨਿੱਜ ਹਾਰਾਂ ਮਚਕੋੜਿ, ਫੜਦੀ ਅਸਲ ਲੈਅ।

ਤਣੀ ਮੱਸਿਆ ਰਾਤ, ਸ਼ਹਿਰ ਲਹੌਰ 'ਤੇ
ਸੁਨਣ ਹੂੰਗਦੇ ਘਾਤ, ਪਾਗਲ ਦੌਰ ਦੇ।
ਬੰਦੀ ਦਿਸੇ ਮੁਅੱਜ਼ਮ, ਸ਼ਾਹੀ ਕਿਲ੍ਹੇ ਦਾ
ਦਰਦ ਤੈਮੂਰੀ ਮੱਧਮ, ਧੁਖਦਾ ਦਿਲੇ ਦਾ।
ਧੁਖ ਧੁਖ ਭੜਕਣ ਹੌਲ, ਲੰਘੀ ਕੈਦ ਦੇ
ਗਰਕਣ ਸ਼ਾਹੀ ਕੌਲ, ਤਖ਼ਤ ਉਮੈਦ ਦੇ।
ਤਲਖ਼ ਫ਼ਰੇਬੀ ਕੈਦ, ਆਲ਼ਮਗੀਰ ਦੀ
ਹੁਣ ਵੀ ਜਲੇ! ਨ ਵੈਦ; ਕਿਲ੍ਹੇ 'ਚ ਪੀੜਦੀ।
ਜਿਦ੍ਹੀ ਜਲ੍ਹਣ ਦੀ ਯਾਦ, ਜਲ੍ਹਣ ਉਠਾਂਵਦੀ
ਕਿਲ੍ਹੇ ਮੰਝ ਫ਼ਰਿਆਦ, ਮੁੜ ਮੁੜ ਆਂਵਦੀ।

ਸ਼ਹਿਜ਼ਾਦੇ ਦੀ ਹੂਕ, ਫੜੀ ਪਤਾਲ ਨੇ
ਕੈਦ 'ਚ ਡੋਬੀ ਕੂਕ, ਮੂਕ ਭੁਚਾਲ ਨੇ।
ਭਾਵੇਂ ਉਂਜ ਅਜ਼ਾਦ, ਵਾਰਿਸ ਤਖ਼ਤ ਦਾ
ਪੱਤ ਰੁਲੀ ਦਾ ਖ਼ਾਬ, ਫੰਧਾ ਵਕਤ ਦਾ।
ਲਸ਼ਕਰ ਧੌਂਸੇ ਨਾਦ, ਹਾਕਮ ਪੱਤ ਦਾ।
ਨਾ ਪਰ ਹੋਇ ਅਬਾਦ, ਸੁਪਨਾ ਹੱਕ ਦਾ।
ਹੇਠਾਂ ਦਿਸੇ ਸਵਾਂਗ, ਰੋਗੀ ਰੱਤ ਦਾ
ਉਪਰ ਤੂਰ ਦੇ ਵਾਂਗ, ਚਾਨਣ ਅੱਤ ਦਾ।

ਕਿਲ੍ਹੇ 'ਚ ਸ਼ਾਹੀ ਦੌਰ, ਲੰਘੀ ਹੂੰਗ ਵੀ
ਸੁੰਞ ਦੇ ਖ਼ੂਨੀ ਤੌਰ, ਪਰਤੇ ਗੂੰਜ ਸੀ;
ਪਿਉ ਦੀ ਸ਼ੱਕੀ ਅੱਖ, ਘੁੰਮੇ ਨਾਗ ਹੋ
ਮੁੜ ਫੁੰਕਾਰਣ ਸ਼ੱਕ, ਸੀ ਦਿਲ - ਦਾਗ਼ ਜੋ।
ਤਾਂ ਉੱਠੀ ਫ਼ਰਿਆਦ, ਗਹਿਰ 'ਚ ਕਹਿਰ ਦੀ
ਸ਼ਹਿਜ਼ਾਦੇ ਨੂੰ ਯਾਦ, ਆਈ ਸ਼ਾਇਰ ਦੀ।
ਹਾਂ! ਉਸ ਆਰਿਫ਼ ਕਲ, ਬਾਂਹ ਆ ਫੜੀ ਸੀ
ਜਿਸ ਮਿਅਰਾਜ ਦੀ ਗੱਲ, ਰੌਸ਼ਨ ਕਰੀ ਸੀ।
ਸਾਵ੍ਹੇਂ ਸ਼ਾਹ ਕੁਰਾਨ, ਇਉਂ ਜਿਸ ਖੋਲ੍ਹਿਆ
ਪਾਕ ਮੁਜਾਹਿਦੀ ਸ਼ਾਨ, ਨੂੰ ਜਿਉਂ ਤੋਲਿਆ।
ਸ਼ਾਹੀ ਮਸਜਿਦ ਵੱਲ, ਝੁਕਿਆ ਸੀਸ ਤਾਂ
ਕੰਵਰ ਨੂੰ ਵਿਚ ਇਕੱਲ, ਮਿਲੀ ਅਸੀਸ ਤਾਂ।
ਛੂਹੇ ਮੁਅਜ਼ਮ ਰੋ, ਅੰਮ੍ਰਿਤ - ਤਿੱਪ ਨੂੰ
ਗੋਸ਼ੇ ਵਿਚ ਖਲੋ, ਕਲਪੇ ਸਿੱਖ ਨੂੰ।
ਉਚਰੇ ਵਿਚ ਇਕੱਲ, ਬੇਟਾ ਸ਼ਾਹ ਦਾ:
"ਤਟ ਨਮੋਸ਼ੀ ਝੱਲ, ਦਿਸਿਆ ਆਹ ਦਾ।
ਤਬਕੀਂ ਪਾਗਲ ਸ਼ੱਕ, ਦੌੜੇ ਹਲਕਦਾ
ਧ੍ਰੂਵ ਤਾਰੇ ਜਿਉਂ ਹੱਕ, ਅਰਸ਼ੀਂ ਝਲਕਦਾ।
ਤਪਣ ਕੁਫ਼ਰ ਦੇ ਥੰਮ੍ਹ, ਸੂਹੇ ਲਾਲ ਹੋ
ਕਿਉਂ ਪਰ ਕਰਾਂ ਮੈਂ ਗ਼ਮ? ਮੁਰਸ਼ਦ ਨਾਲ ਹੋ!
ਪੀਰ ਤੋਂ ਲਵਾਂ ਲਗਾਨ? ਸ਼ਾਹ ਨਾਦਾਨ ਹੈ।
ਸੁਣਾਂ ਹਕ਼ੀਕ਼ੀ ਤਾਨ, ਇਹ ਅਰਮਾਨ ਹੈ।
ਜਦ ਉਹ ਹੋਇ ਕਬੂਲ, ਅਜ਼ਲੀ ਫ਼ਜਰ ਤੋਂ
ਮੰਗਾਂ ਕਿਵੇਂ ਮਸੂਲ, ਅਰਸ਼ੀ ਨਜ਼ਰ ਤੋਂ?
ਜ਼ਰ ਦੌਲਤ ਦੇ ਅੰਧ, ਪਿਉ - ਘਰ ਰਹਿਣ ਹੋ
ਮਿਅਰਾਜਾਂ ਦੇ ਪੰਧ, ਪੀਰੀ ਨੈਣ ਹੋ।

ਕੋਹ ਦੇ ਬੁੱਤਪ੍ਰਸਤ, ਸੁੱਟੇ ਜਾਲ ਨੇ
ਜਿੰਨ ਕਰੇਂਦੇ ਗਸ਼ਤ, ਵਿਚ ਜ਼ਰ - ਮਾਲ ਨੇ।
ਵਾਹ! ਪੀਰ ਦੇ ਰੰਗ, ਪਾਉਂਦੇ ਧੁੰਮ ਨੇ
ਕੋਹਸਤਾਨੀ - ਗੰਜ, ਖੁੱਡੀਂ ਗੁੰਮ ਨੇ।"

ਇੰਜ ਕੁਸੈਲੀ ਪੀੜ, ਜ਼ਹਿਰੀ ਕਾਲੜੀ
ਜਰ ਸ਼ਹਿਜ਼ਾਦੇ ਭੀੜ, ਖਾਰਾਂ ਵਾਲੜੀ
ਗੋਯਾ ਆਰਿਫ਼ ਯਾਦ, ਕੀਤਾ ਅੰਤ ਸੀ
ਪਰਸੇ ਦੂਰ ਅਨਾਦਿ, ਥਰਹਰ ਮੰਤ ਦੀ।
ਨਭ ਲਗਿ ਪਿਆ ਹੁਮਾ - ਗਲ੍ਹ, ਬਰਕਤਾਂ ਢੋਂਦਾ
ਸ਼ਹਿਜ਼ਾਦੇ ਵਿਚ ਇਕ ਪਲ, ਰੌਸ਼ਨ ਹੋਂਵਦਾ।
ਕਲ਼ਗੀਧਰ ਦੀ ਲੋਅ, ਅੰਬਰ ਘੁੰਮਦੀ
ਜਿਵੇਂ ਜ਼ਿਮੀਂ - ਖ਼ੁਸ਼ਬੋ, ਤੂਬਾ ਚੁੰਮ੍ਹਦੀ।
ਤੱਕੀ ਵਿਚ ਅਸਮਾਨ, ਕਲ਼ਗੀ ਚਮਕਦੀ
ਦਰਵੇਸ਼ਾਂ ਦੀ ਸ਼ਾਨ, ਧ੍ਰੁਵ ਤਕ ਰੁਮਕਦੀ।
ਸ਼ਾਹਾਂ ਦੇ ਗਲ ਸੰਗਲ, ਕੰਬਣ ਜਾਤੀਆਂ
ਤੱਕਣ ਜ਼ਰ ਦੇ ਦੰਗਲ, ਕੌਮਾਂ ਮਾਤੀਆਂ।
ਕੋਹਸਤਾਨੀ ਗੋਂਦ, ਜ਼ਰ 'ਤੇ ਲਿਪਟਦੀ
ਡੰਗ ਗਈ ਏ ਹੋਂਦ, ਸ਼ਾਹੀ ਸਿਦਕ ਦੀ।
ਤਾਂਘ ਰਿਹਾ ਮੁੜ ਬਾਗ਼, ਪਹਿਲੀ ਫ਼ਜਰ ਦਾ
ਕੋਹਸਤਾਨੀ ਨਾਗ, ਸ਼ਾਹੀ ਨਜ਼ਰ ਦਾ।

ਕੰਵਰ ਨੂੰ ਵਾਂਗ ਆਵੇਸ਼, ਪੈਂਡਾ ਚਰਖ਼ ਦਾ
ਬੇਨਜ਼ੀਰ ਦਰਵੇਸ਼, ਜਿਸ ਵਿਚ ਥਰਕਦਾ
ਸੁਰਤ ਖ਼ਾਲਸਾ ਪੰਥ, ਜਿਦ੍ਹੀ ਮਿਅਰਾਜ ਹੈ
ਜਿਦ੍ਹੀ ਅਨੰਤੀ ਤੰਦ, ਵਿਚ ਉਹ ਸਾਜ਼ ਹੈ
ਜਿਦ੍ਹੇ ਬਸੰਤੀ ਤਾਲ, ਵਿਚ ਗਾ ਪੰਖਣੂ
ਜ਼ਿਮੀਂ ਦਾ ਮੁਣਸ - ਜਮਾਲ, ਦੇਣ ਅਨੰਤ ਨੂੰ।
ਕਿਵੇਂ ਮੁਅੱਜ਼ਮ ਵਾਗ, ਫੜਦਾ ਘੋੜ ਦੀ?
ਉਸ਼ਾ ਜਿਹੀ ਧਰੁ - ਜਾਗ, ਤੇਗ਼ ਨ ਬੋੜਦੀ।
ਉੱਡਦਾ ਉੱਚਾ ਬਾਜ਼, ਕਿਵੇਂ ਉਹ ਫੁੰਡਦਾ?
ਕਿੰਜ ਦੈਵੀ ਪਰਵਾਜ਼, ਨਭੋਂ ਤਰੁੰਡਦਾ?
ਲੁੱਟੀ ਸ਼ਾਹੀ ਨਾਇਬ, ਪੁਰੀ ਅਨੰਦ ਨਾ
ਕਰ ਸਜਦਾ ਵਲ ਗ਼ੈਬ, ਕਾਬਲ ਗਿਆ ਜਾਂ।

# ਭਾਗ ਤੀਜਾ

## 1

## ਬਲਿਹਾਰੀ ਕੁਦਰਤਿ ਵਸਿਆ

ਚੇਤ ਮਹੀਨਾ ਫ਼ਜਰਾਂ ਟਹਿਕਣ, ਵਗ ਰਹੇ ਸਤਲੁਜ - ਪਾਣੀ
ਜਾਪੇ ਸਮਿਆਂ ਵਿਚੋਂ ਲੰਘੇ, ਨਜ਼ਰ ਅਗੰਮ ਸੁਹਾਣੀ।

ਸੁੱਚੇ ਹੋਣ ਬਨਸਪਤ ਪਰਬਤ, ਸਹਿਜ ਵਿਚ ਦਰਿਆ ਹੈ
ਫੜਕ ਰਹੇ ਗਗਨਾਂ ਦੇ ਖੰਭਾਂ, ਮੋਹਿਆ ਧਰੁ ਦਾ ਸਾਹ ਹੈ।

ਲਗ ਸਮੀਰਾਂ ਸੰਗ ਮਹਿਕਦੇ, ਪਾਰਜਾਤ ਦੇ ਪੱਤੇ
ਬਿਰਖ ਬਿਰਖ ਦੀ ਜੜ੍ਹ ਨੂੰ ਚੁੰਮਣ, ਤਿਸਦੇ ਚੋਲੇ ਰੱਤੇ।

ਘਾਹ ਦੀ ਚੁੱਪ 'ਚ ਰਾਜ਼ ਛੁਪਾਏ, ਇਸ ਛਿਣ ਤੂਬਾ - ਨੈਣਾਂ
ਇਸ ਪ੍ਰਭਾਤ ਨੂੰ ਮਿਲ ਮਿਲ ਜਾਵਣ, ਅਦਨ ਬਾਗ਼ 'ਚੋਂ ਰੈਣਾਂ।

ਗ਼ੈਬੀ ਸਿਦਕ ਧ੍ਰੂਵ ਤਾਰੇ ਦਾ, ਦਿਸਹੱਦੇ ਨੂੰ ਛੋਹੇ
ਅਦਭੁਤ ਕਮਲ ਅਨੰਦਪੁਰੀ ਦੇ, ਉਤਰ ਉਤਰ ਕੇ ਮੋਹੇ।

ਮਿਰਗ ਨਾਦ ਸੁਣੇ, ਪਈ ਰੁਮਕੇ, ਵਿਚ ਤਬਕਾਂ ਦੀ ਦੂਰੀ
ਸੁੱਤੀ ਨਾਭ ਵਿਚ ਸੀ ਹੁੱਲੀ, ਜੁਗਾਂ ਬਾਅਦ ਕਸਤੂਰੀ।

ਗੁਪਤ ਮਸੀਹਾ ਲੱਗੋ ਕਿਧਰੋਂ, ਧਾਹ ਕੁਮਰੀ ਦੇ ਸੀਨੇ
ਢੂੰਡੇ ਧਰਮਸਾਲ ਨੂੰ, ਛੋਂਹਦਾ, ਨਭ ਅਸੰਖ ਦੇ ਜ਼ੀਨੇ।

ਜੁਗਾਂ ਜੁਗਾਂ ਦੇ ਪੰਧ ਰਵੀ ਦੇ, ਹੋ ਮਿਜ਼ਰਾਬ ਅਗੰਮੀ
ਰਗ ਬਾਜ਼ਾਂ ਦੀ ਛੇੜ ਜਗਾਵਣ, ਮੂਕ ਸਦ ਬਹੁ ਲੰਮੀ।

ਸ਼ੀਂਹ ਦੀ ਬਲੀ ਗਰਜ 'ਤੇ ਬਰਸਣ, ਨੰਨ੍ਹੇ ਬਾਲ ਦੇ ਅੱਥਰ
ਮਹਾਂ ਦਯਾ ਦੀ ਨਜ਼ਰ ਉਡੀਕਣ, ਤਲੇ ਮੂਰਛਾ - ਪੱਥਰ।

ਪੰਛੀ ਨਦੀ ਮਿਰਗ ਦੀ ਯਾਰੀ, ਸਾਂਭੀ ਹੈ ਜਿਸ ਥਾਂ ਨੇ
ਉਸ ਥਾਂ ਨਰ ਦਾ ਤਾਜ ਚੁੱਕਿਆ, ਨਭਾਂ ਜੁਗਾਂ ਦੀ ਛਾਂ ਨੇ।

ਸਭ ਗਜਰਾਜ ਹਿਮਾਲਾ - ਵਣ ਦੇ, ਕਾਮ ਵਾਸ਼ਨਾ ਰੰਗੇ
ਤਿਨਾਂ ਦੇ ਤਨ ਮਨ ਇਸ ਫ਼ਜਰ ਨੂੰ, ਅਨਹਦ ਨਾਦ ਤਰੰਗੇ।

ਹੰਸ ਉਡੰਦੇ ਬ੍ਰਿਹਾ ਜਰਦੇ, ਨੈਂ ਪਹਾੜ ਹਰ ਥਲ 'ਤੇ
ਦਹਦਿਸਿ ਨਾਨਕ - ਪੈੜਾਂ ਤੱਕਣ, ਮਾਨਸਰੋਵਰ - ਜਲ 'ਤੇ।

ਕੂੰਜ ਗਈ ਨੂੰ ਗਗਨ ਨ ਭੁੱਲੇ, ਜਿਨ੍ਹਾਂ ਬੋਟ ਪਿਆਰੇ
ਇਸ ਪ੍ਰਭਾਤ ਨੇ ਹਿੰਮ - ਦੁਆਰੇ, ਆਖ਼ਿਰ ਵਸਲ ਸ਼ਿੰਗਾਰੇ।

ਗ਼ੈਬੀ ਕਾਫ਼ਲਿਆਂ ਦੇ ਪੈਂਡੇ, ਨੰਨ੍ਹੀ ਤਿੜ ਵਿਚ ਹੁੱਲਣ
ਤਾਂਘ ਅਨੂਪ ਦੇ ਨੈਣ ਪੁਰਾਣੇ, ਸੁਬਕ ਤ੍ਰੇਲ 'ਚ ਖੁੱਲ੍ਹਣ।

ਕੌਲ ਅਪੂਰਣ ਉਸ਼ਾ ਦੀ ਬਾਰੀ, ਖੋਲ੍ਹ ਵੇਖਦੇ ਦੂਰੋਂ
ਧੀਆਂ ਵਾਂਗ ਬਹਿਣ ਸਿਰ ਮੂਸਾ, ਨਿਕਲ ਹਸਰਤਾਂ ਤੂਰੋਂ।

ਦਰਵੇਸ਼ਾਂ ਦੀ ਵਾਟ 'ਤੇ ਹੋਇ, ਜੋ ਧਰਵਾਸ ਨ ਸੱਚੇ
ਇਸ ਸਰਘੀ ਦੇ ਗਲ ਆ ਲੱਗੇ, ਵਾਂਗ ਸਿਸਕਦੇ ਬੱਚੇ।

ਇਲਮ ਜੁਗਾਂ ਦੇ ਤੋੜੇ ਆਖ਼ਿਰ, ਸੁਣ ਬਾਣੀ ਵਯੂ ਚੱਕਰ
ਦਾਮਨ ਅਮਰ ਨੈਂ ਦਾ ਫੜਿਆ, ਬਹੁਤ ਨਿਮਾਣੇ ਅੱਖਰ।

## 2

## ਗਿਆਨ ਅਤੇ ਪ੍ਰਕਾਸ਼ ਦਾ ਫ਼ਰਕ (ਤਿੰਨ ਕਵੀਆਂ: ਕੁਵਰੇਸ਼, ਹੰਸ ਰਾਮ ਅਤੇ ਭਾਈ ਨੰਦ ਲਾਲ ਦਾ ਸੰਵਾਦ)

ਅਠਾਰਾਂ ਸੌ ਛਪੰਜਾ ਸੰਮਤ, ਚੇਤਰ ਧਰਤ ਜਗਾਵੇ
ਸਦੀ ਸਤਾਰਾਂ ਹਜ਼ਰਤ ਈਸਾ, ਅੰਤਮ ਕਦਮ ਟਿਕਾਵੇ।

ਹੰਸ ਅਤੇ ਕੁਵਰੇਸ਼ ਕਵੀ ਜਨ, ਚਰਨ ਗੰਗ ਦੇ ਕੰਢੇ
ਖ਼ਾਬ ਲਤੀਫ਼ ਰੁੱਤ ਦਾ ਵੇਖਣ, ਜਲ ਮਿੱਟੀ ਜੋ ਰੰਗੇ।

ਚੇਤ ਦੁਪਹਿਰ ਧੁੱਪ ਸੀ ਕੋਸੀ, ਕੂਲ ਵਗੇ ਵਿਚ ਕਾਹੀ
ਕਿਲ੍ਹੇ ਅਨੰਦਪੁਰ ਦੇ ਕੋਈ, ਦੇਣ ਅਦਿੱਖ ਗਵਾਹੀ।

ਹੰਸ ਕਹੇ "ਇਹ ਕਿਲ੍ਹੇ ਮੁਬਾਰਕ, ਕਵਿਤਾ ਦਾ ਪਰਛਾਵਾਂ
ਲਹਿਣ ਸਮੁੰਦ ਗ਼ੈਬ ਵਿਚ ਮੁੜ ਮੁੜ, ਨਜ਼ਰ ਦੀਆਂ ਰੇਖਾਵਾਂ।

ਨੈਣਾਂ ਦੀ ਉਹ ਕੂਟ ਸੁਹਾਣੀ, ਸੁਣ! ਕੁਵਰੇਸ਼ ਪਿਆਰੇ
ਵਰ ਪੁਰਾਨ ਦੇ ਪਾਕ ਪੁਰਾਤਨ, ਕਲਗ਼ੀਧਰ 'ਤੇ ਵਾਰੇ।

ਸਾਡੀ ਕਾਵਿ - ਮੌਜ ਵਿਚ ਰਚਕੇ, ਪ੍ਰਾਚੀਨ ਸਭ ਪੰਥਾਂ
ਸਿੱਖਾਂ ਨੂੰ ਵਰਦਾਨ ਨੇ ਦਿੱਤੇ, ਦੇਵੀ ਦੇਵ ਗ੍ਰੰਥਾਂ।"

ਕਾਵਿ ਦੇ ਇਕ ਭਟਕਦੇ ਚਾਅ ਨੂੰ, ਸੁਣ ਕੁਵਰੇਸ਼ ਉਛਾਲੇ
ਕਹੇ: "ਬ੍ਰਹਮਾ ਦੇ ਦਰ ਤੀਕਣ, ਕਵੀਆਂ ਦੀਵੇ ਬਾਲੇ

ਪਰਬਲ ਗਿਆਨ ਭਰੇ ਮਨ ਖ਼ਾਲੀ, ਜੋ ਕਲਗ਼ੀਧਰ ਪਾਲੇ
ਜੁਗ ਰਾਮਾਇਣ ਤੀਕ ਸ਼ਿਸ਼ ਪਰਸਣਿ, ਚਰਨ ਰਾਮ ਦੇ ਨਾਲੇ

ਬਾਣੀ ਦੇਵ ਦੇ ਪਾਵਨ ਅੱਖਰ, ਵਰ ਦੇਸਣ ਵਿਚ ਕਾਸ਼ੀ
ਜਮਾਂ ਸਾਮ੍ਹਣੇ ਕੱਟੀ ਜਾਸੀ, ਗੁਰਸਿੱਖਾਂ ਦੀ ਫਾਸੀ।

ਪੁਰ ਅਨੰਦ ਦੇ ਰਾਹੀਂ ਲੱਗਣ, ਸ਼ੰਕਰ ਜੁਗ ਦੇ ਮੇਲੇ
ਵੇਦ ਪੁਰਾਣ ਸ਼ਾਸਤ੍ਰ ਅੰਦਰ, ਮਨ ਭੁੰਚਣ ਗੁਰ - ਚੇਲੇ।"

ਹੰਸ ਗੁਟਕਿਆ, "ਕ੍ਰਿਸ਼ਨ ਦਾ ਇਸ ਥਾਂ, ਪਰਤੇ ਫੇਰ ਉਜਾਲਾ
ਸਿੱਖ ਮਨਾਂ 'ਤੇ ਨੈਣਾਂ ਕੂਟੋਂ, ਉਤਰੇ ਸਗਲ ਹਿਮਾਲਾ।"

ਤਦੋਂ ਕੰਬਿਆ ਹੰਸ ਅਚਾਨਕ, ਨਾਦ ਲਹਿਰਦਾ ਦੂਰੋਂ
ਨਰ ਦੀ ਰੂਹ ਮਤ ਵਿਗਸਾਵੇ, ਸਜਰੇ ਸੈਭੰ ਨੂਰੋਂ

ਕੋ ਅਪਣੱਤ ਅਨੰਤ ਸੁਤੰਤਰ, ਅਜ਼ਲ ਅਬਦ ਤਕ ਟਹਿਕੇ
ਚੀਰ ਦਹਿਦਿਸਾਂ ਖੰਭ ਫੜਕਿਆ, ਮਹਾਂ ਚੁੱਪ ਤਦ ਚਹਿਕੇ।

ਤਰਕ ਅਸੰਖਾਂ, ਗਿਆਨ ਵਚਿੱਤਰ, ਭੰਵਰ ਰਚੇਂਦੇ ਥੱਲੇ
ਨਾਦ ਦੇ ਕਿਤੇ ਪਤਾਲ ਗਗਨ ਨਾ, ਫਿਰ ਵੀ ਨੂਰ ਨ 'ਕੱਲੇ।

ਮੰਝ ਪ੍ਰਕਾਸ਼ ਅਨੀਲ ਸੁਹੰਦਾ, ਵਿਚ ਨਾਦ ਚੁੱਪ ਚੱਲੇ
ਵਗਣ ਗੰਭੀਰ ਵੇਗ ਵਿਚ ਦੋਵੇਂ, ਹਨ ਅਜੈ, ਨਾ ਠੱਲੇ।

ਡਾਰ ਅਦਿੱਖ ਪੰਖਣੂ ਦੀ ਕੋ, ਉਸ ਪ੍ਰਕਾਸ਼ 'ਚ ਗਾਵੇ
ਅਪਣੀ ਬਖਸ਼ਿਸ਼ ਭੁੱਲਕੇ ਉਹਦੀ, ਮਿਹਰ ਅਸੀਮ ਸਮਾਵੇ।

ਛੁਹ ਦਸਮੇਸ਼ ਦੀ ਅਮਰ ਅਦੁੱਤੀ, ਤਦ ਕੁਵਰੇਸ਼ ਪਛਾਣੀ
ਇਸ ਮਸਤ ਬੇਖ਼ੁਦੀ ਦੇ ਬਨਣੇ, ਕਾਵਿ ਇਲਮ ਨਾ ਹਾਣੀ।

ਨਿਕਲ ਰਿਹਾ ਦਿਸਹੱਦੇ ਵਿੱਚੋਂ, ਨੰਦ ਲਾਲ ਫਿਰ ਦਿਸਿਆ
ਹਰ ਪੁਰਾਨ - ਮਗ ਕਾਵਿ ਤਰਬ ਦਾ, ਨੀਵਾਣਾਂ ਵਿਚ ਮਿਸਿਆ।

ਪੁੱਛਣ ਕਵੀ: "ਕਾਵਿ ਕਿਉਂ ਸਾਡਾ, ਜਾਲ ਨੀਵਾਣੀਂ ਬੁਣਦਾ
ਚਾਨਣ - ਵੇਗ ਕਵਨ ਵਿਚ ਗਗਨੀਂ, ਨਾਦ ਅਨੰਤੀ ਸੁਣਦਾ?"

ਦੱਸਦਾ ਲਾਲ "ਅਛੁਹ ਸਦਾ ਤੋਂ, ਉਹ ਪ੍ਰਕਾਸ਼ ਅਗੰਮੀ
ਕਾਵਿ ਰਸਾਲ ਦੇ ਨ੍ਹੇਰ ਜਾਲ ਨਾ, ਕੂਟ ਅਜੈ ਉਹ ਬੰਨ੍ਹੀ।

ਸ਼ਾਂਤ ਅਪਾਰ ਚਾਂਦਨੀ ਜਦ ਉਹ, ਮਿਹਰ ਆਪਣੀ ਥਾਪੇ
ਕੋਟ ਹੁਮਾ ਦੇ ਉਡਦੇ ਸਾਏ, ਮਿਟਣ ਧੁੰਧ ਵਿਚ ਆਪੇ।

ਕਾਵਿ ਰਸਾਲ ਦੇ ਭੰਵਰ ਡੋਬਦੇ, ਜਦ ਨਜਾਤ ਦੀ ਨੌਕਾ
ਘਾਹ ਬਿਰਖ ਤਟ ਨੈਂ ਲੈਂਦੇ ਨੇ, ਨ੍ਹੇਰ 'ਚ ਬੇਵਸ ਹੌਕਾ।

ਜੋ ਪ੍ਰਕਾਸ਼ ਨ ਰਵੀ ਤਰੌਂਕਣ, ਤਿਸਦੇ ਗਗਨ ਨ ਬੁੱਢੇ
ਖਸਤਾ ਖੰਭ ਇਲਮ ਦੇ ਲੈ ਕੇ, ਕਦੇ ਅਕਾਲ ਨ ਉੱਡੇ।

ਕਿਲ੍ਹੇ ਅਨੰਦਪੁਰ ਦੀ ਨੀਂਹ ਨਾ, ਵਿਚ ਪੁਰਾਨ ਤੁਹਾਡੇ
ਉਸ ਪ੍ਰਕਾਸ਼ 'ਚ ਰਹਿਣ ਉਹ ਜਿਥੇ, ਨਾ ਆਵਣ ਜਮ - ਜਾਡੇ।

ਕਿਲ੍ਹੇ ਅਨੰਦਪੁਰੀ ਦੇ ਪਾਵਨ, ਇਸ ਛਿਣ ਨਹੀਂ ਇਕਲਾਪੇ।
ਜੁਗਾਂ 'ਚ ਘੁੰਮ ਅਸੰਖ ਤਾਰਿਆਂ, ਕਦਮ ਸਿਦਕ ਦੇ ਥਾਪੇ।

ਦੇਵੀ ਦੇਵ ਪੁਰਾਣ ਦੀ ਹਉਮੈ, ਜਦ ਪ੍ਰਕਾਸ਼ ਨੂੰ ਡੰਗੇ
ਗਗਨ ਅਜ਼ਾਦ ਛੱਡ ਜ਼ੰਜੀਰਾਂ, ਗਲੀਂ ਪਾਉਣਗੇ ਬੰਦੇ।"

## 3

# ਧਰਤੀ ਦੇ ਸੱਚ ਦੀ ਅਟੱਲ ਧੜਕਣ
## (ਆਗਾਸਾਂ ਆਗਾਸ, ਧ੍ਰੂਵ ਤਾਰੇ ਅਤੇ ਧਰੁ-ਸੂਰਜ ਦੀ ਗੱਲਬਾਤ)

ਫਿਰ ਨਾਦ ਨਿਰਲੇਪ ਅਨੰਤੀ, ਪੁਰ ਅਨੰਦ ਵਿਚ ਸੁਣਦਾ
ਆਗਾਸਾਂ ਆਗਾਸ ਅੰਦਰਾਂ, ਸੱਚ ਅਕਹਿ ਰੁਣਝੁਣਦਾ।

ਰਮਜ਼ ਅਕਾਲ ਵਿਚ ਕੋ ਦੈਵੀ, ਬ੍ਰਹਿਮੰਡਾਂ ਵਿਚ ਤਰਦੀ
ਕੋਟ ਤਾਰਿਆਂ ਦੇ ਸਭ ਅੱਖਰ, ਚੁੱਪ ਅਲੌਕਿਕ ਪੜ੍ਹਦੀ।

ਚਿਤ੍ਰੇ ਗਏ ਨਭਾਂ ਦੇ ਉੱਤੇ, ਫਿਰ ਅੱਖਰ ਦੀਦਾਰੀ
ਵਿਚ ਤਾਰਿਆਂ ਰੇਖ ਤਿਨਾਂ ਦੀ, ਆਦਿ ਜੁਗਾਂ ਸ਼ਿੰਗਾਰੀ

ਕੁਲ ਬ੍ਰਹਿਮੰਡ ਹੀ ਅੱਖਰ ਬਣਦਾ, ਨਜ਼ਰ ਅਸਲ ਜਦ ਉੱਗੇ
ਖਰਬਾਂ ਤਕ ਖਿੜੇ ਪਿਆ ਅੱਖਰ, ਜਸ਼ਨ ਨੂਰ ਦਾ ਪੁੱਗੇ

ਰਮਜ਼ ਹੁਸੀਨ ਵਿਗਸਦੀ ਉਹਲੇ, ਕਿਸ ਛਿਣ ਘੁੰਡ ਉਠਾਵੇ ?
ਜਾਂ ਅੱਖਰ ਜਾਂ ਤਾਰਾਗਣ ਨੂੰ, ਛੁਹ ਗ਼ੈਬੀ ਪੰਘਰਾਵੇ।

ਅੱਖਰ - ਰਮਜ਼ ਨੂੰ ਨਾਦ - ਜੀਭ ਪੀ, ਛੁਹਿ ਅਸੀਮ ਨਭ ਲਰਜ਼ੇ
ਫਲੇ ਨਿਜ਼ਾਮ ਤਾਰਿਆਂ ਸੰਦਾ, ਵਿਚ ਵਜਦ ਦੀ ਤਰਜ਼ੇ।

ਚੇਤ 'ਚ ਮਾਂਝੀ - ਨਜ਼ਰ ਨਦੀ 'ਤੇ, ਤੇਜ ਅਜੈ ਨੂੰ ਪੜ੍ਹਦੀ
ਧ੍ਰੂਵ ਤਾਰੇ, ਧਰੁ - ਰਵੀ, ਨਭਾਂ ਦੇ, ਮਹਾਂ ਨਾਦ ਨੂੰ ਫੜਦੀ।

ਧ੍ਰੂਵ ਤਾਰਾ ਗਗਨਾਂ ਨੂੰ ਪੁੱਛੇ: "ਔਹ ਸੂਰਜ ਕਿਉਂ ਆਕੀ ?
ਕਿਉਂ ਮੋਹ ਮਾਣ ਕਰੇ ਉਸ ਧਰੁ ਦਾ, ਵਾਂਗ ਜੁਗਾਂ ਦੇ ਸਾਕੀ ?

ਕਿਉਂ ਉਹ ਕਹਿਕਸ਼ਾਂ ਤਕ ਮੰਨੇ, ਖ਼ਾਸ ਆਪਣੀ ਲੋਇ ?
ਕਿਉਂ ਨਿਗੂਣੀ ਚਾਲ ਮੁਣਸ ਦੀ, ਜੁਗ ਜੁਗ ਉਸਨੂੰ ਮੋਹੇ ?

ਗਰਜ ਗਹੀਰ ਵੱਲ ਧ੍ਰੂਵ ਤਾਰੇ, ਮਾਂਝੀ ਨਭਾਂ ਦੀ ਸੁਣਦਾ:
"ਧ੍ਰੂਵ ਤੂੰ ਅਜੇ ਨ ਰਾਜ਼ਦਾਨ ਹੈਂ, ਉਸ ਖਾਕੂ ਦੇ ਗੁਣ ਦਾ।

ਇਹ ਧਰੁ ਧਰਮਸਾਲ ਹੈ ਹੋਈ, ਵਿਚ ਕੋਟ ਅਸਮਾਨੇ
ਤਦੋਂ ਅਕਾਲੀ ਪੰਜਾ ਉੱਠੇ, ਜਦੋਂ ਪੰਚ ਪਰਵਾਨੇ

ਬੁਝੇ ਸੂਰਜਾਂ ਦੀ ਬੇਕਿਰਕੀ, ਤਦ ਅਕਾਲ ਆ ਥੰਮ੍ਹੇ
ਧਰਮ - ਨੇਮ ਦਾ ਸੂਖਮ ਖੇੜਾ, ਜਦ ਬ੍ਰਹਿਮੰਡ ਨੂੰ ਬੰਨ੍ਹੇ।

ਸ਼ਬਨਮ ਭੁੰਚੀ ਕੂੰਬਲ ਟਹਿਕੇ, ਬੁਝੇ ਸੂਰਜਾਂ ਸੀਨੇ
ਭਖੇ ਥੰਮ੍ਹ ਜਿਉਂ ਸੀਤ ਹੋਂਵਦੇ, ਬ੍ਰਹਿਮੰਡਾਂ ਦੇ ਕੀਨੇ।

ਜਿਸ ਖਿਨ ਸਾਧ ਬਚਨ ਅਟਲਾਧਾ, ਜਦੋਂ ਧਰਮ ਬਸ ਬਾਕੀ
ਬੇਜਾਨ ਤਾਰਾਗਣ ਛੋਂਹਦੀ, ਤਦੋਂ ਮਿਹਰਬਾਂ ਝਾਕੀ।

ਧਰਮਸਾਲ ਵਿਚ ਰਹੇ ਗਵਾਹੀ, ਆਦਿ ਹੁਕਮ ਦੇ ਚਾਅ ਦੀ
ਤੱਤਾਂ ਦੇ ਵਿਕਰਾਲ ਸਿਲਸਿਲੇ, ਵਿਚ ਕਥਾ ਅਸਗਾਹ ਦੀ।

ਪੈਰ ਲਤੀਫ਼ ਗਿਆਨ ਖੰਡ ਦੇ, ਨਵਾਂ ਨੇਮ ਲੌਲਾਕੀ
ਏਕ ਕਵਾਉ ਦਾ ਪਹਿਲਾ ਖੇੜਾ, ਚਿਹਨ ਅਚਿਹਨ ਦੀ ਝਾਕੀ।

ਤਤਾਂ ਦਾ ਜੋ ਦਿਸੇ ਸਿਲਸਿਲਾ, ਵਿਚ ਹੋਰ ਹੈ ਸਾਖੀ
ਜਿਦ੍ਹੇ ਵਿਗਾਸ ਦੇ ਨੇਮ ਵਖਰੇ, ਜਿਵੇਂ ਮਿਅਰਾਜ ਬੁਰਾਕੀ।

ਵਿਚ ਤੱਤਾਂ ਦੀ ਅੰਤਰ ਸਾਖੀ, ਮਗ ਸੂਖਮ ਦਰਗਾਹ ਦੇ
ਇਕ ਵਿਗਾਸ ਅੰਤਲੇ ਅੰਦਰ, ਕੋਟ ਵਿਗਾਸ ਅਗਾਹ ਦੇ।

ਇਕ ਅੱਧ ਨਜ਼ਰ ਹਰੇਕ ਧਰਮ ਦੀ, ਤਿਸਦੀ ਬਣੇ ਗਵਾਹੀ
ਤ੍ਰੈਕਾਲੀ ਇਤਿਹਾਸ ਅਦੁੱਤੀ, ਸਚ ਸਜਾਉਣ ਇਲਾਹੀ।

ਜਦੋਂ ਪੰਚ ਪਰਵਾਨ ਹੋਣਗੇ, ਛਲਕੇ ਬੂੰਦ ਅਪਾਰੰ
ਬਹਿ ਸੂਰਜਾਂ ਦੇ ਖੰਡਰ 'ਤੇ, ਕੂਕੇਗਾ ਕੋ ਸਾਰੰਗ।

ਅੰਮ੍ਰਿਤ ਬੂੰਦ ਜਦੋਂ ਪੀ ਖਿੜਿਆ, ਮੁੱਢ ਕਦੀਮੀ ਅੱਖਰ
ਬੁਝੇ ਸੂਰਜਾਂ ਦੇ ਤਨ ਵਿੱਚੋਂ, ਚੂਸ ਲਏ ਸਭ ਸੱਕ਼ਰ।

ਨਾਦ ਸੁਣੇ ਧਰੁ - ਰਵੀ ਦਾ ਆਖ਼ਿਰ, ਨਦੀ 'ਤੇ ਬੈਠਾ ਮਾਂਝੀ :
"ਲਿਵ ਮੁਣਸ ਦੀ ਸਦੀਆਂ ਭੁੱਲੇ, ਬਾਂਝ ਨ ਸਦਾ ਰਹਾਂਦੀ।

ਜਿਸ ਜੁਗ ਮਾਨਵ ਦੀ ਦਿਲ ਧੜਕਣ, ਖੰਡ ਬ੍ਰਹਿਮੰਡ ਸਮਾਂਦੀ
ਕੀੜੀ ਤੁਰਣ ਦੀ ਬੁਝੇ ਰਵੀ ਤੇ, ਸਿਦਕ - ਸੋਅ ਇਕ ਆਂਦੀ।

ਬੇਨਜ਼ਰ ਵਿਚ ਜੁਗਾਂ ਦੇ ਬੰਦਾ, ਬੇਵਸ ਵਿਚ ਫ਼ਰਿਆਦਾਂ
ਤੱਤਾਂ ਦੀ ਪੂਲੈ ਵਿਚ ਰੁਲਦਾ, ਨਜ਼ਰ ਦੀਆਂ ਨ ਯਾਦਾਂ!

ਪਿਰ - ਬਖ਼ਸ਼ਿਸ਼ ਦੇ ਪੱਤਣ ਉੱਤੇ, ਨਜ਼ਰ ਮੁਣਸ ਦੀ ਪਰਤੇ
ਤੱਤਾਂ ਦੀ ਭਟਕਣ 'ਤੇ ਵਿਛਦੇ, ਅਮਰ ਕੌਲ ਦੇ ਵਰਕੇ।

ਪਾਰ ਅਲਿਖਤ ਨਿਜ਼ਾਮ ਅੰਦਰਾਂ, ਸਿਮਣ ਨਜ਼ਰ - ਅਰਦਾਸਾਂ
ਕੌਲ ਪੜ੍ਹੇ ਜੋ ਤਾਰਿਆਂ ਮਸਤਕ, ਜਾਨ 'ਚ ਫੜੇ ਅਗਾਸਾਂ

ਧਰਮਸਾਲ ਦੀ ਅਮਰ ਨਜ਼ਰ ਦਾ, ਮੈਂ ਗਵਾਹ ਵਿਚ ਸਦੀਆਂ
ਬੁਝੇ ਸੂਰਜਾਂ ਵਿਚ ਵਗਾਂਦੀ, ਜਿਦ੍ਹੀ ਦੁਆ ਲਖ ਨਦੀਆਂ।

ਹੁਣ ਦਸਮੇਸ਼ ਦੀ ਨਜ਼ਰ ਬਣੇਗੀ, ਬ੍ਰਹਿਮੰਡਾਂ ਦਾ ਮਾਂਝੀ
ਕਾਲ ਕਾਲ ਦੇ ਦਰਿਆਵਾਂ 'ਚੋਂ, ਸੱਦ ਸੁਨਣਗੇ ਪਾਂਧੀ
ਪਾਰ ਬਿਭੌਰ ਜਾਂ ਪਾਰ ਕਾਲ ਦੇ, ਸੱਦ ਪਵੇਗੀ ਸਾਂਝੀ
ਤਾਂਘ ਜਿਨਾਂ ਨੂੰ, ਪਾਰ ਜਾਣਗੇ, ਦਹਦਿਸ ਵਗੀ ਜਾਂ ਆਂਧੀ
ਪਾਰ ਨਿਜ਼ਾਮ ਦੀ ਨਜ਼ਰ ਧਰਤ 'ਤੇ, ਜਦ ਦਸਮੇਸ਼ ਲਿਆਂਦੀ
ਇਲਮ ਦੇ ਚਰਖ਼ ਨਿਮਾਣੇ ਅੰਦਰ, ਪੰਖ - ਜਿੰਦ ਦਰਮਾਂਦੀ
ਲੈ ਅਗਾਧ ਅੰਤਰ ਦਾ ਖੇੜਾ, ਕਾਂਗ ਅਨੰਤੀ ਜਾਂਦੀ
ਕਾਵਿ ਇਲਮ ਦਾ ਛੋਡ ਪਿੰਜਰਾ, ਨਭ ਸੁਬਹਾਣ ਸਜਾਂਦੀ।

ਕਲਗੀਧਰ ਦਾ ਸਿਦਕ ਨੂਰਾਨੀ, ਸਿਰ ਅਕਾਲ ਜਦ ਝੁੱਲੇ
ਧਰਮਸਾਲ ਦੇ ਸੁੱਚੇ ਪੈਂਡੇ, ਨਾਲ ਮਿਰਾ ਦਿਲ ਤੁੱਲੇ
ਸੁਣੋ ਅਗਾਸੋ! ਸੁਣੀਂ ਧ੍ਰਵ ਤੂੰ, ਨਰ - ਦਿਲ ਸਦਾ ਅਮੁੱਲੇ
ਦਿਲ ਦਰਿਆ ਤੇ ਕਣ ਕਣ ਦੀ ਸੋਅ, ਲੈਣ ਮਿਰੇ ਅੱਗ - ਬੁੱਲੇ।

ਜਦ ਦਸਮੇਸ਼ ਦੇ ਦਿਲ ਦੀ ਧੜਕਣ, ਆਦਿ ਉਸ਼ਾ ਵੱਲ ਜੁੱਲੇ
ਸਭ ਸੁੰਗੜੇ ਸੂਰਜਾਂ ਅੰਦਰ, ਨਜ਼ਰ ਖ਼ਾਲਸਾ ਹੁੱਲੇ।"

## ਭਾਗ ਚੌਥਾ

## 1

# ਮਾਤਾ ਗੁਜਰੀ ਦਾ ਅੰਮ੍ਰਿਤ ਵੇਲੇ ਦਾ ਸੁਪਨਾ ਅਤੇ ਅੰਤਰ ਧਿਆਨ

ਵੱਡੇ ਤੜਕੇ ਚੇਤ ਮਹੀਨੇ, ਮਾਤਾ ਗੁਜਰੀ ਜਾਗੇ
ਹੁਣੇ ਹੁਣੇ ਖ਼ਾਬ ਜੋ ਆਇਆ, ਝੁਕਿਆ ਚਰਨਾਂ ਲਾਗੇ

ਤਵੀ ਤੋਂ ਸੁਖਨ ਕਰੇ ਗੁਰ ਅਰਜਨ, "ਜਿੰਦ ਨ ਮੈਂਡੀ ਕੰਬੇ
ਬ੍ਰਹਿਮੰਡਾਂ ਵਿਚ ਖਿੜੀ ਸ਼ਹਾਦਤ, ਲੰਘਕੇ ਤੇਜ਼ ਅਲੰਬੇ!"

ਲਾਟਾਂ ਅੰਦਰ ਜਾਨ ਬਿਨਸਦੀ, ਲੈ ਮੁਸਕਾਨਾਂ ਉੱਡੇ
ਉਸ ਸੁਗੰਧ ਵੱਲ; ਹੋਣ ਨ ਜਿਥੇ, ਸਾਹ ਬੰਦੇ ਦੇ ਬੁੱਢੇ।

ਮਧੁਰ ਕੰਪ ਬ੍ਰਹਿਮੰਡੋਂ ਉੱਠੇ, ਜਾਨ ਨਿਮਾਣੀ ਤੋੜੇ
ਭਖੀ ਤਵੀ ਤੋਂ ਸਬਰ ਉਠਾਕੇ, ਪਾਰ ਦੇਸ ਵੱਲ ਮੋੜੇ।

ਤਪਦੇ ਥੰਮ੍ਹਾਂ ਜਹੀ ਤਵੀ 'ਚੋਂ, ਲੂਸੀ ਜਾਨ ਵਿਗਾਸੇ
ਅੰਗਾਰਾਂ ਜਹੇ ਨਭ ਨੂੰ ਦਿੰਦੇ, ਸੀਤ ਗੁਲਾਬ ਦਿਲਾਸੇ

ਲੂਹੀ ਜਾਨ, ਸ਼ਾਹ ਦੀ ਹੈਂਕੜ, ਟਕਰਾਏ ਯੁਗ - ਰਾਹੀਂ
ਗੁਰ ਅਰਜਨ ਦੇ ਨੈਣ ਅਗੰਮੀ, ਖਿੜਨ ਸ਼ਬਦ ਅਸਗਾਹੀਂ।

ਸ਼ਾਹ - ਕਹਿਰ, ਹਾਸਿਦ, ਜਗ - ਹਉਮੈ, ਰਲ ਗੁਰਜਿੰਦ ਨੂੰ ਸਾੜਨ
ਫ਼ੈਜ਼ ਸ਼ਹਾਦਤ ਛੁਹਿ ਗੁਰੂ ਅਰਜਨ, ਦੂਰ ਅਕਾਲ 'ਚ ਤਾਰਣ।

ਮਾਤਾ ਨੈਣ ਭਰੇ, ਝੁਕ ਤੱਕੇ, ਅਗਨ 'ਤੇ ਰੁਤ ਸੁਹਾਣੀ
ਧ੍ਰੂਵ ਤਾਰੇ ਜਹੇ ਦਾਮਨ ਛੁਹਦੀ, ਗੁਰ ਦੀ ਜਿੰਦ ਪਛਾਣੀ।

ਉੱਗ ਖੰਭ ਜਿੰਦ - ਭਸਮ 'ਚੋਂ ਲੱਗਣ, ਕੂਟ ਅਗੋਚਰ ਲੇਖੇ
ਤੱਤੀ ਤਵੀ ਵਾਂਗ ਨਭ ਭਖਦੇ! ਮਾਤ ਕਮਲ ਵਿਚ ਵੇਖੇ।

ਜਲੀ ਜਾਨ 'ਚੋਂ ਲਗਰ ਪੁੰਗਰੇ, ਤਾਰਾਗਣ ਸ਼ਿੰਗਾਰੇ
ਵਜਦ - ਬਾਜ਼ ਲੈ ਜਿੱਤ ਨਭਾਂ ਦੀ, ਕੂੜ ਜਗਤ ਵੰਗਾਰੇ।

ਤਪੀ ਤਵੀ ਵਾਂਗ ਫਿਰ ਤਪਿਆ, ਸ਼ਾਹ ਔਰੰਗ ਦਾ ਮੱਥਾ
ਮਾਂ ਤੱਕੇ : ਹਉਂ - ਗਹਿਰਾਂ ਢਕਿਆ, ਪਾਕ ਹੁਕਮ ਦਾ ਭੱਥਾ।

ਤੇਗ਼ ਬਹਾਦਰ - ਖ਼ਾਬ ਤਰੇ ਫਿਰ, ਮੰਝ ਧਿਆਨੀ ਲਹਿਰਾਂ
ਜਿਸ ਨ ਹੁਕਮ ਦੀ ਤਜੀ ਅਕੀਦਤ, ਅੱਗੇ ਸ਼ਾਹੀ ਕਹਿਰਾਂ।

ਸ਼ਾਹ - ਜ਼ੋਰ ਦੀ ਦਿਸੇ ਕਰਾਮਤ, ਮਨ ਹੋਛੇ ਦਾ ਟੂਣਾ
ਪਾਕ ਹੁਕਮ ਦੇ ਤੇਜ 'ਚ ਮਘਦਾ, ਗੁਰੂ ਨ ਹੋਵੇ ਊਣਾ।

ਤੇਗ਼ ਬਹਾਦਰ ਜਾਨ ਵਾਰਕੇ, ਰੱਬੀ ਹੁਕਮ ਸ਼ਿੰਗਾਰੇ
ਇਕ ਕਰਾਮਤ ਛੱਡਕੇ ਦੂਜੀ, ਹੁਕਮ - ਕਰਾਮਤ ਪਿਆਰੇ।

ਕੋਟ ਕਰਾਮਾਤ ਤੋੜਕੇ ਝੁੱਲੇ, ਸਿਰ ਦਿੱਲੀ ਦੇ ਝੱਖੜ
ਧ੍ਰੂਵ ਤਾਰੇ ਤਕ ਮਾਤਾ ਵੇਖੇ, ਪਾਕ ਹੁਕਮ ਦੇ ਅੱਖਰ!

ਇਕ ਗੁਰਜਿੰਦ ਗੁਲਾਬ ਖਿੜੇ ਜਿਉਂ, ਮੌਤ ਖੌਲਦੀ ਸੀਨੇ
ਦੂਜੀ ਜਿੰਦ ਤੂਫ਼ਾਨ ਜਿਉਂ ਝੁੱਲੇ, ਜਾਦੂ ਰੋਲ ਕਮੀਨੇ।

ਇਕ ਜਿੰਦ ਹਸਦ, ਕਹਿਰ ਨੂੰ ਮੇਸੇ, ਪਾਰ ਦੀ ਹੋ ਵੈਰਾਗਣ
ਏਥੇ ਰਾਖ ਰਾਖ ਪਰ ਅੱਗੇ: ਨੈਣ ਅਨੰਤੀ ਜਾਗਣ।

ਦੂਜੀ ਜਿੰਦ ਤੇਗ਼ ਚਖ ਸਿਕਦੀ, ਦੇਸ ਸਲਾਮਤ ਨਾਗਰ
ਤੋੜ ਸਿਹਰ ਦੀ ਨੌਕਾ ਹੱਸੇ, ਤਰੇ ਸੁਤੰਤਰ ਸਾਗਰ।

ਕਲ਼ਗੀਧਰ ਦੀ ਤੇਗ਼ 'ਚ ਲਿਸ਼ਕਣ, ਮਾਂ ਜਾਣੇ ਉਹ ਜਿੰਦਾਂ
ਯੁਗ - ਕੂਟਾਂ ਤੋਂ ਵਿਹਣ ਜੁ ਧਰੁ ਨੂੰ, ਨਾਲ ਨਜ਼ਰ ਅਰਬਿੰਦਾਂ।

ਜਾਨੋਂ ਜਾਨ ਲਤੀਫ਼ ਸੀ ਵਿਗਸੀ, ਵੱਲ ਅਗੋਚਰ ਪੰਧਾਂ
ਫਿਰ ਦਸਮੇਸ਼ - ਤੇਗ਼ ਵੱਲ ਪਰਤੀ, ਵਿਚ ਧਰਤ ਦੇ ਰੰਗਾਂ।

ਅਮਰ ਤੇਗ਼ ਲਿਸ਼ਕਾਰਾ ਮਾਰੇ, ਦਿਸਣ ਅਕਾਲੀ ਪੱਤਣ
ਅੰਤ ਅਨਾਹਤ ਚੁੱਪ ਝਲਕਦੀ, ਦਰਦ ਜ਼ਿਮੀਂ ਦੇ ਰੱਤਣ।

ਕਲ਼ਗੀਧਰ ਦੀ ਤੇਗ਼ 'ਤੇ ਦਿਸਦਾ, ਨਵਾਂ ਸ਼ਹਾਦਤ - ਕੰਢਾ
ਮਿਲਣ ਮਲਾਹ ਮੁੜ ਪਾਰ ਦੇਸ ਦੇ, ਛੋਡ ਜਾਨ ਦਾ ਧੰਧਾ।

## 2

## ਮਾਤਾ ਜੀਤੋ ਦੀ ਲੌਢੇ ਪਹਿਰ ਦੇ ਸੁਫ਼ਨੇ ਪਿੱਛੋਂ ਧਿਆਨੀ ਨਜ਼ਰ

ਚੇਤ ਮਹੀਨਾ ਲੌਢੇ ਵੇਲੇ, ਟਿਕਵੀਂ ਧੁੱਪ ਰਸੀਲੀ
ਨੀਂਦ ਅਨੰਤ 'ਚ ਪਾਵਨ ਖ਼ਾਬਾਂ, ਮਾਂ ਜੀਤੋ ਸੀ ਕੀਲੀ।

ਜਾਗ ਨੀਂਦ - ਸਿੰਧ 'ਚੋਂ ਲਿਆਈ, ਮਾਂ ਅਲੱਖ ਸਿਰਨਾਵੇਂ
ਲਹਿਣ ਅਨੰਦਪੁਰ ਦੇ ਪੱਤਣ, ਪੈੜਾਂ ਦੇ ਪਰਛਾਵੇਂ।

ਮਹਿਕੇ ਮਾਂ ਅਨੀਲ ਦੇ ਮੱਥੇ, ਖ਼ਾਬਾਂ ਦੀ ਕਸਤੂਰੀ
ਜਿਵੇਂ ਚੈਨ ਵਰਸਾ ਵਿਚ ਨੈਣਾਂ, ਗਏ ਕਾਰਵਾਂ ਨੂਰੀ।

ਦਹਦਿਸ ਅੰਦਰ ਸੁਣਦੀ ਜੀਤੋ, ਨਾਨਕ ਦੀਆਂ ਅਵਾਜ਼ਾਂ
ਸਗਲ ਸੁਰਤ ਜਦ ਸਿੰਧ ਧਰਤ ਦੀ, ਬਣੀ ਮੁਣਸ - ਪਰਵਾਜ਼ਾਂ।

ਆਦਮ ਦੇ ਸੁਤ ਧੀ ਤੋਂ ਵਿਛੜੇ, ਸੁੰਞੇ ਜੁਗਾਂ 'ਚ ਪਹਿਲਾਂ
ਕਾਮਲ ਛੁਹ ਗੁਰ ਦੀ ਪਾ ਲਹਿਰੇ, ਕੇਸ ਵਾਂਗ ਰੁਖ - ਕੈਲਾਂ।

ਹਾਂ! ਨਾਨਕ ਦੇ ਕੇਸ ਥਰਕਦੇ, ਮਹਾਂ ਬਿਬੇਕ ਦੀ ਰੁੱਤੇ
ਸਾਬਤ ਤਨ ਮਨ ਮਿਲਣ ਵੈਰਾਗੇ, ਯੁਗ - ਵਿਛੜੇ ਛਿਣ ਉੱਤੇ।

ਸੁਰਤਿ ਮਤਿ ਮਨਿ ਬੁਧਿ ਗੂੰਜਦੇ, ਜਲ ਥਲ ਅੰਦਰ ਭਾਰੀ
ਨਾਨਕ ਦੇ ਪੰਜੇ ਨੇ ਥੰਮ੍ਹੀ, ਜਿੱਤ ਅਟੱਲ ਨਿਆਰੀ।

ਮਾਂ ਤੱਕੇ ਗੁਰ ਸ਼ਾਹੀ ਤੇਗ਼ ਦਾ, ਰੋਹ ਰੀਣ ਨਾ ਮੰਨੇ
ਜਿਸਨੂੰ ਖੇਡ ਰਹੇ ਬਾਲਾਂ ਦੀ, ਗੁਰ - ਮਾਸੂਮੀ ਥੰਮ੍ਹੇ।

ਅਮਰਦਾਸ ਗੁਰ ਮਹਾਂ ਹੁਕਮ ਦੇ, ਅੰਤਮ ਬੋਲ ਪੁਗਾਵੇ
ਸ਼ਾਹ ਅਜ਼ੀਮ ਨੂੰ ਊਚ ਨੀਚ ਦੇ, ਲੰਗਰ ਵਿਚ ਬੈਠਾਵੇ।

ਜਗ ਦੇ ਸ਼ਾਹਾਂ ਕੀਟ ਹੋਇਕੇ, ਦਰਸ ਗੁਰੂ ਦੇ ਕੀਤੇ
ਤਾਜ ਤਖ਼ਤ ਦੇ ਕਿਬਰ ਉਚੇਰੇ, ਸੰਗ ਸ਼ਬਨਮਾਂ ਬੀਤੇ।

ਮਾਤ - ਧਿਆਨ 'ਚ ਫੇਰ ਸੁਧਾਸਰ, ਰਮਜ਼ ਤੇਜ਼ ਮਹਿਕਾਵੇ
ਕਾਗਾਂ ਦੇ ਤਨ ਮਨ ਵਿਚ ਗੁਰ ਇਉਂ, ਤਲਬ ਅਦਿੱਸ ਜਗਾਵੇ
ਜਿਉਂਕਰ ਵਿਛੜੇ ਕੇਸ ਪੁਰਾਤਨ, ਸੁੰਞੇ ਸੀਸ 'ਚ ਥਰਕੇ
ਗੁਰੂ ਗ੍ਰੰਥ ਦੀ ਰਮਜ਼ ਜਿਵੇਂ ਆ, ਵਿਚ ਸਾਕਤ - ਦਿਲ ਧੜਕੇ।
ਸੁਧਾ ਦੀਆਂ ਅਮਰ ਡੂੰਘਾਣਾਂ, ਰਤ ਕਾਗਾਂ ਵਿਚ ਗਾਵਣ
ਰੰਗ ਅਨੀਲ ਉੱਚਾਣਾਂ ਦੇ ਲੈ, ਧੁੱਪ ਸੁਬ੍ਹਾਨ ਲਿਆਵਣ।

ਜੀਤੋ ਜਰਦੀ ਸਿਖਰ ਦੁਪਹਿਰਾਂ, ਜੋ ਸਿਰ ਕਹਿਰੀ ਜੰਗਾਂ
ਗੁਰੂ - ਢਾਲ ਦੀ ਛਾਂ 'ਚ ਵੱਸਣ, ਕੋਟਾਂ ਰਹਿਮਤ - ਮੰਗਾਂ
ਪੈਂਦੇ ਖ਼ਾਂ ਦਾ ਜ਼ਖ਼ਮ ਪੁਕਾਰੇ, ਰਹਿਮ ਮਾਰਦਾ ਛੱਲਾਂ
ਅੰਤਮ ਵਫ਼ਾ 'ਤੇ ਹੋਣ ਨਿਬੇੜੇ, ਛੋਡ ਫ਼ਰੇਬੀ ਗੱਲਾਂ।
ਵੱਲ ਰੂਹਾਂ ਤ੍ਰੈ ਕਾਲ 'ਚ ਖੁੱਲ੍ਹੇ, ਗੁਰ - ਪੀਰੀ ਦਾ ਦੁਆਰਾ
ਪਹਿਰੇਦਾਰ ਅਕਾਲ ਤਖ਼ਤ ਦਾ, ਮੀਰੀ ਦਾ ਧ੍ਰੂਵ ਤਾਰਾ।

ਮਾਤ ਅਟੱਲ ਧਿਆਨ 'ਚ ਚੁਕਦੀ, ਨੈਣ ਅਲੇਪ ਅਗੰਮੀ
ਸ਼ਬਦ ਅਗਾਹ ਜਿਵੇਂ ਲੈ ਖਿੜਦੀ, ਆਦਿ ਜੁਗਾਦੀ ਧੰਮੀ।
ਬਾਜ਼ ਵਾਂਗ ਗਗਨ ਲੰਘ ਉੱਡਦਾ, ਗੁਰ ਹਰ ਰਾਇ ਦਾ ਜੇਰਾ
ਜਿਦ੍ਹਾ ਸ਼ਾਹ ਔਰੰਗ ਦੇ ਜ਼ੋਰੋਂ, ਮਸਤਕ ਦਿਸੇ ਉਚੇਰਾ।
ਹਰ ਸ਼ਾਹ ਦੇ ਮਾਣ ਤੋਂ ਸੁੱਚਾ, ਸ਼ਬਦ ਗ੍ਰੰਥ ਦਾ ਸੁਣਦੀ
ਕੁੰਟ ਕਾਲ ਗਗਨਾਂ ਨੂੰ ਚੀਰੇ, ਵਿਜੈ ਜਿਦ੍ਹੀ ਹਰ ਧੁਨ ਦੀ।

ਮਾਤ ਝੁਕੀ ਤਕ ਬਾਲ ਗੁਰੂ ਨੂੰ, ਅਮਰ ਮਾਸੂਮੀ ਚੁਕਦਾ
ਜ਼ੋਰ ਸ਼ਾਹ ਔਰੰਗ ਦਾ ਡਾਢਾ, ਨ ਅਭਿਮਾਨ 'ਚ ਰੁਕਦਾ।
ਗੁਰੂ ਗ੍ਰੰਥ ਦਾ ਰਹਿਮ ਅਦੁੱਤੀ, ਸ਼ਾਹ - ਦਰਸ ਨਾ ਮੰਗੇ
ਪੱਤੀ ਖਿੜੀ ਵੇਖ ਇਕ ਛਿਣ ਤਾਂ, ਭਖੇ ਥੰਮ੍ਹ ਸੀ ਕੰਬੇ।
ਬਾਲ ਗੁਰੂ ਤਕ ਦਗੇ ਜਗਤ ਦੇ, ਜਲ ਭਰ ਭਰ ਕੇ ਰੋਏ
ਸ਼ਾਹ ਦੇ ਖ਼ੂਨੀ ਹੱਥ ਕੰਬਕੇ, ਮੁੜ ਜ਼ੋਰਾਵਰ ਹੋਏ।

ਮਾਤਾ ਸ਼ਬਦ - ਨਜ਼ਰ ਹੋ ਢੂੰਡੇ, ਗੁਰ ਦੀ ਸਿਦਕ - ਉਡਾਰੀ
ਹਲਕ ਉਬਲਦਾ, ਜੀਭ ਭਟਕਦੀ, ਹਿੰਸਾ ਹਿਰਸ ਨ ਹਾਰੀ
ਲਾਟਾਂ ਖ਼ੂਨੀ ਧਾਰ 'ਚ ਲਾ ਕੇ, ਰਹਿਮ ਕਰਮ ਦੀ ਤਾਰੀ
ਅਰਜਨ ਤੇਗ਼ ਬਹਾਦਰ ਲਿਆਵਣ, ਪਾਰੋਂ ਫ਼ਸਲ ਨਿਆਰੀ।

ਲੌਢਾ ਪਹਿਰ ਸੀ, ਤਾਜ ਧੁੱਪ ਦਾ, ਸਿਰ ਅਨੰਦ ਪੁਰ ਥਰਕੇ
ਕਲਗ਼ੀਧਰ ਦੂਰੋਂ ਚੱਲ ਆਏ, ਦਿਲ ਜੀਤੋ ਦਾ ਧੜਕੇ।
ਮਾਤ ਜੀਤ ਨੈਣ ਭਰ ਬੋਲੇ, "ਕੰਤ ਵੇਖ ਉਹ ਰੂਹਾਂ
ਦੈਵੀ ਰੂਪ ਵਿਛੜਕੇ ਆਏ, ਵਿਚ ਅਨੰਦ ਪੁਰ ਜੂਹਾਂ!
ਤੇਗ਼ ਤਿਰੀ 'ਤੇ ਰੂਪ ਚੜ੍ਹੇ ਸੀ, ਪਏ ਸੁਪਨ ਦੇ ਸਾਏ
ਮੈਂ - ਨੀਂਦ ਦੀਆਂ ਅਮਿਉ - ਝਲਕਾਂ, ਤੇਗ਼ ਤਿਰੀ ਲਿਸ਼ਕਾਏ।
ਜਦੋਂ ਅਕਾਲ ਤੇਗ਼ ਨੂੰ ਛੋਹੇ, ਕਿਉਂ ਅਨੂਪ ਇਹ ਹੋਈ ?
ਦੈਵੀ ਮੇਲਿਆਂ ਦੀ ਸਭ ਰਾਹੀਂ, ਕਿਉਂ ਬਣ ਨਜ਼ਰ ਖਲੋਈ ?"

ਕਲਗ਼ੀਧਰ ਨਿੱਜ ਨਾਰ ਨਿਹਾਲਣ, ਦਰਦ - ਰਿਸ਼ਮ ਸੰਗ ਆਈ
ਟੀਸੀ ਦੇ ਪੰਛੀ ਦੀ ਜਿਉਂਕਰ, ਦੂਰ ਨਜ਼ਰ ਸਧਰਾਈ।
ਕਹਿਣ : "ਮਿਰੀ ਤੇਗ਼ ਹੈ ਪੱਤਣ, ਗੁਰੂ - ਖੇਵਟਾਂ ਸੰਦਾ
ਦਿਸ਼ਾ, ਕਾਲ, ਗਗਨ ਲੰਘ ਆਵਣ, ਜਦ ਨਿੱਜ ਕੌਲ ਪੁਗੰਦਾ।
ਕਦਮ ਜਦੋਂ ਨਾਨਕ ਦੇ ਲਿਸ਼ਕੇ, ਵਗੇ ਵਾਂਗ ਜਦ ਨਦੀਆਂ
ਰਿਹਾ ਤਿਨਾਂ ਦੇ ਸੀਨੇ ਛੁਪਿਆ, ਵੱਡ ਸਿੰਧ ਇਕ ਸਦੀਆਂ।
ਉਹ ਨੈਆਂ ਦੇ ਸੀਨੇ ਦਿਸਣਾ, ਅੰਤ ਕਦਮ 'ਤੇ ਸਾਗਰ
ਚਕ੍ਰਵਯੂ ਨਜ਼ਰ ਦੇ ਟੁੱਟਣ, ਜਦੋਂ ਦਿਸੇ ਰਤਨਾਗਰ।

ਕੌਲ ਭਖਣ ਸਦ ਗੁਰੂਆਂ ਕਦਮੀਂ, ਵੱਲ ਖ਼ਾਲਸ ਦਿਸਹੱਦੇ
ਤਿਨਾਂ ਨੂੰ ਇਕਓਂਕਾਰ ਕੂਟ 'ਤੇ, ਤੇਗ਼ ਮਿਰੀ ਇਹ ਸੱਦੇ।
ਗੁਰੂਆਂ ਦੇ ਹਰ ਰਾਹ ਦੀ ਮੰਜ਼ਿਲ, ਤੇਗ਼ ਮਿਰੀ ਲਿਸ਼ਕਾਈ
ਜਿਹੜੇ ਖੜੇ ਸ਼ਹਾਦਤ-ਕੰਢੇ, ਨਜ਼ਰ ਤਿਨਾਂ ਨੇ ਪਾਈ।"

ਸੁਣਿ ਜੀਤੋਂ ਦੀਦਾਰ ਕੰਤ ਦੇ, ਕਲਪ ਅਕਹਿ ਤਕ ਪਾਏ
ਪੰਧ ਖੇੜੇ ਬ੍ਰਿਹਾ ਦੇ ਸੂਖਮ, ਵਸਲ ਦਰੀਂ ਲਹਿਰਾਏ।
ਨੈਣ ਰੰਕ ਇਹ! ਦਰਸ ਕੰਤ ਦਾ, ਕਿਥੇ ਪੰਧ ਮੁਕਾਏ?
ਨੈਂ ਨੈਂ ਚੀਰ ਸਮੁੰਦਰ ਹੱਸੇ, ਤੇਗ਼-ਵਸਲ ਵਿਚ ਨ੍ਹਾਏ।

## 3

# ਪੰਜ ਪਿਆਰਿਆਂ ਦੇ ਗ਼ੈਬੀ ਇਤਿਹਾਸ ਦੀ ਅਸਲੀਅਤ

ਸਦੀ ਸਤਾਰਾਂ ਈਸਾ ਜਾਂਦੀ, ਇਕ ਕਦਮ ਸੀ ਬਾਕੀ
ਦੋ ਦਿਨ ਸਨ ਵੈਸਾਖ ਚੜ੍ਹਨ ਦੇ, ਨੂਰ ਹੋਏ ਨਰ ਖ਼ਾਕੀ

ਨੈਂ ਅਦਿੱਸ ਪਈ ਸ਼ਿੰਗਾਰੇ, ਪੂਰ ਅਨੰਦ ਦਾ ਬੇਲਾ
ਹੁੱਲ ਰਿਹਾ ਕੂੰਬਲਾਂ ਦਾ ਹੜ੍ਹ, ਪਲ ਪਲ ਮਹਿਕੇ ਮੇਲਾ

ਦਯਾ, ਧਰਮ, ਹਿੰਮਤ ਤੇ ਮੁਹਕਮ, ਸਾਹਿਬ ਜਿੰਦ ਅਜ਼ਮਾਈ
ਫੜੇ ਅਛੂਹ, ਅਣਤੱਕੇ ਦਾਮਨ, ਪ੍ਰੇਮ-ਨਦਰ ਲਹਿਰਾਈ

ਸੀ ਲਹੌਰ ਤੋਂ ਬਿਦਰ ਤੀਕਰਾਂ, ਸਿਦਕਾਂ ਜਲ ਥਲ ਲੰਘੇ
ਬਹੁ ਇਤਿਹਾਸ ਬਣੇ, ਫਿਰ ਮਿਟ ਗਏ, ਚੜ੍ਹ ਚੜ੍ਹ ਕਾਲ ਤਰੰਗੇ।

ਜਾਨ ਬਣੇ, ਮਿਟ ਮਿਟ ਫਿਰ ਜਾਗੇ, ਯਾਦ ਬਨਣ ਮਰ ਸਾਏ
ਨੂਰ ਲਤੀਫ਼ ਤੀਰ ਸਮ ਛੁੱਟੇ, ਸਿਖਰ ਅਜੈ 'ਤੇ ਗਾਏ।

ਦਿੱਲੀ, ਪੁਰੀ, ਦਵਾਰਕਾ ਅੰਦਰ, ਪੈਰ ਚਾਪ ਅਵਤਾਰੀ
ਵਜਦ ਬਣੀ ਜਦ ਛੁਹਕੇ ਲੰਘੀ, ਪ੍ਰੇਮ ਅਲੱਖ ਉਡਾਰੀ।

ਉੱਚਾ ਬਾਜ਼ ਧ੍ਰੂਵ ਤਾਰੇ ਵੱਲ, ਉੱਡਦਾ ਉੱਡਦਾ ਜਾਏ
ਮੌਤ ਹਯਾਤ ਦੇ ਭੌਜਲ ਉੱਤੇ, ਨਵੇਂ ਅਕਾਸ਼ ਜਗਾਏ।

ਪੰਜ ਤੇ ਹੋਰ ਸਹੰਸ ਲੋਕ ਜਨ, ਜੋ ਤੁਰਦੇ ਧਰੁ ਉੱਤੇ
ਭਾਰ ਅਚਿਹਨ ਜਗ ਦੇ ਪਾਵਨ, ਜਰਣ ਪਏ ਇਸ ਰੁੱਤੇ

ਅਜੇ ਪੰਜ ਦਾ ਸਫ਼ਰ ਹੈ ਬਾਕੀ, ਮੌਤ - ਵੇਦਨਾ ਨਾਪਣ
ਦੂਰ ਗ਼ੈਬ ਦੀ ਕੂਟ 'ਤੇ ਹਿਲਦੇ, ਅਸਲੀ ਰੂਪ 'ਚ ਜਾਪਣ।

ਪੰਜ ਪਿਆਰੇ ਧਰਮਸਾਲ ਦੇ, ਵੇਖ ਤੇਗ਼ ਲਾਸਾਨੀ
ਖੜੇ ਸੋਚਦੇ : "ਕਿੰਜ ਲੰਘਣੀ, ਭਖੀ ਮੌਤ - ਵੀਰਾਨੀ ?"

ਪੰਜ ਪਿਆਰੇ ਦੂਰੋਂ ਵੇਖਣ, ਮਾਹੀ ਤੇਗ਼ ਉਲਾਰੀ,
ਤਦੋਂ ਮੌਤ ਦੀ ਦਹਿਸ਼ਤ ਉਹਲੇ, ਖੜੀ ਮਿਲੀ ਦਿਲਦਾਰੀ।

ਉਸ ਛਿਣ ਮਹਾਂ ਅਗਨ 'ਚੋਂ ਲੰਘੀ, ਲੰਮੀ ਨਜ਼ਰ ਸੁਹਾਣੀ
ਜਿਦ੍ਹੀ ਅਦਾ ਸ਼ੀਰੀਂ ਨੇ ਕੀਤੀ, ਨੀਵੀਂ ਮੌਤ ਸਤਾਣੀ।

ਹੁੰਮਸ ਦੇ ਵਿਚ ਡੁੱਬ ਗਏ ਜਦ, ਜੁਗਾਂ 'ਚ ਵਗਦੇ ਪਾਣੀ
ਪ੍ਰਲੈ ਦੇ ਦੁੰਦਰ 'ਤੇ ਖਿੜਦੀ, ਕੋਮਲ ਸਿਦਕੀ ਬਾਣੀ।

ਗੁਰਾਂ ਖ਼ਾਲਸਾ ਰਚਨ ਤੋਂ ਪਹਿਲਾਂ, ਗੁਰੂ ਗ੍ਰੰਥ ਸੀ ਰਚਿਆ
ਦੈਵੀ ਚੁੱਪ ਅਥਾਹ ਉਦੀ ਵਿਚ, ਰੂਪ ਖ਼ਾਲਸਾ ਲਖਿਆ,
ਪਰ ਉਹ ਨੂਰ 'ਚ ਨਾ ਲਹਿਰਾਈ, ਦਸਮ ਗੁਰੂ ਦੀ ਬਾਣੀ
ਸੁਖਨ ਗਹੀਰ ਬਾਹਰ ਰਹੇ ਉਸਦੇ, ਅਰਥ ਅਨੰਤ ਦੇ ਹਾਣੀ;
ਲਘੂ ਅਕਾਰ ਓਸਦਾ ਮੀਰੀ, ਪੰਥ ਰੂਪ ਵਿਚ ਰਲਿਆ
ਸ਼ਬਦ ਰੂਪ ਨਿਆਰਾ ਜੋ ਤਿਸਦਾ, ਕਦੇ ਨ ਜਾਵੇ ਛਲਿਆ।
ਪੰਜ ਪਿਆਰੇ ਜਿਵੇਂ ਪਛਾਣਨ, ਰਾਜ਼ ਤੇਗ਼ ਦੇ ਡੂੰਘੇ
ਗੁਰੂ ਸ਼ਬਦ ਇਉਂ ਸਿੰਘ ਸੰਵਾਣੇ, ਬੇਮੁਖ ਹੋ ਨ ਊਂਘੇ।
ਬਾਕੀ ਰਾਜ਼ ਮੈਂ ਦੱਸਾਂਗਾ ਜਾ, ਬੀੜ ਦਮਦਮੀ ਵੇਲੇ
ਹਾਲੇ ਤੱਕੋ ਪੁਰ ਅਨੰਦ ਜੋ, ਰਮਜ਼ ਇਲਾਹੀ ਖੇਲੇ।

ਕੋ ਰਮਜ਼ ਚੇਤਨਾ ਡੰਗੇ, ਵਿਚ ਮੇਲੇ ਦੇ ਘੁੰਮੇ
ਕਦੇ ਦਹਿਲ ਦਾ, ਕਦੇ ਪ੍ਰੇਮ ਦਾ, ਤੇਜ਼ ਵਾਰ ਮਨ ਚੁੰਮੇ।

ਤੇਗ਼ ਧਾਰ ਸਿਰਾਂ 'ਤੇ ਚਮਕੇ, ਫ਼ਜਰ ਸੰਧਿਆ ਤੀਕਣ
ਸੂਰਜ - ਵਾਦੀ ਤਦੋਂ ਖਿਲਾਰੇ, ਰੰਗ ਸੁਗੰਧ ਨੂੰ ਈਕਣ
ਮਾਂ ਅਨਲ ਦੀ ਗੋਦ ਜਿਉਂ ਸਾਂਭੇ, ਸ਼ਾਂਤ ਹਰੇ ਬਣ ਪੱਤੇ
ਮਚਦੇ ਵਣ ਵਿਚ ਬੋਟ ਘਿਰੇ ਤੋਂ, ਮੌਤ ਜ਼ੋਰ ਜਦ ਘੱਤੇ।

ਕੇਸ ਗੜ੍ਹ ਦਾ ਨੀਲਾ ਤੰਬੂ, ਥਰਕੇ ਤਲੇ ਅਕਾਸ਼ਾਂ
ਚਾਅ ਭਰੇ ਮੇਲੇ ਦੇ ਤਨ ਮਨ, ਛੁਹਣ ਅਕੱਥ ਪਿਆਸਾਂ।

4

# ਇਕ ਵੈਸਾਖ ਸੰਮਤ 1756 ਬਿਕ੍ਰਮੀ (1699 ਈ:) ਦਾ ਅੰਮ੍ਰਿਤ ਵੇਲਾ

ਇਕ ਵੈਸਾਖ ਦਾ ਅੰਮ੍ਰਿਤ ਵੇਲਾ, ਥਰਹਰ ਜਾਗਣ ਬੰਦੇ
ਉੱਚਾ ਬਿਰਖ ਰਹਿਮ ਦਾ ਝੂੰਮੇ, ਹੇਠ ਧਰਤ ਦੇ ਧੰਧੇ।

ਕਰਮ ਖੰਡ ਦੀ ਛੁਹ ਦੇ ਨੇੜੇ, ਪੁਰ ਅਨੰਦ ਦੀ 'ਵਾ ਸੀ
ਉਮ੍ਹਲਣ ਪਏ ਅਜੈ ਤਾਰੇ ਵੱਲ, ਸਿਦਕ ਗੁਰਮੁਖਾਂ ਸੰਦੇ।

ਕੇਸ ਗੜ੍ਹ ਦਾ ਉੱਚਾ ਤੰਬੂ, ਸੁਬਕ ਰਾਗ ਕੋ ਟੋਹੇ
ਭੇਤ ਅਗੋਚਰ ਦੂਰ ਦੁਰਾਡਾ, ਹਰ ਪਲ ਉਸ 'ਚੋਂ ਲੰਘੇ।

ਰਾਜ਼ ਗ਼ੈਬ ਦੇ ਸਭ ਵਿਸਮਾਦੀ, ਬਗ਼ਲਗੀਰ ਸੰਗ ਤੰਬੂ
ਵੇਈਂ ਤੋਂ ਪਟਨੇ ਦਾ ਪੈਂਡਾ, ਤੰਦ ਤੰਦ ਨੂੰ ਰੰਗੇ।

ਕਰਮ ਖੰਡ ਦਾ ਰੁੱਖ ਝੂੰਮਿਆਂ, ਧਰੁ - ਰੁੱਖਾਂ ਦੇ ਮੱਥੇ
ਸਿਖ ਦਾ ਤਨ ਮਨ ਜ਼ਿਮੀ - ਰੁਮਕ ਛੁਹਿ, ਕੁਝ ਟਹਿਕੇ, ਕੁਝ ਹੰਭੇ।

"ਉਸ ਜਲਾਲ ਦਾ ਮੈਂ ਨਾ ਹਾਣੀ," ਨੰਦ ਲਾਲ ਪਿਆ ਕੂਕੇ
"ਵੇਖ ਵਜਦ - ਹੜ੍ਹ ਮੁੱਢ ਕਦੀਮੀ, ਸੀਸ ਮਿਰਾ ਇਹ ਕੰਬੇ।

ਵੇਈਂ ਵੱਲੋਂ ਆਤ੍ਰ ਆਂਵਦੀ, ਟਪ ਤਵੀ, ਰਣ, ਤੇਗ਼ਾਂ,
ਅਜੇ ਬਾਲ ਮੈਂ ਤੁਰਣ ਨ ਜਾਣਾ, ਪੈਰ ਨਿਮਾਣੇ ਅੰਬੇ।

ਕਾਲ ਦੀ ਲਹਿਰ ਚੜ੍ਹੀ ਅਲਬੇਲੀ, ਸਾਗਰ ਨਜ਼ਰ ਨ ਤੋਲੇ
ਧਰਮਸਾਲ ਦੇ ਸੁੱਚੇ ਸਫ਼ਰਾਂ, ਪੈਰ ਮਿਰੇ ਨਾ ਅੰਗੇ।"

ਸਾਵ੍ਹੇਂ ਮੌਤ - ਖੌਲ ਨੂੰ ਚੁੱਕੀ, ਜਮ - ਜ਼ੋਰ ਪਿਆ ਹੱਸੇ,
ਬੰਦ ਕਰੇ ਜਨ, ਸਾਹ ਘੁੱਟਦਾ, ਹੌਲ ਦੇ ਲਟਕਣ ਫੰਧੇ।

ਏਧਰ ਤੇਗ਼ ਦੀ ਕਾਂਗ ਅਨੂਪਮ, ਮਿਹਰ ਦੀ ਗੰਗ ਉਤਾਰੇ
ਤੇਜ਼ ਤੁਫ਼ਾਨੀ ਜਲ ਪਏ ਸੱਦਣ, ਉੱਜਲ ਹੰਸ ਤਰੰਦੇ।

## 5

# ਕੇਸਗੜ੍ਹ ਦੇ ਤੰਬੂ ਦਾ ਰਾਜ਼

ਕੇਸਗੜ੍ਹ ਦੇ ਸਿਖਰ 'ਤੇ ਤੰਬੂ, ਮੰਜ਼ਰ ਨਵਾਂ ਨਿਆਰਾ
ਪੈਂਦਾ ਕਵਨ ਰਾਜ਼ ਦਾ ਭਾਰੀ, ਰੂਹਾਂ 'ਤੇ ਲਿਸ਼ਕਾਰਾ ?

ਚਾਅ ਅਨੰਤ ਸੰਗਤ ਦਾ ਤੋੜੇ, ਬੇਸਿਆਣ ਤਟ ਗ਼ੈਬੀ,
ਲਹਿਰ ਅਜਿੱਤ 'ਤੇ ਖੇਵਟ ਬੈਠਾ, ਕਰੇ ਅਬੁੱਝ ਇਸ਼ਾਰਾ।

ਸੰਗਤ ਦੇ ਆਤਮ 'ਤੇ ਪੈਂਦੇ, ਨਾਦ ਅਗਾਧ ਦੇ ਸਾਏ
ਤੰਬੂ ਦੇ ਸੀਨੇ ਨੂੰ ਪਰਸੇ, ਕਿਤੋਂ ਅਕਾਲ ਕਿਨਾਰਾ।

ਜਲਚਰ, ਮੱਛ ਤੇ ਨਾਗ ਵਿਸ਼ੈਲੇ, ਅਕਲ - ਬਹਿਰ ਨੂੰ ਡੰਗਣ
ਬਖ਼ਸ਼ੇ ਨਜ਼ਰ ਲਤੀਫ਼ ਅਜ਼ਲ ਦੀ, ਦੂਰ ਅਗੋਚਰ ਤਾਰਾ।

ਮਨ ਸਹੰਸ ਸੰਗਤ ਦੇ ਡੋਲਣ, ਜਦੋਂ ਮੌਤ - ਦਰ ਖੁੱਲ੍ਹੇ,
ਮਾਂ - ਲੋਰੀ ਜਿਉਂ ਤਦੋਂ ਗ਼ੈਬ 'ਚੋਂ, ਤ੍ਰੇਲਾਂ ਕਰਨ ਉਤਾਰਾ।

ਤੇਗ਼ ਅਦਿੱਸ ਦੀ ਲਿਸ਼ਕ ਵੰਗਾਰੇ, ਰਾਹ ਨ ਸੰਗਤ ਜਾਣੇ !
ਮੂੰਹ ਅੱਡੇ ਪਲ ਜਦੋਂ ਰਸਾਤਲ, ਉੱਠੇ ਸਿਦਕ - ਮਿਨਾਰਾ।

ਤੰਬੂ ਦਾ ਸੀ ਰਾਜ਼ ਅਲੌਕਿਕ, ਮਹਾਂ ਇਕੱਲ 'ਚ ਪਰਬਲ,
ਹੜ੍ਹ ਸੰਗਤ ਦੇ ਦਿਲ ਵਿਚ ਵੱਜੇ, ਸਗਲਾ ਗਗਨ ਨਗਾਰਾ।

ਮਨ ਪਰਦੇਸੀ ਸੰਗਤ ਦੇ ਵਿਚ, ਵਣ ਵਿਰਾਟ ਜਦ ਬਲਿਆ,
ਜੁਗਾਂ ਦੇ ਕਦਮ ਉਠਾ ਮਹਿਕਿਆ, ਅਗਨ ਚੀਰ ਪੁੰਗਾਰਾ।

ਸੰਗਤ ਦਾ ਮਨ ਕੰਬ ਰਿਹਾ ਸੀ, ਪ੍ਰਥਮ ਬਾਜ਼ ਤਕ ਖ਼ੂਨੀ !
ਗ਼ੈਬੀ ਬਾਜ਼ ਉਤਰਿਆ ਤਾਂ ਲੈ, ਸਾਹ ਮਾਵਾਂ ਦਾ ਪਿਆਰਾ।

ਨਿਵਣ ਅਦਿੱਸ ਪਰਖ ਦੇ ਸਾਵ੍ਹੇਂ, ਆ ਅਸੰਖ ਅਰਦਾਸਾਂ,
ਗਗਨ ਅਸੀਮ ਬੁਝਾਵਣ ਆਏ, ਮੌਤਾਂ ਦਾ ਅੰਗਾਰਾ।

## 6

# ਰਹਿਮ ਦੀ ਤੇਗ਼ : ਖ਼ਾਲਸੇ ਦਾ ਪਹੁ-ਫੁਟਾਲਾ

ਭੇਤ - ਭਰੇ ਤੰਬੂ ਦੇ ਸਾਵ੍ਹੇਂ, ਜਾਪੇ ਪੰਚ ਸੁਆਲੀ
ਹੱਥ ਅਦਿੱਖ ਛੁਹਾਵੇ ਇਸਤੇ, ਆਣ ਜੁਗਾਂ ਦਾ ਵਾਲੀ।

ਮੂਕ ਉਡੀਕ ਮੰਚ 'ਤੇ ਛਾਈ, ਸ਼ਾਂਤ ਰੂਪ ਸੀ ਖ਼ਾਲੀ
ਇਸ ਥਾਂ ਨਾਲ ਕਾਰਵਾਂ ਆਈ, ਬ੍ਰਹਿਮੰਡਾਂ ਦੀ ਡਾਲੀ।

ਸੀ ਬ੍ਰਹਿਮੰਡ ਦਾ ਨੁਕਤਾ ਕੋਈ, ਕਿਤੇ ਮੰਚ ਦੇ ਸੀਨੇ
ਧਰਤੀ, ਕਾਲ, ਨਭਾਂ ਨੇ ਜੋੜੇ, ਕਾਲ ਜਿਦ੍ਹੇ ਜਾ ਝੀਨੇ।

ਛੁਹੇ ਮੰਚ ਨੂੰ ਤੇਜ਼ ਸੁਹਜ ਦਾ, ਇਕ ਭਖਦਾ ਪਰਛਾਵਾਂ
ਜਿਸ 'ਚੋਂ ਕਲਗ਼ੀਧਰ ਦਾ ਦਮਕੇ, ਅਮਰ ਪ੍ਰੇਮ ਬੇਨਾਵਾਂ।

ਹੜ੍ਹ ਅਨੂਪ ਨਜ਼ਰਾਂ ਦਾ ਸੁੱਚਾ, ਜਾ ਪਰਦੇ 'ਤੇ ਲੱਗੇ
ਸੱਦ ਮੂਕ ਜਾਏ ਇਕ ਪਰਬਲ, ਅਣਦਿਸ ਪਿਰ ਦੇ ਅੱਗੇ।

ਕਦਮ ਸੁਬਕ ਲੈ ਅਨਹਦ ਨਾਦੀ, ਵਾਂਗ ਉਡੀਕਾਂ ਆਵਣ
ਗੁਰੂਆਂ ਦੇ ਇਸ ਰਾਹ 'ਤੇ ਖੜ ਕੇ, ਨਜ਼ਰਾਂ ਪੈੜ ਜਗਾਵਣ।

ਤੰਬੂ ਨਾਲ ਖੰਭ ਫੜਕਾਵਣ, ਸੈ ਉਡੀਕ - ਪਰਵਾਜ਼ਾਂ
ਦੂਰ ਦੇਸ ਦੇ ਨੂਰ ਲਿਆਵਣ, ਨਾਲ ਕਾਲ ਦੇ ਰਾਜ਼ਾਂ।

ਗ਼ੈਬੀ ਰਿਸ਼ਮਾਂ ਵਾਂਗ ਮੰਚ 'ਤੇ, ਢੂੰਡਣ ਚਰਨ ਉਡੀਕਾਂ
ਇਕ ਪਲ ਤ੍ਰਬਕ ਜਾਣ ਪਰ ਸੁਣਕੇ, ਵੱਲ ਰਸਾਤਲ ਚੀਕਾਂ।

ਤੁੰਦ ਦਹਿਲ ਮੌਤ ਦੇ ਸਾਹਵੇਂ, ਆਇ ਖੜ੍ਹਨ ਅਰਦਾਸਾਂ
ਪਰਦਾ ਪਾਟੇ, ਰੌਸ਼ਨ ਹੋਵੇ, ਨਵਾਂ ਵਸਲ ਲੈ ਆਸਾਂ।

ਤੇਗ਼ ਅਦਿੱਖ ਦੀ ਲਿਸ਼ਕ ਅਦੁੱਤੀ, ਮੌਤ ਦਾ ਕਹਿਰ ਜਗਾਵੇ
ਜਿਨੂੰ ਅਲੰਬਾ ਗੁਰੂ - ਦਰਸ ਦਾ, ਉਮ੍ਹਲ ਉਮ੍ਹਲ ਪੀ ਜਾਵੇ।

ਅੰਤ ਤੇਗ਼ ਸਾਹਮਣੇ ਲਿਸ਼ਕੀ, ਪੀ ਅਕਾਲ ਝਲਕਾਰਾ
ਜਿਸਦੀ ਅਮਰ ਧਾਰ 'ਤੇ ਝਲਕੇ, ਦਿਸੇ ਜੁ ਦਹਦਿਸ ਤਾਰਾ
ਜਿਵੇਂ ਕਹਿਕਸ਼ਾਂ ਭੇਜੀ ਧਰੂ 'ਤੇ, ਕਾਲ ਅਨੰਤ ਸਹੇਲੀ
ਜਿਨੂੰ ਉਡੀਕ ਰਿਹਾ ਇਸ ਕੰਢੇ, ਵਿਜੈ - ਤਾਜ ਲੈ ਬੇਲੀ।

ਰਾਹ ਦਸਮੇਸ਼ ਦਾ ਸੁਣਦਾ ਲੰਘੇ, ਤਬਕਾਂ ਦੀ ਸਰਗੋਸ਼ੀ
ਕਾਲ - ਵਹਿਣ ਦੀ ਤੇਗ਼ - ਧਾਰ 'ਤੇ, ਸੀ ਪ੍ਰਚੰਡ ਖ਼ਾਮੋਸ਼ੀ।

ਸਿੰਧ ਲਹਿਰ ਰਿਹਾ ਗੁਰ ਮੱਥੇ, ਸਾਂਭ ਸ਼ਾਂਤ ਗਹਿਰਾਈ
ਪਾਰ ਦੇ ਕੰਢੇ ਵੱਲ ਬੁਲਾਏ, ਧਰਮਸਾਲ ਦੇ ਰਾਹੀ।

ਦੂਰ ਤੀਕ ਸੰਗਤ ਨੂੰ ਤੱਕਣ, ਸਤਿਗੁਰ - ਨੈਣ ਛਬੀਲੇ
ਲਰਜ਼ਿਸ਼ ਪਾਕ ਦੁਰੇਡਿਉਂ ਆਏ, ਦਿਲ ਸੰਗਤ ਦੇ ਕੀਲੇ।

ਬਾਜ਼ਾਂ ਵਾਲਾ ਬਿਨ ਬਾਜ਼ਾਂ ਦੇ, ਭੇਜ ਰਿਹਾ ਪਰਵਾਜ਼ਾਂ,
ਤਾਰਿਆਂ ਵਾਂਗ ਦਿਲਾਂ ਨੂੰ ਭਰਿਆ, ਸਭ ਜ਼ੋਰਾਵਰ ਰਾਜ਼ਾਂ,
ਸੰਗਤ ਦੇ ਦਿਲ ਅਗਨ ਉਤਾਰੀ, ਉਚਿਉਂ ਉੱਚੇ ਬਾਜ਼ਾਂ
ਦਿਲਸ਼ਾਦ ਨੇ ਮਰਗ ਬੁਲਾਈ, ਨਾਲ ਰਹਿਮ ਦੇ ਨਾਜ਼ਾਂ,
ਸੰਗਤ ਦੀ ਸੁਰਤੀ ਨੂੰ ਛੇੜਨ, ਮਧੁਰ ਅਕੱਥ ਅਵਾਜ਼ਾਂ
ਦਸ ਗੁਰਾਂ ਦੇ ਰਾਹ ਥਰਕਾਏ, ਪਾਰ ਲੋਕ ਦੇ ਸਾਜ਼ਾਂ।

ਫਿਰ ਲਿਸ਼ਕਾਇ ਤੇਗ਼ ਗੁਰ ਗਰਜੇ, "ਤੇਗ਼ ਸੀਸ ਇਹ ਮੰਗੇ
ਤਮ੍ਹਾਂ ਮਲੀਨ ਦੇ ਕਣ ਕਣ ਨੂੰ ਜਦ, ਸਾੜਨ ਤੇਜ਼ ਅਲੰਬੇ।"

ਸੁਣਦੀ ਸੱਦ! ਮੌਤ ਦੀ ਟੀਸੀ, ਕੰਬਦਾ ਪੱਥਰ ਭਾਰੀ
ਸੰਗਤ - ਨਜ਼ਰਾਂ ਦੀ ਵਹਿ ਕਰਦਾ, ਕੋ ਚਸ਼ਮਾ ਦਿਲਦਾਰੀ।

ਤੇਗ਼ ਬਣੀ ਮਿਜ਼ਰਾਬ ਸੁਣਦਿਆਂ, ਲੋਆਂ ਦੀ ਸ਼ਾਹਰਗ 'ਤੇ
ਮਧੁਰ ਭੈਅ! ਹੌਲ! ਫਿਰ ਸਿਦਕੀ, ਨੂਰ ਮਨਾਂ ਤਕ ਜਗਦੇ।

ਪੱਥਰ ਸੁੰਨ ਮਨਾਂ ਨੂੰ ਮਿਲਦੀ, ਕੂੰਬਲ ਹੁੱਲ ਨਿਆਰੀ
ਵਗਦੀ ਕੂਲ ਵਾਂਗ ਦਿਲ ਛੋਹੇ, ਬਾਗ਼ ਅਦਨ ਦੀ ਯਾਰੀ।

ਇਕ ਪਲ ਸੰਗਤ ਦਾ ਮਨ ਘਿਰਦਾ, ਜਿਉਂ ਯੂਸਫ਼ ਵਿਚ ਖੂਹੇ
ਫੇਰ ਆਸ ਝਲਕ ਜਿਉਂ ਖੋਲ੍ਹੇ, ਦੂਰ ਜ਼ੁਲੈਖਾਂ ਬੂਹੇ।

ਇਕ ਬਾਜ਼ ਸਿਰਾਂ ਨੂੰ ਚੂੰਡੇ, ਜਦ ਵਿਛਦੀ ਵੀਰਾਨੀ
ਦੂਜੇ ਬਾਜ਼ 'ਚ ਕਲਗ਼ੀਧਰ ਦੀ, ਨਜ਼ਰ ਲਸੇ ਲਾਸਾਨੀ।

ਇਕ ਪਲ ਅੰਧ ਰਸਾਤਲ ਸੁੱਟੇ, ਦੂਜਾ ਭਰੇ ਉਡਾਰੀ
ਹੁਣ ਸ਼ਹਾਦਤ ਦਾ ਪਲ ਸੁੱਚਾ, ਆਣ ਕਰੇ ਗ਼ਮਖਾਰੀ।

ਦੂਰ ਸ਼ਹਾਦਤ ਦਾ ਪਲ ਪਾਵਨ, ਸਿੰਘ - ਗਰਜ ਲਰਜ਼ਾਂਦੀ
ਮਾਂ ਪੁੱਤਾਂ ਦੇ ਗ਼ਮ ਦੀ ਵੇਦਨ, ਨਾਲ ਨਾਲ ਲਹਿਰਾਂਦੀ।

ਪੰਜ ਵਾਰ ਸੀਸ ਗੁਰ ਮੰਗਣ, ਪੰਜੇ ਵਾਰ ਸ਼ਹੀਦਾਂ
ਸਾਬਤ ਸੂਰਤ ਦੇ ਵੱਲ ਜ਼ਿੰਦਾ, ਰੱਖੀ ਨਜ਼ਰ ਮੁਰੀਦਾਂ।

ਸਦਾ ਸ਼ਹਾਦਤ ਦਾ ਛਿਣ ਪੁੰਗਰੇ, ਅੰਮ੍ਰਿਤ ਧੁਰ ਦਾ ਜਾਣੇ
ਮੌਤ ਵਿਹਾਜ ਸਦਾ - ਪਲ ਜ਼ਿੰਦਾ, ਬ੍ਰਹਿਮੰਡਾਂ ਨੂੰ ਛਾਣੇ।

ਦਯਾ, ਧਰਮ, ਹਿੰਮਤ ਤੇ ਮੁਹਕਮ, ਸਾਹਿਬ ਵਾਰੋ ਵਾਰੀ
ਤਪਦੇ ਮੌਤ - ਥਲਾਂ ਵਿਚ ਕੱਢਣ, ਗੁਰ ਪੈੜੋਂ ਨੈਂ ਲਾੜੀ।

ਪਾਰ ਉਮੀਦਾਂ : ਸੰਗਤ - ਮਨ ਦਾ, ਕੀਲ ਲਿਆ ਹਰ ਪਾਸਾ
ਤੇਗ਼ 'ਤੇ ਲਹੂ ਵਗੇ ਪਰ ਮਿਲਦਾ, ਆ ਦੂਰੋਂ ਧਰਵਾਸਾ।

## 7

# ਕਲਗ਼ੀਧਰ ਅਤੇ ਪੰਜ ਪਿਆਰਿਆਂ ਦਾ ਪ੍ਰਵੇਸ਼

ਲੈ ਕੇ ਰਾਜ਼ ਅਨਾਹਿਤ ਪੰਜੇ, ਤੰਬੂ 'ਚੋਂ ਪ੍ਰਕਾਸ਼ੇ
ਨਾਲ ਸਤਿਗੁਰੂ, ਨਜ਼ਰਾਂ ਵਿੱਚੋਂ, ਰਮਜ਼ ਅਨੀਲ ਵਿਗਾਸੇ

ਦੂਰ ਅਛੂਹ ਫ਼ਜਰ ਦੇ ਪੰਛੀ, ਦੇਣ ਪੰਜ ਸੰਦੇਸ਼ੇ
ਤਨ ਮਨ ਰੂਹ ਖਿੜਨ ਹੋ ਪੂਰਨ, ਕਿਸ ਘਰ ਵਿਚ, ਕਿਸ ਪਾਸੇ ?

ਲਹਿ ਅਪਣੱਤ ਫ਼ਜਰ ਦੀ ਸਗਲੀ, ਛੁਹੇ ਪੰਜ ਦਸਤਾਰਾਂ
ਕਿਹੜੀ ਧੁੱਪ ਮਸਤਕਾਂ ਅੰਦਰ, ਸਿਰਜੇ ਖੰਭ ਪਿਆਸੇ !

ਕੇਸ ਧਿਆਨ ਵਿਚ ਮਾਂ ਮੋਹ ਲੈ, ਤਰਣ ਕਾਲ ਨੂੰ ਰੈਣਾਂ
ਹਰ ਇਕ ਤਾਰ ਮਹੀਨ ਸੁਰਤ 'ਤੇ, ਅੰਮ੍ਰਿਤ - ਬੂੰਦ ਤਲਾਸ਼ੇ।

ਬਲੀ ਕਾਲ ਦੇ ਸਫ਼ਰਾਂ ਸੰਦੀ, ਸੱਭੇ ਕੜੇ ਨਿਸ਼ਾਨੀ
ਖੜੀ ਗਵਾਹ ਅਸੀਸ ਗੁਰੂ ਦੀ, ਤੱਕਣ ਤਬਕ ਹੁਲਾਸੇ।

ਮੁੜ ਮੁੜ ਨਿੱਕੀ ਤੇਗ਼ ਜਗਾਵੇ, ਰਣਾਂ 'ਚ ਅਦਲ ਜੁ ਸੁੱਤੇ
ਵਣ ਨਵੀਨ ਫੁਟ ਮਹਾਂ ਰਾਖ 'ਚੋਂ, ਚੁੰਮਦੇ ਗਗਨ ਵਿਣਾਸੇ।

ਗਗਨ ਸੁਤੰਤਰ ਵਾਂਗ ਪਿਆਰੇ, ਮੰਨ ਖੜੇ ਸਚ ਸੀਮਾ
ਸਿੰਘ ਪੁਸ਼ਾਕ ਹੁਸਨ ਸਦ ਤਾਜ਼ਾ, ਜੇ ਪਰਹੇਜ਼ 'ਚ ਵਾਸੇ।

ਪੁਲ ਅਨੇਕ ਲੰਘ ਉਸ ਪੁਲ 'ਤੇ, ਗੁਰ ਕਕਾਰ ਸੀ ਬਖ਼ਸ਼ੇ
ਜਦ ਪ੍ਰਭਾਤ 'ਚ ਸਿਦਕ ਪਾਉਣਗੇ, ਚਾਰ ਜੁਗੀਂ ਬੇਆਸੇ।

ਵਿਚ ਗੁਰਮੁਖ ਦੇ ਪੂਰਨ ਬਾਣੇ, ਸੋਹਣ ਪੰਜ ਪਿਆਰੇ
ਮੂਕ ਅਜਿੱਤ ਸਿਖਰ 'ਤੇ ਖੜ ਕੇ, ਭਰਣ ਅਜ਼ਲ ਤਕ ਕਾਸੇ।

ਪੰਜ ਪਿਆਰੇ ਤੰਬੂ ਅੱਗੇ, ਤਕ ਤਕ ਸੰਗਤ - ਮਨ ਨੂੰ
ਧੋਣ ਫ਼ਜਰ ਉਹ ਜਿਸ ਵਿਚ ਦਿੰਦੀ, ਅੰਮ੍ਰਿਤ - ਬੂੰਦ ਦਿਲਾਸੇ।

ਸਿਦਕ ਪ੍ਰੇਮ ਧੂਹ ਸੀ ਪਾਉਂਦੇ, ਸਿੱਖ ਪਰਵਾਜ਼ਾਂ ਭੁੱਲੇ!
ਦੂਰ ਪਤਾਲ ਦੇ ਬੰਦੀ ਬਣ ਕੇ, ਸਨ ਹੈਰਾਨ ਉਦਾਸੇ।

ਭੈਅ ਵਿਸਮਾਦ ਕਾਲ ਤੋਂ ਅੱਗੇ, ਸਿੱਖ ਸਹੰਸ ਗੁਆਚੇ
ਸਭ ਜੁਗੀਂ ਪਰ ਸੰਗਤ ਤਕਦੇ, ਉੱਚੇ ਨੈਣ ਅਗਾਸੇ।

## 8

## ਖੰਡ ਬ੍ਰਹਿਮੰਡ ਵਿਚ ਕਲ.ਗੀਧਰ ਦੇ ਅੰਮ੍ਰਿਤ ਦੇ ਅਗੰਮ ਰਿਸ਼ਤੇ ਅਥਵਾ ਅੰਮ੍ਰਿਤ ਦਾਤ ਦਾ ਸੁੱਚਾ ਤਰਕ

ਪਾਕ ਥੜ੍ਹੇ ਤੋਂ ਕਲ.ਗੀਧਰ ਨੇ, ਨਿਗ੍ਹਾ ਅਕਾਲ 'ਚ ਮਾਰੀ
ਤਦੋਂ ਬਸੰਤ ਖਿੜੀ ਮਨ ਸੰਗਤ, ਗੁਰ ਵਾਟਾਂ ਤੋਂ ਵਾਰੀ।

ਨਭ ਗੁੰਬਦ ਤਕ ਸੱਦ ਪਤਾਲੋਂ, ਸਹਸ ਮਨਾਂ 'ਤੇ ਛਾਈ
ਦਸ ਗੁਰਾਂ ਦੀਆਂ ਪੈੜਾਂ ਤੋਂ ਸੀ, ਧੁਨ ਵਿਸਮਾਦੀ ਆਈ।

ਸੰਗਤ ਦੇ ਤਨ ਮਨ ਨੂੰ ਛੋਹੇ, ਦੈਵੀ ਧਮਕ ਪੁਰਾਣੀ
ਜਪੁਜੀ ਦੀ ਦਰਗਹ 'ਤੇ ਛਲਕਣ, ਚੜ੍ਹ ਵੇਈਂ ਦੇ ਪਾਣੀ।

ਨਾਨਕ ਦੀ ਛੁਹ ਦੇ ਦਰਿਆਵਾਂ, ਸਾਗਰ ਥਲਾਂ ਪਹਾੜਾਂ
ਅਨਹਦ ਨਾਦ ਦੇ ਖੰਭ ਛੁਹਾਏ, ਜਾ ਸੁਰਤਾਂ ਦੇ ਪਾਰਾਂ।

ਬੇਸ਼ੁਮਾਰ ਤਾਰੀਖ਼ਾਂ ਵੱਲੇ, ਦਰ ਨਾਨਕ ਦਾ ਖੁੱਲ੍ਹੇ
ਦੂਰ ਦੇਸ ਦੀ ਉਸ ਵਾਦੀ 'ਚੋਂ, ਮਹਿਕ ਮਨਾਂ ਤਕ ਹੁੱਲੇ।

ਭਖੀ ਤਵੀ ਤਨਾਂ ਨੂੰ ਲੂਹੇ, ਦਿਵੇ ਅਸੰਖ ਤ੍ਰਾਟਾਂ
ਕਰੁਣ - ਨਾਦ ਅੰਮ੍ਰਿਤ ਵਰਸਾਵੇ, ਲੰਘ ਲੰਘ ਕੇ ਲਾਟਾਂ।

ਮੀਆਂ ਮੀਰ ਦਾ ਗ਼ਜ਼ਬ ਖ਼ੁਦਾਈ, ਸ਼ਾਹਾਂ ਨੂੰ ਤੜਪਾਵੇ
ਪਰ ਮੁਸਕਾਨ ਸਹਿਜ 'ਚੋਂ ਅਰਜਨ, ਖਿਮਾ ਅਨੰਤ ਜਗਾਵੇ।

ਤਰਸ ਅਥਾਹ ਤੇਗ਼ ਦਾ ਰਣ 'ਚੋਂ, ਕੌਣ ਰੂਹ ਵੱਲ ਘੱਲੇ?
ਸਿਦਕ ਦਿਲਾਂ ਵੱਲ ਫਿਰ ਉਸ ਤੇਗ਼ੋਂ, ਕਟ ਸ਼ਾਹਾਂ ਨੂੰ ਚੱਲੇ।

ਤਨ ਜ਼ਖ਼ਮੀ ਜਿਉਂ ਜਰੇ ਦੁਪਹਿਰਾਂ, ਸੰਗਤ ਘੁਟਦੀ ਚੀਸਾਂ
ਤਾਂ ਲੈ ਰਹਿਮ - ਛਾਂ ਨੂੰ ਉੱਡਦੀ, ਢਾਲ ਕੋ ਵੱਲ ਅਤੀਤਾਂ।

ਦਿਲ ਔਰੰਗਜ਼ੇਬ ਦਾ ਕੰਬੇ, ਤਕ ਕੋਮਲ ਖਿਮ ਗੀਤਾਂ
ਕਹੇ: "ਕਰੋ ਅਫਰੋਜ਼ ਕਰਾਮਤ, ਸੰਗ ਸਿਹਰ ਦੇ ਗੀਤਾਂ;
ਉਵੇਂ ਜਿਵੇਂ ਸਿਹਰ ਵੱਸ ਕੀਤੇ, ਸੁਲੇਮਾਨ ਬਲਕੀਸਾਂ
ਪੀਰੀ ਜ਼ਾਹਰ ਕਰੋ ਜਾਂ ਕੁਹਸਾਂ, ਸਮ ਕਾਫ਼ਰ ਬਦਨੀਤਾਂ।"

ਕਿਬਰ ਔਰੰਗ ਦੇ ਵਾਰ ਜਰੇ ਫਿਰ, ਜੁੜੇ ਸਹੰਸਰ ਸੀਸਾਂ
ਨਾਮ ਦਾਤ ਗੁਰ ਤੇਗ਼ ਦੀ ਪਰਬਲ, ਸਾਂਭੀ ਮਿਹਰ - ਹਦੀਸਾਂ।
ਕਰਾਮਾਤ ਦੇ ਪੱਥਰ ਬਰਸੇ, ਸਿਖਰ ਕਿਬਰ ਇਬਲੀਸਾਂ
ਤਿਸਨੂੰ ਤੱਕ, ਗੀਤ ਗਾ ਹੋਵਣ, ਗੁਰ ਦੀਆਂ ਉੱਚ ਅਸੀਸਾਂ।

ਰਾਮ ਰਾਇ ਦੇ ਸਿਹਰਾਂ ਅੱਗੇ, ਸ਼ਾਹ ਜਾਂ ਸੀਸ ਨਿਵਾਵੇ
ਗੁਰੂ ਗ੍ਰੰਥ ਦਾ ਇੱਕੋ ਮਰਕਜ਼, ਸਭ ਮਸਤਕ ਰੁਸ਼ਨਾਵੇ।

ਹਰਕ੍ਰਿਸ਼ਨ ਦਾ ਬਲ ਮਾਸੂਮ ਵੀ, ਸੰਗਤ - ਦਿਲ ਪ੍ਰਕਾਸ਼ੇ
ਕਾਹੀ—ਮੱਥਾ ਜਿਵੇਂ ਦਮਕ ਕੇ, ਅੰਤਮ ਇਲਮ ਤਲਾਸ਼ੇ।

ਗੁਰ - ਈਮਾਨ ਦਾ ਅੰਤਮ ਪੈਂਡਾ, ਰਾਹ ਔਰੰਗ ਨ ਚੁੰਮ੍ਹੇ
ਦਿੱਲੀ ਦੇ ਹਰ ਰੋਗੀ ਦਾ ਘਰ, ਮੋਹ ਮਾਸੂਮ ਲੈ ਘੁੰਮੇ।

ਇੰਞ ਗੁਰੂ - ਵਾਟ 'ਤੇ ਝੂੰਮਣ, ਸਦ ਬਸੰਤ ਦੇ ਪੱਤੇ
ਭਾਵੇਂ ਛਿਣ ਨਾਬੂਦ ਪਤਾਲੋਂ, ਹੌਲ ਦਿਲਾਂ 'ਤੇ ਘੱਤੇ।

ਤੇਗ਼ ਭਯਾਨ 'ਤੇ ਅਜੇ ਰੱਤ ਦੇ, ਕੰਬ ਰਹੇ ਪਰਛਾਵੇਂ
ਬੇਗਮਪੁਰ ਦੀ ਕੂਟ ਪਿਆਰੀ, ਸੰਗਤ ਤਕਦੀ ਭਾਵੇਂ।

ਸਫ਼ਰ ਜਦੋਂ ਭੈਅਭੀਤ ਗਗਨ ਦੇ, ਨੈਣ ਕਰੇਂਦੇ ਰੱਤੇ
ਤਾਂ ਨੈਣ ਅਰਦਾਸ ਦੇ ਸੁੱਚੇ, ਛੁਹਣ ਦਰਦ ਅਣਕੱਥੇ।

ਗੀਤ ਅਮੁੱਕ ਦੀ ਵਾਟ 'ਚ ਘੁੰਮਣ, ਤਾਰੀਖ਼ਾਂ ਦੇ ਤਾਰੇ
ਤਿਨਾਂ 'ਚੋਂ ਸੁਹਜ ਅਲੇਪ ਝਰੇ ਜੋ, ਸੰਗਤ - ਸੁਰਤ ਸ਼ਿੰਗਾਰੇ।

ਲਿਸ਼ਕਣ ਦੈਵੀ ਅਰਥ ਦੇ ਝੁਰਮਟ, ਹਰ ਤਾਰੇ ਦੇ ਉੱਤੇ
ਮਿਲੇ ਸਧਰ ਦੇ ਅੰਤਮ ਕੰਢੇ, ਮਹਾਂ ਤਾਨ ਇਸ ਰੁੱਤੇ।

## 9

# ਅੰਮ੍ਰਿਤ ਦਾ ਇੱਕੋ ਸਮੇ ਅਸਲੀ ਅਤੇ ਰਹੱਸਮਈ ਮੰਡਲਾਂ ਵਿਚ ਨਿਵਾਸ
# ਕਲ਼ਗੀਧਰ ਵੱਲੋਂ ਇਸਨੂੰ ਪੀਣ ਦੀ ਸੱਦ

ਪ੍ਰੇਮ ਅੰਤ ਛਲਕਾ ਸੰਗਤ 'ਤੇ ਇਉਂ ਕਲ਼ਗੀਧਰ ਬੋਲੇ :
"ਰਾਹ ਜੁਗਾਂ ਜੁਗਾਂ ਤੋਂ ਨਿਆਰਾ, ਸਿੰਘ ਤੁਰੇ, ਨਾ ਡੋਲੇ।

ਰਾਹ ਦਿਸਦੇ ਤੋਂ ਰਾਹ ਗ਼ੈਬ ਦੇ, ਅਮਲ ਹੁਸੀਨ ਵੰਗਾਰਣ
ਦੇਸ ਭੇਸ ਲੰਘ ਵੰਨ ਵੰਨ ਦੇ, ਰੰਗ ਜ਼ਹੀਨ ਉਤਾਰਣ।

ਲੱਖਾਂ ਜੀਣ ਥੀਣ ਦੇ ਮੰਡਲ, ਲੱਖਾਂ ਗਗਨ ਚੁਫੇਰੇ
ਦਿਸਣ ਗੁਪਤ ਇਤਿਹਾਸਾਂ ਉੱਤੇ, ਪਹਿਰੇਦਾਰ ਸਵੇਰੇ।
ਸ਼ਬਦ - ਅੰਤ, ਗੁਰ - ਬੇੜਾ, ਪੱਤਣ, ਉਹਲੇ ਹਨ, ਪਰ ਨੇੜੇ
ਉਮ੍ਹਲ ਉਮ੍ਹਲ ਸਤਿਗੁਰ ਵੱਲ ਚੱਲੋ, ਮਿਹਰਾਂ ਦੇ ਵਡ ਜੇਰੇ!
ਬਹੁਤ ਰਸਾਤਲ, ਬਹੁਤ ਭਟਕਣਾਂ, ਬਿਖਮ ਕਾਲ ਦੇ ਗੇੜੇ।
ਪਰ ਲਿਸ਼ਕੇ ਉਹ ਮਰਕਜ਼ ਜਿਥੇ, ਕਰਦੇ ਅਮਲ ਨਿਬੇੜੇ!

ਉਸ ਮਰਕਜ਼ 'ਤੇ ਜਾ ਕੇ ਸਿੰਘੋ! ਚਸ਼ਮਾ ਬਿਮਲ ਵਗਾਵੋ
ਸੁੰਨ ਜੀਭ ਪੁਸ਼ਤਾਂ ਦੀ ਉੱਤੇ, ਅੰਮ੍ਰਿਤ - ਬੂੰਦ ਛੁਹਾਵੋ।

ਸਭ ਅਮਿਤੋਜ ਮੰਡਲਾਂ ਤੀਕਣ, ਵਗੇ ਵਗੇ ਇਹ ਚਸ਼ਮਾ
ਉਦ੍ਹੇ ਵਹਿਣ ਹੁਣੇ ਦਰ ਸੰਗਤ, ਅਮਰ ਕੁੰਡ ਵਿਚ ਵਸਣਾ
ਖੰਡੇਧਾਰ ਨਾਲ ਜੋ ਖੇਡੇ, ਸਭਨਾਂ ਅੰਮ੍ਰਿਤ ਪੀਣਾ
ਗੁਰ - ਅਮਲ ਦੇ ਜਿਦ੍ਹੇ ਰਿਸ਼ਤਿਆਂ, ਬ੍ਰਹਿਮੰਡਾਂ ਤਕ ਜੀਣਾ।"

## 10

# ਅੰਮ੍ਰਿਤ ਦੀ ਅਧਿਆਤਮਕ ਰਚਨਾ ਅਥਵਾ ਧੁਰ ਦੇ ਸ਼ਬਦ (ਬਾਣੀ) ਨਾਲ ਇਸਦੀ ਸਾਂਝ

ਵਾਹ! ਅਮਿਤੋਜ ਪ੍ਰੇਮ 'ਚ ਲਹਿਰੇ, ਲਸ ਖੰਡਾ ਦੋਧਾਰਾ
ਛਿੜੇ ਪਤਾਲੋਂ ਵੱਲ ਤਾਰਿਆਂ, ਜਪੁ ਦਾ ਨਾਦ ਹੁਲਾਰਾ।

ਥਰਕ ਛੁਹੇ ਬਾਟੇ ਦੇ ਜਲ ਨੂੰ, ਸਿਮਰਣ ਵਾਂਗੂੰ ਖੰਡਾ
ਜਪੁ ਜਪਦੇ ਕਲਗ਼ੀਧਰ! ਦਿਸਦਾ, ਛੋਰ ਅਗਮ ਤਕ ਬੰਦਾ।

ਫਿਰ ਗੁਰ ਕਰਨ ਜਾਪੁ ਦਾ ਸਿਮਰਣ, ਜੋ ਤਬਕਾਂ ਨੂੰ ਜੋੜੇ
ਸੁਰਤਾਂ, ਨਸਲਾਂ, ਖੰਡਾਂ ਦੇ ਬਹੁ, ਛੁਪੇ ਕਾਫ਼ਲੇ ਤੋਰੇ।

ਅੰਮ੍ਰਿਤ ਕੁੰਡ ਥਾਪਿਆ ਨੁਕਤਾ, ਜਾਪੁ ਦਿਆਂ ਅਨੁਰਾਗਾਂ
ਅਰਸ਼ - ਮੰਜ਼ਿਲਾਂ 'ਤੇ ਲਿਵ ਜੋੜੀ, ਬਲਦੇ ਕੋਟ ਚਰਾਗਾਂ।

ਫੇਰ 'ਪ੍ਰਣਵੋ' ਕਹਿਕੇ ਝੁਕਿਆ, ਸਫ਼ਰ ਅਨੂਠਾ ਲੰਮਾ
ਕਲਗ਼ੀਧਰ ਦਾ ਅੰਮ੍ਰਿਤ ਛਲਕੇ, ਜਿਉਂ ਸਾਗਰ ਵੱਲ ਚੰਨਾ।

ਘੁੰਮ ਅਰਦਾਸ ਪੁਰਾਣ - ਮੰਡਲੀਂ, ਮਰਗ - ਮੰਡਲੀਂ ਜਾਏ
ਬਲ ਅਕਾਲ ਦੀ ਰਚਨਾ ਦਾ ਛਿਣ, ਅੰਮ੍ਰਿਤ - ਨਜ਼ਰ 'ਚ ਗਾਏ।

ਜਦੋਂ 'ਸ੍ਰਾਵਗ ਸੁਧ' ਸਵੱਈਏ, ਲਿਵ - ਬ੍ਰਹਿਮੰਡ 'ਚ ਲਹਿਰੇ
ਬੁੱਤ ਪੁਰਾਣ, ਧਰਮ ਤੇ ਰੂਹ ਦੇ, ਤੋੜ ਹੋਇ ਅਤਿ ਗਹਿਰੇ।

ਲਿਵ ਮੂਕ ਅਸਗਾਹਾਂ ਵਰਗੀ, ਉੱਡੇ ਵਾਂਗ ਬੁਰਾਕਾਂ
ਸਭ ਦਰਗਾਹਾਂ, ਸ਼ਾਹ ਹੰਕਾਰੀ, ਦੇਵ ਰੁਲਣ ਬਣ ਖਾਕਾਂ।

ਲਿਵ ਅਹਿਲਿਆ - ਰੂਪ ਪਰਸਦੀ, ਸੁੰਨ ਤੋੜਿ ਪੁੰਗਾਰੇ
ਉੱਚਿਉਂ ਉੱਚਾ ਹੱਥ ਇਲਾਹੀ, ਦਿਸੇ ਅ - ਨਾਂ ਕਿਨਾਰੇ।

ਕ੍ਰਿਆ ਕੂਰ, ਬੁਤਾਨ ਦੀ ਪੂਜਾ, ਜਦੋਂ ਧਰਤ ਪਥਰਾਂਦੀ
ਅੰਮ੍ਰਿਤ ਬੂੰਦ ਤਦੋਂ ਤਰ ਹੁੰਮਸ, ਲੋਅ ਲੋਅ ਤਕ ਜਾਂਦੀ।

ਬ੍ਰਹਮ ਮਹੇਸੁਰ ਬਿਸਨ ਸਚੀਪਤਿ, ਜਮ ਫਾਸ ਜਦ ਘੁੱਟੇ
ਸੁੰਨ ਮਸਤਕੋਂ ਖਿੜਨ ਸ਼ਗੂਫੇ, ਅੰਮ੍ਰਿਤ - ਕੁੰਡ ਦੀ ਰੁੱਤੇ।

ਤ੍ਰੈ ਕਾਲ ਰਾਜਾਨ ਦੇ ਲਸ਼ਕਰ, ਜਦ ਲਿਵ ਬਾਝ ਵਿਨਾਸੇ
ਅੰਮ੍ਰਿਤ ਕੁੰਡ ਦੀ ਲਿਵ ਨੇ ਪਿਰ ਦੇ, ਤੱਕੇ ਨੈਣ ਪਿਆਸੇ।

ਪ੍ਰਭ ਪਾਉਣ ਲਈ ਖੰਭ ਪ੍ਰੇਮ ਦੇ, ਫੜਕਣ ਕੋਹ ਅਨੇਕਾਂ
ਅੰਮ੍ਰਿਤ ਪੀ, ਚੁੱਪ ਵਿਚ ਲੱਗਣ, ਬ੍ਰਹਿਮੰਡਾਂ ਗਲ ਹੇਕਾਂ।

ਜਦ ਅੰਮ੍ਰਿਤ ਦੇ ਮਰਕਜ਼ ਸਾਵ੍ਹੇਂ, ਧਰਤ - ਹਿੱਕ ਦਰਮਾਂਦੀ
ਤਾਂ ਨਰ ਦੀ ਪ੍ਰਚੰਡ ਚੇਤਨਾ, ਬ੍ਰਹਿਮੰਡੀਂ ਲਹਿਰਾਂਦੀ।

ਅੰਮ੍ਰਿਤ ਬਾਟੇ ਦੇ ਵਿਚ ਖੰਡਾ, ਗੁਰ ਦਸਮੇਸ਼ ਹਿਲਾਵਣ
ਤਬਕਾਂ 'ਤੇ ਮਿਜ਼ਰਾਬ ਫਿਰੇ ਜਿਉਂ! ਸੁਰ ਅਨੰਦੁ ਇਉਂ ਗਾਵਣ।

ਵਾਹ! ਅਨੰਦੁ ਦਾ ਸਿਮਰਣ ਸੂਖਮ, ਗੁਰ - ਖੰਡੇ ਵਿਚ ਵਗਦਾ
ਅਮਿਉ - ਵਹਿਣ ਅਕਾਲ - ਹੋਂਦ ਦਾ, ਧਾ ਸੀਨੇ 'ਤੇ ਲੱਗਦਾ।

ਜਦ ਅਨੰਦੁ ਦਾ ਸਿਮਰਣ - ਖੇੜਾ, ਮਨ ਤਬਕਾਂ ਦਾ ਜਾਣੇ
ਤਹਿ ਅਚਿਹਨ ਤਾਂ ਬ੍ਰਹਿਮੰਡਾਂ ਦੀ, ਅੰਮ੍ਰਿਤ - ਕੁੰਡ ਪਛਾਣੇ।

ਵਿਸ਼ਵ - ਸੁਰਤ ਕੰਵਲ ਦਾ ਖੇੜਾ, ਅੰਮ੍ਰਿਤ ਕੁੰਡ 'ਚ ਨ੍ਹਾਵੇ
ਤਹਿ ਅਚਿਹਨ ਬ੍ਰਹਿਮੰਡ 'ਚ ਮਿਲਕੇ, ਏਕ ਕਮਲ ਹੋ ਜਾਵੇ।

ਅਮਿਉ - ਨਾਦ ਪਤਾਲੋਂ ਉਠਕੇ, ਕਹਿਕਸ਼ਾਂ ਤਕ ਤਰਿਆ
ਜ਼ਾਹਰਾ ਬ੍ਰਹਿਮੰਡਾਂ ਦੇ ਦਿਲ 'ਤੇ, ਹੜ੍ਹਾਂ ਵਾਂਗ ਸੀ ਚੜ੍ਹਿਆ।

ਸੀ ਵਿਸਮਾਦ ਅਨੰਦੁ ਲਹਿਰਦਾ, ਅਮਿਉ ਨਾਲ ਹੋ ਨੂਰੀ
ਖਿੜ ਅਖੰਡ ਕਮਲ ਵਿਚ ਤਬਕਾਂ, ਚੁੰਮ੍ਹ ਰਿਹਾ ਹਰ ਦੂਰੀ।

ਛੋਹਿ ਪਰਾ - ਕੁੰਟ ਨੂੰ ਅਮਿਉ, ਜਦੋਂ ਜ਼ਿਮੀਂ ਨੂੰ ਛੋਹੇ
ਤਦ ਮਿਠਾਸ ਨਾਰੀ ਦੀ ਪਾਵਨ, ਬਲ ਅੰਮ੍ਰਿਤ ਦਾ ਮੋਹੇ।

ਜੀਤੋ ਇੰਞ ਪਤਾਸਾ - ਸ਼ੀਰੀਂ, ਅੰਮ੍ਰਿਤ ਵਿਚ ਰਲਾਏ
ਕਮਲ - ਰਹਿਤ ਜਿਉਂ ਬਿਮਲ ਝੀਲ ਵਿਚ, ਕਮਲ - ਸੁਪਨ ਲੁਕ ਜਾਏ।

ਗੁਰੂ - ਨਾਰ ਦਾ ਜੋਬਨ, ਸਿਮਰਣ, ਅਤਿ ਦੈਵੀ ਦੀਦਾਰੀ
ਬ੍ਰਹਿਮੰਡਾਂ ਦੀ ਜਿੰਦ 'ਚ ਰਮਿਆ, ਰੂਹ ਅੰਮ੍ਰਿਤ ਲੈ ਸਾਰੀ।
ਗੁਰੂ - ਨਾਰ ਦੀ ਵੇਦਨ ਖਿੜਦੀ, ਕਾਲ - ਤੇਗ਼ ਤਕ ਵਾਰੀ!
ਅਮਿਉ ਦੇ ਇਕ ਛਿਨ ਸੰਗ ਉਡਦੇ, ਨੈਣ ਜਾਣ ਬਲਿਹਾਰੀ।
ਸੀ ਅੰਮ੍ਰਿਤ - ਪਰਵਾਜ਼ 'ਚ ਰਮਿਆ, ਹੁਕਮ - ਨੇਮ ਬਲਕਾਰੀ,
ਨਾਜ਼ਕ ਰਿਸ਼ਮ ਗੁਰੂ - ਘਰ ਸੰਦੀ, ਨਾਲ ਲਾਂਵਦੀ ਤਾਰੀ।
ਇਉਂ ਜੀਤੋ ਦੀ ਤ੍ਰਿਖਾ ਅਕਹਿ ਸੀ, ਅੰਮ੍ਰਿਤ - ਨੇਮ ਸਮਾਈ
ਗੁਰ - ਮਹਿਲਾਂ ਦੇ ਕੋਮਲ ਮਨ ਦੀ, ਨਾਲ ਗਈ ਰੁਸ਼ਨਾਈ।

## 11

# ਪੰਜ ਪਿਆਰਿਆਂ ਦੀ ਸਾਜਣਾ ਅਤੇ ਅੰਮ੍ਰਿਤ-ਦਾਤ ਦਾ ਰਹੱਸ

ਅੰਮ੍ਰਿਤ ਬਾਟਾ ਮੂਕ, ਜਪੇ ਅਜਾਪ ਨੂੰ
ਕੇਂਦਰ ਮਿਲੇ ਅਨੂਪ, ਅਗਮ ਅਲਾਪ ਨੂੰ।

ਤਾਰੀਖ਼ਾਂ ਦੇ ਤਾਲ, ਨਾਲ ਪੈਗ਼ੰਬਰਾਂ
ਸਿਰਜਣ ਲਿਵਾਂ ਕਮਾਲ, ਅੰਦਰ ਅੰਬਰਾਂ।
ਘਣੇ ਵਚਿੱਤਰ ਕਾਲ, ਮਰਕਜ਼ ਦੱਸਦੇ
ਗੁਪਤ ਦਯਾ ਦੀ ਚਾਲ, ਚੱਲਣ ਲੱਸਦੇ।
ਸੱਚ ਅਜੈ ਦਾ ਤੀਰ, ਰਚੇ ਤਾਰੀਖ਼ ਜੋ
ਉਧਰ ਵਹਿਣ ਜੁਗ - ਨੀਰ, ਲਭਦੇ ਸੁਧਾ - ਲੋ।

ਝੁਕ ਗੁਰ - ਨੈਣਾਂ ਹੇਠ, ਪੰਜ ਪਿਆਰਿਆਂ
ਰਮਜ਼ ਅਕਾਲ ਅਲੇਖ, ਤਕ ਵਿਚ ਤਾਰਿਆਂ
ਅੰਮ੍ਰਿਤ ਦੀ ਹਰ ਬੂੰਦ, ਰਗ ਰਗ ਛੁਹ ਲਈ
ਲੋਆਂ ਦੀ ਮੋਹ - ਗੂੰਜ, ਦਿਲੀਂ ਸਮੋ ਲਈ
ਪੰਜ ਕਕਾਰਾਂ ਤੀਕ, ਲਹਿਰੇ ਗੁਰੂ - ਲੋਅ
ਭਰਦੇ ਸੁਹਜ ਅਮੀਕ, ਤਿਨਾਂ 'ਚ ਸਫ਼ਰ ਉਹ।
ਸੂਖਮ ਅਤੇ ਅਲੇਪ, ਹੜ੍ਹ ਇਕ ਉਮ੍ਹਡਿਆ
ਛੁਹ ਪੰਜਾਂ ਦੇ ਕੇਸ, ਅੰਮ੍ਰਿਤ ਉੱਡਿਆ
ਐਪਰ ਚਸ਼ਮਾ ਖ਼ਾਸ, ਜਿਦ੍ਹਾ ਨ ਸੁੱਕਦਾ
ਨੈਣੀਂ ਕਰੇ ਨਿਵਾਸ, ਕਦੇ ਨ ਮੁੱਕਦਾ।
ਚਸ਼ਮਾ ? ਅੰਮ੍ਰਿਤ - ਕੁੰਡ, ਛੁਹਿ ਜੋ ਠਾਰਦਾ
ਗ਼ੈਬ 'ਚ ਬਿਮਲ ਸਮੁੰਦ, ਠਾਠਾਂ ਮਾਰਦਾ
ਦੂਰ ਵਗੇ ਮਗ ਗਹਿਰੇ, ਅੰਮ੍ਰਿਤ ਨਾਮ ਜੋ
ਉਧਰ ਅਛੁਹ ਪਰ ਲਹਿਰੇ, ਰਾਜ਼ ਤਮਾਮ ਹੋ;
ਧਰਮਸਾਲ ਵੱਲ ਤੈਰੇ, ਦਿਲ ਦੇ ਧਾਮ ਧੋ
ਅੰਮ੍ਰਿਤ - ਬਾਟੇ ਠਹਿਰੇ, ਚੁੱਪ ਨਿਸ਼ਾਨ ਹੋ।
ਕੰਪਨ ਉਦ੍ਹੀ ਅਰੂਪ, ਦਹਦਿਸ ਚੀਰਦੀ
ਕਾਲ ਕਾਲ ਦੀ ਕੂਕ, ਜਿੱਧਰ ਸੁਣ ਰਹੀ।

ਅੰਮ੍ਰਿਤ ਰੂਪ ਅਰੂਪ, ਪੰਜਾਂ ਨਾਲ ਸੀ
ਨਭ - ਜੁੰਬਸ਼ ਦੀ ਹੂਕ, ਅੰਮ੍ਰਿਤ ਭਾਲਦੀ
ਨਾਦ ! ਨਾਦ ! ਫਿਰ ਨਾਦ ! ਗੁਰ ਇਤਿਹਾਸ ਦਾ
ਕਰਦਾ ਪਿਆ ਆਬਾਦ, ਸੱਚ ਵਿਗਾਸ ਦਾ।

12

# ਖ਼ਾਲਸੇ ਦੇ ਗੁਰੂ ਰੂਪ ਵੱਲੋਂ ਕਲਗ਼ੀਧਰ ਉੱਤੇ ਅੰਮ੍ਰਿਤ ਦੀ ਬਖ਼ਸ਼ਿਸ਼

ਕਿਉਂ ਝੁਕਣ ਗੁਰ - ਨੈਣ, ਅੱਗੇ ਪੰਜ ਦੇ ?
ਕਿਉਂ ਚਰਨਾਂ 'ਤੇ ਲਹਿਣ, ਸੂਰਜ ਲੰਘਕੇ ?
ਕਿਉਂ ਪੰਜੇ ਥੱਰਾਉਣ, ਘਿਰਿ ਘਣ ਜੰਗਲਾਂ ?
ਕਿਉਂ ਚਰਨੀਂ ਲਹਿਰਾਉਣ, ਦਸ ਗੁਰ ਮੰਜ਼ਿਲਾਂ ?
ਗੁਰ ਦੇਵਣ ਆਵਾਜ਼, "ਅੰਮ੍ਰਿਤ ਮੰਗਦਾਂ
ਪੰਜਾਂ ਨੂੰ ਦਿਲ - ਰਾਜ਼, ਬਖ਼ਸ਼ ਤਰੰਗਦਾਂ।"
ਰਚ ਅੰਮ੍ਰਿਤ ਤਾਂ ਪੰਜਾਂ, ਗੁਰ ਨੂੰ ਭੁੰਚਿਆ
ਪਾਕ ਸਵੇਰਾਂ ਸੰਵਾਂ, ਤਕ ਜੋ ਰੁਮਕਿਆ।
ਗੁਰ ਬਣ ਤੁਰੇ ਮੁਰੀਦ, ਵਾਟ ਜੁ ਗਾਖੜੀ
ਪੰਜ ਤੋਂ ਮੰਗਣ ਭੀਖ, ਅਬਦ 'ਚ ਆਖ਼ਰੀ।
ਅੰਮ੍ਰਿਤ ਦੀ ਲਿਵਤਾਰ, ਵਿਚ ਵਹਿ ਪੰਥ ਦੇ
ਲੋਅ ਲੋਅ ਦੀਦਾਰ, ਬਖ਼ਸ਼ੇ ਕੰਤ ਦੇ।
ਹੁੱਲੇ ਪਿਆ ਵਿਗਾਸ, ਪੰਜਾਂ ਅੰਦਰਾਂ
ਵਰ੍ਹਦੀ ਅੰਮ੍ਰਿਤ - ਦਾਤ, ਹੇਠਾਂ ਅੰਬਰਾਂ।
ਪੰਜਾਂ ਦੀ ਬਖ਼ਸ਼ੀਸ਼, ਸਤਿਗੁਰ ਜੇਡ ਹੈ
ਬਣੀ ਪ੍ਰੇਮ ਦੀ ਰੀਤ, ਦੈਵੀ ਹੁਕਮ - ਲੈਅ।
ਪੰਜਾਂ ਮੰਝ ਵਿਰਾਟ, ਸਤਿਗੁਰ - ਜੋਤ ਹੈ;
ਬਣੀ ਜੁਗਾਂ ਦੀ ਵਾਟ, ਅਸਤ ਉਦੋਤ ਲੈਅ।
ਮੱਥੇ 'ਚ ਗੁਰ ਸਮਰੱਥ, ਜਗਾਏ ਖ਼ਾਲਸਾ,
ਅਜ਼ਲ ਅਬਦ ਨੂੰ ਹੱਥ, ਲਗਾਏ ਖ਼ਾਲਸਾ।
ਤੁਰਦੇ ਪੰਧ ਅਕੱਥ, ਗੁਰ ਇਕ ਪੰਜ ਹੋ
ਵਾਰਣ ਅੰਮ੍ਰਿਤ - ਵੱਥ, ਕਲਗ਼ੀ ਲਏ ਮੋਹ।
ਪੰਜ ਨਾਲ ਇਕ ਬਾਜ਼, ਗ਼ੈਬੀ ! ਆਖ਼ਰੀ !
ਹੁਣ ਕਲਗ਼ੀਧਰ - ਨਾਜ਼, ਪਾਵਨ ਚਾਕਰੀ।
ਕਲਗ਼ੀਧਰ ਦੀ ਪਿਆਸ, ਪੰਜ ਦੀ ਸੁਰਤ ਤੇ
ਵਗੀ ! ਤਾਂ ਅੰਮ੍ਰਿਤ ਖਾਸ, ਉਚਿਉਂ ਉਤਰਦੇ।
ਗੁਰੂ - ਸੁਹਜ, ਅਰਦਾਸ, ਸੀਨੇ ਪਿਆਰਿਆਂ
ਖਿੜੀ ਤਾਂ ਸੁਧਾ - ਵਿਗਾਸ, ਨਾਲ ਸਿਤਾਰਿਆਂ।
ਮਗ ਕੋਟ 'ਤੇ ਵਗਕੇ, ਸੰਗਤ ਪਰਸਦਾ
ਵਿਚ ਕਕਾਰਾਂ ਜਗਕੇ, ਦਿਲ 'ਤੇ ਵਰਸਦਾ;

ਕਲਗੀਧਰ ਦੀ ਜੋਤ, ਸੰਗਤ ਨਾਲ ਹੈ
ਪੰਜਾਂ ਵਿਚ ਉਦੋਤ, ਹੁੰਦੀ ਗੁਰੂ - ਜੈ।

## 13

# ਸੰਗਤ ਨੂੰ ਖ਼ਾਲਸਾ ਦੇ ਨਿਆਰਾ ਹੋਣ ਅਤੇ ਰਹਿਣ ਦਾ ਵਰਦਾਨ ਅਤੇ ਹੁਕਮ

ਮਿਹਰਬਾਨ ਗੁਰੂ - ਛਿਣ, ਪੰਜ 'ਚ ਵਰਤਿਆ
ਫਿਰ ਹੁਸੀਨ ਜਿਉਂ ਦਿਨ, ਰਵਿ ਵੱਲ ਪਰਤਿਆ
ਅਤਿ ਸੁਬਹਾਣ ਉਹ ਰਿਣ, ਕਲਗੀ ਚੁੰਮ੍ਹਦਾ
ਮਹਿਕ ਅਕਾਲ ਦੀ ਘਿਣ, ਦਿਲ ਵਿਚ ਗੁੰਮਦਾ;
ਪੰਜ ਪਿਆਰੇ ਮੋਹ, ਗੁਰ ਤੋਂ ਵਾਰਦੇ
ਚਰਨਾਂ ਉੱਤੇ ਅਛੂਹ, ਪੰਧ ਉਤਾਰਦੇ;
ਝੁਕਿ ਹਜ਼ਾਰਾਂ ਛਕਿਆ, ਅੰਮ੍ਰਿਤ ਸੰਗਤਾਂ
ਤੇਜ ਵਿਜੈ ਦਾ ਲਖਿਆ, ਤੀਖਣ ਰੰਗਤਾਂ।

ਨਵੇਂ ਤੋਂ ਨਵਾਂ ਜਮਾਲ, ਮੱਥੇ ਸਤਿਗੁਰੂ
ਉਤਰ ਅਨੂਠੇ ਤਾਲ, ਥਰਕਣ ਰੂਹ ਰੂਹ।
ਕਹਿਣ "ਨਿਆਰਾ ਨਿਰਭਉ, ਮੇਰਾ ਖ਼ਾਲਸਾ
ਦੇਵੀ ਦੇਵ ਦੇ ਬਹੁ, ਘੇਰੇ ਤੋੜਸੀ;
ਵੇਦ ਸ਼ਾਸਤਰ ਗੰਗ, ਸੱਭੇ ਲੰਘਕੇ
ਰਸਮ ਦੀ ਪਾਵਨ ਕੰਧ, ਹਰ ਇਕ ਤੋੜਕੇ
ਹੋ ਨਿਰਵੈਰ ਅਸੀਮ, ਸੱਚ ਨੂੰ ਮਿਲੇਗਾ
ਸੈਭੰ ਸੁਹਜ ਅਜ਼ੀਮ, ਛੁਹੇ ਜਾਂ ਖ਼ਾਲਸਾ।"

ਸੁਣ ਮਾਹੀ ਦੀ ਹਾਕ, ਸੰਸੇ ਦੂਰ ਗਏ
ਆਦਿ ਜੁਗਾਦੀ ਵਾਕ, ਹੋ ਪੁਰ - ਨੂਰ ਗਏ।
ਸਤਿ ਨਾਮ ਦੀ ਸ਼ਾਖ਼, ਹਰੀ ਕਚੂਰ ਜੀ
ਫਕਦੀ ਸੁੰਨੀ ਰਾਖ, ਸੁਰਤ ਮਨੂਰ ਦੀ।
ਸੰਗਤ, ਪੰਜ ਪਿਆਰੇ, ਜਾਗਣ ਹੋਰ ਥਾਂ
ਤੱਕਣ ਖਰਬ ਸਿਤਾਰੇ, ਜਿਨਾਂ ਨੂੰ ਵਾਂਗ ਮਾਂ;
ਛੋਹੇ ਗੁਰਪ੍ਰਸਾਦਿ, ਅਰਸ਼ ਜ਼ਮੀਨ ਨੂੰ
ਮੋਹੇ ਪਿਰ - ਅਰਦਾਸ, ਜਿਵੇਂ ਯਤੀਮ ਨੂੰ।

ਨਿਰਭਉ ਪ੍ਰੇਮ ਦੀ ਸਾਂਗ, ਛੁਹਿ ਨਿਰਵੈਰ ਛਾਂ
ਦਗੇ 'ਚ ਲਿਪਟੇ ਸੁਆਂਗ, ਖੋਰਕੇ ਰੁਕੇ ਨਾ।
ਜਿਧਰ ਅੰਮ੍ਰਿਤ - ਕਾਂਗ, ਹੁੰਦੀ ਹੈ ਰਵਾਂ
ਮੰਗੇ ਸਿੰਘ ਦੀ ਤਾਂਘ, ਗੁਰਪ੍ਰਸਾਦਿ ਜਾਂ
ਜਿਵੇਂ ਬਿਲਾਲ ਦੀ ਬਾਂਗ, ਸੱਦੇ ਕਾਰਵਾਂ
ਨਬੀ ਦੀ ਕਿਸੇ ਝਲਾਂਗ, ਨੂੰ ਕਰ ਯਾਦ ਜਾਂ।

ਜੁਗਾਂ ਜੁਗਾਂ ਵਿਚ ਸਿੰਘ, ਲੈ ਦਸਮੇਸ਼ - ਨਾਂਅ
ਲੰਘ ਅਕਲ ਦੇ ਵਿੰਗ, ਚੁੰਮ੍ਹਣ ਅਸਲ ਥਾਂ
ਜਿਥੇ ਕੇਸ ਉਡੀਕਣ, ਅੰਮ੍ਰਿਤ - ਸੱਦ ਨੂੰ
ਲੱਖਾਂ ਪੁਸ਼ਤਾਂ ਤੀਕਣ, ਰਾਹ ਜਗਮਗ ਨੂੰ।
ਗੁਰੂ ਇਲਾਹੀ ਤੂਰ, ਸੁਰਤਾਂ ਪਾਲਦਾ
ਸੁੱਚਾ ਸੈਭੰ ਨੂਰ, ਦੇਸ ਅਕਾਲ ਦਾ।
ਮੂਸਾ ਚਿਰ ਦਾ ਚੂਰ, ਆਣ ਉਠਾਲਦਾ
ਅਜ਼ਲ ਅਬਦ ਭਰਪੂਰ, ਸਿਦਕ ਦਿਖਾਲਦਾ।

# ਅੰਤਿਕਾ ਸਰਗ ਚੌਥਾ

## (ੳ) ਖ਼ਾਲਸਾ ਦੇ ਪਹੁ-ਫੁਟਾਲੇ ਪਿੱਛੋਂ ਸਤਲੁਜ ਦਾ ਵਿਸਮਾਦ

ਤੜਕੇ ਦੋ ਵੈਸਾਖ ਨੂੰ ਤਾਰੇ, ਮਿਲਣ ਭੁੱਲੀਆਂ ਯਾਦਾਂ ਨੂੰ।
ਜੁਗ - ਟਾਹਣਾਂ 'ਤੇ ਬੈਠ ਵੇਖਦੇ, ਸਤਲੁਜ ਦੇ ਵਿਸਮਾਦਾਂ ਨੂੰ।

ਪ੍ਰਗਟ ਖ਼ਾਲਸਾ ਨਿਹਕਲੰਕ ਸੀ, ਖ਼ਾਲਸ ਵਿਚ ਨ ਹੋਰ ਕੁਈ!
ਅਰਧ ਉਡਾਣ ਨਾ; ਸਤਲੁਜ ਸੁਣਦਾ, ਸਾਬਤ ਸੁਰਤ ਦੇ ਨਾਦਾਂ ਨੂੰ।

ਦੂਰ ਅਕਾਸ਼ ਵੇਖ ਲਏ ਮਾਨਵ, ਦੁਬਿਧਾ ਦੰਭ ਸੀ ਨਾਲ ਰਹੇ
ਸੁੰਨ ਹੋਈ ਹਉਂ ਵਿਚ ਮਿਥਦਾ, ਲਹਿਰਦੇ ਸਿੰਧ ਅਗਾਧਾਂ ਨੂੰ।

ਉਂਞ ਜੁਗਾਂ ਵਿਚ ਮਾਨਵ - ਸੁਰਤਾਂ, ਰੌਸ਼ਨ ਅੰਬਰ ਵੇਖੇ ਸਨ
ਰਾਹ ਦੇ ਚਕ੍ਰਵਯੂ ਵਿਚ ਘਿਰੀਆਂ, ਭੁਲਿ ਮੁਣਸ - ਫ਼ਰਿਆਦਾਂ ਨੂੰ।

ਪੰਛੀ ਸੁਰਤ ਦੇ ਗੌਂਦੇ ਸੁਣਦਾ, ਸਤਲੁਜ ਕੂਟ ਅਗੋਚਰ 'ਤੇ
ਨੰਨ੍ਹਾ ਖੰਭ ਬਾਲ ਜਿਉਂ ਵਿੰਹਦਾ, ਖਿੜਦੇ ਆਦਿ ਜੁਗਾਦਾਂ ਨੂੰ।

ਪਰੀ ਵਾਂਗ ਲੰਘ ਤਾਰੇ ਉਤਰੀ, ਜੋਤ ਅਛੁਹ ਜੋ ਸਤਲੁਜ 'ਤੇ
ਕਹਿਕਸ਼ਾਂ ਦੀ ਮਸਨਦ ਬਖ਼ਸ਼ੀ, ਸੁੰਨ ਧਰਤ - ਬੁਨਿਆਦਾਂ ਨੂੰ।

ਪਾਰ ਕਹਿਕਸ਼ਾਂ ਬੂੰਦ ਦਮਕਦੀ, ਕਾਲ ਤ੍ਰੌਂਕੀ ਸਤਲੁਜ 'ਤੇ
ਹਰਾ ਕਰੇ ਸੰਜੀਵਨੀ ਆ ਕੇ, ਬਾਂਝ ਜੜਾਂ ਬਰਬਾਦਾਂ ਨੂੰ।

ਹੁਕਮ ਇਲਾਹੀ ਨਾਲ ਉਡੰਦਾ, ਬਾਜ਼ ਅਜੈ ਗੁਰ - ਕਲਗ਼ੀ ਛੁਹਿ
ਜਗ ਦਾ ਹੁਕਮ ਨ ਬੰਨ੍ਹ ਸਕੇਗਾ, ਸੱਚੇ ਸੁਖਨ ਅਜ਼ਾਦਾਂ ਨੂੰ।

ਸਤਲੁਜ ਨੇ ਗੋਯਾ ਤੋਂ ਸੁਣਿਆਂ, "ਖ਼ਾਲਸਾ ਅਦਨੋਂ ਉੱਚਾ ਹੈ
ਅਦਨ - ਮਹਿਕ ਵੈਰਾਗਕੇ ਮਿਲਦੀ, ਆਦਮ ਦੀਆਂ ਔਲਾਦਾਂ ਨੂੰ।"

## (ਅ) ਖ਼ਾਲਸਾ ਦੇ ਆਗਮਨ ਪਿੱਛੋਂ ਦੋ ਪੰਖੀਆਂ ਦਾ ਸਿਦਕ ਧਰਵਾਸ

ਹਾਂ! ਬੇਖ਼ੁਦੀ ਵਿਰਾਟ ਮੁਣਸ ਦੀ, ਮਹਾਂ ਕਾਲ ਵਿਚ ਹੁੱਲੇ ਆ।
ਭਰ ਪਤਾਲ ਨੂੰ ਕੇਸ ਦਯਾ ਦੇ, ਨੂਰ ਅਸੀਮ 'ਚ ਖੁੱਲ੍ਹੇ ਆ।

ਟੰਗੇ ਵਿਚ ਖਲਾਅ ਦੋ ਪੰਖੀ; ਅਮਿਉ - ਬੂੰਦ ਉਡੰਦੀ ਨੇ
ਸੋਅ ਤਿਨਾਂ ਨੂੰ ਦਿੱਤੀ ਨੈਂ ਦੀ, ਜਦ ਘੇਰਣ ਅੱਗ - ਬੁੱਲ੍ਹੇ ਆ।

"ਕੁੰਟ ਅਗੰਮ 'ਚ" ਪੰਛੀ ਦੱਸੇ, "ਖੰਭ ਮਿਰੇ ਜੁਗ ਪਹਿਲਾਂ ਸੀ
ਜੇ ਮਿਲਣ ਤਾਂ ਦੈਵੀ ਛੁਹ ਲੈ, ਮੋਹ ਮਾਣਾਂ ਧਰੁ - ਚੁੱਲ੍ਹੇ ਦਾ।

ਪਾਰ ਦੇਸ ਵਿਚ ਖੰਭ ਮਿਰੇ ਛੋਹਿ, ਸਿਦਕ ਮਿਰੇ ਰੁਸ਼ਨਾਂਦਾ ਉਹ
ਸਾਬਤ ਸੂਰਤ ਸੁਰਤਾਂ ਲੈ ਜੋ, ਤੇਗ਼ - ਧਾਰ 'ਤੇ ਤੁੱਲੇਗਾ।"

ਦੂਜਾ ਪੰਖੀ ਕਹੇ "ਖ਼ਲਾਅ ਵਿਚ, ਤ੍ਰਿਣ ਮਹਿਕਾਵੇ ਮਾਂ ਕੋਈ
ਬਾਲ ਮਾਸੂਮ ਨਾਲ ਜਿਸ ਤੁਰਣਾ, ਅੱਗ - ਝੱਖੜ ਜਦ ਝੁੱਲੇਗਾ।

ਗਰਬ - ਭਰੀ ਮਨ - ਗੁਫ਼ਾ 'ਚੋਂ ਹਾਕਮ, ਧੀ ਬੇਤਰਸ ਹੋ ਕੱਢਣ ਜਾਂ
ਹੰਝੂ ਧਰਤ ਯਤੀਮ ਦੇ ਪੂੰਝਣ, ਰੰਗ ਅਸੰਖ ਅਮੁੱਲੇ ਆ।

ਚੁੱਕ ਪ੍ਰਲੈ 'ਚੋਂ ਬੀਜ ਲਿਆਸਾਂ, ਸਾਬਤ ਨਰ ਜਾਂ ਹੁਕਮ ਕਰੇ
ਔਣਗੇ ਖੰਭ ਅਦੁੱਤੀ ਮੇਰੇ, ਵਣ ਬੇਲਾ ਜਦ ਫੁੱਲੇਗਾ।"

ਵਾਹ! ਬੇਖ਼ੁਦੀ ਵਿਰਾਟ ਮੁਣਸ ਦੀ, ਮਹਾਂ ਕਾਲ ਵਿਚ ਹੁੱਲੇ ਆ।
ਅੰਤ ਨ ਅੰਤ ਦੀ ਨਦਰ ਨਾਲ ਇਹ, ਕੇਸ ਇਲਾਹੀ ਤੁੱਲੇ ਆ।

## (ੲ) ਕਲਗ਼ੀਧਰ ਦੇ ਪਰਿਵਾਰ 'ਤੇ ਦੋ ਵੈਸਾਖ ਦੀ ਫ਼ਜਰ

ਸਤਲੁਜ ਲਹਿਰਾਂ ਨਾਲ ਝੂੰਮਦੇ, ਪਾਵਨ ਭੇਤ ਸਮੀਰਾਂ ਦੇ।
ਕਮਲ ਅਨੰਤ ਫ਼ਜਰ ਦਾ ਖਿੜਿਆ, ਪਰਸੇ ਰੰਗ ਅਖ਼ੀਰਾਂ ਦੇ।

ਨੀਲਾ ਸਣ ਅਸਵਾਰ ਦੇ ਸੱਦਣ, ਵਹਿਣ ਨਿਰਾਲੇ ਸਤਲੁਜ ਦੇ
ਕੋਟਾਂ ਰਿਸ਼ਤੇ ਸੀਨੇ ਲਾ ਕੇ, ਦੂਰ ਦੁਰਾਡੇ ਨੀਰਾਂ ਦੇ।

ਜੁਗਾਂ ਦੇ ਕੀਨੇ ਤੰਗ ਨ ਘੇਰਣ, ਤਾਂਘ ਇਲਾਹੀ ਸਿੰਘਾਂ ਦੀ
ਕੂੰਦ ਰਹੇ ਸਤਲੁਜ ਦੇ ਸੀਨੇ, ਬਲੀ ਕਦਮ ਰਾਹਗੀਰਾਂ ਦੇ।

ਕੂਟ ਨਿਆਰੀ ਨੂਰ ਤ੍ਰੌਂਕੇ, ਗੁਰੂ - ਧਾਮ 'ਤੇ ਫ਼ਜਰ ਕਰੇ
ਸੈਭੰ ਜਿੱਤਾਂ ਦੇਣ ਦਸਤਕਾਂ, ਦਰ ਨਿਰਵੈਰ ਜ਼ਮੀਰਾਂ 'ਤੇ।

ਗੁਰੂ - ਧਾਮ, ਪਰਿਵਾਰ, ਖ਼ਾਲਸਾ, ਅੰਮ੍ਰਿਤ - ਚਸ਼ਮਾ ਵੇਖ ਰਹੇ
ਲਾ ਕੇ ਨਭ ਅਕਾਲ 'ਤੇ ਪੰਜੇ, ਖ਼ਾਬ ਦੀਆਂ ਤਾਬੀਰਾਂ ਦੇ :

ਵਿਹੜੇ ਦੇ ਵਿਚ ਮਾਤਾ ਗੁਜਰੀ, ਬਾਲ ਮਾਸੂਮ ਦੁਲਾਰੇ ਜਾਂ
ਖ਼ੂਨੀ ਕੰਧ 'ਤੇ ਹੰਝੂ ਡਿੱਗੇ, ਕੁਝ ਬੇਵਸ ਸ਼ਮਸ਼ੀਰਾਂ ਦੇ।

ਤਕ ਅਜੀਤ ਨੂੰ ਸੁੰਦਰੀ ਟਹਿਕੇ, ਅਮਿਉ - ਬੂੰਦ ਦੇ ਨੂਰ ਤਲੇ
ਰਹਿਮ ਸ਼ਹਾਦਤ ਦੇ ਗਲ ਜਿਨ ਲਾ, ਹੱਸ ਲੰਘੇ ਰਾਹ ਭੀੜਾਂ ਦੇ।

ਨਾਜ਼ਕ ਦਿਲ ਜੀਤੋ ਦਾ ਪੰਘਰੇ, ਬਿਮਲ ਹੰਝ ਦੇ ਹੇਠ ਕਿਤੇ
ਪਾਣੀ ਵਾਰ ਜੁਝਾਰ ਦੀ ਤੇਹ 'ਤੇ, ਨਾਲ ਤੋਰਦੀ ਵੀਰਾਂ ਦੇ।

## (ਸ) ਦੋ ਵੈਸਾਖ ਦੀ ਸ਼ਾਮ ਨੂੰ ਤੱਕਦਿਆਂ ਭਾਈ ਨੰਦ ਲਾਲ ਗੋਯਾ ਦਾ ਵਿਸਮਾਦ

ਸ਼ਾਮ ਦਾ ਤਾਰਾ ਅਜੇ ਨ ਚੜ੍ਹਿਆ, ਤਿਲਕਣ ਟੂਣੇ ਛਾਵਾਂ ਦੇ।
ਸੁੰਞੇ ਅਦਨ ਬਾਗ਼ ਦੇ ਵਿੱਚੋਂ, ਕਾਸਿਦ ਆਵਣ ਵਾਵਾਂ ਦੇ।
ਦੇਸ ਦੇਸ ਦੀ ਸੰਗਤ ਤੁਰਦੀ, ਵਿਛੜ ਮਿਲੇ ਨੇ ਪਾਂਧੀ ਜਿਉਂ
ਮੂਕ ਨੈਣ ਭੇਦ ਨੇ ਦਸਦੇ, ਛਿਪੇ ਕਦੀਮੀ ਰਾਹਵਾਂ ਦੇ।
ਖਿੜਨ ਬਾਗ਼ ਜੋ ਪਾਰ ਤਾਰਿਆਂ, ਝੂੰਮ ਖੁਰਣ ਵਿਚ ਸਤਲੁਜ ਦੇ
ਸਾਖਾਂ ਵੇਸ ਕਰਣ, ਵਿਚ ਦਿਸਦੇ, ਰੰਗ ਅਲੇਪ ਅਦਾਵਾਂ ਦੇ।

ਅਤਿ ਗੰਭੀਰ ਸੀ ਗੋਯਾ ਦੀ ਲਿਵ, ਸੁਰ ਧੀਮੀ ਵਿਚ ਕੂਣ ਪਏ :
"ਅੰਮ੍ਰਿਤ - ਬੂੰਦ ਸ੍ਰੋਤ ਨੇ ਦੱਸੇ, ਜੁਗਾਂ ਪਾਰ ਦਰਿਆਵਾਂ ਦੇ।

ਰੂਹ ਨਿਰਵੈਰ ਦਾ ਅੰਤਮ ਖੇੜਾ, ਤੋੜ ਗੁਫ਼ਾਵਾਂ ਤਰਿਆ ਹੈ
ਵਿਛੜੇ ਬਾਲ ਜਿਉਂ ਗਲੇ ਲਗਾਵਣ, ਨਿਹਕਲੰਕ ਦਿਲ ਮਾਵਾਂ ਦੇ।

ਪੰਜ ਕਰਾਰਾਂ ਨੂੰ ਛੋਹਿ ਵਿਗਸਣ, ਕੌਲ ਜੁ ਭੁੱਲੇ ਮਾਹੀ ਦੇ
ਇਸ ਰੁਤ ਸੰਗਤ ਬੋਲ ਪਛਾਣੇ, ਮਿਟੇ ਪਵਿੱਤਰ ਨਾਵਾਂ ਦੇ।

ਉੱਚ ਮਨੋਹਰ ਨਜ਼ਰ ਮੈਂ ਵੇਖਾਂ, ਝੁਕਦੀ ਅੰਮ੍ਰਿਤ ਪੀਣ ਲਈ
ਖ਼ਾਲਸਾ - ਸੁਰਤਾਂ ਵਿਚ ਸਮਾਏ, ਅਦਭੁਤ ਰਾਜ਼ ਉਹ ਥਾਵਾਂ ਦੇ।

ਪੰਥ ਨੇ ਬਲਦੇ ਖ਼ੂਨੀ ਰਣ ਵਿਚ, ਰਹਿਮ ਜਗਾਏ ਕੂਲਾਂ ਦੇ
ਜਿਉਂਕਰ ਸੁੱਕੇ ਬਾਗ਼ ਖਿੜਾਏ, ਚਿਰ ਤੋਂ ਘਾਇਲ ਸਦਾਵਾਂ ਦੇ।

ਲਿਵ ਖ਼ਾਲਸਾ ਉੱਚਿਉਂ ਉੱਚੀ, ਤੇਗ਼ ਗਰੰਥ ਸ਼ਹਾਦਤ ਦੀ
ਤਿਨਾਂ 'ਚ ਖੇਡ ਛੁਹਣ ਆ ਕਲਗ਼ੀ, ਨਾਦ ਅਗਾਧ ਸ਼ੁਆਵਾਂ ਦੇ।
ਵਣ ਜਿਉਂ ਵੇਸ ਕਰਨ ਗੁਰ - ਪੈੜਾਂ, ਫੁੱਟਣ ਸਾਵ੍ਹੇਂ ਸਦੀਆਂ ਦੇ
ਕੇਸ ਪੰਥ ਦੇ ਕਾਵਿ - ਕੂੰਬਲਾਂ, ਉੱਗਣ ਵਾਂਗ ਦੁਆਵਾਂ ਦੇ।"

## (ਹ) ਕਵੀ ਸਾਹਮਣੇ ਇਕ ਹੋਰ ਪਰਾ-ਦ੍ਰਿਸ਼

"ਕਾਂਗ ਇਲਾਹੀ ਸਾਬਤ ਚੜ੍ਹਦੀ, ਦਿਸੇ ਅਕਾਲ ਦੇ ਵਹਿਣਾਂ 'ਤੇ।
ਤਰਜ਼ ਵਿਸ਼ਾਲ ਖ਼ਾਲਸਾ ਥਰਕੇ, ਦਿਲ ਅਸੰਖ ਦਿਹੁੰ ਰੈਣਾਂ 'ਤੇ।

ਪੁਸ਼ਤਾਂ ਪਿੱਛੋਂ ਪੁਸ਼ਤਾਂ ਆਵਣ, ਕਦਮ ਅਚਿਹਨ ਦੀ ਚਾਪ ਸੁਣਾਂ
ਇਕ ਮਰਕਜ਼ ਦੇ ਵੱਲ ਫੜਕਦੇ, ਖੰਭ ਪਤਾਲਾਂ ਗੈਣਾਂ ਦੇ।

ਦਿਸੇ ਪਈ ਤਸਵੀਰ ਖ਼ਾਲਸਾ, ਅਮਲ ਵਿਰਾਟ ਦੀ ਖਿੱਚ ਪਵੇ
ਗਹਿਰ - ਮੰਡਲਾਂ ਮੁੜ ਮੁੜ ਰੋਕੇ, ਮਗ ਇਲਹਾਮੀ ਨੈਣਾਂ ਦੇ।

ਸੁੰਨ ਸਰਾਪੀ ਵਿਚ ਵੀ ਡੁੱਬਦੇ, ਤਕ ਰਿਹਾਂ ਮੈਂ ਗਉਸ ਵਲੀ
ਤੇਜ ਇਲਾਹੀ ਨੂੰ ਵੀ ਬੰਨ੍ਹਣ, ਜਾਲ ਦਾਨਵਾਂ ਡੈਣਾਂ ਦੇ।

ਐਪਰ ਗੁਫ਼ਾ - ਸਾਜ਼ਿਸ਼ਾਂ ਖੁਰੀਆਂ, ਜੋਸ਼ ਇਲਾਹੀ ਪਰਬਲ ਹੈ!
ਅਮਿਉ - ਕੁੰਡ 'ਤੇ ਮਿਲਣ ਕਾਫ਼ਲੇ, ਮਾਤ ਪਿਤਾ ਸੁਤ ਭੈਣਾਂ ਦੇ।"

(ਇਤਿ ਸਰਗ ਚੌਥਾ)

# ਸਰਗ ਪੰਜਵਾਂ

# ਤੇਗ਼ਾਂ ਦਾ ਰਹਿਮ ਅਤੇ ਵੇਦਨਾ

## ਭਾਗ ਪਹਿਲਾ

### 1

### ਛੁਪਵਾਂ ਸਾਜ਼ਿਸ਼ੀ ਵਾਰ

### (ੳ) ਸੰਗਤਾਂ ਉੱਤੇ ਭੈਅ

ਗੁਰ ਰਚਿਆ ਜਾਂ ਖ਼ਾਲਸਾ, ਨਾਲ ਇਲਾਹੀ ਮੰਤ
ਕੁਦਰਤ, ਮੁਣਸ ਤੇ ਸਮੇ ਨੂੰ, ਧੂਹ ਪਾਈ ਸੀ ਪੰਥ
ਚਹੁੰ ਕੁੰਟਾਂ 'ਚੋਂ ਸੰਗਤਾਂ, ਪਰਸਣ ਆ ਦਰ ਕੰਤ
ਪਾਂਧੀ ਦੇ ਹਰ ਕਦਮ ਨੂੰ, ਖਿੱਚਣ ਤਾਲ ਬੇਅੰਤ।

ਨੁਕਤਾ ਪੁਰੀ ਅਨੰਦ ਦਾ, ਛਿਣ ਛਿਣ ਦਿਸੇ ਅਥਾਹ
ਡੂੰਘਾ ਡੂੰਘਾ ਲਰਜ਼ਦਾ, ਲਸ ਦਸਮੇਸ਼ - ਉਮਾਹ
ਪੁਸ਼ਤ ਅਸੰਖ ਦੇ ਸੁਹਜ ਦਾ, ਜ਼ਾਹਰ ਹੋਇ ਅਸਗਾਹ
ਤਿਸ ਵੱਲ ਅਣਦਿਸ ਕੂਟ ਤੋਂ, ਵਗਣ ਸੁਰਤ - ਦਰਿਆ।

ਜਿਉਂ ਜਿਉਂ ਕਰਦਾ ਖ਼ਾਲਸਾ, ਰੋਸ਼ਨ ਗ਼ੈਬ ਦੇ ਕੋਹ
ਪੁਰ ਅਨੰਦ 'ਤੇ ਉਤਰਦਾ, ਤਿਉਂ ਤਿਉਂ ਸੰਗਤ - ਮੋਹ।
ਸਤਲੁਜ - ਕਾਹੀ ਫੁੱਲਦੀ, ਜਦ ਵਿਚ ਅੱਸੂ - ਲੋਅ
ਫਿਰ ਦਰਸ਼ਨ ਕਰ, ਭੈਅ ਵਿਚ, ਗੁਰਸਿੱਖ ਪੈਣ ਕਿਉਂ ਰੋ ?:

ਪੁਰ ਅਨੰਦ ਦੇ ਤੰਬੂਏਂ, ਸੁੱਤੀ ਸੰਗਤ ਆ
ਅੱਧੀ ਰਾਤੀਂ ਜਿੰਦ 'ਤੇ, ਪਾਵਣ ਹੌਲ ਦਬਾ
ਘਿਸਰੇ ਨੀਂਦ 'ਤੇ ਜੰਗਲਾਂ, ਵੱਲੋਂ ਤੁੰਦ ਹਵਾ
ਚੋਰ ਸਾਜ਼ਿਸ਼ਾਂ ਲੈਂਦੀਆਂ, ਛੁਪ ਛੁਪ ਖੁੱਡੀਂ ਸਾਹ
ਨਾਗ - ਨਜ਼ਰ ਜਹੇ ਲੰਘਦੇ, ਵਿਚ ਗੁਫ਼ਾਵਾਂ ਰਾਹ
ਬਿਰਖਾਂ ਉਹਲੇ ਖੜੇ ਕੋ, ਜ਼ਹਿਰੀ ਤੀਰ ਛੁਪਾ।

ਕੰਨ ਸੰਗਤ ਦੇ ਤੀਰਦੀ, ਵਣ ਦੀ ਖ਼ੂਨੀ ਸੋਅ
ਰੋਗੀ ਰੁੱਖ ਦਾ ਦਹਿਲ ਵੀ, ਤਨਾਂ 'ਚੋਂ ਲੰਘੇ ਕੋ।
ਭੇਜੇ ਪੰਖੀ - ਰੁਦਨ ਨੇ, ਬਿਖ ਦੇ ਦੰਭ ਸਮੋਅ
ਸਰਕ ਜੜ੍ਹਾਂ 'ਚੋਂ ਛੁਪੇ ਨੇ, ਸਬਜ਼ ਕਰੂੰਬਲੀਂ ਜੋ।
ਨੀਲੇ ਦੇ ਪੌੜਾਂ ਤਲੇ, ਚੋਰ ਗੁਫ਼ਾ ਦੇ ਧ੍ਰੋਹ!
ਸੋਹਣੀ ਕ਼ਲਗ਼ੀ ਸਿੰਨ੍ਹਦਾ, ਕਵਨ ਤੀਰ ਦਾ ਰੋਹ!!

## (ਅ) ਤੜਪਦੇ ਬਿਰਖਾਂ ਉੱਤੇ ਕੁਰਲਾਉਂਦੇ ਪੰਛੀ

ਸੰਗਤ ਖ਼ਾਬੀਂ ਵੇਖਦੀ, ਕਲਵਲ ਵਣਾਂ 'ਚ ਰੁੱਖ
ਕੁਰਲਾਉਂਦੇ ਸੀ ਪੰਖਣੂੰ, ਵੇਖ ਜਿਨਾਂ ਦੇ ਦੁੱਖ;
ਬਿਖ ਦੇ ਜਾਲ, ਅੰਗਾਰ ਜਾਂ, ਵਣਾਂ 'ਚ ਬੈਠੇ ਛੁਪ
ਸ਼ੀਂਹ ਅਲਬੇਲੇ ਘੁੰਮਦੇ, ਪੰਜੇ ਰਹੇ ਸੀ ਧੁੱਖ!
ਮਿਰਗ ਪੀਣ ਜਲ ਕੂਲ 'ਤੇ, ਸ਼ੀਂਹ ਨ ਤੱਕਣ ਮੁੱਖ
ਕਿਸਦਾ ਤੀਰ ਉਡੀਕਦੇ ? ਕਿਸਦੀ ਮੰਗਣ ਸੁੱਖ ?

ਪੁਰ ਬਿਲਾਸ ਦੇ ਵਣਾਂ ਦੇ, ਜਦ ਪੰਛੀ ਕੁਰਲਾਉਣ
ਮੁੱਢ ਕਦੀਮੀ ਗੁਫ਼ਾ 'ਚੋਂ, ਨਾਗ ਹੈਰਾਨੇ ਆਉਣ
ਸਰ ਸਰ ਸੁਨਣ ਪਤਾਲ ਦੀ, ਸ਼ਾਹ ਰਗ ਧਰ 'ਤੇ ਲਾਉਣ
ਜੜ੍ਹਾਂ 'ਚ ਕੀਟ ਭਯਾਨ ਬਹਿ, ਤੀਖਣ ਜੀਭ ਹਿਲਾਉਣ
ਤਨੇ ਚੀਰ ਵੱਲ ਟੂਸਿਆਂ, ਤਲਖ਼ ਡੰਗ ਸਰਕਾਉਣ
ਰੁੱਖ - ਰੋਮਾਂ 'ਚੋਂ ਬਿਖ ਦੀ, ਧੁੰਧ ਸਫ਼ੈਦ ਉਡਾਉਣ।

ਪੰਛੀ ਕੂਕਨ, ਸੁਣ ਰਹੇ : ਸ਼ੂਕ ਜਿਵੇਂ ਵਿਚ ਗੋਰ
ਤਨ ਬਿਰਖਾਂ ਦੇ ਸਰਕਦੇ, ਝੱਗ ਉਗਲਦੇ ਚੋਰ।
ਕਿਤੇ ਨਗਾਰਾ ਛੇੜਦਾ, ਸਿੰਧ ਅਜਿੱਤ ਦਾ ਲੋਰ
ਜੂਹ ਸ਼ੀਂਹਾਂ ਦੀ ਸ਼ੂਕਦਾ, ਤੀਰ ਕਿਸੇ ਦਾ ਜ਼ੋਰ।
ਪੰਛੀ ਰੋਂਦੇ : "ਸੋਹਣਿਆਂ! ਜਾ ਨਾ ਅੱਗੇ ਹੋਰ
ਖੁੱਡਾਂ, ਵਣਾਂ 'ਚ ਲੁਕੀ ਹੈ, ਲਸ਼ਕਰ ਦੀ ਘਨਕੋਰ।"

ਇਉਂ ਸੰਗਤ - ਦਿਲ ਜਾਲਦਾ, ਡਾਢਾ ਹੌਲ ਕਰੂਰ
ਬ੍ਰਿਛ ਦੀ ਰਗ ਰਗ ਰੀਂਗਦਾ, ਚੜ੍ਹ ਚੜ੍ਹ ਕਹਿਰ ਕਲੂਰ।
"ਹਰਿਓ ਬਿਰਖੋ" ਕੂਕਦੇ, ਪੰਖੀ ਹੋਇ ਰੰਜੂਰ
"ਰੋਗ ਤੁਹਾਡੀ ਜਿੰਦ ਦੇ, ਜਾਣ ਅਸਾਂ ਸੰਗ ਦੂਰ।"

ਪਾਂਧੀ ਰਾਤ ਦੇ ਪੁੱਛਦੇ: "ਨੀਂਦ ਅਸਾਡੀ ਹੂਰ
ਡੰਗੀ ਕਿਹੜੇ ਬਿਰਖ ਨੇ, ਸੁੱਟੀ ਖੱਡ 'ਚ ਘੂਰ?
ਵਣ ਖੱਡੀਂ ਵਿਚ ਪਰਬਤਾਂ, ਛਹਿ ਲਾ ਬਹੇ ਫਤੂਰ
ਤਿਨ੍ਹੂੰ ਤਕ ਮੁਸਕਾਂਵਦਾ, ਕਿਉਂ ਕਲਗ਼ੀ ਦਾ ਨੂਰ?"

## (ੲ) ਹੌਲਦਾ ਸਤਲੁਜ

ਪਾਲਣ ਸ਼ਾਹ ਨ ਕੌਲ ਜਾਂ, ਬਨਣ ਗ੍ਰੰਥ ਜਾਂ ਗ਼ੈਰ
ਤਾਂ ਬੇਦਾਅਵੇ ਲਟਕਦੇ, ਹੱਥ ਬੇਗਾਨੇ ਦਹਿਰ
ਰਾਤੀਂ ਸਾਜ਼ਿਸ਼ਾਂ ਲਾਉਣ ਤਾਂ, ਘੁੰਮ ਸਤਲੁਜ 'ਤੇ ਪੈਰ
ਪੁਰ ਬਿਲਾਸ ਤੋਂ ਰੱਤ ਦੀ, ਜਾਇ ਨੰਦੇੜ 'ਚ ਲਹਿਰ
ਤੀਰ ਛੁਪੇ ਵਣ - ਗੁਫ਼ਾ ਦੇ, ਬਨਣ ਛੁਰੇ ਵਿਚ ਗਹਿਰ
ਸਤਲੁਜ - ਵਹਿਣ ਇਕੱਲੜੇ, ਰਾਤ ਦੇ ਦੂਜੇ ਪਹਿਰ।

ਸਾਹ ਸਤਲੁਜ ਦਾ ਘੁੱਟਦਾ, ਬੇਵਫ਼ਾ ਵਿਚ ਅੰਧ
ਖ਼ੂਨੀ ਸਰਸਾ ਖੋਰਦੀ, ਤੋੜ ਇਮਾਨ ਦੇ ਪੰਧ
ਕੀਤੇ ਸਮੇ ਦੀ ਗਹਿਰ ਨੇ, ਕੌਲ ਕੁਰਾਨ ਦੇ ਬੰਦ
ਘੁੱਟ ਲਏ ਮਾਸੂਮ ਰਾਹ, ਦੂਰ ਕੁਲੱਛਣੀ ਕੰਧ।
ਵਣ ਬਿਲਾਸਪੁਰ ਰਗਾਂ 'ਤੇ, ਸੁਟਦਾ ਖ਼ੂਨੀ ਫੰਧ।
ਲਟਕੇ ਛੁਰਾ ਨੰਦੇੜ 'ਤੇ, ਨਾਲ ਸਾਜ਼ਿਸ਼ੀ ਤੰਦ।

ਨੀਲੇ ਸਾਹਵੇਂ ਛੁਪੀ ਹੈ, ਚੁੱਪ ਕੁਈ ਬੇਪੀਰ
ਕਾਲੇ ਖ਼ੂਹਾਂ ਪਾਰ ਹੈ, ਹੌਲਨਾਕ ਇਕ ਭੀੜ
ਵਿੰਨ੍ਹਦੀ ਪਈ ਹੈ ਵਫ਼ਾ ਨੂੰ, ਹਰ ਕਣ ਬਜਰ ਲਕੀਰ
ਖ਼ੂਨੀ ਧੂੜ 'ਚ ਭਟਕਦੀ, ਭੈਅ ਵਿਚ ਮੌਤ ਅਧੀਰ
ਨਜ਼ਰਾਂ ਉਹਲੇ ਬਾਜ਼ ਜੋ, ਗਿਆ ਗੁਆਚ ਅਖ਼ੀਰ!
ਕਲਗ਼ੀਧਰ ਬਿਨ ਸੱਖਣੇ, ਮੰਨੇ ਸਤਲੁਜ ਨੀਰ।

## (ਸ) ਛੁਪਵਾਂ ਸਾਜ਼ਿਸ਼ੀ ਵਾਰ

ਚੜ੍ਹ ਰਣਜੀਤ ਸੀ ਵੱਜਦਾ, ਵਣ ਬਿਲਾਸਪੁਰ ਦੁਆਰ
ਤੇਗ਼ ਲਸੇ ਦਸਮੇਸ਼ ਦੀ, ਸ਼ੀਂਹਾਂ ਦੇ ਵਿਚਕਾਰ
ਚੜ੍ਹਨ ਹੌਲ ਤੇ ਹਸਦ ਦੇ, ਰਾਜਿਆਂ ਸੀਸ ਗੁਬਾਰ
ਸੋਚਣ: "ਸਿਹਰ ਇਹ ਦੱਬੀਏ, ਕਰਕੇ ਲੁਕਵਾਂ ਵਾਰ।"

ਅਜਮੇਰ ਭੂਪ ਕਹਿਲੂਰ ਦੇ, ਵਣੀਂ ਵਿਛਾਏ ਜਾਲ
"ਰਗ ਧੌਂਸੇ ਦੀ ਨੋਚਣੀ, ਸ਼ਾਹ ਅਸਵਾਰ ਦੇ ਨਾਲ।"
ਖੱਡਾਂ, ਝੁੰਡਾਂ, ਪਰਬਤਾਂ, ਢਕੇ ਸਹੰਸਰ ਡੰਗ
ਖ਼ੂਨੀ ਖੁਣਸਾਂ ਛਹਿ ਲਾ, ਛੁਪੀਆਂ ਥੰਮ੍ਹਿ ਭੁਚਾਲ।

ਚਿਮਟਣ ਖ਼ਾਕ ਨੂੰ ਇਸ ਤਰ੍ਹਾਂ, ਹਿੰਸਕ ਵਿਚ ਉਡੀਕ
ਖੁਭੇ ਰਹਿਣ ਵਿਚ ਖ਼ਾਕ ਜਿਉਂ, ਉਸੇ ਰੰਗ ਦੇ ਕੀਟ
ਦੰਭ ਦੇ ਬੁੱਢੇ ਛਪੜੀਂ, ਘਾਤੀ ਲੁਕੇ ਨੇ ਇਉਂ
ਚੁੱਪ ਮੀਸਣੀ ਓਢ ਜਿਉਂ, ਮੱਛ ਊਂਘਦੇ ਢੀਠ।

ਵਣ ਪਰਬਤ ਸਭ ਬੰਨ੍ਹਦੀ, ਅਣਦਿਸ ਘਾਤਕ ਤੰਦ
ਘਾਹ ਮਾਸੂਮ 'ਚ ਮੀਸਣੇ, ਛੁਪਣ ਦਿਸਣ ਪਏ ਦੰਦ
ਚੋਰ ਬੇਕਿਰਕ ਪਤਾਲ 'ਚੋਂ, ਸੁੱਟਣ ਨਜ਼ਰ - ਕੁਮੰਦ
ਹਾੜਨ ਸੁੰਨੇ ਫੈਲਦੇ, ਦੂਰ ਅਕਾਸ਼ ਬੁਲੰਦ।

ਅੱਸੂ ਰੁੱਤ ਦੁਪਹਿਰ ਨੂੰ, ਜਦ ਨਿਸਰਣ ਸਲਵਾੜ
ਚੜ੍ਹਿਆ ਨੀਲੇ ਵਾਲੜਾ, ਲੈ ਧੌਂਸਾ ਅਸਵਾਰ
ਸ਼ੀਂਹਾਂ ਨੂੰ ਵੰਗਾਰਦਾ, ਵਣ ਵਿਚ ਨਾਲ ਪਹਾੜ
ਤਦ ਖੱਡਾਂ ਵਿਚ ਛਾਪਲੇ, ਝਪਟੇ ਨਰਕ ਦਹਾੜ
ਕਿੜ ਬਦਲੇ ਦੀ ਗਰਜਦੀ, ਪਾਗਲ ਤੇ ਗੰਵਾਰ
ਗੁਰ ਸਣ ਪਰਬਲ ਖ਼ਾਲਸਾ, ਘਿਰਿਆ ਹੇਠਾਂ ਮਾਰ।

ਮੂੰਹ ਗਾਰਾਂ ਦਾ ਪਾਟਿਆ, ਨਾਲ ਪਾਪ ਦੀ ਡੰਡ
ਉੱਚੇ ਬਾਜ਼ 'ਤੇ ਝਪਟਦੇ, ਨੀਵੇਂ ਬਿੱਛੂ - ਡੰਗ
ਹਫਣ ਛੜੱਪੇ! ਫੜਨ ਨਾ, ਪਰਵਾਜ਼ਾਂ ਦੇ ਖੰਭ
ਦਿਸਦਾ ਰਹੇ ਜੇ ਪਾਤਸ਼ਾਹ, ਸਿੰਘ ਨ ਦੇਵਣ ਕੰਡ।
ਦੇਹ - ਬਲ ਨਿਰੇ 'ਚ ਸਿੰਘ ਜੇ, ਤਾਂ ਗੁਰ ਤਜਦਾ ਸੰਗ
ਜੇ ਵਿਚ ਤੇਗ਼ ਮੁਹੱਬਤਾਂ, ਛਿਪੇ ਨ ਤਾਂ ਗੁਰ - ਰੰਗ।

ਪਾਪ, ਰੋਗ ਤੇ ਸਾਜ਼ਿਸ਼ਾਂ, ਸਨ ਪਤਾਲ ਵਿਚ ਮੂਕ
ਦੀਪ ਹੀਣ ਗੁਰ ਚਿਤਵਕੇ, ਪਏ ਗੁਨਾਹ ਲਖ ਕੂਕ
ਸਿੰਘ - ਸੁਰਤ ਵਿਚ ਰਵੀ ਨਾ, ਖੁੱਡੀਂ ਵੇਖਣ ਭੂਪ
ਨੁਕਤੇ ਵਿਚ ਬ੍ਰਹਿਮੰਡ ਸੀ, ਲੈ ਅਸੀਮ ਗੁਰ - ਰੂਪ;
ਨਾ ਅਕਾਲ ਦੇ ਮੁੱਕਦੇ, ਜਦ ਤਕ ਸਫ਼ਰ ਅਨੂਪ
ਨਿਹਫਲ ਗੁਫ਼ਾ 'ਚ ਭਟਕਦੀ, ਤਦ ਤਕ ਨਰਕੀ ਸ਼ੂਕ।

ਗਏ ਸਹੰਸ ਪਹਾੜੀਏ, ਬੇਰਾਹ ਕਾਲ 'ਚ ਖੋ
ਗੁਫ਼ਾ ਦੇ ਅੰਦਰ ਗੁਫ਼ਾ ਦੀ, ਪੈੜ ਨ ਜਾਵੇ ਕੋ!

ਰਣ ਵਿਚ ਮੋਏ ਸਿੰਘ ਵੀ, ਬਣ ਸ਼ਹੀਦ ਅੱਜ ਉਹ
ਫਿਰ ਅਕਾਲ ਦੀ ਨਜ਼ਰ ਲੈ, ਰੌਸ਼ਨ ਹੋਏ ਜੋ।
ਤੀਰ ਸੁਰਤ ਦਸਮੇਸ਼ ਨੂੰ, ਦਰ ਅਰੂਪ ਦੀ ਛੋਹ।
ਗੁਫ਼ਾ ਦਾ ਕੀੜਾ ਕਰੇ ਨਾ, ਅੰਬਰ ਦੇ ਵਿਚ ਲੋਅ।

## 2

# ਮਾਤਾ ਜੀਤੋ ਦਾ ਅੰਤਮ ਧਿਆਨ, ਸ਼ਹਾਦਤਾਂ ਦੀ ਵੇਦਨਾ ਅਤੇ ਦੇਹਾਂਤ

## (ੳ) ਬਾਜ਼ ਦੀ ਪਰਵਾਜ਼

ਰੁੱਤ ਅੱਸੂ! ਸੀਸ ਗੁਰ ਨਗਰੀ, ਵੈਰਾਗੀ ਤਿਰਕਾਲਾਂ
ਭੈਅ ਚਿੰਤ ਦੀਆਂ ਦਿਲ ਉੱਤੇ, ਕੰਬਣ ਨਾਜ਼ਕ ਪਾਲਾਂ।

ਜਿਉਂਕਰ ਵਣ ਵਿਚ ਗੁਰੂ ਘਿਰੇ ਸੀ, ਜਿਉਂਕਰ ਫੰਧੇ ਤਾਣੇ
ਸੁਣਕੇ ਦਿਸਣ ਸੰਗਤਾਂ, ਗੁਰ - ਘਰ, ਘਬਰਾਏ ਹੈਰਾਨੇ।

ਆ ਗੁੰਮਨਾਮ ਪਤਾਲ ਮੂੰਹ ਅੱਡੇ, ਮਿਟਣ ਸਿਦਕ ਦੇ ਜੇਰੇ
ਐਨੇ ਲੁਕੇ ਪਾਪ ਦੇ ਘੇਰੇ! ਐਨੀ ਸਾਜ਼ਿਸ਼ ਨੇੜੇ!

ਅਜਗਰ ਜਿਵੇਂ ਸਰਕਦਾ ਆਵੇ, ਇਉਂ ਸੰਗਤ - ਮਨ ਕੰਬੇ
ਵੰਡ ਕਲਪਨਾ ਸੈਅ ਕਾਲਾਂ ਵਿਚ, ਪੁਰਖ ਅਗੰਮੀ ਡੰਗੇ।

ਗੁਰ ਸ਼ਹੀਦ ਹੋਣਗੇ ਨਿਹਫਲ, ਸਿਦਕ ਚਿਰਾਂ ਦੇ ਡੋਲੇ
ਹਰ ਛਿਣ ਭੈਅ ਬੰਨ੍ਹਦਾ ਦਿਲ ਨੂੰ, "ਫਾਹੀ ਸਤਿਗੁਰ ਉਹਲੇ।"

ਗੁਰ ਨਗਰੀ ਦੇ ਕਵੀ ਕਲਪਦੇ, ਸਨ ਜੋ ਨੂਰੋਂ ਖ਼ਾਲੀ
"ਮੁਣਸ - ਦੰਭ ਸਾੜਸੀ ਇਕ ਦਿਨ, ਗ਼ੈਬੀ ਰਾਜ਼ ਦੀ ਡਾਲੀ।

ਕਾਲਾ ਨਰਕੀ ਹੱਥ ਫੜੇਗਾ, ਲੁਕ ਕੇ ਪੰਥ ਦਾ ਵੱਲੀ
ਮਗ ਉਸਦਾ ਭੁਲਿ ਬਣਸਨ ਇਕ ਦਿਨ, ਨੂਰੀ ਹੱਥ ਸੁਆਲੀ।

ਰਮਜ਼ ਮੇਸ ਦੇਣਗੇ ਅਜ਼ਲੀ, ਧੂੜ ਬਣਾ ਮਗ ਉਸਦਾ
ਰਹੂ ਕਰੂਪ ਵੇਸ ਦੇ ਉਹਲੇ, ਸਾਹ ਦਸਮੇਸ਼ ਦਾ ਕੁਸਦਾ।

ਕਿਸੇ ਵਿਸ਼ੈਲੇ ਹੱਥ ਡੋਬਣੇ, ਮਿਹਰਬਾਨ ਸਭ ਅੰਬਰ
ਕ਼ੈਦੀ ਹੋਸਨ ਅਗਲੇ ਪਲ ਹੀ, ਹਰੇ ਬਿਰਖ, ਪੈਗ਼ੰਬਰ।"

ਨਿਰਾ ਅਧਰਮ! ਸੰਗਤਾਂ ਕੰਬਣ! ਛੁਪਿ ਫਰੇਬਿ ਗੁਰ ਕੁੱਠੇ
ਸੁੰਨ ਨਾਸਤਕ ਦਿਸੇ ਪਾਸ਼ਵੀ, ਵਾਰ ਗੁਫ਼ਾ 'ਚੋਂ ਉੱਠੇ।

ਜਦ ਨਿਰਵੈਰ ਫ਼ਤਹ ਦਾ ਡੰਕਾ, ਪਰਤ ਰਿਹਾ ਸੀ ਰਣ 'ਚੋਂ
ਸੰਗਤ ਦੇ ਬਾਲ-ਮਨ ਤਾਈਂ, ਘੇਰਣ ਸੰਸੇ ਵਣ 'ਚੋਂ।

ਐਪਰ ਬਾਜ਼ ਸ਼ਹੀਦਾਂ ਨੂੰ ਚੁੰਮ੍ਹਿ, ਕੂਟ ਅਗੰਮ ਦੀ ਮੱਲੇ
ਕੀਨੇ ਦਗੇ ਹਸਦ ਦੇ ਭੋਰੇ, ਰਹਿਣ ਉਡਾਣਾਂ ਥੱਲੇ।

ਲਿਸ਼ਕਣ ਕਾਲ ਦੇ ਵਿੰਗ ਵਲੇਵੇਂ, ਚੋਰ ਝਰੋਖੇ ਸੱਲ੍ਹੇ
ਗੁਰ-ਨਜ਼ਰਾਂ ਦੇ ਨੂਰ ਭਰੇ ਸੀ, ਪਰਵਾਜ਼ਾਂ ਦੇ ਪੱਲੇ।

ਨੀਲੇ ਵਾਲਾ ਨਾਲ ਸ਼ਹੀਦਾਂ, ਫ਼ਜਰ ਅਛੂਹ ਵੱਲ ਚੱਲੇ
ਸਦਾ ਜਿਧਰ ਮਾਨਵ-ਮਗ ਜ਼ਿੰਦਾ, ਕੌਲ ਤਿਧਰ ਉਹ ਘੱਲੇ।

## (ਅ) ਮਾਤਾ ਜੀਤੋ ਦਾ ਅੰਤਮ ਧਿਆਨ

ਵੱਡੇ ਤੜਕੇ ਜਪੁਜੀ ਦੀ ਧੁਨ, ਮਾਤ ਜੀਤ ਸੰਗ ਜਾਗੀ
ਜਪੁ ਦੇ ਸ਼ਬਦ ਸ਼ਬਦ ਦੇ ਉਹਲੇ, ਲਿਵ ਅਕਾਲ ਵੈਰਾਗੀ।

ਸੰਢ ਗਈ ਤਾਂ ਸਤਿਗੁਰ ਵਣ 'ਚੋਂ, ਨਾਲ ਸ਼ਹੀਦਾਂ ਆਏ
ਨਜ਼ਰ ਜਿਨਾਂ ਦੀ ਕਾਲ ਪਾਰ ਦੇ, ਬ੍ਰਿਹਾ-ਸਫ਼ਰ ਜਗਾਏ।

ਜੀਤ-ਧਿਆਨ ਤਪੇ, ਤਕ ਰੋਵੇ, ਪੁੱਤਾਂ ਦੇ ਪਰਛਾਵੇਂ
ਜੀਅ ਘਰ ਦੇ ਵਿਚ ਰੁਲਣ ਇਕੱਲਾਂ, ਗੁਫ਼ਾਂ 'ਚ ਬੰਦ ਨਿਥਾਵੇਂ।

ਜਾਂਦੇ ਰਣ ਅਨੰਤ ਵੱਲ ਪੁੱਤਰ, ਮਾਂ ਨੂੰ ਦੇਣ ਅਵਾਜ਼ਾਂ
ਮਾਂ ਜਾਵੇ ਤਾਂ ਫੰਧੇ ਜਕੜਨ, ਛਿਪਣ ਪੁੱਤ-ਪਰਵਾਜ਼ਾਂ।

ਪੈਣ ਗੁਰ ਨਗਰੀ ਦੇ ਬੂਹੇ, ਅੱਥਰੂਆਂ ਦੇ ਸਾਏ
ਦੇਸ ਪਾਰ ਮੀਹਾਂ ਵਿਚ ਭਿੱਜਣ, ਲੱਖ ਸੁਪਨੇ ਤ੍ਰਿਹਾਏ।

ਫ਼ਤਹ ਸਿੰਘ ਦੀ ਨੀਂਦਰ ਟਹਿਕੇ, ਛੁਹਿ ਤਿਤਲੀ ਮੁਸਕਾਨਾਂ
ਨੰਨ੍ਹੀ ਜਿੰਦ ਹੇਠ ਖੂਹ ਪੁੱਟੇ, ਦਗ਼ੇਬਾਜ਼ ਅਸਮਾਨਾਂ।

ਭੋਲੇ ਨੈਣ ਆ ਜ਼ੋਰਾਵਰ ਦੇ, ਕਾਲਾ ਸਿਹਰ ਪਲੋਸੇ
ਵੀਰ ਦੀ ਛਲੀ ਨੀਂਦ ਤਕ ਸੱਦੇ, ਉਂਗਲ ਲਾ ਬੇਦੋਸ਼ੇ।

ਛਲੀਏ ਰਾਹ ਛਾਪਲੇ ਬੈਠੇ, ਜਾਲ ਛੁਰੇ ਵਿਚ ਰੇਤਾਂ
ਗੁਰੂ-ਮਾਤ, ਦਸਮੇਸ਼ ਘੇਰ ਲਏ, ਟੂਣੇਹਾਰ ਪ੍ਰੇਤਾਂ।

ਦੂਰ ਦਿਸੇ ਗੋਦਾਵਰੀ ਵਗਦੀ, ਵਿਸ ਘੋਲਣ ਸਿਰਿ ਅੰਬਰ
ਖੰਜਰ - ਧ੍ਰੋਹ ਜਿਨਾਂ ਵੱਲ ਸੁੱਟਣ, ਕਹਿਰ ਤਰਫ਼ ਪੈਗ਼ੰਬਰ।

ਮੁਨਕਿਰ ਦੇ ਕੀਨੇ ਵਿਚ ਲੁਕਿਆ, ਆਕੀ, ਤੁਰਸ਼, ਕਰਾਰਾ
ਸ਼ਾਂਤ ਨੀਂਦ ਦਸਮੇਸ਼ ਦੇ ਉੱਤੇ, ਲਟਕੇ ਖੰਜਰ ਭਾਰਾ।

## (ੲ) ਦਸਮੇਸ਼ ਦੀ ਵਣ ਵਾਪਸੀ ਪਿੱਛੋਂ..... ਮਾਤਾ ਜੀਤੋ ਦੇ ਧਿਆਨ ਵਿਚ ਸ਼ਹਾਦਤਾਂ

ਫਿਰ ਜੀਤੋ ਦਸਮੇਸ਼ ਨੂੰ ਤੱਕੇ, ਨਜ਼ਰ ਮਧੁਰ ਅਨੁਰਾਗੀ
ਜਿਉਂ ਜਨਮਾਂ ਦੇ ਬ੍ਰਿਹਾ ਪਿੱਛੋਂ, ਜਿੰਦ ਮਿਲੇ ਵੈਰਾਗੀ।

ਕਲ਼ਗੀਧਰ ਦਾ ਬਾਣਾ ਜਿਉਂਕਰ, ਥਰਕਣ ਅਨਹਦ ਰਾਤਾਂ
ਕਾਲ ਅਨੰਤ ਤਾਰਿਆਂ ਜੜਿਆ, ਨਾਲ ਤਾਜ ਪ੍ਰਭਾਤਾਂ।

ਦਿਸਣ ਛਿਪਣ ਵਿਚ ਨੂਰ ਨਿਰੰਤਰ, ਮਾਤ, ਗੁਰੂ, ਸੁਤ ਚਾਰੇ
ਝੱਖੜ, ਮਲ੍ਹੇ, ਨਦੀ, ਥਲ ਲੰਘਣ, ਸਭ ਸਿੱਖ ਪੰਜ ਪਿਆਰੇ।

ਨੂਰ ਅਗਾਧ 'ਚ ਦਿਸਣ ਦਰਾੜਾਂ, ਪੈਣ ਨਾਸਤਕ ਝਾਤਾਂ
ਗੁਰ ਪਰਿਵਾਰ ਦੀ ਰੱਤ 'ਚ ਭਿੱਜਣ, ਅਗਮ ਨੂਰਾਨੀ ਵਾਟਾਂ।

ਰੁਲੇ ਯਤੀਮ ਖ਼ਾਲਸਾ 'ਕਲਾ, ਹੜ੍ਹ ਗਈ ਬੀੜ ਅਗੰਮੀ
ਸ਼ੇਸ਼ ਨਾਗ ਵਾਂਗ ਫਣ ਸਰਸਾ, ਡੰਗਣ ਰੋਹ 'ਚ ਧੰਮੀ।

ਪਰ ਅਨੀਲ ਗੁਰ - ਨਾਰ ਜਦੋਂ ਹੀ, ਗੁਰ ਵੱਲ ਨਜ਼ਰ ਝੁਕਾਵੇ
ਕਲ਼ਗੀ ਛੁਹਿ ਉਡਿ ਬਾਜ਼ ਦੁਰੇਡੇ, ਧ੍ਰੂਵ ਤਾਰਾ ਰੁਸ਼ਨਾਵੇ।

ਸਿਮਰਣ ਪਤਨੀ ਦਾ ਉਸ ਪਲ ਹੀ, ਹੋਇ ਜਿਉਂ ਰਵੀ ਹਵਾਲੇ
ਤਾਰ ਲਤੀਫ਼ ਦਾਮਨਿਕ ਸੁੰਦਰ, ਉੱਡਦੀ ਮੰਝ ਉਜਾਲੇ।

ਖੜੀ ਉਜਾਲੇ ਪੂਰਨ ਸਾਹਵੇਂ, ਗੁਰ ਪਤਨੀ ਇੰਜ ਕੂਏ :
"ਤੈਂ ਰਾਹਾਂ ਦੇ ਰੁੱਖ ਹਰਿਆਲੇ, ਪਿਰ! ਵੇਖਾਂ ਮੈਂ ਲੂਹੇ।

ਮਾਹੀ! ਤੈਂਡੇ ਕਿਲ੍ਹਿਆਂ ਉਹਲੇ, ਗਲਵੱਢ ਚੋਰ ਅਨੇਕਾਂ
ਸ਼ਾਹ ਸਵਾਰ ਤਿਰੇ ਮੈਂ ਗਲਦੇ, ਬਿਨ ਕਫ਼ਨ ਹੀ ਦੇਖਾਂ।

ਬੇਮੁਖ ਨਾਸ਼ੁਕਰੇ ਦਿਲ ਲੱਖਾਂ, ਛੁਪ ਛੁਪ ਖ਼ਾਕਾਂ ਰੰਗਣ
ਉਹਨਾਂ ਰੂਹਾਂ 'ਚੋਂ ਉਗ ਕੰਡੇ, ਚਰਨ ਪਵਿੱਤਰ ਡੰਗਣ।

ਕੀ ਇਹ ਸੱਚ ਦੇ ਖਰੇ ਨਜ਼ਾਰੇ, ਜਾਂ ਇਹ ਹੌਲ - ਛਲਾਵੇ ?
ਹੜ੍ਹ ਨੇ ਪੰਥ - ਵੇਦਨਾ ਦੇ ਜਾਂ, ਗੁਰੂ ਹਾਰ ਜਦ ਜਾਵੇ ?

ਕਿੰਜ ਸਹਾਰਾਂ ? ਉਮਰ ਗੁਜ਼ਾਰਾਂ ! ਪੁੱਤ ਮਿਰੇ ਜੋ ਕੋਹੇ;
ਭਾਵੇਂ ਸਾਂਝ ਜੁਗਾਂ ਤਕ ਰੱਖਣ, ਨਾਲ ਗ਼ੈਬ ਦੇ ਮੋਏ।"

## (ਸ) ਸ਼ਹਾਦਤਾਂ ਦੀ ਵੇਦਨਾ

ਭਰੇ ਨੈਣ ਤਕ ਨਾਲ ਵੇਦਨਾ, ਮੰਝ ਹੁਸੀਨ ਦੁਆਵਾਂ
ਪਾਉਣ ਨਜ਼ਰ ਦਸਮੇਸ਼ ਰਸੀਲੀ, ਪਾਰ ਅਸੰਖ ਉਸ਼ਾਵਾਂ।

ਗੁਰ ਪਤਨੀ ਨੂੰ ਦੇਣ ਦਿਲਾਸਾ, ਸਿਸਕਣ ਅੱਥਰੂ ਕੋਸੇ
ਕਾਲੇ ਕੇਸ ਢਿਲਕਿਆ ਜੂੜਾ, ਰਹਿਮ ਅਸੀਮ ਪਲੋਸੇ।

ਗੁਰੂ ਕਹਿਣ "ਤੂੰ ਪਾਰ ਸਮੇ ਜਾ, ਦਰਦ ਸ਼ਹਾਦਤ ਪੀਤੇ
ਸਫ਼ਰ ਤਿਰੇ ਵਡ ਰਣ ਦੇ ਸੁੱਚੇ, ਹੰਝਾਂ ਰੌਸ਼ਨ ਕੀਤੇ।

ਪੰਥ, ਪਤੀ, ਪੁੱਤਾਂ ਦੀ ਵੇਦਨ, ਤੈਂਡੇ ਤਨ ਮਨ ਨੂਰੀ
ਫਿਰ ਵੀ ਸਿੰਧ ਅਗਾਧ 'ਚ ਰਹਿਣੀ, ਮਿਰੀ ਸ਼ਹਾਦਤ ਪੂਰੀ।

ਰੱਤ ਨ ਹੋਵੇ ਕਦੇ ਨਿਥਾਵੀਂ, ਪੰਥ - ਸਿਦਕ ਜੋ ਵੀਟੇ
ਦੁਨੀ ਦੇ ਸ਼ਾਹਾਂ ਦੇ ਕੁਲ ਹੀਰੇ, ਦਰਦ ਸ਼ਹੀਦ ਦੇ ਗੀਟੇ।

ਪਾਰ ਅਕਾਲ ਤਾਰਿਆਂ ਧੜਕੇ, ਪੰਥ ਰੱਤ ਜੋ ਡੁੱਲ੍ਹੇ
ਸਦਾ ਸ਼ਹਾਦਤ ਦੇ ਰਾਹ ਸੁੱਚੇ, ਨਾਲ ਵੇਦਨਾ ਹੁੱਲੇ;
ਦੈਵੀ ਧਰਮਸਾਲ ਦੇ ਰਿਸ਼ਤੇ, ਫਿਰ ਵੀ ਰਹਿਣ ਅਮੁੱਲੇ
ਰਹਿਸਨ ਪਾਕ ਸ਼ਹੀਦਾਂ ਪਿੱਛੋਂ, ਘਰ ਆਂਗਣ ਤੇ ਚੁੱਲ੍ਹੇ।

ਦਾਮਨ ਛਲ ਦਾ ਵੇਦਨ ਤੈਂਡੀ, ਇਕ ਪਲ ਵੀ ਨ ਛੋਹੇ
ਕੂਟ ਅਗੰਮ ਸ਼ਹਾਦਤ ਨੂੰ ਵੀ, ਹੰਝੂ ਤੈਂਡਾ ਮੋਹੇ।"

ਨੈਣ ਹਲੀਮ ਝੁਕੇ ਸੰਗ ਵੇਦਨ, ਸੁਣੇ ਕੰਤ ਦੀ ਬਾਣੀ
ਜਿਉਂ ਅਸਗਾਹ ਬ੍ਰਿਹਾ ਦੇ ਤਰਕੇ, ਜਾਗੀ ਰੁੱਤ ਸੁਹਾਣੀ
ਕਹੇ "ਮੈਂ ਮੰਨਾਂ ਉੱਚ ਮਰਤਬਾ, ਰੰਗ ਸ਼ਹੀਦ ਇਲਾਹੀ
ਅਗਲੇ ਜਗ ਦੇ ਗਗਨ ਸਹੰਸਰ, ਮੀਤ ਤਿਰੇ ਹਨ ਮਾਹੀ
ਪਰ ਸ਼ਹੀਦ ਦੇ ਗ਼ੈਬੀ ਮਗ ਤਕ, ਮਸਤਕ ਮਿਰਾ ਨ ਨੂਰੀ
ਧਰਤੀ ਦੇ ਇਸ ਨੰਨ੍ਹੇ ਮੋਹ ਤੋਂ, ਅਜੇ ਨ ਮੇਰੀ ਦੂਰੀ।

ਰੁੱਖ, ਪੰਛੀ, ਸਿਖ ਪੁਰ ਅਨੰਦ ਦੇ, ਰੈਣ ਤੇ ਸੰਞ ਸਵੇਰਾ
ਵਿਛੜ ਇਨਾਂ ਤੋਂ ਕਿਸੇ ਗ਼ੈਬ ਨੂੰ, ਨਾ ਪਰਸੇ ਮਨ ਮੇਰਾ।.....

"ਸੁਣੋ ਕੰਤ! ਮੈਂ ਕੂਕਾਂ ਦਰ 'ਤੇ, ਜਿੰਦ ਨ ਹੋਰ ਤਪਾਵੋ
ਪੁਰ ਅਨੰਦ ਦੇ ਮਿੱਠੇ ਰਿਸ਼ਤੇ, ਖੁਰਣ ਤੀਕ ਨਾ ਜਾਵੋ।
ਖ਼ਾਕ ਵੇਸ ਵਿਚ ਸਿੰਘ ਨ ਤੱਕਾਂ, ਰੱਤ 'ਚ ਅਜੇ ਨ ਨ੍ਹਾਵੋ
ਤਰਸ ਅਥਾਹ ਦੀ ਗੋਦ 'ਚ ਮੈਨੂੰ, ਅੱਜ ਸ਼ਹੀਦ ਬਣਾਵੋ।"

## (ਹ) ਜੋਤੀ ਜੋਤ ਸਮਾਉਣ ਦੀ ਘੜੀ

ਤਪਦੇ ਮਸਤਕ ਨੂੰ ਗੁਰ ਸੁਣਕੇ, ਛੋਹੇ ਹੱਥ ਪਿਆਰੇ
ਵਗੇ ਅਸੰਖ ਤਰਸ ਦੇ ਚਸ਼ਮੇ, ਮਾਂ - ਦਿਲ ਹੋਏ ਤਾਰੇ!

ਲੈ ਅਨੰਤ ਨੀਂਦ ਦਾ ਕੱਪੜ, ਚਾਰੇ ਪੁੱਤਰ ਢਕਦੀ
ਗੁਰੂ - ਨਾਰ ਦੀ ਅਜ਼ਲੀ ਵੇਦਨ, ਨਭ ਸ਼ਿੰਗਾਰਣ ਸਾਰੇ।

ਹੋਣ ਸ਼ਹੀਦ ਸਮੇ ਤੋਂ ਪਹਿਲਾਂ, ਹੁਸਨ ਤਰਸ ਵਿਚ ਆ ਜੋ
ਤਿਨਾਂ ਨੂੰ ਵੀ ਕੋ ਨੂਰ ਬਖ਼ਸ਼ਕੇ, ਅਰਸ਼ੀ ਪੰਧ ਦੁਲਾਰੇ।

ਮੌਤ - ਪਤਾਲ ਜਿੱਤ ਕੇ ਜਿਹੜੇ, ਦਿਲ ਸ਼ਹੀਦ 'ਚੋਂ ਉੱਠੇ
ਦੈਵੀ ਨਾਰ ਦਾ ਝੁਕਿਆ ਮੱਥਾ, ਸਦ ਉਹ ਵਿਹਣ ਮਿਨਾਰੇ।

ਆਗਾਸਾਂ ਆਗਾਸ 'ਚ ਗਾਂਦੇ, ਹੰਸ ਸ਼ਹੀਦ ਉਡੰਦੇ
ਵਿਚ ਪਹਾੜਾਂ ਸਤਲੁਜ ਸੀਨੇ, ਮਾਂ ਉਹ ਸੱਦ ਉਤਾਰੇ।

ਦੂਰ ਸ਼ਹੀਦ ਸਮੇ ਤੋਂ ਅੱਗੇ, ਜ਼ਿਮੀਂ ਦੇ ਰਿਸ਼ਤੇ ਤਾਂਘਣ
ਗੁਰੂ - ਨਾਰ ਦਾ ਹੰਝੂ ਖੇਵਟ, ਲਿਸ਼ਕੇ ਪਾਰ ਕਿਨਾਰੇ।

ਮਾਂ ਹੋ ਮਿਲੀ ਸ਼ਹੀਦਾਂ ਨੂੰ ਜਾ, ਮੌਤ - ਸੁੰਨ ਵਿਚ ਜੀਤੋ
ਹਰ ਉੱਜਲ ਹੰਝੂ 'ਚੋਂ ਖਿੜਦੇ, ਕਮਲ ਵਾਂਗ ਉਜਿਆਰੇ।

# 3

# ਜੰਗ ਅਤੇ ਰਹਿਮ
## (ਮਹਾਨ ਜੰਗਾਂ ਤੋਂ ਪਹਿਲਾਂ ਦੇ ਅਨੁਭਵ)

ਦੇ ਕਵੀਆ ਸੰਕੇਤ, ਹੁਣ ਉਸ ਜੰਗ ਦੇ
ਜਿਸ ਵਿਚ ਰਹਿਮ ਦੇ ਭੇਤ, ਜਲ ਥਲ ਰੰਗਦੇ।

ਕਿਤੇ ਕਾਮ ਦੇ ਝੱਖੜ, ਜੰਗ ਦਾ ਰੂਪ ਨੇ
ਨਾਲ ਮਾਂ ਦਿਲ - ਵੱਖਰ, ਗੰਧ ਜਿਉਂ ਮੂਕ ਨੇ।

ਕਿਤੇ ਗੁਰੂ ਦੇ ਨੈਣ, ਕਿਤੇ ਰਣ - ਤੇਗ਼ ਵੀ
ਉਹਲੇ ਰੱਤੜੇ ਵਹਿਣ, ਮੋਹ ਦੇ ਵੇਗ ਵੀ।

ਨਾਰ - ਹੁਸਨ ਦੇ ਜ਼ੋਰ, ਜੰਗਾਂ ਵੇਖਦੇ
ਗੁਰ - ਅਸੀਸ ਦੀ ਭੋਰ, ਜਗਦੀ ਤੇਗ਼ 'ਤੇ।
ਨਾਰ - ਤੇਗ਼ ਦੇ ਅੱਖਰ, ਰਹਿਮ - ਆਵੇਸ਼ ਦੇ
ਖਿੜਨ ਹਰੇ ਤਕ ਪੱਤਰ, ਦਿਲ ਦਸਮੇਸ਼ ਦੇ।

ਗੁਰ - ਸਚ ਢਕੇ ਜਾਂ ਗਹਿਰ, ਬਣਦੀ ਜੰਗ ਹੈ
ਮੌਤ - ਤੇਗ਼ ਦਾ ਕਹਿਰ, ਤਦ ਨਭ - ਗੰਗ ਹੈ
ਜਦ ਖਿੜਦੇ ਅਸਮਾਨ, ਮੌਤ ਦੇ ਤੀਰ ਛੋਹ
ਤਦ ਦਰਵੇਸ਼ ਮਹਾਨ, ਦੇਵਣ ਪਾਕ ਲੋਅ।

ਹਸਦ, ਵਹਿਮ ਤੇ ਭੈਅ, ਅੰਨ੍ਹੀ ਜੰਗ ਹੋ
ਪਾਪ ਅਸੰਖ ਦੀ ਲੈਅ, ਭਟਕੇ ਲਹੂ 'ਚੋਂ;
ਮਨ ਦੇ ਦੋਜ਼ਖ਼ ਧੂਸ, ਫ਼ੌਜਾਂ ਘੱਲਦੇ
ਸਾਜ਼ਿਸ਼, ਚੋਰ, ਜਾਸੂਸ, ਜੰਗ ਲੈ ਚੱਲਦੇ;
ਤ੍ਰਿਸ਼ਨਾ ਕਦੇ ਵਿਕਾਰ, ਜੰਗ ਮਚਾਂਵਦੇ
ਸ਼ਾਹਾਂ ਦੇ ਹੰਕਾਰ, ਨਾਲ ਲੈ ਆਂਵਦੇ
ਤਦ ਨੂਰਾਨੀ ਤੇਗ਼, ਕਟਕੇ ਕਾਲ ਤੇ
ਜਲ ਭਰ ਬਰਸਣ ਮੇਘ, ਰੋਹ ਵਿਕਰਾਲ ਤੇ;
ਜਦ ਲਸ਼ਕਰ ਭੀਹਾਲੇ, ਸਤਿਗੁਰ ਘੇਰਦੇ
ਸਭ ਘਾਇਲ ਗੁਰ ਪਾਲੇ, ਜਿਉਂ ਮਾਂ - ਹੇਰਵੇ।
ਦੂੰਦਰ ਦੂਤ ਸਿਆਹ, ਜਦ ਰਣ ਤੜਫ਼ਦੇ
ਰਹਿਣ ਤਰਸ ਅਸਗਾਹ, ਸਾਵ੍ਹੇਂ ਧਰਤ ਦੇ।
ਨੈਣ ਝਮਕਦੇ ਘਾਇਲ, ਕੰਢੇ ਨੀਰ ਦੇ
ਮਾਂ ਗੋਦ ਰਹੀ ਫੈਲ, ਹੇਠਾਂ ਤੀਰ ਦੇ।

ਕਦੇ ਤਾਂ ਪ੍ਰੇਮ ਹਦੀਸ, ਕੋਮਲ ਫ਼ਜਰ ਲੈ
ਦੈਵੀ ਨਾਰ - ਅਸੀਸ, ਜੰਗਾਂ ਨਾਲ ਰਹੇ।

4

# ਤਨੁ ਮਨੁ ਥੀਵੈ ਹਰਿਆ

## ਵਿਆਹ ਦੇ ਅੱਧ ਵਿਚਾਲੇ ਜੋਗਾ ਸਿੰਘ ਨੂੰ ਗੁਰੂ-ਸੱਦ; ਉਸਦੇ ਸੁੱਚੇ ਵਜਦ-ਪੈਂਡੇ ਵਿਚ ਕਾਮ-ਤ੍ਰਿਸ਼ਨਾ ਦੇ ਘਮਸਾਨ; ਦਸਮੇਸ਼ ਦੀ ਮਿਹਰ

ਦਸ ਕਵੀਆ ਉਹ ਰੰਗ, ਕਾਮੀ ਸਿਹਰ ਦੇ
ਕਰੀ ਸੀਤ ਜੋ ਜੰਗ, ਸਤਿਗੁਰ ਮਿਹਰ ਨੇ
ਜਦੋਂ ਸਿਦਕ ਦੀ ਧਾਰ, ਪਰਖਣ ਵਾਸਤੇ
ਗੁਰੂ ਵਿਆਹ ਵਿਚਕਾਰ, ਸੱਦੇ ਸਿੱਖ ਨੂੰ।

ਜਦੋਂ ਤ੍ਰਿਸ਼ਨਾ - ਨਾਰ, ਦੇਹੀ ਯੁੱਧ ਹੋ
ਗਰਜ ਆਰ ਤੇ ਪਾਰ, ਡੋਬੇ ਬੁੱਧ ਲੋਅ
ਕਾਮ - ਜੰਗ ਜਦ ਹਾਰ, ਜੋਗਾ ਤੜਪਿਆ
ਤਾਂ ਮਹੀਨ ਗੁਰ ਪਿਆਰ, ਰਹਿਮ 'ਚ ਬਖ਼ਸ਼ਿਆ
ਛੱਡ, ਪਸ਼ੌਰ ਦਾ ਮੋਹ, ਤੁਰੇ ਜਾਂ ਅੰਤ ਨੂੰ
ਡੰਗੇ ਤਮ੍ਹਾਂ ਦੀ ਖੋਹ, ਦਿਲ ਦੇ ਸੰਤ ਨੂੰ।
ਪ੍ਰਥਮ ਦਿਸਣ ਅਸਗਾਹ, ਜਿਉਂ ਰੂਹ - ਮੇਲੜੇ
ਲੰਘੇ ਜਦ ਦਰਿਆ, ਚਾਅ ਅਲਬੇਲੜੇ।
ਕਾਮ - ਡੰਗ, ਗੁਰ - ਜਾਪ, ਦੋਵੇਂ ਨਾਲ ਸਨ
ਸਿਮਰਣ, ਕਹਿਰ ਅਲਾਪ, ਦਿਲ ਦੀ ਚਾਲ ਸਨ।
ਉਛਲਣ ਸਿੰਧ 'ਚ ਛੱਲਾਂ, ਜੋਗਾ ਗਾਂਵਦਾ
ਜੁਗ ਜੁਗ ਵੇਖ ਇਕੱਲਾਂ, ਗੁਰੂ ਧਿਆਂਵਦਾ;
ਤਦ ਚੜ੍ਹਿਆ ਦਰਿਆ, ਜਿਹਲਮ ਛਲਕਦਾ
ਨਾਰ ਦਾ ਹੁਸਨ ਅਥਾਹ, ਜਲ ਵਿਚ ਝਲਕਦਾ
ਸਿਰ 'ਤੇ ਗੁਰੂ ਦੀ ਛਾਂ, ਪਿਛਲੇ ਪਹਿਰ ਦੀ
ਜ਼ੁਲਫ ਦੀ ਹੇਕ ਝਨਾਂ, ਵਿਚ ਵੀ ਲਹਿਰਦੀ।
ਮਸਤ ਹੋ ਰਾਵੀ ਛੱਲ, ਤਨ ਮਨ ਕੂਕਦੀ
ਗੁੱਝੀ ਹੁਸਨ ਦੀ ਗੱਲ, ਪੀ ਬਿਖ ਸ਼ੂਕਦੀ
ਕਰਦਾ ਯਾਦ ਪਸ਼ੌਰ, ਜੋਬਨ ਨਾਰ ਦਾ
ਲੰਘੇ ਪਿਆ ਲਾਹੌਰ, ਕਾਮ ਵੰਗਾਰਦਾ!

ਕਰੇ ਬਿਆਸਾ ਪਾਰ, ਜੋਗਾ ਗਾਂਵਦਾ
ਪੁਰੀ ਅਨੰਦ ਦੁਆਰ, ਨੇੜੇ ਆਂਵਦਾ।
ਢਕੇ ਪਿਆ ਅਭਿਮਾਨ, ਸਤਿਗੁਰ - ਸਿਦਕ ਨੂੰ
ਭੁੱਲ ਗਈ ਗੁਰ - ਸ਼ਾਨ, ਦਿਲ ਦੇ ਰਿਜ਼ਕ ਨੂੰ।
ਖਿੜੇ ਅੰਬ ਦੇ ਬੂਰ, ਕੋਹੀਂ ਮਹਿਕਦੇ
ਪਰੀ ਅਦਿੱਖ ਦੇ ਨੂਰ, ਤਨ ਮਨ ਟਹਿਕਦੇ
ਪਰ ਪਾਵਨ ਇਕ ਧੁੰਧ, ਦੂਰ ਵੰਗਾਰਦੀ
ਦੈਵੀ ਪੌੜ ਦੀ ਰੁੰਗ, ਜਿੰਦੜੀ ਠਾਰਦੀ!
ਜੋਗਾ ਸਿੰਘ ਅਨੁਰਾਗ, ਸੁਣਦਾ ਗੁਰੂ ਦਾ
ਦਰਸ ਇਲਾਹੀ ਜਾਗ, ਛੁਪੇ ਪਤਾਲ - ਰਾਹ!
ਵਿਚ ਬਾਗ਼ਾਂ ਫਿਰ ਬੀਜ, ਹੁੱਲੇ ਨਾਰ ਦਾ
ਵਧੇ ਪਿਆ ਚੰਨ ਤੀਜ, ਸੁਬਕ ਦਿਦਾਰ ਦਾ
ਪੁਰ ਹਸ਼ਿਆਰ 'ਚ ਟੂਣਾ, ਹੋਣਾ ਸਿੰਘ 'ਤੇ
ਅੰਬ ਵਣਾਂ ਦਾ ਪੈਣਾ, ਜਾਲ ਇਹ ਜਿੰਦ 'ਤੇ!

ਦੇਹ ਛੇੜੇ ਸੰਗਰਾਮ, ਜੋਗਾ ਸਿੰਘ ਦੀ
ਕਰ ਉਡਾਣ ਬੇਨਾਮ, ਗੁਰ ਗੋਬਿੰਦ ਦੀ
ਦਿਸਣ ਮਾਸ ਦੇ ਰਾਹ, ਵਿਛੜੀ ਰੂਹ ਨੂੰ
ਨਾ ਦਿਸਣ ਅਸਗਾਹ, ਉਜੜੇ ਖ਼ੂਹ ਨੂੰ
ਪਰੀ ਦੇ ਹੁਸਨ ਅਸੀਮ, ਸੀਨਾ ਮੱਲਿਆ
ਸਫ਼ਰ ਮਹੀਨ ਅਕਾਲ, ਜਿਸਨੇ ਸੱਲ੍ਹਿਆ
ਪਰ ਇਕ ਗੰਗ ਅਮੋਲ, ਸੀਨੇ ਅੰਧ ਦੇ
ਸਿਦਕ ਮੂਰਛਿਤ ਕੋਲ, ਰਹਿਮਤ ਪੰਧ ਨੇ।
ਰੁਲ ਸਿਦਕੀ ਜਦ ਸਿੰਘ, ਨ੍ਹੇਰ 'ਚ ਰੀਂਘਦੇ
ਮਿਲਣ ਬਲੀ ਮ੍ਰਿਗਿੰਦ, ਨੂਰ 'ਚ ਜੀਂਵਦੇ
ਦੇਹ ਦੇ ਧੁੰਧੂਕਾਰ, ਰੱਤ ਜਾਂ ਪੀਂਦੜੇ
ਰਹਿਮ 'ਚ ਪਹਿਰੇਦਾਰ, ਰਹਿਣ ਅਨੀਂਦਰੇ!

ਰੋਲਿਆ ਜੋਗਾ ਸਿੰਘ, ਜਦ ਘਮਸਾਨ ਨੇ
ਖਿੜੇ ਨੈਣ ਅਰਵਿੰਦ, ਤਰਸ ਮਹਾਨ ਦੇ
ਸਿਦਕ ਦੀ ਰਾਖ ਪਛਾਣ, ਦਿਲ ਦਸਮੇਸ਼ ਨੇ
ਸਾਂਭੇ ਇੰਜ ਈਮਾਨ, ਅੱਥਰੂ ਵੇਸ ਨੇ
ਬਣੇ ਜਿਉਂ ਅਮਰ ਨਿਸ਼ਾਨ, ਸਿੰਘ ਦੇ ਕੇਸ ਨੇ
ਦਿਤੇ ਜਿਉਂ ਪਹਿਰੇ ਆਣ, ਕਰੁਣ - ਆਵੇਸ਼ ਨੇ।

## 5

# ਦੀਪ ਕੌਰ ਦੀ ਮੌਤ ਦੇ ਸਫ਼ਰ ਵਿਚ ਉੱਡਦੀ ਤੇਗ਼: ਕਾਮੀ ਜੁੰਡਲੀਆਂ ਦੀ ਚੜ੍ਹਤਲ ਸਾਹਮਣੇ ਅੰਮ੍ਰਿਤ ਦੀ ਅਲੇਪ ਯਾਦ ਦੀ ਰਹਿਮਤ

ਪੁਰ ਅਨੰਦ ਦੀ ਤਾਂਘ, ਚਾੜ੍ਹੇ ਰੰਗਤਾਂ
ਦੀਪ ਨੂਰ ਦੀ ਕਾਂਗ, ਭੁੱਲੀ ਸੰਗਤਾਂ।
ਰਾਹ ਬੜੇ ਦੁਸ਼ਵਾਰ, ਰੁਕੇ ਨ ਕਿਤੇ ਵੀ
ਰੂਹ ਬਣੀ ਜਿਉਂ ਨਾਰ, ਵਣ ਵਣ ਦਿਸੇ ਜੀ।
ਰਾਹ ਖੜੇ ਅਸਵਾਰ, ਜ਼ਾਲਿਮ ਪਾਸ਼ਵੀ
ਮੰਨਣ ਰੂਹ ਵਿਸਾਰ, ਜਿੱਤ ਹੁਲਾਸ ਦੀ।
ਦੀਪ ਨੂੰ ਵੇਖ ਮਲੀਨ, ਟੋਲਾ ਕੂਕਿਆ
"ਭਖੋ ਇਹ ਤਾਰ ਹੁਸੀਨ," ਦੋਜ਼ਖ਼ ਸ਼ੂਕਿਆ!

ਦੀਪ ਕੌਰ ਦੀ ਤੇਗ਼, ਲੈ ਕੇ ਮੌਤ - ਤੇਹ
ਅੰਮ੍ਰਿਤ - ਸੁੱਚ ਅਲੇਪ, ਰੱਖੇ ਸਫ਼ਰ 'ਤੇ।
ਦਨਦਨਾਉਣ ਹਜੂਮ, ਸ਼ਹਿ ਵਿਚ ਧਾੜਵੀ!
ਦੀਪ ਦੇ ਨੈਣ ਮਾਸੂਮ, ਛੁਹ ਸਨ ਬਾਜ਼ ਦੀ।
ਤਪਨ ਕਾਮ ਅਸ਼ਲੀਲ, ਨਜ਼ਰ ਪਠਾਨ ਦੀ
ਅੰਨ੍ਹੀਆਂ ਬੇਦਲੀਲ, ਹਿਰਸਾਂ ਤਾਮਸੀ।
ਕਟਕਦੀ ਬੇਦਰੇਗ਼, ਕਾਲੀ ਨਜ਼ਰ ਸੀ
ਤਾਂ ਧਮਕੀ ਆ ਤੇਗ਼, ਸੁੱਚੀ ਫ਼ਜਰ ਦੀ।
ਦੀਪ ਦਾ ਨੂਰ ਮਹੀਨ, ਜ਼ਰਾ ਨ ਹੰਭਦਾ
ਮੌਤ ਦਾ ਵਾਰ ਜ਼ਹੀਨ, ਦੇਹ - ਹੜ੍ਹ ਝੰਬਦਾ;
ਅੰਧ ਲਹੂ ਦੇ ਤਾਪ, ਚੜ੍ਹਨ ਸਮੁੰਦ ਜਿਉਂ
ਮੌਤ ਨੇ ਮੇਟੇ ਆਪ, ਰੂਹ ਦੀ ਧੁੰਧ ਜਿਉਂ।
ਇਉਂ ਉਹ ਅੰਮ੍ਰਿਤ - ਛਿਣ, ਰਿਹਾ ਅਛੂਹ ਸੀ
ਜਿਥੇ ਅਸੀਸ ਅਮਿਣ, ਸਤਿਗੁਰ - ਮੋਹ ਦੀ।
ਮਾਂ ਦੇ ਦਿਲ ਦੀ ਚੀਸ, ਦੇ ਰਣ - ਵੇਗ ਨੂੰ
ਅਥਰੂ ਗੁਰੂ - ਅਸੀਸ, ਬਖ਼ਸ਼ੇ ਤੇਗ਼ ਨੂੰ।

## 6

# ਔਰੰਗਜ਼ੇਬ ਦੇ ਭੇਜੇ ਜਾਸੂਸ ਅਬੂਤ੍ਰਾਬ ਦਾ ਗੁਰੂ-ਪ੍ਰੇਮ ਅਤੇ ਮਾਨਵ-ਤਰਸ ਦੇ ਜਲਵਿਆਂ ਦਰਮਿਆਨ ਪਛਤਾਵਾ; ਮੌਤ ਦੀਆਂ ਬਲਦੀਆਂ ਇਕੱਲਾਂ ਵਿਚ ਕਲ਼ਗੀਧਰ ਦੀ ਮਿਹਰ

ਚੜ੍ਹਿਆ ਕਹਿਰੀ ਤਾਪ, ਅਬੂਤ੍ਰਾਬ ਨੂੰ
ਖੜੇ ਸਾਜ਼ਿਸ਼ਾਂ ਪਾਪ, ਘਿਰ ਵਿਚ ਜ਼ਹਿਰ ਧੂੰ
ਕਰ ਔਰੰਗ ਨੂੰ ਯਾਦ, ਦੁਖੀ ਜਾਸੂਸ ਨੇ
ਰੋਇ ਕਰੀ ਫ਼ਰਿਆਦ, ਦਿਲ ਮਾਯੂਸ ਨੇ :

"ਮੈਂ ਤੱਕੇ ਬੁੱਤ ਘਾਤਕ, ਫਾਹੀਵਾਲ ਰੋ
ਵਣੀਂ ਬਹਿਣ ਆ ਤਾਕ 'ਚ, ਪਾਂਧੀ ਲੁੱਟ ਉਹ
ਮੌਤ ਦੀ ਦਾਵਾਨਲ, ਮੈਂ ਤਨ ਸੂਕਦੀ
ਇਕ ਬੂੰਦ ਪਰ ਇਸ ਥਲ, ਦੂਰੋਂ ਚੂਕਦੀ
ਫ਼ਜਰ ਚਿੜੀ ਲੈ ਗੀਤ, ਜਿਉਂ ਵਣ ਜਲੇ ਆ
ਕੂੰਬਲ ਹਰੀ ਪੁਨੀਤ, ਮਿਲਦੀ ਗਲੇ ਲਾ।

ਖੜ ਚੰਘਿਆੜਦਾ ਚੋਰ, ਵਣੀਂ ਮੈਂ ਵੇਖਿਆ
ਹਰ ਭੋਲਾ ਦਿਲ ਤੋੜ, ਜਿਸਨੇ ਛੇਕਿਆ
ਢਕਣ ਚੋਰ ਉਹ ਰੀਂਘ, ਰੋਗ ਬੇਕਿਰਕ ਜਾਂ
ਬਖ਼ਸ਼ਣ ਕੋਮਲ ਨੀਂਦ, ਤਿਸਨੂੰ ਸਿੰਘ ਤਾਂ
ਤੱਕਾਂ ਗੁਰੂ - ਦਿਦਾਰ! ਵੈਦ ਅਨੰਤ ਹੋ
ਰੋਗ ਸੋਗ ਤੋਂ ਪਾਰ, ਚੁੰਮ੍ਹੇ ਜ਼ਖ਼ਮ ਧੋ
ਬੁੱਤ ਪੂਜਾਂ ਦੇ ਰੋਹ; ਚੜ੍ਹਨ ਸਿੱਖ ਵੱਲ ਜੀ
ਘੇਰਣ ਵਿੰਨ੍ਹਣ ਕੋਹ, ਸਿਦਕ ਅਚੱਲ ਜੀ।
ਤਦ ਨੀਲੇ ਦਾ ਪੌੜ, ਛੁਹ ਕਾਇਨਾਤ ਨੂੰ
ਮਧੁਰ ਟਾਪ ਦਾ ਦੌਰ, ਦੇ ਦਿਨ ਰਾਤ ਨੂੰ
ਛੁਹੇ ਸ਼ਹੀਦ ਅਮੋਲ, ਇਸ਼ਕਾਂ ਰੰਗਿਆ
ਸਾਬਤ ਸਿਦਕ ਅਡੋਲ, ਰੀਣ ਨ ਕੰਬਿਆ
ਮੈਂ ਬਿਪਰ ਕੀ ਕਾਂਗ, ਸੁਣਦਾਂ ਗਰਜਦੀ
ਬਿਖ ਸੁਕਰਾਤ ਦੇ ਵਾਂਗ, ਸਿੰਘ ਨੂੰ ਦੇਂਵਦੀ;

ਸਿੰਘ ਸ਼ਹੀਦ 'ਤੇ ਝੁੱਕ, ਕਲਗੀ ਵਾਲੜਾ
ਦਿਲ 'ਤੇ ਕਰੇ ਅਮੁੱਕ, ਪ੍ਰੇਮ ਉਜਾਲੜਾ।

ਮੌਤ ਦੇ ਦੋਜ਼ਖ਼ ਸੀਨੇ, ਚੋਰ ਗਵਾਰ ਜੀ
ਛੁਪ ਬੈਠੇ ਬੇਦੀਨੇ, ਗਲਵੱਢ ਧਾੜਵੀ
ਮੌਤ ਦਾ ਥਲ ਹੈ ਗਹਿਰਾ, ਖ਼ੁਸ਼ਕ ਸਮੁੰਦ ਜਿਉਂ
ਵਿਚ ਜਾਸੂਸੀ ਪਹਿਰਾ, ਉਹਲੇ ਘੁੰਡ ਜਿਉਂ;
ਤਦ ਕਲਗ਼ੀਧਰ ਵਾਰੇ, ਮਰਦੇ ਝੁੰਡ 'ਤੇ
ਸ਼ਬਨਮ ਸੀਤ ਸਿਤਾਰੇ, ਤਪਦੇ ਕੁੰਡ 'ਤੇ
ਇੰਜ ਤਰੌਂਕੇ ਬੂਰ, ਭਖੇ ਸਮੁੰਦ 'ਤੇ
ਮੀਂਹੀਂ ਠਰੇ ਜਿਉਂ ਹੂਰ, ਉਹਲੇ ਘੁੰਡ ਦੇ!".....

ਸਤਲੁਜ 'ਤੇ ਤਿਰਕਾਲ, ਖਿਣ ਖਿਣ ਉਤਰਦੀ
ਜਾਪੇ ਸਫ਼ਰ ਮੁਹਾਲ, ਅਬੂਤ੍ਰਾਬ ਨੂੰ
ਬੇਰਾਹ ਧੁੰਧ 'ਚ ਹੂਕ, ਅਪਣੀ ਸੁਣ ਰਿਹਾ
ਨ ਉਹ ਚੁੱਪ ਨ ਕੂਕ, ਨਾ ਪਥਰਾ ਰਿਹਾ:

"ਮੈਂ ਜਾਸੂਸ ਮਲੀਨ, ਦਿਸੇ ਨ ਰੋਸ਼ਨੀ
ਕੀ ਰਹਿਮਤ ਦਾ ਦੀਨ, ਦਸਦੀ ਹੋਸ਼ ਨਹੀਂ?
ਜਦ ਸ਼ਹਾਦਤਾਂ ਜੀਣ, ਜੰਗਾਂ ਕਦੋਂ ਉਹ?
ਨਾਲ ਮਸੀਹਾ ਪੀਣ, ਮਿਹਰਾਂ ਜਦੋਂ ਉਹ?
ਹੱਕ ਨ! ਮੈਂ ਇਹ ਖ਼ੈਰ, ਲੋਚਾਂ ਕਦੇ ਨਾ
ਰੱਖ ਵਿਚ ਦੋਜ਼ਖ਼ ਪੈਰ, ਨ ਤੂਬਾ ਮੰਗਸਾਂ।
ਨਾਸ਼ੁਕਰੇ ਦੀ ਚੋਭ, ਮੈਨੂੰ ਮਿਲੇ ਨਾ
ਸੁੱਟੇ ਸਤਲੁਜ ਡੋਬ, ਪਾਰ ਕਿਆਮਤਾਂ।"
ਆਉਣ ਰਸਾਤਲ ਭੈਅ, ਕੰਬੇ ਅਬੂ ਜਾਂ
ਥਲ ਇਕੱਲੇ ਰਹੇ, ਚਿਹਰਾ ਨਬੀ ਨਾ!
ਡੁੱਲਣ ਅਥਰੂ ਝੱਖੜ, ਮਨ ਦੀ ਗਾਰ 'ਤੇ
ਹੇਠ ਸ਼ਹੀਦੀ ਸੱਥਰ, ਮਿਹਰ ਉਤਾਰਦੇ।
ਤਦ ਦਸਮੇਸ਼ ਨੇ ਆ, ਛੋਹਿਆ ਅਬੂ ਨੂੰ
ਲਾਵੇ ਸੁੰਞ ਅਥਾਹ, ਤਨ ਮਨ ਪਿਰ - ਸਕੂੰ
ਤਾਰਾਗਣ ਜਿਵ ਛੱਲ, ਮਾਰੀ ਠੰਢੜੀ
ਦਿਸੇ ਮੌਤ ਦੇ ਥਲ, ਕੌਸ ਕੋ ਰੰਗਲੀ।

# ਗੁਰੂ ਗੋਬਿੰਦ ਸਿੰਘ ਦੀ ਤੀਸਰੀ ਪਤਨੀ ਮਾਤਾ ਸਾਹਿਬ ਦੇਵਾਂ (ਕੌਰ) : ਗੁਰੂ ਸੰਗਰਾਮਾਂ ਦੀ ਅਸੀਮ ਰਹਿਮਤ

ਪਾਂਧੀ ਤ੍ਰੈ ਚੱਲ ਰਹੁਤਾਸੋਂ, ਪਾਰ ਕਰਨ ਦਰਿਆਵਾਂ ਨੂੰ
ਛੋਂਹਦੇ ਜਾਣ ਪੁਨੀਤ ਨੈਣ ਦੋ, ਜਿਹਲਮ ਕਦੇ ਝਨਾਵਾਂ ਨੂੰ।

ਸਾਹਿਬ ਦੇਵਾਂ ਗੁਰੂ ਦੀ ਲਾੜੀ, ਨੂਰ ਬਣੀ ਗੁਰ ਪੈਂਡੇ ਦਾ
ਚਰਨੀਂ ਝੁਕਣ ਹਜ਼ਾਰਾਂ ਤੇਗ਼ਾਂ, ਲੈ ਅਰਦਾਸ - ਸ਼ੁਆਵਾਂ ਨੂੰ।

ਸਾਹਿਬ ਦੇਵਾਂ ਅੱਥਰੂ ਛੋਹੇ, ਦੂਰ ਰਣਾਂ ਦੇ ਮੱਥੇ 'ਤੇ
ਨੈਣ ਅਨੀਲ ਵੇਖਕੇ ਚਿਤਵਣ, ਜ਼ਖ਼ਮੀ ਕੋਮਲ ਮਾਵਾਂ ਨੂੰ।

ਰੱਤ ਨੀਲੇ ਦੀ ਟਾਪ ਪਛਾਣੇ, ਉੱਡਦੀ ਮਿਲੇ ਹਵਾਵਾਂ ਨੂੰ
ਸੁਣਨ ਬਿਆਸਾ ਰਾਵੀ ਦੂਰੋਂ, ਮਧੁਰ ਮਹੀਨ ਸਦਾਵਾਂ ਨੂੰ।

ਸਿਖਰ ਦੁਪਹਿਰੇ ਪੰਥ ਦਾ ਵਾਲੀ, ਬੇਪਰਵਾਹ ਜਦ ਸੁੱਤਾ ਹੋ
ਨਜ਼ਰ ਮਾਸੂਮ ਰਣਾਂ 'ਤੇ ਕਰਦੀ, ਬਹੁ - ਬਿਧ ਕੁਦਰਤ - ਛਾਵਾਂ ਨੂੰ।

ਪੰਥ - ਸੁਪਨ ਲੈ ਤੁਰਦੀ ਜਾਵੇ, ਨੂਰ ਨੂਰ ਹੈ ਕਲਗ਼ੀਧਰ
ਸੰਤ ਸਿਪਾਹੀ ਲਹੂ 'ਚ ਡੁੱਬੇ, ਮਿਲਣ ਹੁਸੀਨ ਦੁਆਵਾਂ ਨੂੰ।

ਮੁੜ ਮੁੜ ਆਵੇ ਸਾਹਿਬ ਦੇਵਾਂ, ਸਹਿਜ 'ਚ ਸਤਲੁਜ ਪੱਤਣ 'ਤੇ
ਮਾਂ - ਤਰਸ ਆ ਢੂੰਡ ਲਵੇਗਾ, ਅਸਲ ਸ਼ਹੀਦੀ ਥਾਵਾਂ ਨੂੰ।

ਖ਼ਾਰ - ਝਰੀਟੇ ਪੈਰਾਂ ਹੇਠਾਂ, ਜੋ ਵੀ ਮਿੱਟੀ ਲਿਖਿਆ ਹੈ
ਸਾਹਿਬ ਕੌਰ ਦੇ ਹੰਝੂ ਪੜ੍ਹਸਨ, ਦਰਦ - ਹਿਸੇ ਸਭ ਨਾਵਾਂ ਨੂੰ। -1-

ਪੰਥ ਅਰਜ਼ ਕਰੇ, ਗੁਰ ਮਾਹੀ, ਮੁੜ ਕੰਤੀ ਪਰਨਾਵੇ ਤਾਂ
ਰੂਪ ਨਿਰੰਜਣ ਨਜ਼ਰ ਇਲਾਹੀ, ਗੁਰ - ਦਰਬਾਰ 'ਤੇ ਛਾਵੇ ਤਾਂ।

ਅੰਮ੍ਰਿਤ - ਰਿਸ਼ਮਾਂ ਛੁਹਣ ਪੰਥ ਨੂੰ, ਸਾਹਿਬ ਕੌਰ ਨੂੰ ਰੰਗਣ ਜਾਂ
ਸੋ ਦਰੁ - ਅੰਤ 'ਤੇ ਸੀਸ ਝੁਕਾਵਣ, ਮਾਂ ਦੇ ਸ਼ੀਰ ਤਰੰਗਣ ਤਾਂ।

ਇਕ ਦਿਨ ਕਹੇ: "ਕੰਤ ਗੁਰ ਮੇਰੇ, ਦੈਵੀ ਸੁਤ ਨੂੰ ਤਾਂਘਾਂ ਮੈਂ
ਧਰ 'ਤੇ ਰਹਿਣ ਰੰਗ ਇਹ ਮੇਰੇ, ਅਗਾਂਹ ਇਲਾਹੀ ਕਾਂਗਾਂ ਮੈਂ।"

ਸੁਣ ਦਸਮੇਸ਼ ਕਹਿਣ: "ਹੇ ਚਾਨਣ, ਕਰਾਂ ਤਿਰੇ ਤਨ ਵਾਸਾ ਮੈਂ
ਪੰਥ ਨੂੰ ਬਿਖਮ ਵਾਟ 'ਤੇ ਜੁਗ ਜੁਗ, ਜੋ ਦਿੱਤਾ ਧਰਵਾਸਾ ਤੈਂ।"

ਕਹਿ ਇਉਂ ਨਿਜ ਨਾਰ ਸੰਗ ਜਾਂਦੇ, ਕਿਸੇ ਸ਼ਹੀਦ - ਕਿਨਾਰੇ ਹੂ
ਪੁੱਤਰ ਮਾਂ ਤੇ ਸਾਕ ਨਾ ਜਿਥੇ, ਉਸ ਥਾਂ ਰਹਿਮਤ ਵਾਰੇ ਹੂ।
ਸਾਹਿਬ ਕੌਰ ਦੇ ਕੇਸਾਂ ਤਾਈਂ, ਰਮਜ਼ ਅਗੰਮ ਸ਼ਿੰਗਾਰੇ ਹੂ
ਡੂੰਘੀ ਸੁਰਤ ਖ਼ਾਲਸਾ ਅੰਦਰ, ਉਹੀ ਦਿਦਾਰ ਉਤਾਰੇ ਹੂ।
ਤਕ ਦਸਮੇਸ਼ ਹੁਸੀਨ ਨਜ਼ਰ ਵੱਲ, ਸਿਮਰਣ - ਖੰਭ ਪਸਾਰੇ ਹੂ
ਸਗਲੀ ਕੁਦਰਤ ਖੜੀ ਸਾਮ੍ਹਣੇ, ਪੰਥ ਮਾਸੂਮ ਦੁਲਾਰੇ ਹੂ।
ਸੰਗਰਾਮਾਂ ਦੇ ਲੰਮੇ ਮਗ 'ਤੇ, ਉੱਚੇ ਤਰਸ - ਮਿਨਾਰੇ ਹੂ
ਤਿਲ੍ਹਕਣ ਮਾਂ ਦੇ ਕੇਸਾਂ ਵਿੱਚੋਂ, ਗੁਰ - ਅਸੀਸ ਦੇ ਤਾਰੇ ਹੂ। -2-

## ਭਾਗ ਦੂਜਾ

### 1

## ਯੁੱਧ ਦੇ ਅਗੰਮ ਨਾਲ ਰਿਸ਼ਤੇ

ਦਸ ਕਵੀਆ! ਉਹ ਯੁੱਧ ਅਨੂਪਮ, ਜੋ ਸਿਮਰਣ 'ਚੋਂ ਜਾਗੇ
ਵੰਨ ਸਵੰਨੇ ਸਫ਼ਰ ਜਿਹਨਾਂ ਦੇ, ਸੈ ਵਿਸਮਾਦਾਂ ਝਾਗੇ;

ਦਸ! ਅਛੁਹ ਧਰਮ ਦਾ ਪਾਂਧੀ, ਜੰਗਾਂ ਵਿਚ ਖਲੋਤਾ
ਵਗਦੇ ਖ਼ੂਨ ਦਾ ਮਹਾਂ ਨਜ਼ਾਰਾ, ਹੁਕਮ ਅਟੱਲ ਪ੍ਰੋਤਾ।

ਦਸ! ਯੁੱਧ ਜੋ ਸਮੇਂ ਤੋਂ ਭਾਰੇ, ਸਿਦਕ ਦੀ ਤਰਜ਼ ਬਨਾਵਣ
ਬ੍ਰਹਿਮੰਡਾਂ ਵਿਚ ਆਦਿ ਕਾਲ ਤੋਂ, ਹੁਲਦੀ ਲਗਰ ਉਗਾਵਣ
ਯੁੱਧ ਦੇ ਖ਼ੂਨੀ ਦਰਸ਼ਨ ਜਿਸਦੀ, ਮਹਿਕ ਅਭੁੱਲ ਲਿਆਵਣ
ਜਿਦ੍ਹੇ ਨਿਸ਼ਾਨ ਜ਼ਮੀਰਾਂ ਉੱਤੇ, ਮੁਢਲੇ ਨੂਰ ਖਿੜਾਵਣ।

ਸ਼ਾਇਰਾ! ਦੱਸ ਉਹ ਦਰਦ ਤੇਗ਼ ਦਾ, ਜੋ ਨਵਸ਼ੀਰ ਪਿਆਰੇ
ਬਾਲ, ਯਤੀਮ, ਮਾਂ ਲਈ ਜਿਹੜਾ, ਯੁੱਧ 'ਚ ਰਹਿਮ ਉਤਾਰੇ;
ਗਾ ਉਹ ਯੁੱਧ ਕਿ ਤਿਖਾ ਜਿਨਾਂ ਦੀ, ਧਾ ਕੂਲਾਂ ਗਲ ਲਾਵੇ
ਯਾਰ ਪਛਾਣ ਲਵੇ ਵਿਚ ਕੀਨੇ, ਰੱਤ ਦੇ ਪੰਧ ਮੁਕਾਵੇ।

ਗਾ ਯੁੱਧਾਂ ਨੂੰ, ਜਿਥੇ ਦੱਸਣ, ਆਕੀ ਖ਼ੂਨ - ਨਜ਼ਾਰੇ
ਜਗਤ ਜੋਧ ਤੇ ਵਲੀ ਦੇ ਜਿੱਥੇ, ਜਾਵਣ ਫ਼ਰਕ ਨਿਤਾਰੇ;
ਗੁਰੂ - ਹੱਥ ਹੁਕਮ ਨੂੰ ਛੋਂਹਦੇ, ਕਿਸ ਪਲ ਰਣ ਦੇ ਅੰਦਰ
ਸ਼ਾਹੀ ਜ਼ੋਰ ਵੇਖ ਨਾ ਸਕਦਾ, ਉਹ ਤੀਰਾਂ ਦੇ ਅੰਬਰ!

ਗਾ! ਯੁੱਧਾਂ ਨੂੰ, ਖ਼ਾਕ ਜਿਨਾਂ ਦੀ, ਵੈਰਾਗਾਂ ਦੇ ਕੰਢੇ
ਜਿਉਂਕਰ ਇਕ ਬੂੰਦ ਤੋਂ ਵਿਛੜੇ, ਸਾਗਰ ਦੂਰ ਜਲੰਦੇ;
ਸੁਬਕ ਸ਼ਹਾਦਤ ਦੇ ਰਾਹ ਜਿਥੇ, ਵੈਰਾਗਾਂ ਨੂੰ ਮੰਥਣ
ਤੇਗ਼ ਦੀ ਇਕ ਝਲਕ ਹੀ ਲੋਚਣ, ਜੁਗਾਂ ਪਾਰ ਦੇ ਸੰਤਣ।

## 2

# ਆਨੰਦਪੁਰ ਦਾ ਪਹਿਲਾ ਯੁੱਧ: ਸਿਦਕ ਦਾ ਪਹਿਲਾ ਮੋੜ

ਛੱਡਣ ਤੀਰ ਉਡਾਣਾਂ ਸੰਦੇ, ਸਿਦਕ ਦੇ ਖੰਭ ਉਚੇਰੇ
ਦੂਜੋਂ ਪੈਂਦੇ ਖ਼ਾਂ ਦੀ ਹਉਮੈ, ਜਦ ਅਨੰਦਪੁਰ ਘੇਰੇ।

ਦੀਨ ਬੇਗ ਪੀ ਕਿਬਰ - ਪਿਆਲਾ, ਰਣ ਮਾਰੇ ਕਿਲਕਾਰੀ
ਜਿਵੇਂ ਬੁਰਾਕ ਭੁੱਲਕੇ ਲਾਈ, ਨਗਨ ਕੁਫ਼ਰ ਵਿਚ ਤਾਰੀ।

ਬੁੱਤ ਪੂਜ ਵਡ ਭੂਪ ਪਹਾੜੀ, ਤਕ ਅਜੀਤ ਹੈਰਾਨੇ
ਗ਼ੈਬੀ ਨਜ਼ਰ ਅਮੋਘ ਛੋਹਿਕੇ, ਉਤਰੇ ਤੇਗ਼ ਮੈਦਾਨੇ!

ਪੈਂਦੇ ਖ਼ਾਂ ਸੰਜੋਅ ਢਕੇ, ਜਿਉਂ, ਜੁਗ ਬੀਤੇ ਬਿਨ ਫ਼ਜਰਾਂ
ਵੇਖ ਸਕਣ ਦਸਮੇਸ਼ ਕਦੇ ਨਾ, ਬੇਦੀਨ ਉਹ ਨਜ਼ਰਾਂ।

ਖ਼ਾਬ ਅਗੰਮੀ ਪੁਰਸ਼ ਨ ਵੇਖਣ, ਸਿਪਾਹ ਸਲਾਰੀ ਅੱਖਾਂ
ਸਰ ਉਹਦੇ ਦੀ ਸ਼ੂਕਰ ਜਾਨਣ, ਗੀਣੇ ਕੰਨ ਨ ਲੱਖਾਂ।

ਧਰਮ ਦੇ ਪਾਤਸ਼ਾਹ ਦੇ ਤੀਰਾਂ, ਕੁੰਟ ਖ਼ਾਸ ਇਕ ਢੂੰਡੀ
ਪੈਂਦੇ ਖ਼ਾਂ ਦੇ ਕੰਨਾਂ 'ਤੇ ਜੋ, ਅਣਦਿਸ ਦੂਰੋਂ ਕੂੰਦੀ।

ਦੀਨਾ ਬੇਗ ਵੀ ਘਾਇਲ ਹੋਇਕੇ, ਬੇਰਾਹ ਧੁੰਧ 'ਚ ਰੁਲਿਆ
ਜਿਵੇਂ ਹਸ਼ਰ ਦੇ ਤਪੇ ਮੈਦਾਨੋਂ, ਨਬੀ - ਦੀਦ ਬਿਨ ਮੁੜਿਆ!

ਰਣ ਨੂੰ ਜਿੱਤ ਅਜੀਤ ਜਦੋਂ ਸੀ, ਸੰਞ ਪਈ ਤੋਂ ਮੁੜਿਆ
ਦੂਰ ਸ਼ਹਾਦਤ ਦੇ ਰਣ ਵਿੱਚੋਂ, ਹੂਕ ਸੁਣੇ! ਮਨ ਝੁਰਿਆ
ਸਾਹਿਬ ਕੌਰ ਸਣ ਸਭ ਮਾਵਾਂ ਨੇ, ਮੋਹ 'ਚ ਮਸਤਕ ਛੋਹਿਆ
ਜਲ ਭਰਿਆ, ਜਦ ਦੂਰ - ਦੁਰਾਡੇ, ਸੋਹਣਾ ਸੁਪਨਾ ਕੋਹਿਆ।
ਹੁੰਦਾ ਸਮਾਂ ਅਜੀਤ ਸਾਮ੍ਹਣੇ, ਨਾਲ ਸ਼ਹਾਦਤ ਹਰਿਆ
ਉਦ੍ਹੇ ਘਾਇਲ ਘੋੜ ਨੇ ਪਹਿਲਾਂ, ਰਾਹ ਸਿਦਕ ਦਾ ਫੜਿਆ;

ਰਹਿਮ ਤੋਂ ਪਹਿਲਾਂ ਸਿਦਕ ਹੁੱਲਿਆ, ਰਣ ਮੱਚੇ ਦੇ ਸੀਨੇ
ਉਹਲੇ ਕਰੁਣ - ਕੂੰਬਲਾਂ ਚੁੱਕੀ, ਮਹਿਕਣ ਸਾਲ ਮਹੀਨੇ;
ਰੱਤਾਂ 'ਚੋਂ ਵੈਰਾਗ ਫੁੱਟਦੇ, ਮੌਲਣ ਮਾਵਾਂ ਸੀਨੇ
ਇਸ ਸਮਰੱਥ ਕਾਲ ਵਿਚ ਤਿਸਨੂੰ, ਕਿੰਜ ਤੱਕਣ ਨਾਬੀਨੇ ?
ਮਾਵਾਂ ਦੇ ਵਡ ਦਰਦ ਲੰਮੇਰੇ, ਤੇਗ਼ ਅਜੀਤ ਤੋਂ ਵਾਰੀ
ਦੇਹ ਜਿਦ੍ਹੇ ਘੋੜੇ ਦੀ ਦਿਸਦੀ, ਜ਼ਖ਼ਮਾਂ ਨਾਲ ਸ਼ਿੰਗਾਰੀ।

ਸਿਦਕ ਦਾ ਪ੍ਰਥਮ ਮੋੜ ਸੀ ਫਿਰ ਵੀ, ਅਣਦਿੱਸ ਅੱਧ ਵਿਚਾਲੇ
ਅੱਧ ਖਿੱਚੇ ਤੀਰ ਦੇ ਵਾਂਗੂੰ, ਸਿਦਕ 'ਚ ਵੇਦਨ ਹਾਲੇ।

## 3

## ਹਾਥੀ ਦੀ ਜੰਗ :
## ਸਿਦਕ ਦਾ ਸਪਸ਼ਟ ਝਲਕਾਰਾ

ਹਾਰੇ ਮੁਗ਼ਲ ਤਾਂ ਕਿਬਰ ਸ਼ੂਕਿਆ, ਬਾਈਧਾਰ ਦੇ ਮੱਥੇ
ਸਰ - ਨੋਕਾਂ ਤਕ ਕਿੜ ਡੂੰਘੀ 'ਚੋਂ, ਵਿਸ਼ ਉਗਲਦੇ ਭੱਥੇ।

"ਮੌਤ - ਕੰਦਰੀਂ", ਕਹਿਣ ਪਹਾੜੀ, "ਜਦੋਂ ਤੀਰ ਇਹ ਲੱਥੇ
ਪੈੜ ਪੈੜ ਗੁਰੂ ਦੀ ਲੱਭਣ, ਲਹੂ - ਰਸਾਂ ਵਿਚ ਮੱਤੇ।
ਗੁਫ਼ਾ ਗੁਫ਼ਾ ਵਿਚ ਨਜ਼ਰ ਅਸਾਡੀ, ਕਰੇ ਗੁਰੂ ਨੂੰ ਬੰਦੀ
ਉਸਦੇ ਕਦਮ ਕਦਮ 'ਤੇ ਲਾਵੇ, ਧੰਧਾਲਾਂ, ਜਮ - ਤੰਦੀ
ਚੜ੍ਹਕੇ ਸਿਰਾਂ 'ਤੇ ਜਦੋਂ ਖੜਨਗੇ, ਸ਼ਾਹ ਸਵਾਰ ਅਸਾਡੇ
ਨਾਸ ਕਰੇ ਜਿਉਂ ਵਰਣ, ਢਾਹੁਣਗੇ, ਗੜ੍ਹ ਅਝੁੱਕ ਸਭ ਡਾਢੇ।"

ਤਦੋਂ ਪਹਾੜੀ ਬੁੱਤ ਪੂਜਾਂ ਦੇ, ਦਲ ਹਰ ਕੂੰਟ 'ਚ ਉੱਠੇ
ਕਿਸੇ ਬਲੀ ਤੋਂ ਤਾਰਾਗੜ੍ਹ ਦੇ, ਤਾਜ ਨ ਫਿਰ ਵੀ ਟੁੱਟੇ।
ਵੈਰੀ ਮੀਤ ਹੁੰਗਰਾਂ ਮਾਰਨ, ਤਿਖ ਬਉਲੀ ਹਰ ਜਾਣੀ
ਕਰਨ ਉਡੀਕ ਕਿ ਕਿਤੋਂ ਸੁਣੀਵੇ, ਜਲੀਂ ਰਹਿਮ ਦੀ ਬਾਣੀ।
ਰਿਹਾ ਅਡੋਲ ਅਜੀਤ ਨ ਝੁਕਿਆ, ਸਫ਼ਾਂ ਪਹਾੜੀ ਰੋਵਣ
ਕੂਲਾਂ ਸੀਤ ਬਾਲ ਦਾ ਮੁਖੜਾ, ਮਾਵਾਂ ਵਾਂਗੂੰ ਧੋਵਣ।

ਅੰਧ ਗਰਬ ਘੇਰੀਆਂ ਤਦ ਸੀ, ਚੋਰ ਪਹਾੜੀ ਰਾਹਾਂ
ਕਲਗ਼ੀਧਰ ਦਾ ਸਾਹ ਘੁੱਟਣ ਨੂੰ, ਕਸ ਪਾਉਣ ਰੋਹ - ਬਾਹਾਂ।
ਇੱਕੀ ਦਿਨ ਗੁਰ - ਸੰਗਤ ਕਸਦਾ, ਸੁੰਨ ਪਾਸ਼ਵੀ ਘੇਰਾ
ਗੁਰੂ ਦੇ ਮਗ ਮਹੀਨ ਨ ਤਕਦਾ, ਛਲਾਂ - ਵਿੰਨ੍ਹਿਆ ਨ੍ਹੇਰਾ।

ਬੇਵਸ ਹਾਰ ਅੰਤ ਕੁਰਲਾਈ, ਬਾਈਧਾਰ ਦੇ ਸੀਨੇ
ਨੀਂਦਾਂ ਵਿਚ ਸਾਜ਼ਿਸ਼ਾਂ ਜਾਗਣ, ਨਾਲ ਫ਼ਰੇਬੀ ਕੀਨੇ।

ਤਦੋਂ ਕੇਸਰੀ ਸਿਹੁੰ ਖੁਣਸੀ ਨੂੰ, ਭਰਮ ਹੁਲਾਸਾਂ ਛਲਿਆ
ਆ ਨਿਰਪ ਅਜਮੇਰ ਭਾਣਜਾ, ਸੁਣ ਮਾਮੇ ਨਾ' ਰਲਿਆ।
ਕਹਿਣ: "ਗੁਰੂ ਨੂੰ ਕੀੜੇ ਵਾਂਗੂੰ, ਮਸਲੋ, ਦਲੋ, ਮਰੋੜੋ;
ਲਾ ਮਦ ਮੱਤਾ ਹਾਥੀ ਅੱਗੇ, ਦਰ ਲੋਹਗੜ੍ਹ ਦੇ ਤੋੜੋ।"
ਸੋਚ ਕੇਸਰੀ ਸਿਹੁੰ ਗਰਜਦਾ: "ਮੈਂ ਅੱਜਗਰ ਵੰਗਾਰਾਂ
ਮਲਾਂ ਨ ਉਨੂੰ, ਤੇਗ਼ ਦਾ ਕਰਜ਼ਾ, ਲਾਹ ਸਿਰ ਹੱਸ ਉਤਾਰਾਂ।"

ਫੇਰ ਧੁੰਧ 'ਚੋਂ ਨਿਕਲ ਲਿਸ਼ਕਿਆ, ਸਿਦਕਾਂ ਦਾ ਧ੍ਰੂਵ ਤਾਰਾ
ਲੋਹਗੜ੍ਹ ਉੱਤੇ ਜਦੋਂ ਕਟਕਿਆ, ਗ਼ਜ਼ਬ ਪਹਾੜੀ ਭਾਰਾ।
ਦੂਨੀ ਚੰਦ ਨੂੰ ਸਤਿਗੁਰ ਬੋਲਣ, "ਚੁੱਕ ਨਾਗਣੀ ਜਾਵੇਂ
ਮਿਹਰ ਮਿਰੀ ਦੇ ਖੰਭਾਂ ਨੂੰ ਲੈ, ਗਗਨ ਅਸੀਮ ਜਗਾਵੇਂ।
ਸਿੰਘਾ! ਨਾਲ ਜਨੂੰਨ ਨਸ਼ੀਲਾ, ਤੂੰ ਹਾਥੀ ਉਹ ਰੋਕੇਂ
ਮਿਰੇ ਫ਼ੈਜ਼ ਦੀ ਹਰ ਚੋਟੀ ਦੀ, ਬਿਖਮ ਵਾਟ ਜੇ ਜੋਖੇਂ।
ਸਦਾ ਵਿਗਾਸ ਮਿਰੀ ਵਿਚ ਬਖ਼ਸ਼ਿਸ਼, ਝਿਲਮਿਲਾਉਣ ਜਿਉਂ ਅੰਬਰ
ਜੇ ਸੰਗਰਾਮ ਸਿੰਘ ਉਹ ਲੰਘੇ, ਨਾਲ ਜਿਦ੍ਹੇ ਪੈਗ਼ੰਬਰ।"
ਦਹਿਲ ਗਿਆ ਮਨ ਦੂਨੀ ਚੰਦ ਦਾ, ਜੋ ਖ਼ਾਲੀ ਤੇ ਹੀਣਾ
ਗੁਰ-ਅਸੀਸ ਦੀ ਮਹਿਕ 'ਚ ਕੋਮਲ, ਹੋ ਨ ਜਿਸਨੇ ਜੀਣਾ।
ਕਿਸੇ ਵਿਸ਼ੈਲੇ ਰਾਹ ਦੇ ਉੱਤੇ, ਦੂਨੀ ਚੰਦ ਸੀ ਵੈਂਦਾ
ਰੁਲਿਆ ਵਿਚ ਗੁੰਮਨਾਮ ਗੁਫ਼ਾ ਦੇ, ਤਜਕੇ ਬਖ਼ਸ਼ਿਸ਼-ਪੈਂਡਾ।
ਸਿਦਕ ਦੀ ਟੀਸੀ ਸਦਾ ਪਛਾਣੇ, ਬੇਮੁਖ ਗੁਰਮੁਖ ਦੋਵੇਂ
ਉਂਜ ਯੁੱਧ ਦੀ ਵਾਟ ਤੋਂ ਪਹਿਲਾਂ, ਜਰ ਲੈਣ ਦੁਖ ਦੋਵੇਂ।

ਅੰਤ ਪਛਾਣ ਗੁਰੂ ਦੀ ਬਖ਼ਸ਼ਿਸ਼, ਝੁਕਿਆ ਸਿੰਘ ਬਚਿੱਤਰ
ਛੁਪੀ ਵਿਸ਼ੈਲੀ ਗੁਫ਼ਾ ਨੂੰ ਦੱਸਣ, ਦੂਰੋਂ ਰਹਿਬਰ ਮਿੱਤਰ।
ਵੀਰ ਉਦੈ ਸਿੰਘ ਸਿਮਰਣ ਪਿੱਛੋਂ, ਪਾਵਨ ਤੇਗ਼ ਉਠਾਈ
ਰਮਜ਼ ਅਗੰਮ 'ਚ ਯੁੱਧੋਂ ਪਹਿਲਾਂ, ਸਤਿਗੁਰ-ਚਰਨ ਛੁਹਾਈ।

ਲੋਹਗੜ੍ਹ ਅੱਗੇ ਖੜਾ ਬਚਿੱਤਰ, ਨਾਗਣ-ਤੇਜ ਤਪਾਏ
ਛਿਣ ਛਿਣ ਵਿਗਸੇ ਯਾਦ ਸ਼ਹੀਦਾਂ, ਨੈਣਾਂ ਵਿਚ ਸਮਾਏ।

ਹਾਥੀ-ਮਸਤਕ ਚੁੱਪ ਪਤਾਲੀ, ਛੁਪੀ ਧਮਕ ਲੈ ਠਹਿਰੀ
ਜਗਮਗ ਨਜ਼ਰ ਨਾਗਣੀ ਦੀ ਵੀ, ਉਤਰੇ ਤਿਮਰ 'ਚ ਗਹਿਰੀ
ਜਿਉਂ ਉਡਾਣ ਹਣੂਵੰਤ ਦੀ ਕਹਿਰੀ, ਲੰਕਾ ਗੜ੍ਹ ਨੂੰ ਸਿੰਨ੍ਹਦੀ
ਡੰਗੇ ਹਾਥੀ-ਮਗਜ਼ ਖੌਲਦਾ, ਚੋਰ ਸਾਜ਼ਿਸ਼ਾਂ ਵਿੰਨ੍ਹਦੀ।

ਉਦੈ ਸਿੰਘ ਕੇਸਰੀ ਸਿਹੁੰ ਤਕ, ਗੁਰ - ਅਸੀਸ ਲਿਸ਼ਕਾਵੇ
ਗੁਰ - ਛੋਹੀ ਤੇਗ਼ 'ਤੇ ਉਸਦੀ, ਹਉਮੈ - ਰੱਤ ਵਗਾਵੇ।

ਚਾਅ ਸ਼ਹੀਦ ਸਿਮਰਣਾਂ - ਭਿੰਨੇ, ਜੇ ਸੁਰਤਾਂ ਮਹਿਕਾਵਣ
ਨਕਸ਼ ਅਲੱਖ ਵਾਟ ਦੇ ਧਰ 'ਤੇ, ਜੇ ਤੇਗ਼ਾਂ ਲਿਸ਼ਕਾਵਣ
ਵਾਂਗ ਅਜੀਤ ਤੇਗ਼ ਲੈ ਗੁਰ ਦੀ, ਦਲ ਗੁੰਮਰਾਹ ਜੇ ਮੋੜੇ
ਮੁਖ ਮਾਸੂਮ ਨੂੰ ਮਾਵਾਂ ਧੋਵਣ, ਸੰਞ ਜਦੋਂ ਲਿਸ਼ਕੋਰੇ
ਘੋੜ ਘਾਇਲ ਨੂੰ ਤਕ ਮਾਂ ਸੁੰਦਰੀ, ਹੰਝੂ ਭਰੇ ਵਗਾਏ
ਜਦੋਂ ਬਾਲ ਦਰਾਂ 'ਤੇ ਆ ਕੇ, ਰੱਤੀ ਤੇਗ਼ ਹਿਲਾਏ।

ਕਲਗ਼ੀ, ਨੀਲਾ, ਬਾਜ਼ ਹੋਂਵਦੇ, ਗੁਰੂ - ਪ੍ਰੇਮ ਦੇ ਪੈਂਡੇ
ਬ੍ਰਹਿਮੰਡਾਂ ਦੀ ਸੁਰਤੀ ਉੱਤੇ, ਸੁਹਜ ਅਦੁੱਤੀ ਲਹਿੰਦੇ;
ਕਾਲ - ਫ਼ਰੇਬ, ਸਾਜ਼ਿਸ਼ਾਂ ਉੱਤੇ, ਗੁਰਮੁਖ ਪੈਰ ਟਿਕਾਵੇ
ਤੁਰਦਾ ਰਹੇ, ਸਿਦਕ ਦਾ ਜੇਕਰ, ਰੰਗ ਅਨੂਪ ਸੁਹਾਵੇ।

## 4

## ਨਿਰਮੋਹਗੜ੍ਹ ਤੋਂ ਬਸਾਲੀ ਬਭੌਰ ਤਕ : ਗੁਰੂ ਗ੍ਰੰਥ ਸਾਹਿਬ ਦੀ ਰਹਿਮ/ਸਿਦਕ ਦੇ ਦ੍ਰਿਸ਼ਾਂ ਨੂੰ ਰੁਸ਼ਨਾਂਦੀ ਸੇਧ

ਵਾਰ ਹੋਏ ਨਿਰਮੋਹਗੜ੍ਹ ਉੱਤੇ, ਸਾਹਵੇਂ ਸਤਲੁਜ - ਲਹਿਰਾਂ
ਦੈਵੀ ਨਜ਼ਰ ਗ੍ਰੰਥ ਦੀ ਗੁਰ ਨੂੰ, ਦਸਦੀ ਕਿਸ ਥਾਂ ਖ਼ੈਰਾਂ।

ਚੜ੍ਹ ਸਰਹਿੰਦੋਂ ਆ ਵਜ਼ੀਰ ਖ਼ਾਂ, ਮੁਗ਼ਲ ਦਲਾਂ ਨੂੰ ਝੋਕੇ
ਵਸ ਸਤਲੁਜ ਨੂੰ ਕਰਨ ਪਹਾੜੀ, ਰਾਹ ਸਤਿਗੁਰ ਦੇ ਰੋਕੇ।

ਨੰਨ੍ਹੇ ਸੁਤ, ਪਰਿਵਾਰ ਗੁਰਾਂ ਦਾ, ਵਿਚ ਨਿਰਮੋਹਗੜ੍ਹ ਘੇਰੇ
ਮਾਂ ਗੋਦ ਤਕ ਪਹੁੰਚ ਸਕੇ ਨਾ, ਅਗਨ, ਨਦੀ ਦੇ ਜੇਰੇ
ਜ਼ੋਰਾਵਰ ਫ਼ਤਿਹ ਸਿੰਘ ਮਗ ਤੇ, ਰੂਪਵੰਤ ਅਤਿ ਛਾਵਾਂ
ਮੋੜ ਦੋਜ਼ਖ਼ੀ ਰੌਸ਼ਨ ਕੀਤੇ, ਨਾਲ ਹੰਝੂਆਂ ਮਾਵਾਂ।
(ਦਾਵਾ ਜਦੋਂ ਬੋਟ ਤਕ ਪਲਮੇ, ਬੇਵਸ ਮਾਂ ਜਲ ਕੇਰੇ
ਮਾਂ ਸੁਤ ਸੜਨ ਤਾਂ ਨਵ ਪੰਥ ਲੈ, ਉਠਸਨ ਦਰਦ ਘਨੇਰੇ!)

ਤੋਪ ਤੁਫ਼ੰਗ ਗਰਜਕੇ ਵੱਜਣ, ਵਿਚ ਨਿਰਮੋਹਗੜ੍ਹ ਸੀਨੇ
ਬੇਵਸ ਸਤਲੁਜ ਵੇਖ ਰਿਹਾ ਸੀ, ਨਾਲ ਦਰਦ ਦੇਰੀਨੇ

ਪਾਟ ਰਹੇ ਮੀਨਾਰੇ ਕੰਧਾਂ, ਤਿੜਕਣ ਛੁਪੇ ਜੁ ਜ਼ੀਨੇ
ਰਾਹ ਬਾਕੀ ਹੈ, ਗੁਰੂ ਛੁਹਣ ਨਾ, ਘਾਤਕ ਵਾਰ ਕਮੀਨੇ।

ਸਤਲੁਜ ਗੁੱਝੇ ਰਹਿਮ 'ਚ ਵੇਖੇ, ਗੁਰ ਘੇਰਣ ਬੇਦੀਨੇ
ਸੱਚ ਲਕੀਰ ਕਰੇਂਦਾ ਰੌਸ਼ਨ, ਛੁਹ ਛੁਹ ਛੁਪੇ ਨਗੀਨੇ।

ਵੱਡੇ ਤੜਕੇ ਵਹਿਣ ਛਲਕਦੇ, ਲੈ ਗੁੱਝੀ ਦਲਗੀਰੀ
ਫੇਰ ਸੈਨਤਾਂ ਲੱਖਾਂ ਲਿਸ਼ਕਣ, ਰਾਹ ਦੱਸਣ ਇਕ ਮੀਰੀ।

ਭੇਤ - ਭਰੇ ਵਹਿਣਾਂ 'ਚੋਂ ਆਵਣ, ਧਾਹ ਦਰਦੀ ਕੰਨਸੋਆਂ:
"ਤੱਕੋ ਪੈੜਾਂ ਪੈਣ ਜਿਨਾਂ 'ਤੇ, ਧੁਰੋਂ ਅਕਾਲੀ ਲੋਆਂ।"

ਕਲਗ਼ੀਧਰ ਪਰਿਵਾਰ ਸਣੇ ਹੀ, ਚੀਰਣ ਲਹਿਰਾਂ ਆਕੀ
ਸੰਤ ਸਿਪਾਹੀ ਪ੍ਰੇਮ ਨਾਦ ਨੂੰ, ਸੁਣਨ ਕਰੇ ਜੋ ਰਾਖੀ।

## 5
## ਬਸਾਲੀ ਵਲ

ਸਤਲੁਜ ਪਾਰ ਨਗਾਰਾ ਗੂੰਜੇ, ਹਾਰ ਪਹਾੜੀ ਖੌਲਣ
"ਕਿਸ ਜਾਦੂ ਦੇ ਨਾਲ ਨਿਕਲਿਆ?" ਸੋਚ ਨਿਰਪ ਸਭ ਹੌਲਣ
ਸੁਣ ਧੌਂਸਾ - ਸਦ ਸੰਤ ਸਿਪਾਹੀ, ਖਿੜ ਇਉਂ ਰੱਤ 'ਚ ਗੌਲਣ
ਪੰਧ ਮੂਰਛਿਤ ਜਿਉਂ ਕੌਮਾਂ ਦੇ, ਕਦੇ ਜਾਗਕੇ ਮਉਲਣ।

ਗਏ ਸਿੰਘ ਕੁਝ ਪੁਰ ਅਨੰਦ ਨੂੰ, ਕਰਨ ਗੜ੍ਹਾਂ ਦੀ ਰਾਖੀ
ਬਾਕੀ ਪ੍ਰੇਮ ਬਸਾਲੀ ਖਿੱਚੇ, ਵਿਚ ਰੱਤੜੀ ਝਾਕੀ।

ਮੁੜ ਸਤਲੁਜ ਦੇ ਕੰਢੇ ਕੀਤੇ, ਵਾਰ ਪਹਾੜੀ ਲੋਕਾਂ
ਥੱਕੇ ਤੀਰ ਜੁ ਤਨ ਸਿੰਘਾਂ ਦੇ, ਛੁਪ ਛੁਪ ਲਾਵਣ ਚੋਕਾਂ;
ਬੇਫਲ ਰਾਹ ਗਗਨ ਦੇ ਚੀਰਣ, ਤੀਰ ਜਾਂ ਪਾਵਣ ਰੋਕਾਂ
ਰੁਕੇ ਨ ਬਾਜ਼! ਰਹੇ ਸੀ ਉੱਡਦੇ, ਵਲ ਬਸਾਲੀ - ਝੋਕਾਂ।

ਬਾਈਧਾਰ ਸੀ ਬਹੁਤ ਰੁਆਈ, ਪੱਤ ਰੁਲੀ ਦੇ ਦਾਗ਼ਾਂ
ਬਹੁਤ ਵਜ਼ੀਰ ਖ਼ਾਂ ਸੋਚ ਨੱਸਿਆ, ਵਲ ਸਰਹਿੰਦੀ ਬਾਗ਼ਾਂ
ਦੋਸ਼ ਦਿਵੇ ਕਹਿਲੂਰ ਪਤੀ ਨੂੰ, ਸੂਬਾ ਪੱਤ ਬਚਾਏ
ਰਾਜੇ ਮੁੜੇ ਘਰਾਂ ਨੂੰ, ਝੂਰਣ, ਸੁੰਞ ਦਿਲਾਂ ਨੂੰ ਖਾਏ।
ਨਸਦਾ ਸੂਬਾ ਬਾਂਝ ਕੁਸੈਲਾ, ਥੱਕ ਨ ਖਿੱਚੇ ਵਾਗਾਂ
ਕੂਕੇ: "ਭੇਤ ਨ ਦਿੱਤੇ ਪਹਿਲਾਂ, ਝੂਠੇ ਕੋਹੀ ਨਾਗਾਂ।"

ਇਧਰ ਸਲਾਹੀ ਚੰਦ ਉਡੀਕੇ, ਖੜ੍ਹ ਵਿਚ ਉੱਚ ਬਸਾਲੀ
ਨੇੜ ਸੁਣਨ ਪੈਗਾਮ ਗਗਨ ਦੇ, ਜਗਦੇ ਨੈਣ ਸੁਆਲੀ
ਟਾਪ ਘੋੜਿਆਂ ਦੀ 'ਚੋਂ ਸੁਣਦਾ, ਸੱਦ ਮਹਿਮਾਨਾਂ ਵਾਲੀ
ਨਾਦ ਤਾਰਿਆਂ ਦੇ ਮਹਿਲਾਂ 'ਤੇ, ਮੁੜ ਮੁੜ ਕਰਨ ਦਿਵਾਲੀ
ਰਾਇ ਦੀ ਵਿਚ ਉਡੀਕ ਚਲਦੇ, ਆਉਣ ਜੁਗਾਂ ਦੇ ਵਾੱਲੀ
ਚੰਨ ਤਾਰਿਆਂ ਪਾਰੋਂ ਆਵੇ, ਪਿਰ ਦੀ ਗੁਮਕ ਨਿਰਾਲੀ!

## 6

## ਇਲਾਹੀ ਸਲਾਹ:
## ਬਭੌਰ ਨੇੜੇ ਸਤਲੁਜ ਨੂੰ ਪਾਰ ਕਰਦਿਆਂ

ਚੜ੍ਹੀ ਬਸਾਲੀ ਕਲਗੀਧਰ 'ਤੇ, ਸੈਨਾ ਤੁੰਦ ਕਰਾਰੀ
ਐਪਰ ਕਿਸੇ ਅਭੈ ਵਜਦ ਨੇ, ਤੋੜੇ ਮਾਣ ਪਹਾੜੀ।

ਪੁਰ ਬਿਲਾਸ ਨੂੰ ਸੁੰਨ ਡੋਬਿਆ, ਬਾਈਧਾਰ ਸਰਾਪੀ
ਕਿਵੇਂ ਬੁੱਤ ਜਾਗਣਗੇ ਆਖ਼ਿਰ, ਜੇ ਉਡੀਕ ਸੰਤਾਪੀ
ਸੂਰ ਜੁਗਾਂ ਤੋਂ ਸੰਸਾ ਕਰਦਾ, ਆ ਵਿਚ ਰਿਸ਼ਮ ਦੀ ਜਾਤੀ
ਬੁੱਤ 'ਚ ਨਹੀਂ ਉਡੀਕ, ਤਾਂ ਭੁੱਲੂ, ਰਾਮ - ਦੀਦ ਸੰਪਾਤੀ!

ਦਰਿਆਵਾਂ ਨੂੰ ਯਾਰ ਬਣਾਕੇ, ਕਾਲ ਬਲੀ ਗੁਰ ਜਿੱਤੇ
ਚਿਰ ਤੋਂ ਸੁੰਨ ਪਏ ਬੁੱਤਾਂ ਨੂੰ, ਵਹਿਣ ਇਸ਼ਕ ਦੇ ਦਿੱਤੇ।

ਪ੍ਰੇਮ ਸਲਾਹੀ ਚੰਦ ਦਾ ਛਲਕੇ, ਹਸਦ ਰਹਿਣ ਇਕਲਾਪੇ
ਕੁਦਰਤ ਦੇ ਸਭ ਕਦਮ ਅਨਾਹਿਤ, ਗੁਰੂ - ਕਦਮ ਸਨ ਆਪੇ
ਰਾਉ ਬਭੌਰ ਦਸਮੇਸ਼ ਰੂਬਰੂ, ਵਣਾਂ 'ਚ ਇੰਝ ਅਲਾਪੇ:
"ਚਿਰ ਤੋਂ ਆਹ੍ਹ ਸੁਣਾਂ ਮੈਂ ਜਿਹੜੀ, ਨਾਲ ਮਿਰੇ ਅੱਜ ਜਾਪੇ।
ਕਦੇ ਉਦੈ ਸੈਨ ਘਰ ਆਵੋ, ਵਿਛੜ ਮਿਲਣ ਜਿਉਂ ਮਾਪੇ
ਆਉ! ਤੁਸੀਂ ਬਭੌਰ 'ਚ, ਮੇਰੇ, ਅੱਥਰੂਆਂ ਸੰਵਾਪੇ।"
ਸੁਣਿ ਦਸਮੇਸ਼ ਕਹਿਣ "ਮੈਂ ਆਵਾਂ, ਹੁੱਲਣ ਜਦੋਂ ਉਡੀਕਾਂ
ਜਦੋਂ ਧੂਹ ਪਾਉਣ ਆ ਮੈਨੂੰ, ਕਾਲ 'ਚ ਨੂਰੀ ਲੀਕਾਂ।"

ਇਕ ਦਿਨ ਨੀਲਾ ਸੌਂਪ ਸਿੰਘ ਨੂੰ, ਗੁਰ ਨੈਂ - ਪੱਤਣ ਮੱਲੇ
ਸੀ ਪਰਿਵਾਰ ਨਾਲ, ਤਕ ਮਾਂਝੀ, ਕਹਿਣ: "ਬਭੌਰ ਨੂੰ ਚੱਲੇ
ਦਿਆਂ ਮੁਹਰ ਦਾ ਮੈਂ ਨਜ਼ਰਾਨਾ, ਓਸ ਪਾਰ ਜਾ ਤੈਨੂੰ
ਇਕ ਹਮਰਾਹੀ ਉਸ ਜੂਹ ਮਿਲਸੀ, ਨਵੇਂ ਸੁਨੇਹੇ ਘੱਲੇ।"

ਨੈਣ ਚੜ੍ਹਨ ਬੇਘਰ ਮਲਾਹ ਦੇ, ਜਿਉਂ 'ਕੱਲਾ, ਬਿਨ ਬੇਲੀ!
ਤਕ ਦੂਰ ਦਰਿਆ ਵਗਦੇ ਨੂੰ, ਬੇੜੀ ਜਲਾਂ 'ਚ ਠੇਲ੍ਹੀ।
ਕਹੇ ਮਲਾਹ "ਮੈਂ ਕਦੇ ਲਵਾਂ ਨਾ, ਧਰਤੀ ਦੇ ਨਜ਼ਰਾਨੇ
ਗਗਨ ਪਤਾਲ ਕਾਲ ਤੋਂ ਪਾਰਾਂ, ਤਿਰੇ ਅਲੇਖ ਖ਼ਜ਼ਾਨੇ।
ਏਸ ਜਗਤ ਦੇ ਦਰਿਆਵਾਂ 'ਚੋਂ, ਪਾਰ ਕਰਾਂ ਮੈਂ ਤੈਨੂੰ
ਓਸ ਜਗਤ ਦੇ ਦਰਿਆਵਾਂ ਦੀ, ਬੂੰਦ ਮਿਲੇ ਜੇ ਮੈਨੂੰ।
ਇਸ ਮੰਝਧਾਰ 'ਚੋਂ ਲੈ ਜਾਵਾਂਗਾ, ਵਲ ਬਭੌਰ ਮੈਂ ਬੇੜਾ
ਉਸ ਭੰਵਰ ਵਿਚ ਮੀਤ ਨ ਜਿੱਥੇ, ਬਣੇਂ ਮਲਾਹ ਜੇ ਮੇਰਾ।
ਪਾਰ ਪਰੇ ਪੈਗ਼ੰਬਰ ਛੋਡਣ, ਦਿਸਣ ਜਦੋਂ ਸਭ 'ਕੱਲੇ
ਮੈਂ ਮਲਾਹ! ਅੱਜ ਨੈਂ 'ਚ ਕਰੇਂ ਜੋ, ਕੌਲ ਰਹਿਣ ਤੈਂ ਪੱਲੇ!
ਬੇਮੁਹਾਰ ਇਸ ਸਤਲੁਜ 'ਚੋਂ ਮੈਂ, ਠੇਲ੍ਹ ਲੰਘਾਵਾਂ ਬੇੜੀ
ਜਿੱਥੇ ਮਿਹਰ ਰਹੇ ਨ ਓਥੇ, ਸਾਰ ਲਵੇਂ ਜੇ ਮੇਰੀ!"

ਪੱਤਣ ਉੱਚ ਬਭੌਰ ਦੇ ਲਾਹਕੇ, ਛਿਪਿਆ ਦੂਰ ਮਲਾਹ ਸੀ
ਜਿਉਂ ਬੇਵਤਨਾ ਨਬੀ ਬਿਖਮ ਰਾਹ, ਗਿਆ ਪਰ ਨਾਲ ਗਵਾਹ ਸੀ।

ਉਤਰੀ ਸਤਲੁਜ ਪੱਤਣ ਉੱਤੇ, ਆਦਿ ਪ੍ਰਣਵੋ ਬਾਣੀ
ਵਿਚ ਬਭੌਰ ਮੌਤ - ਦਰਿਆ ਨੂੰ, ਤਰੇ ਹਯਾਤ ਸਤਾਣੀ।

## 7

## ਬਸਾਲੀ ਤੋਂ ਮੁੜ ਅਨੰਦਪੁਰ ਵਿਚ

ਬਾਜ਼ ਅਨੰਦਗੜ੍ਹ 'ਤੇ ਦਿਸਿਆ, ਵਾਂਗ ਫ਼ਜਰ ਦੇ ਤਾਰੇ
ਮੀਤ ਦੀਆਂ ਨਿਰਮੋਹੀ ਪੈੜਾਂ, ਮੁੜ ਮੁੜ ਕਰਨ ਇਸ਼ਾਰੇ।

ਵਗੇ ਨੀਰ ਨੂੰ ਯਾਦ ਕਰਨ ਜਿਉਂ, ਬਿਰਧ ਪਾਟ ਵਿਚ ਫ਼ਜਰਾਂ
ਸੁੰਨ ਰੇਤ ਦੇ ਮੱਥੇ ਉੱਗਣ, ਜਲ ਜਲ ਹੋ ਜਦ ਨਜ਼ਰਾਂ।

ਬਿਨਾ ਬਾਜ਼, ਕਲਗ਼ੀ ਤੇ ਨੀਲਾ, ਸਿੰਘ ਰਹੇ ਇੰਜ ਲੁਛਦੇ
ਜਿਵੇਂ ਬਿਰਖ ਹੋਣ ਇਕਲਾਪੇ, ਜਦ ਦਰਿਆ ਨੇ ਸੁਕਦੇ।

ਤਕ ਬਾਜ਼ ਕਿਲ੍ਹਿਆਂ 'ਤੇ ਉੱਡਦਾ, ਸਿੰਘ ਇੰਞ ਵੈਰਾਗੇ
ਜਿਵੇਂ ਜੁਗਾਂ ਦੀ ਵੀਰਾਨੀ ਤੋਂ, ਪਰ ਉਡੀਕ ਦੇ ਜਾਗੇ।

ਕੋਟ ਪਹਾੜ ਨਦੀ ਜੋ ਸੁੰਨੇ, ਖਿੜਨ ਅਚਾਨਕ ਸਾਰੇ
ਜਿਵੇਂ ਸੁੰਨ ਮਹਿਕਿ ਬ੍ਰਹਿਮੰਡੀਂ, ਲੰਮੇ ਹੱਥ ਪਸਾਰੇ।

ਟਾਪ ਸੁਣੇ ਵੱਡ ਯੁੱਧਾਂ ਵਿੱਚੋਂ, ਸਿੰਘਾਂ ਨੈਣ ਉਠਾਏ
ਰਣ ਦੇ ਘਾਇਲ ਪਿਆਸੇ ਨੂੰ ਗੁਰ, ਨੀਰ ਪਿਲਾਵਣ ਆਏ।

ਟਾਪ ਘੋੜਿਆਂ ਦੀ ਸੁਣਿ ਜਾਗਣ, ਸੂਰਜ, ਚੰਨ, ਸਿਤਾਰੇ
ਜਦੋਂ ਜੁੜਨ ਕਹਿਕਸ਼ਾਂ ਮੱਥੇ, ਦੀਵਾਲੀ ਝਲਕਾਰੇ!

ਕਾਲ ਕਾਲ ਦੇ ਦਿਸਹੱਦੇ ਤੋਂ, ਟਾਪ ਸੁਣਨ ਬੇਆਸੇ
ਅਤਿ ਅਨਾਥ ਸਹਿਕਦੇ ਸਿੰਘ ਨੂੰ, ਮਿਲਣ ਰਣੀਂ ਧਰਵਾਸੇ।

ਲੰਮੇ ਕੇਸ ਵਾਂਹਦਿਆਂ ਸੁਣਦਾ, ਨੰਦ ਨਾਲ ਝੁਕ ਟਾਪਾਂ
ਤਕ ਥਲੀਂ ਬੇਹੋਸ਼ ਕਾਫ਼ਲੇ, ਨੈਂ ਮਾਰੇ ਜਿਉਂ ਹਾਕਾਂ।

ਕਿਹਾ ਲਾਲ ਨੇ ਕੇਸ ਵਾਂਹਦਿਆਂ, "ਸਾਂ ਮੀਤ - ਰਾਹ ਸੁੱਤੇ
ਗੁਰੂ ਗ੍ਰੰਥ ਦੀ ਵਾਜ ਸੁਣੀਂ ਮੈਂ, ਏਸ ਵਸਲ ਦੀ ਰੁੱਤੇ।

ਜਦ ਵੀ ਧਰਤ ਅਕਾਸ਼ਾਂ ਖੁਰਣਾ, ਇਹੀਉ ਮਿਲੇ ਦਿਲਾਸਾ
ਇਹੀਉ ਟਾਪ ਸੁਣੇਗੀ ਓਦੋਂ, ਮਿਲਸੀ ਵਸਲ ਪਿਆਸਾ।

ਜਦ ਬਿਹੋਸ਼ ਹੋ ਨਭ ਸੁੰਗੜਸੀ, ਨਾ - ਉਮੀਦ, ਬੇਰੁੱਤਾ
ਜਾਗ ਬਿਹੋਸ਼ ਵੇਖਸੀ ਮੂਸਾ, ਗੋਦ ਪਿਤਾ ਦੀ ਸੁੱਤਾ!

ਕਾਲ ਤਬਕ ਸਭ ਅੱਖ ਝਮਕਿਆਂ, ਵਜਦ ਹਿਜਰ ਵਿਚ ਕੰਬਣ
ਐਪਰ ਪਿਰ - ਪ੍ਰੇਮ ਰਖ ਨੈਣੀਂ, ਮਨ ਦੇ ਚੋਲੇ ਰੰਗਣ।

ਇਹੀਉ ਸੱਦ ਸੁਣੇਗੀ ਆਖ਼ਿਰ, ਉਸ ਵਡ ਬ੍ਰਿਹਨ ਰੁੱਤੇ
ਜਦੋਂ ਵਿਛੜਕੇ ਜਾਣਾ ਸਭ ਨੇ, ਡਾਢੇ ਸਫ਼ਰ ਦੇ ਉੱਤੇ।"

## 8

# ਵੱਡ ਯੁੱਧਾਂ 'ਚੋਂ ਸੁਣਦੀਆਂ ਕਿੜਾਂ

ਤਦੋਂ ਅਨੰਦਪੁਰ 'ਤੇ ਵਗੀਆਂ, ਲੈ ਪੈਗ਼ਾਮ ਹਵਾਵਾਂ
ਪੜ੍ਹ ਸਕੇ ਨਾ ਵਲੀ ਜਿਨ੍ਹਾਂ ਦਾ, ਕੋ ਅੱਖਰ, ਸਿਰਨਾਵਾਂ।

ਹਾਂ! ਅਕਾਲ ਤਕ ਸਭ ਤਬਕੀਂ ਜਾ, ਸੁਰਤਿ ਮਤਿ ਮਨਿ ਮਹਿਕੇ
ਜਦੋਂ ਧਰਤ 'ਤੇ ਪੈੜ ਪਛਾਣੀ, ਵਲੀਆਂ ਦੀ ਦਰਿਆਵਾਂ।

ਮਹਿਕ ਅਦਿੱਸ ਸੁਮਨ ਦੀ ਹੁੱਲੇ, ਹੰਝੂ ਮੂਕ ਦੇ ਸੀਨੇ
"ਲੂਹੀ ਖ਼ਾਕ 'ਚ" ਕਹੇ ਵੇਦਨਾ, "ਮੈਂ ਵਣ, ਰਿਸ਼ੀ ਜਗਾਵਾਂ।"

ਏਸ ਦਰਦ ਦਾ ਮੁੱਲ ਤਾਰਣਾ, ਦੂਰ ਗਏ ਕਿਸ ਪਾਂਧੀ ?
ਸੱਜਰਾ ਗੀਤ ਰਚਾਂ ਵਿਚ ਮੇਲੇ, ਪਾਂਧੀ ਮੋੜ ਲਿਆਵਾਂ।

ਬੇਪ੍ਰਵਾਹ ਸਵਾਰ ਰਣਾਂ ਦਾ, ਨਾ ਗੁਨਾਹ ਦਾ ਸੰਸਾ
ਪਾ ਧਰ ਉੱਤੇ ਹਸ਼ਰ ਦਾ ਚੋਲਾ, ਮੈਂ ਵਲ ਮਹਿਰਮ ਜਾਵਾਂ।

ਸਿਦਕੀ ਰੂਪ ਅਨੂਪ ਘੜਨ ਲਈ, ਹੜ੍ਹ ਸਰਸਾ ਵਿਚ ਵਿਛੜਾਂ
ਫੜ ਗੁਮਾਨ ਸ਼ਾਹਾਂ ਦੇ ਉੱਚੇ, ਨਹੁੰਦਰ ਬਾਜ਼ ਸਜਾਵਾਂ।

ਠਰੀ ਪੌਣ, ਸ਼ੂਕਦੀ ਸਰਸਾ, ਗੁਰੂ ਗ੍ਰੰਥ ਵੀ ਡੋਬੇ।
ਸਿਦਕ ਅਡੋਲ ਰਹੇਗਾ, ਫਿਰ ਵੀ, ਬੰਦਾ ਸਦਾ ਨਿਥਾਵਾਂ।

ਵਿੰਨ੍ਹੇ ਪੈਰ, ਮੈਂ ਵੰਸ ਵਾਰਿਆ, ਜਗਤ ਭਟਕਦਾ ਹਾਲੇ !
ਬਰਮਾ ਤੋਂ ਖੋਹ ਕਮਲ ਅਦੁੱਤੀ, ਕਿਹੜੀ ਨਦੀ ਵਗਾਵਾਂ ?

ਕਹਿਕਸ਼ਾਂ ਤਕ ਰਾਹ ਕੰਡਿਆਲੇ, ਪਰਸੇ ਵਾ ਅਲਬੇਲੀ
ਸਿਮਰ ਸ਼ਹੀਦ ਮੈਂ ਹਾਲ ਸੁਣਾਵਾਂ, ਮਿਤਰਾਂ ਵਾਂਗ ਬੁਲਾਵਾਂ।

ਵੱਡ ਹਜੂਮ ਬਹਿਕ ਕੇ ਨੱਸਣ, ਸ਼ੋਰ ਸੁਣੇ ਇਕ ਖ਼ੂਨੀ
ਮੰਝ ਕਾਲ ਦਾਵਾ ਮੈਂ ਸੜ ਕੇ, ਮੇਘ ਗੁਲਾਬ ਖਿੜਾਵਾਂ।

ਰਾਹ ਸ਼ਹੀਦ ਦਾ ਦੱਖਣ ਤੀਕਣ, ਹੁਸਨ ਬਿਅੰਤ ਖਿੜਾਵੇ
ਕਹਿਰ ਦਾਮਨੀ ਦਾ ਜੋ ਚੀਰੇ, ਸਾੜਨ ਅਗਨੀ ਛਾਵਾਂ।

ਗੁਰ - ਪਰਿਵਾਰ, ਸਿੰਘ ਰੁਲ ਜਾਸਨ, ਕਲਗ਼ੀਧਰ ਤੁਰ ਜਾਣਾ
ਤਦ ਹੀ ਗੁਰ ਹੋ ਜਗਮਗ ਹੋਣਾ, ਗੁਰੂ ਗ੍ਰੰਥ ਦੇ ਨਾਵਾਂ।

ਰਣਾਂ 'ਚ ਘਾਇਲ ਲਈ ਜਲ ਪਹਿਲਾਂ, ਫਿਰ ਰੋਹ ਬੰਦਾ ਝੁੱਲੇ
ਫਿਰ ਹੀ ਸ਼ਬਦ ਦਾ ਹੋਇ ਉਜਾਲਾ, ਆਵਨ ਗੁਰੂ - ਸਦਾਵਾਂ।

## 9

## ਕੁਰਖੇਤਰ ਵੱਲ :
## ਕਲਗ਼ੀਧਰ ਦਾ ਜੁਗ-ਸੁੰਨਾਂ ਤੇ ਵਾਰ, ਪਰ.....

ਕੁਝ ਚਿਰ ਰਹੇ ਅਨੰਦਪੁਰੀ 'ਤੇ, ਦਿਨ ਬਹੁ ਸ਼ਾਂਤ ਸੁਹੇਲੇ
ਦਿਸਣ ਬਾਲ ਦੇ ਚਾਵਾਂ ਵਰਗੇ, ਉਮਰਾਂ ਦੇ ਸਭ ਮੇਲੇ
ਵਗਦੇ ਜਾਣ ਸ਼ਾਂਤ ਦਰਿਆ ਜਿਉਂ, ਮਧੁਰ ਨੀਂਦ ਜਹੇ ਵੇਲੇ
ਛੋਹ ਦਸਮੇਸ਼ ਰਿਹਾ ਇਕ ਬੇੜੀ, ਪਾਰ ਅਨੰਤ 'ਚ ਠੇਲ੍ਹੇ।

ਇਕ ਦਿਨ ਸਤਿਗੁਰ ਕਹਿਣ "ਹੁਕਮ ਦਾ, ਸੁਣਦਾ ਨਾਦ ਸੁਹਾਣਾ
ਬਾਜ਼ - ਉਡਾਣ ਨੂੰ ਮਿਲਣ ਗਗਨ ਪਾ, ਜਿੱਤ ਦਾ ਰੱਬੀ ਬਾਣਾ
ਤੀਰ ਅਮੋਘ 'ਚ ਸੱਚ - ਵਿਜੈ ਦਾ, ਉੱਠੇ ਦਰਦ ਪੁਰਾਣਾ
ਜੁਗ - ਸੁੰਨ ਨੂੰ ਤੋੜਕੇ ਜਿਸਨੇ, ਬੰਦ ਨੂਰ ਵਿਗਸਾਣਾ
ਜਿਨੇ ਕੋਟ ਸਰਘੀਆਂ ਤਜਕੇ, ਰਵਿ ਇਕ ਹੋਰ ਜਗਾਣਾ।
ਪੰਜ ਸੌ ਸਿੰਘ ਨਾਲ ਮੈਂ ਲੈ ਕੇ, ਕੁਰਖੇਤਰ ਵੱਲ ਜਾਣਾ।
ਛੋਹ ਸੁਰਤ ਦੇ ਬੁੱਤਾਂ ਨੂੰ ਮੈਂ, ਸੱਜਰਾ ਵਹਿਣ ਵਗਾਣਾ;
ਪਿੱਛੇ ਪੁਰ ਅਨੰਦ ਵਿਚ ਰੱਖਸੀ, ਸਿਦਕ ਮਜੀਠ ਟਿਕਾਣਾ।

"ਸਿੰਘੋ! ਹੁਣ ਕੁਰਖੇਤਰ ਚੱਲੋ, ਮੌਤ ਸੁੰਨ ਵਿਚ ਪੇਲੇ
ਸੁੰਨੀ ਰਣ - ਰਾਖ 'ਚੋਂ ਜਾਗਣ, ਮਹਿਕਾਂ ਸਹਿਜ ਸੁਵੇਲੇ;
ਜਾਸਨ ਬੀਤ ਜੋ ਏਥੇ ਦਿਸਦੇ, ਸ਼ਾਂਤ ਨਸੀਬ ਸੁਹੇਲੇ
ਦਿਨ ਥੋੜੇ, ਫਿਰ ਵਿਛੜ ਜਾਣਗੇ, ਪੁਰ ਅਨੰਦ ਦੇ ਮੇਲੇ।"

ਥੋੜੀ ਮੌਤ - ਸੁੰਨ ਹੀ ਰੂਹ 'ਚੋਂ, ਕੁਰਖੇਤਰ ਵਿਚ ਟੁੱਟੀ
ਬਿਮਲ ਲਿਸ਼ਕ ਉਹਦੀ ਪਰ ਡੂੰਘੇ, ਤਿਮਰ ਪਤਾਲਾਂ ਘੁੱਟੀ।
ਕਲਗੀਧਰ ਇਹ ਚੋਜ ਰਚਾ ਕੇ, ਧਰਮਾਂ ਨੂੰ ਸਮਝਾਵਣ
ਸਾਬਤ ਜਾਪ ਅਮਲ ਬਿਨ ਕੌਮਾਂ, ਨਾ ਸਾਬਤ ਰੂਹ ਪਾਵਣ।

## 10

## ਲੱਖੀ ਜੰਗਲ :
## ਖ਼ਾਲਸੇ ਦੀ ਸਾਬਤ ਰੂਹ ਦਾ ਪਹਿਲਾ ਦੀਦਾਰ

ਸਤਿਗੁਰ ਪਰਖ ਵਿਚ ਕੁਰਖੇਤਰ, ਸੁੰਨੀ ਰੂਹ ਅਧੂਰੀ
ਲੱਖੀ ਜੰਗਲ ਵਿਚ ਜਾ ਦੇਖਣ, ਗੜ੍ਹ ਖ਼ਾਲਸਾ ਨੂਰੀ।

ਗੁਰ ਧਰਵਾਸ ਦੀ ਮੰਜ਼ਿਲ 'ਤੇ ਖੜ, ਕਹਿਣ "ਕਦੇ ਮੈਂ ਆਵਾਂ
ਜਰ ਅਸੰਖ ਦਰਦ ਦੇ ਕੰਡੇ, ਤੈਂ ਦਿਦਾਰ ਮੈਂ ਪਾਵਾਂ।

ਕੁਲ ਅਪਣੱਤ, ਤੇਜ, ਜਗ - ਪੂੰਜੀ, ਕਰੇ ਸਮੇ ਜਦ ਰੇਜ਼ੇ
ਤਨ ਮਨ ਝੰਬ; ਨਾਲ ਮੈਂ ਨਾਗਾਂ, ਸੌਂ ਜਾਸਾਂ ਤੈਂ ਸੇਜੇ।

ਮੇਰੀ ਨੀਂਦ 'ਚ ਸ਼ਹਿਦ ਘੋਲਸੀ, ਮੇਜ਼ਬਾਨ ਤੈਂ ਮੱਥਾ
ਧੁਣਖ ਮਿਰੀ ਲੈ ਖੜੇਂ ਸਰ੍ਹਾਣੇ, ਚੁੱਕ ਤੀਰਾਂ ਦਾ ਭੱਥਾ।

ਜਗਤ ਵਿਚ ਮੇਰੇ ਮੋਹ ਪਾਵਨ, ਜਦੋਂ ਗਏ ਸਭ ਕੋਹੇ
ਪੈਰ ਰੇਤ ਸਾਜ਼ਿਸ਼ੀ 'ਚੋਂ ਉੱਠ, ਵਿੰਨ੍ਹਣ ਖ਼ਾਰ ਨਿਮੋਹੇ
ਦੂਰ ਦੇ ਸਿੰਘ ਮਿਲਣ, ਮੈਂ ਮੱਥੇ, ਤਿਖਾ ਤਿਰੀ ਆ ਮੋਹੇ
ਤੂਬਾ ਵਾਂਗ ਕੱਢ ਤੂੰ 'ਸ਼ਾਖਾਂ', ਜ਼ਖ਼ਮ ਮਿਰੇ ਜਦ ਛੋਹੇ।"

ਗੜ੍ਹ ਖ਼ਾਲਸਾ ਲੱਖੀ ਜੰਗਲ! ਗੁਰ ਸੁਖਨ ਰਿਹਾ ਸੁਣਦਾ
ਕੋਮਲ ਘਾਹ ਲੈ ਤੂਬਾ - ਟਹਿਣਾਂ, ਰਿਹਾ ਅਸੀਸਾਂ ਬੁਣਦਾ।

## 11

# ਚਮਕੌਰ ਦੀ ਪਹਿਲੀ ਜੰਗ : ਸੰਤ ਸਿਪਾਹੀ (ਇੱਕੋ ਸਮੇ ਗੁਰੂ, ਅਵਤਾਰ ਅਤੇ ਪੈਗ਼ੰਬਰ) ਅਤੇ ਸੰਸਾਰੀ ਯੋਧੇ ਦਾ ਨਿਖੇੜਾ ਕਰਦੀ ਜੰਗ

ਰਮਜ਼ ਸੰਜੋਗ ਵਿਜੋਗ ਉੱਡਦੀ, ਕਾਲ 'ਚ ਜਿਉਂ ਦੋ ਕੂੰਜਾਂ
ਲੱਖੀ ਤੋਂ ਚਮਕੌਰ ਗੜ੍ਹੀ ਤਕ, ਸੁਨਣ ਨਗਾਰਾ - ਗੂੰਜਾਂ।

ਭੂਤ ਭਵਾਨ ਭਵਿੱਖ ਦੇ ਸਿੰਧੋਂ, ਲਮ੍ਹੇ ਸ਼ਹੀਦੀ ਉੱਗਣ
ਨਾਲ ਨਾਲ ਦਸਮੇਸ਼ ਦੀ ਕਲਗ਼ੀ, ਬਾਜ਼ ਵਾਂਗ ਜੋ ਉੱਡਣ।

ਭਾਵੇਂ ਨਭ ਦਸਮੇਸ਼ ਨਾਲ ਜੋ, ਲਿਸ਼ਕ ਰਹੇ ਵਿਚ ਕਾਲਾਂ
ਇਉਂ ਪਰ ਪੈੜ ਸਮੇਂ ਦੀ ਹੇਠਾਂ, ਮੂਕ ਛੁਪਣ ਜਗ - ਚਾਲਾਂ
ਹਰੇ ਵਣਾਂ ਦੀ ਰਗ ਵਿਚ ਜਿਉਂਕਰ, ਛੁਪਦੇ ਕੀਟ ਧ੍ਰੋਹੀ
(ਖ਼ਾਕ ਗ਼ਰੀਬ ਨੂੰ ਕਰਨ ਵਿਸ਼ੈਲੀ, ਦਗ਼ਾਬਾਜ਼ ਸਭ ਕੋਹੀ!)

ਕਹਿਣ ਵਜ਼ੀਰ ਖ਼ਾਂ ਸੂਬੇ ਨੂੰ ਜਾ, ਰਲਕੇ ਭੂਪ ਪਹਾੜੀ
"ਵੇਲਾ ਹੈ! ਗੁਰ - ਰੱਤ 'ਚ ਰੰਗੋ, ਮੁਗ਼ਲ - ਤੇਗ਼ ਬਲਕਾਰੀ।

ਬੇ - ਪੱਤ ਸ਼ਾਹ ਅਜਮ ਪਲਟਿਆ, ਜਿਵੇਂ ਅਣਖ ਦਾ ਪਾਸਾ
ਸ਼ੈਤਾਨ ਦਾ ਲਹੂ ਪੀ ਆਮੂ, ਜਲ ਰੰਗੇ ਹੋ ਪਿਆਸਾ
ਓਵੇਂ ਗੁਰ ਚਮਕੌਰ 'ਚ ਘੇਰੋ, ਭਰੋ ਰੱਤ ਦਾ ਕਾਸਾ
ਸ਼ੈਬਾਨੀ ਦੀ ਸਮਝ ਖੋਪਰੀ, ਹੱਸੋ ਕਹਿਰੀ ਹਾਸਾ

ਸਿਪਾਹ ਸਲਾਰ ਨਾਲ ਦਲ ਗ਼ਾਜ਼ੀ, ਵੱਲ ਲਹੌਰ ਦੇ ਜਾਂਦੇ
ਰਾਹ 'ਚ ਗੁਰੂ ਜ਼ਿਬ੍ਹਾ ਕਰ ਕਿਉਂ ਨਾ, ਦੀਨ - ਇਮਾਨ ਪੁਗਾਂਦੇ?

ਅਲਫ਼ ਖ਼ਾਂ ਦੇ ਨਾਲ ਚੜ੍ਹਾਂਗੇ, ਅਸੀਂ ਨ ਬਣੀਏਂ ਪਾਜੀ
ਗੁਰੂ 'ਤੇ ਬਾਜ਼ ਵਾਂਗ ਜੇ ਝਪਟਣ, ਸੈਦ ਬੇਗ ਦੇ ਤਾਜੀ।"

ਸਿਪਾਹ ਸਲਾਰ ਸੱਦ ਤਦ ਸੂਬਾ, ਉਗਲੇ ਦਿਲ ਦਾ ਕੀਨਾ:
"ਗੁਰੂ ਨੂੰ ਜ਼ਿਬ੍ਹਾ ਕਰੋ ਜਾਂ ਪਕੜੋ, ਖ਼ੁਸ਼ ਹੋ ਦਿਆਂ ਰੋਜ਼ੀਨਾ।"

ਤਦ ਚਮਕੌਰ 'ਤੇ ਚੜ੍ਹੇ ਸੂਰਮੇ, ਗ਼ਾਜ਼ੀ ਨਾਲ ਪਹਾੜੀ
ਖ਼ੂਨੀ ਦਲਾਂ ਨੇ ਆਣ ਘੇਰਿਆ, ਗੜ੍ਹੀ ਨੂੰ ਪਹਿਲੀ ਵਾਰੀ।
ਦੋ ਪਹਿਰਾਂ ਰਣ ਭਖਿਆ ਡਾਢਾ, ਹੌਲ ਰਹੇ ਦਲ ਭਾਰੀ
ਰਣ ਮੱਚੇ ਵਿਚ ਸੈਦ ਬੇਗ ਨੇ, ਤੱਕਿਆ ਗੁਰ ਦੀਦਾਰੀ।
ਜਰਨੈਲਾਂ ਦੀ ਖ਼ੁਦੀ ਜਗਾਵਣ, ਰਾਜਾ ਦੇ ਨਜ਼ਰਾਨੇ
ਸ਼ੁਹਰਤ, ਦਾਮ, ਅਯਾਸ਼ੀ ਦੇ ਬਹੁ, ਝਿਮ ਝਿਮ ਕਰਨ ਖ਼ਜ਼ਾਨੇ
ਪਰ ਹਉਮੈ ਦੇ ਜਕੜ ਅਨੇਕਾਂ, ਤੰਗ ਹੇਠ ਅਸਮਾਨਾਂ
ਜੀਣ ਅਨੀਲ ਅਕਾਲ ਦੇ ਪੈਂਡੇ, ਨਾਲ ਸੁਤੰਤਰ ਸ਼ਾਨਾਂ।
ਸੀਤ ਸੌਨ ਤਾਜਾਂ ਤੋਂ ਅਣਛੋਹ, ਪਾਰ ਅਸੀਮ ਉਡਾਰੀ
ਸੁਣੇ ਸ਼ਾਹ - ਕਹਿਰਾਂ 'ਤੇ ਹੱਸਦੀ, ਜਿਧਰ ਬਾਲ - ਕਿਲਕਾਰੀ।

ਕੀਤਾ ਸੈਦ ਬੇਗ ਤਾਂ ਘੋੜਾ, ਗੁਰੂ - ਤੀਰ ਦੇ ਸਾਵ੍ਹੇਂ
ਜਨਮ ਜਨਮ ਤੋਂ ਰਹਿਮ ਜਿਦ੍ਹੇ ਦੀ, ਬੈਠ ਰਿਹਾ ਉਹ ਛਾਵੇਂ।

ਝੁਕ ਦਸਮੇਸ਼ ਨੂੰ ਕਿਹਾ ਬੇਗ ਨੇ, "ਮੈਂ ਬਾਲ ਅੰਞਾਣਾ
ਜਾਪਣ ਬੁੱਤ ਧਰਤ ਦੇ ਯੋਧੇ, ਜਦ ਮੈਂ ਵਲੀ ਪਛਾਣਾਂ।
ਧਰ 'ਤੇ ਜੰਗ ਮਚਾ ਮੈਂ ਭਾਰੀ, ਜਦ ਤੈਂ ਰਹਿਮ 'ਚ ਆਵਾਂ
ਗੁਫ਼ਾ ਦੇ ਤੇਗ ਤੀਰ ਸੁੱਟ ਸੱਭੇ, ਸੁੱਚੀ ਸ਼ਮ੍ਹਾਂ ਜਗਾਵਾਂ।
ਬਨਣ ਜਾਂ ਬੁੱਤ ਗੁਮਾਨ ਸ਼ਾਹ ਦੇ, ਤੈਂ ਦਰ ਆ ਸ਼ਰਮਾਵਾਂ
ਤੈਂ ਨੂਰ ਸੰਗ ਤੁਰ ਮੈਂ ਐਪਰ, ਸੁਖਨ ਈਮਾਨ ਪੁਗਾਵਾਂ।"

ਸੈਦ ਬੇਗ ਜਦ ਗੁਰੂ ਪਛਾਣੇ, ਥਰਕ ਬਣੇ ਨਭ ਨੂਰੀ
ਦੱਸਣ ਕਿਨ੍ਹਾਂ ਪੈੜਾਂ ਅੱਗੇ, ਰਾਹ ਦੀ ਰਮਜ਼ ਅਧੂਰੀ।

ਨਜ਼ਰ ਅਨੰਦਪੁਰ ਦੀ ਬਣ ਜਾਂ, ਲਿਵ ਉਸ ਪਾਰ ਉਤਾਰੀ
ਅਲਫ਼ ਖ਼ਾਂ ਬੇਦਿਲ ਹੋ ਨੱਸੇ, ਯੋਧਾ ਰਣ ਦਾ ਭਾਰੀ।

ਹੋ ਸ਼ਰਮਿੰਦੇ ਬੇਸੁਰ ਰਾਜੇ, ਹੋਣ ਨ ਸੂਬੇ ਸਾਵ੍ਹੇਂ
ਰਾਜਪੂਤ - ਗੌਰਵ ਦਾ ਜੋਬਨ, ਢੂੰਡਣ ਕਿਹੜੀ ਥਾਵੇਂ!

ਸੈਦ ਬੇਗ ਸੰਗ ਪੁਰ ਅਨੰਦ ਨੂੰ, ਪਾਏ ਸਤਿਗੁਰ ਮੋੜੇ
ਖਿੜਕੇ ਤੂਰ ਜਿਵੇਂ ਮੂਸਾ ਦੀ, ਅੰਤ ਮੂਰਛਾ ਤੋੜੇ।
ਜਦੋਂ ਇਨਾਇਤ ਤੂਰ ਦੀ ਸਾਬਤ, ਨਾ ਬੇਹੋਸ਼ੀ ਆਵੇ
ਧੁਰ ਦਾ ਰੰਗ ਪਛਾਣੇ ਮੂਸਾ, ਨੈਣੀਂ ਹੁਸਨ ਸਮਾਵੇ।

# ਭਾਗ ਤੀਜਾ

# ਸ਼ਹਾਦਤਾਂ ਦੇ ਪੰਧ

## 1

## ਸੰਧਿਆ ਪਾਰ ਤਕਦੇ ਬਾਜ਼ ਦਾ ਗੀਤ

ਨੈਣਾਂ - ਸਿਖਰੋਂ ਬਾਜ਼ ਵੇਖਦਾ, ਦੂਰ ਅਨੂਪਮ ਲੋਅ
ਜਿਦ੍ਹੀ ਅਨੀਲ ਸੰਞ ਦੇ ਵਹਿਣੀਂ, ਖੁਰਣ ਦਿਲਾਂ ਦੇ ਮੋਹ।

ਪਰਬਤ ਦੀਆਂ ਢਲਾਣਾਂ ਉੱਤੇ
ਰਿਸ਼ਤੇ ਮੂਕ ਧਰਤ ਦੇ ਸੁੱਤੇ
ਬਹੁਤ ਮਾਸੂਮ ਦਿਲਾਂ ਦੀ ਰੁੱਤੇ,
ਚਾਅ ਮੇਲਿਆਂ ਵਿਚ ਪਰੁੱਚੇ!
ਫਿਰ ਵੀ ਜਾਸਨ ਖੋ
ਵਿਚ ਅਨੂਪਮ ਲੋਅ।

ਮੀਤ ਅਸੰਖ ਧਰਤ ਦੇ ਚੱਲੇ
ਕਿਦ੍ਹਾ ਹੁਕਮ ਹੈ ? ਕਿਸਨੇ ਘੱਲੇ ?
ਪਿੱਛੇ ਮਾਂ ਪਿਉ ਰਹਿਣ ਇਕੱਲੇ!
ਦਰਦ ਅਭੈ ਬਾਜ਼ - ਦਿਲ ਮੱਲੇ
ਐਪਰ ਪਏ ਨ ਖੋਹ,
ਦਿਸੇ ਬਿਮਲ ਨਭ ਕੋ!

ਆਦਿ ਜੁਗਾਦੀ ਤਰਜ਼ ਰਸੀਲੀ
ਹਰ ਘਰ ਹੁੱਲਦੀ ਨਜ਼ਰ ਛਬੀਲੀ
ਛੋਹ ਨਿਰਲੇਪ ਨੂਰ ਨਖਰੀਲੀ
ਕਾਵਿ - ਉਡਾਣ ਮਹੀਨ ਜੋ ਕੀਲੀ,
ਸਭ ਸਰਸਾ ਵਿਚ ਰੁੜਸਨ ਉਹ
ਸੁਣੇਗੀ ਅਤਿ ਪਾਵਨ ਫਿਰ ਸੋਅ!

ਨੀਰ ਖਰੂਦੀ ਮਾਰੇ ਡੱਗੇ :
"ਪਾਂਧੀ! ਨਾ ਡਰ, ਮਛ ਜੇ ਠੱਗੇ
ਚਿਖਾ ਹੋਰ ਹੋਰ ਹੈ ਅੱਗੇ।"
ਦਾਦੀ ਕਹੇ "ਫ਼ਤਿਹ ਗਲ ਲੱਗੇ
ਰੁੜ੍ਹਦੇ ਘੋੜੇ ਵੇਖਾਂ ਰੋ।.....
ਧ੍ਰੂਵ ਦੀ ਦੂਰ ਨਿਖਰਦੀ ਲੋਅ।"

ਬੈਠਾ ਨੈਣਾਂ ਮੰਦਰ ਉੱਚੇ
ਬਾਜ਼ ਕਹੇ: "ਹਰ ਚਾਨਣ ਟੁੱਟੇ!
ਕਦਮ ਅਸੰਖ ਧਰਮ ਨੇ ਪੁੱਟੇ
ਬਰਮਾ - ਤਿਖਾ ਕਮਲ ਹਰ ਘੁੱਟੇ
ਹਰ ਪਾਂਧੀ ਸਿਰ ਗਰਜੇ ਰੋਹ
ਨਵੀਂ ਸ਼ਹਾਦਤ ਦੀ ਕੰਨਸੋਅ!"

ਬੀੜ ਪਵਿੱਤ ਔਹ ਸਰਸਾ ਰੋੜ੍ਹੇ
ਪੀਰ ਪੈਗੰਬਰ ਗੁਰੂ ਨ ਛੋੜੇ
ਪਾਕ ਸਫ਼ਰ ਹੜ੍ਹ ਪੀਣਾ ਲੋੜੇ
ਹਰ ਇਕ ਅਮਰ ਨਿਸ਼ਾਨੀ ਖੋਰੇ;
ਤਾਂ ਗੁਰ ਜਰੇ ਧ੍ਰੋਹ
ਸੱਚ ਜੇ ਰਹੇ ਖਲੋ।

ਬਾਜ਼ ਲਾਏ ਅਸਗਾਹ 'ਚ ਚੁੱਭੀ
ਬੀੜ ਅਲੇਪ ਕਮਲ ਹੋ ਉੱਗੀ
ਵਿਚ ਦਮਦਮੇ ਗੁਰੂ ਹੋ ਪੁੱਗੀ;
ਗੁਰ ਸਮਝਾਵੇ ਹੜ੍ਹਾਂ 'ਚ ਡੁੱਬੀ
ਬੀੜ ਰਹੇ ਅਣਛੋਹ
ਪਾਵਨ ਦਰਦ ਸਮੋ।

ਗੁਰ - ਅਪਣੱਤ ਦਰਦ ਅਜ਼ਮਾਵੇ
ਪੱਥਰ ਤੋੜ ਲਹਿਰ ਕੋ ਆਵੇ
ਸਿੱਖ 'ਚ ਹੰਝ ਅਮੁੱਲ ਜਗਾਵੇ;
ਤਾਹੀਂ ਭਾਰੇ ਗੁਰ ਬੇਦਾਵੇ
ਰਿਹਾ ਸੀਸ 'ਤੇ ਢੋਅ,
ਮਹਿਕੇ ਖਦਰਾਣੇ 'ਤੇ ਲੋਅ!

ਨੈਣਾਂ - ਕੂਟੋਂ ਬਾਜ਼ ਨਿਹਾਲੇ
ਕੰਡੇ ਬਣੇ ਸਮੇਂ ਦੇ ਚਾਲੇ
ਰੇਤਾਂ ਪੀਣ ਹਨੇਰ 'ਚ ਛਾਲੇ
ਛਲਕਣ ਰਾਤ 'ਚ ਵਿਸ਼ - ਪਿਆਲੇ
ਅਤਿ ਹੀ ਨੇੜੇ ਹੋ,
ਢਲੇ ਨ ਦਿਲ ਦੀ ਲੋਅ।
ਨਭ ਅਨੰਤ ਦੇ ਖਿੜੇ ਕਮਲ ਦੀ
ਗੁਰ - ਰੂਹ 'ਤੇ ਸੰਜੋਅ!

ਛੁਪਣ ਸੂਲੀਆਂ ਰੇਤਾਂ ਅੰਦਰ
ਭੇਜਣ ਨਾਗ ਮੀਸਣੇ ਅੰਬਰ;
ਧਰਤ ਨੂੰ ਸਬਜ਼ ਕਰਨ ਪੈਗ਼ੰਬਰ
ਰੇਜ਼ਾ ਰੇਜ਼ਾ ਹੋ;
ਤਾਂਹੀਉਂ ਦਿਸਦੀ ਲੋਅ।
ਮਿਲਦੀ ਸਿਦਕ ਦੀ ਛੋਹ
ਕਦੇ ਨ ਜਾਵੇ ਜੋ।

## 2

## ਸੈਦ ਖ਼ਾਂ ਦਾ ਯੁੱਧ: ਪੈਗ਼ੰਬਰ ਨੂੰ ਪਛਾਣ ਰਿਹਾ ਅਤੇ ਬਖ਼ਸ਼ਿਸ਼ ਲੋਚ ਰਿਹਾ ਭਾਰੀ ਯੁੱਧ

### (ੳ) ਮੈਲੇ ਕਾਲ ਵਿਚ ਖ਼ਾਲਸ ਕਾਲ ਦਾ ਅਮਿਉ ਪੰਧ

ਜੁਗਾਂ ਦੇ ਦੁਰਗਮ ਦਰਾਂ 'ਚੋਂ, ਕਾਲ ਰਿਹਾ ਸੀ ਲੰਘ
ਕਾਲ ਦੀ ਏਕੋ ਦੇਹ ਦੇ, ਬਹੁ ਅਸੰਖ ਸੀ ਰੰਗ:
ਕਿਤੇ ਸਹੰਸ ਪਤਾਲ ਨੂੰ, ਛੂਹਣ ਨਭਾਂ ਦੇ ਖੰਭ
ਕਿਤੇ ਅਸੀਮ ਸੀ ਕਾਫ਼ਲੇ, ਕਿਤੇ ਗੁਫ਼ਾ - ਰਾਹ ਤੰਗ,
ਕਿਤੇ ਸਮੁੰਦਰ ਗਰਜਦੇ, ਨਿਗਲ ਰਹੇ ਵਣ - ਅੰਗ
ਕਿਤੇ ਪੰਧ ਸੀ ਸਬਰ ਦੇ, ਕਿਤੇ ਅਕਾਸ਼ੀ ਜੰਗ,
ਛੁਪੇ ਫ਼ਰੇਬ ਨੇ ਸੁੱਟਦੇ, ਕਾਲ ਦੀ ਕੂਟ ਕਮੰਦ
ਸ਼ੋਰ, ਜਨੂੰਨ, ਹਜੂਮ ਦੇ, ਹਫ ਹਫ ਸੜਦੇ ਅੰਗ,
ਕਾਲ ਦੇ ਉੱਤੇ ਲਿਪਟਦੇ, ਛਿਣ ਛਿਣ ਜ਼ਹਿਰੀ ਤੰਦ
ਡੂੰਘੀ ਅਮਿਉ - ਕਾਲ ਦੀ, ਸੱਜਰੀ ਸੁਬਕ ਉਮੰਗ!
ਭਾਵੇਂ ਕਾਲ 'ਚ ਦਿਸੇ ਨਾ, ਦਹਦਿਸ ਛੁਪੀ ਕਮੰਦ
ਫਿਰ ਵੀ ਭੀੜ 'ਚ ਓਸਨੂੰ, ਆਵੇ ਸੰਤ - ਸੁਗੰਧ,
ਪਾਗਲ ਭੀੜ ਫਰੋਲਦੇ, ਕਾਲ ਦੇ ਅਮਿਉ - ਪੰਧ
ਕਿੱਥੇ ਵਲੀ ਦੀ ਮਹਿਕ ਹੈ? ਕੈਂਧਿਰ ਮਿਹਰ ਬੁਲੰਦ?

## (ਅ) ਸੈਦ ਖ਼ਾਂ ਰਣਭੂਮੀ ਵਿਚ; ਭਾਰੀ ਜੰਗ ਵਿਚ ਸੋਚਾਂ

ਹਾਰੇ ਕੋਹੀ - ਦਿਲਾਂ 'ਤੇ, ਚੜ੍ਹੀ ਹਸਦ ਦੀ ਗਹਿਰ
ਲਰਜ਼ੇ ਸੁੰਨ ਖ਼ਿਆਲ ਆ, ਨਾਲ ਜੁਗਾਂ ਦੀ ਲਹਿਰ
ਕੋਹਿਯਾਂ ਬੁਣੇ ਸੀ ਦੰਭ ਦੇ, ਬਹੁਤ ਚਤੁਰ ਇਤਿਹਾਸ
ਬੇਹਿੱਸ ਲੰਮੇ ਕਾਲ ਦੇ, ਮੋਹ ਨ ਹੋਵਣ ਨਾਸ!
ਆਲਮਗੀਰ ਦੇ ਦੀਨ ਦੀ, ਬਾਹਰੀ ਸ਼ਰ੍ਹਾ ਅਜਾਣ
ਦੱਸ ਸਕੀ ਨਾ ਸਮੇ ਨੂੰ, ਰਾਜ਼ ਮਿਰ੍ਹਾਜ - ਕ਼ੁਰਾਨ।
ਕੋਹਿਆਂ ਕੀਤੀ ਸ਼ਰ੍ਹਾ ਨੂੰ, ਝੁਕ ਝੁਕ ਮਧੁਰ ਸਲਾਮ
ਦਿਲੀਂ ਛੁਪਾਏ ਕਾਲ ਦੇ, ਪੱਥਰ ਹੋਏ ਨਿਸ਼ਾਨ।

ਗ਼ਾਜ਼ੀ ਆਲਮਗੀਰ ਨੇ, ਕਿਹਾ "ਸੈਦ ਖ਼ਾਂ ਜਾ
ਰਣ ਵਿਚ ਕੁਫ਼ਰ ਤੇ ਦੀਨ ਦੇ, ਫ਼ਰਕ ਮਹੀਨ ਵਿਖਾ:
ਤੇਗ਼ ਦੀ ਲਿਸ਼ਕ ਲਤੀਫ਼ ਹੈ, ਕਦ ਗ਼ਾਜ਼ੀ ਦੇ ਹੱਥ?
ਕਦੋਂ ਕੁਫ਼ਰ ਸੰਗ ਤਿਲ੍ਹਕ ਕੇ, ਬਣੇ ਇਹ ਪਾਜੀ - ਵੱਥ?
ਮੁਸ਼ਰਿਕ - ਮਕਰ ਹੈ ਲਿਸ਼ਕਦਾ, ਹੋ ਕਦ ਵਲੀ ਦਾ ਵੇਸ?
ਬਾਤਿਲ ਮੁਰਸ਼ਿਦ ਦੇ ਕਦੋਂ, ਕਟਸਨ ਤੇਗ਼ਾਂ ਕੇਸ?
ਤੂੰ ਗ਼ਾਜ਼ੀ ਕਰ ਅਦਲ ਇਹ, ਰੌਸ਼ਨ ਨਾਲ ਜਹਾਦ
ਖੋਲ੍ਹ ਤੂੰ ਨਕਲੀ ਪੀਰ ਦੇ, ਪਾਕ ਦਿਸਣ ਜੋ ਪਾਜ।"

ਸਤਲੁਜ ਬਿਰਖਾਂ ਪ਼ਰਬਤਾਂ, ਸਿਰਜੀ ਪੁਰੀ ਅਨੰਦ
ਧੁਰ ਸਿਮਰਣ 'ਚੋਂ ਉਤਰਦੀ, ਗੁਰੂ - ਨਜ਼ਰ ਦੀ ਗੰਗ;
ਪੈੜਾਂ ਨਾਨਕ ਦੀਆਂ ਸੀ, ਦੇਸ ਕਾਲ ਨੂੰ ਲੰਘ
ਕਲਗੀਧਰ ਨੂੰ ਮਿਲਦੀਆਂ, ਲੈ ਅਦਿੱਸ ਨੈਂ - ਖੰਭ;
ਮਹਾਂ ਰਾਗ ਵੱਲ ਵਗਦੀ, ਹਰ ਇਕ ਗੁਰੂ - ਉਮੰਗ
ਕਲਗ਼ੀ ਝੁਕੀ ਨੂੰ ਪਰਸਦੀ, ਗੁਰੂ ਗ੍ਰੰਥ - ਤਰੰਗ;
ਕਾਲ - ਰੂਪ ਸੀ ਵੇਖਦੇ, ਖੜ ਦਸਮੇਸ਼ ਦੀ ਜੰਗ
ਜਗ ਦੇ ਜੋਧ ਨਿਤਾਰਦੇ, ਅੰਤਮ ਮਰਦ ਦੇ ਰੰਗ।

ਆਖ਼ਰ ਮੱਲੀ ਲਸ਼ਕਰਾਂ, ਪੁਰ ਅਨੰਦ ਦੀ ਜੂਹ
ਅਗਨ - ਹੜ੍ਹਾਂ ਨੂੰ ਤਰ ਰਹੀ, ਸੈਦ ਖ਼ਾਨ ਦੀ ਰੂਹ
ਭਟਕ ਰਹੇ ਇਸ ਕਾਲ ਦਾ, ਕੌਣ ਬਣੇਗਾ ਨੂਹ!
ਆਲਮਗੀਰ ਦੇ ਹੁਕਮ ਦੀ, ਪਵੇ ਖ਼ਾਨ ਨੂੰ ਧੂਹ।

ਫਿਰ ਰਣਜੀਤ ਸੀ ਵੱਜਿਆ, ਰਣ ਆਏ ਦਸਮੇਸ਼
ਤੀਰਾਂ ਦੇ ਵਿਚ ਲਿਸ਼ਕਿਆ, ਬਖ਼ਸ਼ਿਸ਼ ਦਾ ਆਵੇਸ਼
ਸੈਦ ਨੂੰ ਲੱਗੇ ਭਟਕਿਆ, ਆਲਮਗੀਰ ਨਰੇਸ਼
ਇਕ ਪਲ ਦਿਲ ਵਿਚ ਕਹਿਰ ਸੀ, ਇਕ ਪਲ ਕਰੇ ਆਦੇਸ।

ਨਾਦ ਸ਼ੋਰ ਸਭ ਯੁੱਧ ਦੇ, ਛੇੜਨ ਰਣੀਂ ਫ਼ਤੂਰ
ਐਪਰ ਅੱਜ ਜਹਾਦ ਦੇ, ਬਦਲ ਰਹੇ ਦਸਤੂਰ
ਬੋਲ ਨਸੀਰਾਂ ਭੈਣ ਦੇ, ਦਿਲੀਂ ਕਰਨ ਇਉਂ ਨੂਰ
ਦੂਰ ਹਸ਼ਰ ਤਕ ਹੋਇ ਜਿਉਂ, ਨਵੇਂ ਸਫ਼ਰ ਮਨਜ਼ੂਰ:

"ਵੀਰਾ! ਬੰਦਾ ਹਾਰਿਆ, ਸਾੜੇ ਬੀਜ ਮਨੂਰ
ਪਿੰਜਰ ਖ਼ਾਲੀ ਫ਼ਿਕਾਹ ਦੇ, ਰਹਿਣ ਨਮਾਜ਼ਾਂ ਦੂਰ!
ਭਾਵੇਂ ਬੰਦਾ ਹਾਰਿਆ, ਕਿਤੇ ਖ਼ਿਜ਼ਾਂ 'ਤੇ ਬੂਰ;
ਹਾਂ! ਦਸਮੇਸ਼ ਦੀ ਪੈੜ 'ਤੇ, ਵਹੀ ਦੇ ਰਹਿਣ ਜ਼ਹੂਰ।"

ਦੂਰ ਸੈਦ ਖ਼ਾਂ ਵੇਖਦਾ, ਵਧਦੇ ਗ਼ਾਜ਼ੀ ਗੱਜ
ਸਾਵ੍ਹੇਂ ਆ ਰਣਜੀਤ ਵੀ, ਨਿਰਭੈ ਰਿਹਾ ਸੀ ਵੱਜ
ਤਾਂਘ ਰਿਹਾ ਸੀ ਸੂਰਮਾ: "ਦੇਖਾਂ ਗੁਰ ਨੂੰ ਅੱਜ
ਨਜ਼ਰ ਇਉਂ ਕਲਗ਼ੀ ਢੂੰਡਦੀ, ਦਿਲ ਜਿਉਂ ਕਰਦਾ ਹੱਜ।"

ਭਖੇ ਰਣਾਂ ਵਿਚ ਸੋਚਿਆ, ਸੈਦ ਖ਼ਾਨ ਨੇ ਰੋ:
"ਕਿਉਂ ਬਖ਼ਸ਼ਿਸ਼ ਦਾ ਆਂਵਦਾ, ਤੇਗ਼ਾਂ ਦੇ ਵਿਚ ਮੋਹ?
ਲੱਖ ਹੂੰਗਰਾਂ ਪਾਰ ਜਾ, ਕਿਵੇਂ ਲਵਾਂ ਮੈਂ ਟੋਹ
ਨੇੜੇ ਆਵੇ ਲਹਿਰਦਾ, ਜਿਵੇਂ ਸਮੁੰਦਰ ਕੋ।

"ਤੇਗ਼ ਦੀ ਧਾਰ 'ਤੇ ਗਰਜਦੇ, ਰੱਤਾਂ ਦੇ ਦਰਿਆ
ਕਿਹੜੇ ਪੱਤਣ ਖੜੇ ਨੇ, ਆ ਖੇਵਟ ਜਿਉਂ ਚਾਅ
ਸ਼ੌਕ ਅਦਿੱਸ ਜੋ ਤੈਂਡੜਾ, ਰਿਹਾ ਕਿਨੂੰ ਅਜ਼ਮਾ?
ਬਖ਼ਸ਼ਿਸ਼ ਆਵੇ ਝੂੰਮਦੀ, ਕਿਸ ਖਿਣ ਖੁਰਦੇ ਰਾਹ?

"ਜੇ ਤੂੰ ਮਿਹਰ ਦੀ ਛੱਲ ਹੈਂ, ਬਾਝ ਸਮੇ ਤੋਂ ਪਾਰ
ਜੇ ਤੂੰ ਖੇਵਟ ਜਗ ਦਾ, ਪਿਆ ਉਡੀਕੇ ਯਾਰ
ਸੁਨਣ ਨ ਨਬੀ - ਅਜ਼ਾਨ ਜੇ, ਸੁੰਨੇ ਬੰਦ ਕੁਰਾਨ
ਪਿਰ! ਤੂੰ ਵਹੀ ਹੋ ਆਵਣਾ, ਰੂਹ ਮੁਰੀਦ ਰੁਸ਼ਨਾਨ।"

ਰਣਭੂਮੀ 'ਚੋਂ ਲੰਘਦੀ, ਖ਼ਾਲਸ ਸਮੇ ਦੀ ਆਣ
ਬਖ਼ਸ਼ਿਸ਼ - ਰੂਪ 'ਚ ਆਂਵਦਾ, ਤ੍ਰੈ ਕਾਲ ਦਾ ਤਾਣ;
ਯੁੱਧ ਦੀ ਕੂਕ ਪੁਕਾਰ ਤੋਂ, ਖ਼ਾਨ ਦਿਸੇ ਅਣਜਾਣ
ਜਗ ਦੇ ਅੰਧ ਹਜੂਮ 'ਚੋਂ, ਮਰਦ ਅਗੰਮ ਪਛਾਣ।

ਤਦ ਭੁੱਲੇ ਸਭ ਸੂਰਮੇ, ਯੁੱਧਾਂ ਦਾ ਅਰਮਾਨ
ਤੀਰ ਸ਼ੂਕਦੇ! ਚੁੰਮ੍ਹਦਾ, ਅੰਤ ਰਕਾਬ ਪਠਾਨ
ਦਿਲ ਦੇ ਪਰਾਂ ਨੂੰ ਲੱਭਿਆ, ਨਵਾਂ ਅਕਾਸ਼ ਮਹਾਨ
ਆਲਮਗੀਰ ਦੇ ਹੁਕਮ ਦਾ, ਧੂੜ 'ਚ ਛੁਪੇ ਨਿਸ਼ਾਨ।

ਤਜਿਆ ਯੁੱਧ ਨੂੰ ਸੈਦ ਖ਼ਾਂ, ਧੁਰ ਦੇ ਆਸ਼ਿਕ ਵਾਂਗ
ਤੱਕਿਆ ਉਸ ਦਸਮੇਸ਼ ਨੂੰ, ਜਿਉਂ ਸ਼ਹੀਦ ਦੀ ਤਾਂਘ
ਰਾਹ ਗੁੰਮਨਾਮ 'ਚ ਵੇਖਦੀ, ਨੂਰ ਦੀ ਚੜ੍ਹਦੀ ਕਾਂਗ
ਏਥੇ, ਓਥੇ, ਥਲਾਂ 'ਤੇ, ਸੱਦੇ ਮੁਰਸ਼ਿਦ - ਬਾਂਗ।

ਇੰਜ ਔਰੰਗ ਸੀ ਹਾਰਿਆ, ਭੁੱਲ ਦੀਨ ਦੀ ਦਾਤ
ਹਰ ਤਾਰੇ ਦੇ ਸਾਮ੍ਹਣੇ, ਉਂਜ ਨਬੀ ਦੀ ਜ਼ਾਤ;
ਰੂਹ ਖ਼ਾਨ ਦੀ ਜਾਣਕੇ, ਮੁਰਸ਼ਿਦ - ਵਸਲ ਦੀ ਰਾਤ
ਕਰ ਵਾਅਦਾ ਮੁੜ ਮਿਲਣ ਦਾ, ਛੋਡੇ ਸਤਲੁਜ - ਘਾਟ।

## 3

## ਦਸਮੇਸ਼ ਜੀ ਵੱਲੋਂ ਭਾਈ ਨੰਦ ਲਾਲ ਗੋਯਾ ਨੂੰ ਅਨੰਦਪੁਰ ਤੋਂ ਆਖ਼ਰੀ ਵਿਦਾਇਗੀ

ਛਾਈ ਪੁਰੀ ਅਨੰਦ 'ਤੇ, ਆਦਿ ਜੁਗਾਦੀ ਸੰਞ
ਮੇਘਾਂ ਸੰਗ ਆ ਖੇਡਦੇ, ਰਾਜ਼ ਅਨਿਕ ਲੈ ਰੰਗ।

ਸਘਨ ਵਣਾਂ ਵਿਚ ਥਰਕਦੇ, ਪੈੜ ਅਸੰਖ ਦੇ ਰਾਜ਼
ਨੈਂਅ ਸ਼ਾਂਤ ਵਿਚ ਛੁਪੇ ਆ, ਬ੍ਰਿਹੋਂ ਅਨੰਦ ਦਾ ਸਾਜ਼।

ਕਾਲ ਕਾਲ ਦੇ ਬਾਜ਼ ਆ, ਛਿਪਦੇ ਸੂਰਜ ਕੋਲ
ਹੋਰ ਨਭਾਂ ਦੀ ਫ਼ਜਰ ਦੇ, ਹੁਸਨ ਲਿਆਣ ਅਬੋਲ।

ਸਤਲੁਜ - ਵਹਿਣ ਸੀ ਵਗਦੇ, ਪੱਤਣ ਖੜੀ ਉਡੀਕ
ਸੜੇ ਪਰਾਂ ਦੇ ਉਗਣ ਦੀ, ਜਿਉਂ ਜੁਗ ਮੰਗਣ ਭੀਖ।

ਲਹਿੰਦੀ ਜਲਾਂ ਦੀ ਸਿੱਕ 'ਤੇ, ਇੰਜ ਸੰਞ ਦੀ ਲੋਅ
ਸੰਪਾਤੀ - ਰਗ ਛੁਹੇ ਜਿਉਂ, ਕਦੇ ਰਾਮ - ਖ਼ੁਸ਼ਬੋ।

ਦਿਸਿਆ ਕੰਢੇ ਨਦੀ ਦੇ, ਨੰਦ ਲਾਲ ਹੁਣ ਸ਼ਾਇਰ
ਦਿਲ - ਧੜਕਣ ਤਕ ਮਹਿਕਦੇ, ਬਿਮਲ ਕਾਲ ਦੇ ਪੈਰ।

ਛਿਪਦਾ ਸੂਰਜ ਰੰਗਦਾ, ਸ਼ਾਇਰ ਦੀ ਡੂੰਘੀ ਸਿੱਕ
ਅੱਖਰ ਜਿਦ੍ਹੇ ਉਡੀਕਦੇ, ਸਮੇ ਅਸੰਖ ਅਲਿੱਖ।

ਸੋਚੇ: "ਲੈ ਕੇ ਆਇਗਾ, ਹੋਰ ਹੋਰ ਦਰਿਆ
ਬਣ ਮਸੀਹਾ ਮੁੜੇ ਜਾਂ, ਪਾਂਧੀ ਲਈ ਮਲਾਹ।"

ਤਦੋਂ ਕਵੀ 'ਤੇ ਉਤਰਿਆ, ਵਿਚ ਨਿਆਰੀ ਸ਼ਾਮ
ਖਿੜਦਾ ਦੂਰੋਂ ਆਂਵਦਾ, ਹੇਠ ਅਨੰਤ ਮਕਾਮ।

ਪਰਬਤ - ਫੁੱਲਾਂ ਕਵੀ ਦੇ, ਝੁਕ ਝੁਕ ਛੋਹੇ ਹੱਥ
ਮਹਿਕਾਂ ਨੀਲਾ ਭੁੰਚਿਆ, ਕਾਸਿਦ - ਰੂਪ ਅਕੱਥ!

ਕੋਮਲ ਛੋਹ ਦਸਮੇਸ਼ ਦੀ, ਲੱਗੀ ਰੂਹ ਦੇ ਨਾਲ
ਸੋਚੇ: "ਮਾਹੀ ਨਾਲ ਹੈ, ਫਿਰ ਵੀ ਸਫ਼ਰ ਮੁਹਾਲ।"

ਕਹਿਣ ਸਤਿਗੁਰੂ: "ਕਵੀ ਜੀ, ਤੈਂਡੇ ਪੰਧ ਅਮੁੱਕ
ਧਰਤ ਸੁਹਾਵੀ ਰਹੇ ਨਾ, ਦਰਦ ਜਾਣ ਜੇ ਸੁੱਕ।

ਸੈਦ ਖ਼ਾਨ ਦੇ ਵਾਂਗ ਹੀ, ਜਰੋ ਬ੍ਰਿਹਾ ਦੀ ਕਾਂਗ
ਜਾਵੋ ਦੂਰ ਦੁਰਾਡੜੇ, ਸੋਹਣੇ ਸਤਲੁਜ ਵਾਂਗ।

ਪੁਰ ਅਨੰਦ ਨੂੰ ਰੋਲਣਾ, ਛਿੜ ਕਹਿਰੀ ਘਮਸਾਨ
ਵਿਛੜ ਇਹ ਜਾਣਾ ਕਾਰਵਾਂ, ਹੋ ਕੇ ਲਹੂ ਲੁਹਾਣ।

ਕਦੇ ਮੈਂ ਤੈਨੂੰ ਮਿਲਾਂਗਾ, ਵਿਛੜ ਇਹ ਨਗਰੋਂ ਦੂਰ
ਬਖ਼ਸ਼ਣ ਜਦੋਂ ਸ਼ਹਾਦਤਾਂ, ਨਵੇਂ ਵਸਲ ਦਾ ਨੂਰ।

ਤੈਂਡੇ ਕੋਲ ਵੀ ਤੇਗ਼ ਹੈ, ਤੇਗ਼ ਦੇ ਲੱਖਾਂ ਰੂਪ
ਤੇਗ਼ ਹੁਸੀਨ ਉਹ ਜਗ 'ਤੇ, ਨਾਲ ਜੇ ਸਚ ਅਨੂਪ।

ਭਾਵੇਂ ਲਫ਼ਜ਼ ਦਾ ਪੁੱਜਿਆ, ਹੋਵੇ ਸਿਖਰ ਜਮਾਲ
ਮੁੱਲ ਨ ਰਵੀ ਦਾ, ਲਫ਼ਜ਼ ਉਹ, ਜੇ ਨ ਧਰਤ ਦੀ ਡਾਲ।

ਅੱਖਰ ਸਿਦਕੋਂ ਉਪਜਦਾ, ਅੱਖਰ ਵਿਚ ਭੁਚਾਲ
ਸ਼ਾਹ ਸਾਵ੍ਹੇਂ ਜੇ ਰੁਕਣ ਨਾ, ਦਰਵੇਸ਼ਾਂ ਦੇ ਸੁਆਲ।

ਅੱਖਰ ਤੇਗ਼ ਦੀ ਧਾਰ! ਜੇ, ਖੜੇ ਨ ਸ਼ਾਹਾਂ ਨਾਲ
ਅੱਖਰ ਦੇ ਵਿਚ ਬਲੇ ਜਾਂ, ਨਿਰਭੈ ਸਮੇ ਦੀ ਚਾਲ।

ਮਿਲੀਂ ਤੂੰ, ਮੈਨੂੰ ਕਰਨ ਜਾਂ, ਘੇਰ ਇਕੱਲਾਂ ਚੂਰ
ਅੰਤ ਕਰੇ ਜੇ ਧਰਤ ਵੀ, ਵਸਲ ਮਿਰਾ ਮਨਜ਼ੂਰ।"

ਈਸਾ ਸਦੀ ਅਠਾਰ੍ਹਵੀਂ, ਚੜ੍ਹਿਆ ਚੌਥਾ ਸਾਲ
ਜਦ ਦਸਮੇਸ਼ ਤੇ ਸੈਦ ਦਾ, ਹੋਯਾ ਯੁੱਧ ਕਮਾਲ
ਜਦ ਨਾ ਹਾਰੀ ਰੂਹ ਸੀ, ਜਰ ਤੇਗ਼ਾਂ ਦੇ ਰੋਹ
ਨਜ਼ਰ ਮੁਰੀਦ ਪਛਾਣ ਲਈ, ਪੈਗ਼ੰਬਰ ਦੀ ਲੋਅ।

ਉਸ ਯੁੱਧ ਨੂੰ ਵੇਖਿਆ, ਨੰਦ ਲਾਲ ਦਰਵੇਸ਼
ਉਦੋਂ ਵਿਖਾਏ ਉਨ੍ਹੂੰ ਸੀ, ਤ੍ਰੈ ਕਾਲ ਦਸਮੇਸ਼
ਉਦੋਂ ਜਾਣ ਤੇ ਮਿਲਣ ਦਾ, ਲੈ ਕਾਮਲ ਸੰਦੇਸ਼
ਗਿਆ ਉਹ ਰਾਹ ਕਿ ਜਿਦ੍ਹੇ 'ਤੇ, ਮਿਲਣ ਸ਼ਹੀਦ ਹਮੇਸ਼।
ਬ੍ਰਿਹਾ ਵਜਦ ਦੀ ਕਵੀ 'ਤੇ, ਆਈ ਅਜਬ ਵਰੇਸ
ਜਰਕੇ ਇਕ ਛਿਣ ਜਿਨੂੰ ਨਾ, ਰਹਿਣ ਕਾਲੜੇ ਕੇਸ।

## 4

# ਅਨੰਦਪੁਰ ਦੇ ਆਖ਼ਰੀ ਯੁੱਧ ਤੋਂ ਪਹਿਲਾਂ ਸਤਲੁਜ ਉੱਤੇ ਉੱਡਦੇ ਇਕ ਹੰਸ ਦੇ ਜਜ਼ਬਾਤ

ਮਾਨਸਰੋਵਰ ਦੇ ਸੋਹਣੇ ਸੋਹਣੇ ਪਾਣੀਆਂ ਵੇ
ਅੱਥਰੂ ਤੋਂ ਡੂੰਘੀ ਤੇਰੀ ਚਾਲ।
ਗ਼ੈਬੀ ਤੇਰੇ ਪੱਤਣਾਂ ਨੂੰ ਟੋਹਾਂ ਉੱਚੇ ਅੰਬਰੋਂ
ਜਿਥੇ ਤੇਰਾ ਰਹਿਮ ਬੇਮਿਸਾਲ।
ਅਜੇ ਵਣਾਂ ਪਰਬਤਾਂ ਨੂੰ ਛੋਹ ਦਸਮੇਸ਼ ਵੇਖੇ
ਪੁਰੀ ਅਨੰਦ ਦਾ ਜਮਾਲ।
ਉਹਲੇ ਤੇਰੇ ਰਹਿਮ ਦਿਆਂ ਪੱਤਣਾਂ ਦੇ ਧੁੱਖਦੇ
ਖ਼ੂਨੀ ਵੈਣ ਅੱਥਰੂ ਮਲਾਲ।
ਜਦੋਂ ਪਰਿਵਾਰ ਘੋੜੇ ਪਾਉਣਗੇ ਸ਼ਹੀਦੀਆਂ
ਰੁੜ੍ਹਨਗੇ ਗ੍ਰੰਥ ਕਾਵਿ ਨਾਲ।
ਕਿਵੇਂ ਤੇਰੇ ਰਹਿਮ ਦੀ ਪਛਾਣ ਕਰਾਂ ਬੇਲੀਆ
ਕਰਾਂ ਮੈਂ ਨਿਮਾਣਾ ਇਹ ਸੁਆਲ!

## ਸਤਲੁਜ ਦਾ ਉੱਤਰ

ਸਤਲੁਜ ਨੇ ਛੱਲ ਮਾਰੀ;
ਡੂੰਘੇ ਗ਼ੈਬੋਂ ਲਿਸ਼ਕਾਰੀ
ਹੌਕੇ ਦੀ ਵਾਟ ਭਾਰੀ;
ਕਹਿਣ ਹੰਝੂ ਲਾਇ ਤਾਰੀ: "ਮੀਤ ਕੈਸਾ ਪੁੱਛਿਆ ਸੁਆਲ!"

ਕਾਲ ਖੰਡ ਤੋਲ ਲਏ
ਡੂੰਘੇ ਦਰਦ ਫੋਲ ਲਏ
ਸ਼ਹੀਦੀਆਂ ਦੀ ਝੋਲ ਪਏ
ਗਾਉਂਦੇ ਅਬੋਲ ਪਏ, ਸਾਗਰ ਅਨੰਤਾਂ ਦੇ ਹਾਲ:

"ਹੁੰਦੇ ਯੁੱਧ ਘੋਰ ਜਾਂ
ਸ਼ਹਾਦਤਾਂ ਦੇ ਮੋੜ ਤਾਂ
ਦੇਣ ਨਵਾਂ ਲੋਰ ਤਾਂ;
ਅੰਬਰਾਂ ਦੀ ਗੋਰ ਤਾਂ, ਝੁਕ ਮੰਗੇ ਧਰਤੀ ਦੀ ਡਾਲ।

"ਸ਼ਹਾਦਤਾਂ ਦੀ ਬਾਂਗ 'ਚੋਂ
ਵਜਦ, ਸਿੱਕ, ਤਾਂਘ 'ਚੋਂ
ਜਾਗੀ ਨਕਸ਼ - ਕਾਂਗ 'ਚੋਂ
ਮੁੜ ਸੱਜਰੇ ਰਾਹ ਫਲਣਗੇ, ਹੋਰ ਹੋਰ ਖਿੜਨਗੇ ਕਾਲ।

"ਸ਼ਹੀਦਾਂ ਦੀ ਆਸ 'ਚੋਂ
ਯੁੱਧ - ਭਿੜੇ ਸੁਆਸ 'ਚੋਂ
ਕਲਗ਼ੀ ਦੀ ਪਿਆਸ 'ਚੋਂ
ਪਿਰ ਦੇ ਖ਼ਾਬ ਖ਼ਾਸ 'ਚੋਂ
ਤੂਰ ਸਾਵ੍ਹੇਂ ਖੜਨ ਜੋਗੇ, ਧਰਤੀ ਨੂੰ ਮਿਲਣਗੇ ਸਾਲ।"

## ਉੱਡਦੇ ਹੰਸ ਦਾ ਸਤਲੁਜ ਨੂੰ ਉੱਤਰ

"ਮਾਨਸਰੋਵਰ ਦੇ ਸੁੱਚੇ ਸੁੱਚੇ ਪਾਣੀਆਂ ਵੇ
ਡੂੰਘੇ ਦਰਦ ਦੱਸਣੇ ਮੁਹਾਲ
ਭਾਵੇਂ ਸ਼ਹਾਦਤਾਂ ਦੇ ਨੂਰ ਡਾਢੇ ਸੁੱਚੜੇ
ਦੀਦ ਵਾਲੇ ਉੱਚੜੇ ਜਮਾਲ।
ਮੂਸਾ ਨੇ ਨੂਰ ਤਿੱਖਾ ਤੂਰ ਵਾਲਾ ਦੱਸਿਆ
ਕਾਹਤੋਂ ਮੈਂ ਜਰਾਂ ਉਹ੍ਹੀ ਝਾਲ!

ਕਹਿਰਵਾਨ ਅੰਬਰਾਂ ਦੀ ਗੱਲ ਜਦੋਂ ਚੱਲਣੀ
ਮਾਂ - ਗੋਦ ਲਵੇਗੀ ਸੰਭਾਲ।
ਪਿਰ ਦੀ ਨਿਸ਼ਾਨੀ ਵਾਲੇ ਮੋਹ ਸਦਾ ਜਾਗਦੇ
ਰਹੇ ਅਪਣੱਤ ਸਦਾ ਨਾਲ
ਜਦੋਂ ਬਾਜ਼, ਕਲਗੀ ਤੇ ਨੀਲੇ ਨੇ ਛਿਪ ਜਾਣਾ
ਮੇਰੇ ਹੰਝੀਂ ਆਉਣਗੇ ਭੁਚਾਲ।"

## ਸਤਲੁਜ ਦਾ ਹੰਸ ਨੂੰ ਦਿੱਤਾ ਯਕੀਨ

ਸਤਲੁਜ ਨੇ ਸੱਦ ਦਿੱਤੀ ਰਹਿਮ ਦਿਆਂ ਪੱਤਣਾਂ ਤੋਂ
ਵਾਰ ਸਰਬੰਸ ਜਗੇ ਨੂਰ;
ਸਾਵ੍ਹੇਂ ਅਕਾਲ ਉੱਤੇ ਅੱਖਰ ਉਹ ਬਣੇਗਾ
ਜਿਹਦੀ ਦੀਦ ਖਿੜੇਗੀ ਜ਼ਰੂਰ;
ਨਜ਼ਰ ਕਲੀਮ ਉਸ ਫ਼ੈਜ਼ ਨੂੰ ਸੰਭਾਲਣਾ
ਬਾਲ ਵਾਂਗ ਖੇਡਦਾ ਹਹੇ ਤੂਰ
ਡਾਢੀ ਮੌਤ ਜਿਤਿ ਗੁਰੂ - ਰੂਪ ਨਜ਼ਰ ਬਣੇ ਉਹ
ਬਾਜ਼ ਕਦੇ ਦਿਸਣਾ ਨ ਦੂਰ
ਨਾਲ ਸ਼ਹੀਦਾਂ ਦਸਮੇਸ਼ ਜਦੋਂ ਜਾਵਣਾ
ਬਲੇ ਅਪਣੱਤ ਦਾ ਜ਼ਹੂਰ।

## ਭਾਗ ਚੌਥਾ

### 1

# ਅਜਿੱਤ ਮੁਹੱਬਤ ਦੀ ਜੂਹ ਵਿਚ ਲੜਿਆ ਅਨੰਦਪੁਰ ਦਾ ਆਖ਼ਰੀ ਯੁੱਧ

## (ੳ) ਆਲਮਗੀਰ ਦਾ ਹੁਕਮ

ਤੇਗ਼ ਅਜਿੱਤ ਜਾਂ ਮੁਗ਼ਲ ਦੀ, ਦਿੱਤੀ ਰਣ ਵਿਚ ਕੰਡ
ਦਹਿਲੇ ਸ਼ਾਹ ਜਿਉਂ ਡਿੱਗਕੇ, ਵਿਚ ਰਸਾਤਲ ਤੰਗ
ਸ਼ਰਾ ਦੇ ਨਾਜ਼ਕ ਫ਼ਾਸਲੇ, ਉਲਝੇ ਵਿਚ ਬ੍ਰਹਿਮੰਡ
ਭਰੇ ਬੇਰੰਗ ਖ਼ਲਾਅ ਨੂੰ, ਨਾਲ ਗ਼ਜ਼ਬ ਪ੍ਰਚੰਡ।

ਕਹੇ "ਪਹਾੜ ਉਹ ਬੁੱਤ ਨੇ, ਦਿਸਣ ਨਾਲ ਕਹਿਲੂਰ
ਹਰ ਪਹਾੜ ਨਾਪਾਕ ਦੇ, ਅੰਗ ਕਰੋ ਜਾ ਚੂਰ।
ਕਦੇ ਨ ਸੋਹਣੇ ਨਬੀ ਦਾ, ਦੀਨ ਰਹੇ ਬੇਨੂਰ
ਬੁੱਤ ਪਹਾੜਾਂ ਜੇਡ ਜੇ, ਬਨਣ ਜਹਾਦੀ ਧੂੜ।

"ਜਿਥੇ ਅਰਸ਼ ਜ਼ਮੀਨ 'ਤੇ, ਨਾ ਕੁਰਾਨ ਦੀ ਲੋਅ
ਦਿਓ ਪਲੀਦ ਉਹ ਜ਼ੱਰੈ, ਆਤਿਸ਼ ਵਿਚ ਡੁਬੋ
ਸੁੱਟੋ ਹਸ਼ਰ ਦੇ ਕੰਢੜੇ, ਪੀਰ ਮੁਨਾਫ਼ਿਕ ਜੋ
ਸ਼ੁਅਲੇ ਅਦਲ ਦੇ ਆਖ਼ਰੀ, ਅੰਤ ਜਲਣ ਸਭ ਉਹ।"

## (ਅ) ਭਾਰੀ ਜੰਗ

ਹੋਇਆ ਹੁਕਮ ਔਰੰਗ ਦਾ, ਦਲ ਮਾਰਨ ਭਬਕਾਰ
ਜੰਮੂ ਸ਼ਹਿਰ ਲਹੌਰ ਦੇ, ਸਰਹਿੰਦੀ ਸਾਲਾਰ
ਦਲ ਆਇ ਵੰਗਾਰਕੇ, ਮੰਗਣ ਲਹੂ ਪਹਾੜ
ਫਿਰਦਾ ਜੇਠ ਦਾ ਰੋਹ ਲੈ, ਰਿਸ਼ਮਾਂ ਖ਼ੂਨੀ ਦਾਰ!

ਉੱਠੀ ਕਾਂਗ ਜਹਾਦ ਦੀ, ਗਰਜੇ ਕੋਹ - ਨਰਿੰਦ
ਸੂਬੇਦਾਰ ਲਹੌਰ ਦਾ, ਨਾਲ ਰਲੇ ਸਰਹਿੰਦ;
ਸਾਵ੍ਹੇਂ ਖੜੇ ਅਨੰਦਪੁਰ, ਸਿਦਕ - ਕੂਟ 'ਤੇ ਸਿੰਘ
ਜੇਠ ਹਾੜ ਸੀ ਤਪ ਰਹੇ, ਜਿਵੇਂ ਕਸਾਈ - ਵਿੰਗ।

ਤਦੋਂ ਧਮਕ ਰਣਜੀਤ ਦੀ, ਸੁਣੇ ਉਹ ਕਹਿਰੀ ਜੰਗ
ਹੋਰ ਤੋਂ ਹੋਰ ਖ਼ਲਾਅ ਦੇ, ਤੁਰੇ ਕਾਫ਼ਲੇ ਸੰਗ
ਸੁਰ ਨਰ ਨਵੀਂ ਹਯਾਤ ਨੂੰ, ਮਿਲ ਮਿਲ ਜਾਵੇ ਲੰਘ
ਜਾਣ ਅਮੋੜ ਵੰਗਾਰ ਉਹ, ਲਭ ਲਭ ਸੂਰੇ ਹੰਭ।

ਗੂੰਜ ਸੁਣੀ ਰਣਜੀਤ ਜਿਉਂ, ਮਹਾਂ ਕਾਲ ਦੀ ਛੱਲ
ਪਾਰ ਲੋਕ ਦੀ ਕੌਮ ਦੇ, ਗੂੰਜ ਇਹ ਲਗਦੀ ਗਲ੍
ਵਿਚ ਅਗੋਚਰ ਜ਼ਿੰਦਗੀ, ਇਹ ਮਹਿਮਾਨ ਅਮੁੱਲ
ਨਾਲ ਅਜਿੱਤ ਉਡਾਣ ਲੈ, ਜਾਵੇ ਯੋਧਿਆਂ ਵੱਲ।

ਮੁਗ਼ਲ ਪਹਾੜੀ ਚੜ੍ਹੇ ਆ, ਪਏ ਵੰਗਾਰਣ ਹੜ੍ਹ
ਜਿਵੇਂ ਅਗੰਮ ਹਯਾਤ ਦੇ, ਜਾ ਤੋੜਨਗੇ ਗੜ੍ਹ
ਚੀਰ ਰਵੀ ਸਭ ਫੜਨਗੇ, ਕਾਲ ਦੇ ਅੰਤਮ ਪਰ
ਅਗਨ ਅਸੰਖ ਤੋਂ ਪਰੇ ਦੇ, ਜਾਣਗੇ ਸਾਗਰ ਤਰ।

ਰਣਖੇਤਰ ਨੂੰ ਡੰਗਦੀ, ਅਜਬ ਕੁਲਹਿਣੀ ਧੁੱਪ
ਜਿਦ੍ਹੀ ਕੁਸ਼ਗਨੀ ਨਜ਼ਰ ਤੋਂ, ਤ੍ਰਬਕ ਰਹੇ ਸਭ ਰੁੱਖ
ਹਾੜ ਬੋਲਦੇ ਸੁਣ ਰਹੇ, ਮੂਕ ਧਰਤ ਦੇ ਦੁੱਖ
ਡਿੱਗੇ ਘਾਇਲ ਨੂੰ ਦਿਸੇ ਨਾ, ਮਿਹਰਬਾਨ ਕੋ ਮੁੱਖ।

ਹਾੜ ਤਪੇ ਦਲ ਗਰਜਦੇ, ਰਣਾਂ ਨੂੰ ਰੰਗੇ ਰੱਤ
ਸੁੰਨੇ ਦੀਨ 'ਚ ਗਿਰੇ ਬਹੁ, ਹੋ ਯੋਧੇ ਬੇਪੱਤ
ਘਾਇਲ ਬੇਹੋਸ਼ਾਂ ਮੰਗਿਆ, ਤਦੋਂ ਪ੍ਰੇਮ ਸਰਬੱਤ
ਵਗੇ ਨੀਰ ਅਰਦਾਸ ਦੇ, ਅੰਦਰ ਤਿਖਾ ਦੀ ਅੱਤ।

## (ੲ) ਭਾਈ ਘਨੱਈਆ ਦੀ ਆਮਦ

ਤਾਰਾਗੜ੍ਹ ਦੀ ਵੱਖੀਉਂ, ਭਾਈ ਘਨੱਈਆ ਆਣ
ਮਸ਼ਕ ਭਰੀ ਲੈ ਨੀਰ ਦੀ, ਵੜੇ ਵਿਚ ਘਮਸਾਨ;
ਇਉਂ ਕ੍ਰਿਪਾਲੂ ਮੁੱਖ 'ਤੇ, ਲਸੇ ਮਸੀਹਾ - ਸ਼ਾਨ
ਮੋਮਨ - ਮਸਤਕ ਚੁੰਮ੍ਹਦੀ, ਜਿਉਂਕਰ ਵਹੀ - ਕੁਰਾਨ।

ਗੁਰ - ਬਖ਼ਸ਼ੀ ਕਿਰਪਾਨ ਸੀ, ਭਾਈ ਘਨੱਈਏ ਪਾਸ
ਜਿਸਦੀ ਲਿਸ਼ਕ 'ਚ ਉਤਰੀ, ਘਾਇਲਾਂ ਲਈ ਪਿਆਸ
ਰਣ - ਤੇਗ਼ਾਂ ਧਾਹ ਛੋਹ ਰਹੀ, ਸਿੱਖ - ਦਿਲੋਂ ਅਰਦਾਸ
ਦਿਲ ਦੁਸ਼ਮਨ ਤਕ ਰੁਮਕਦੀ, ਦੂਰ ਦੀ ਗ਼ੈਬੀ ਆਸ।

ਪੀਣ ਪਿਆਸੇ ਨੀਰ ਜਾਂ, ਛਿੜੇ ਅਲੇਪ ਅਨੰਦ
ਜਿਥੇ ਵੈਰੀ ਮੀਤ ਨਾ, ਵੇਹਣ ਉਹ ਬ੍ਰਹਿਮੰਡ
ਸਭ ਜ਼ਖ਼ਮਾਂ ਨੂੰ ਛੁਹ ਰਹੀ, ਮਿਹਰਬਾਨ ਇਕ ਗੰਧ
ਊਸ਼ਾ ਜਿਉਂ ਰਣ ਗਲ੍ਹ ਲਾਂਵਦਾ, ਹਰ ਕਲਗ਼ੀਧਰ - ਰੰਗ।

ਰੋਹ 'ਚ ਸਿੰਘ ਆ ਗੁਰੂ ਨੂੰ, ਕਹਿਣ : "ਸੁਣੋ ਦਸਮੇਸ਼
ਅੱਜ ਘਨੱਈਏ ਧਾਰਿਆ, ਦਯਾ ਦਾ ਦੰਭੀ ਭੇਸ
ਰਿਹਾ ਉਹ ਸਿੰਘ ਦੀ ਪੱਤ ਨੂੰ, ਮਸੁ - ਅੱਖਰ ਸਮ ਮੇਸ
ਤੁਰਕ ਨੂੰ ਨੀਰ ਪਿਲਾਇਕੇ, ਜ਼ਿੰਦਾ ਕਰੇ ਕਲੇਸ਼।"

ਓਧਰ ਰਣਾਂ 'ਚ ਰੂਹ ਦਾ, ਲਸੇ ਅਮਰ ਆਵੇਸ਼
ਤਦ ਲਿਆਂਦਾ ਗੁਰ ਸਾਮ੍ਹਣੇ, ਸਿੰਘਾਂ ਉਹ ਦਰਵੇਸ਼।
ਪੁੱਛਣ ਗੁਰ ਮੁਸਕਾਇ ਕੇ, "ਸਿੱਖਾ! ਰਖਕੇ ਕੇਸ
ਕਾਹਤੋਂ ਪਾਲੇਂ ਦੋਸਤੀ, ਜਾ ਵਿਚ ਦੁਸ਼ਮਨ - ਦੇਸ।"

ਸੁਣਿ ਦਸਮੇਸ਼ - ਪ੍ਰੇਮ ਦੀ, ਦਹਦਿਸਿ ਹੁੱਲੀ ਛੱਲ
ਨੈਣੀਂ ਸਿੱਖ ਦੇ ਚਮਕਦੀ, ਨਵੀਂ ਮੀਤ ਦੀ ਗੱਲ
ਰਹਿਮਤ ਸੀਸ ਝੁਕਾਂਵਦੀ, ਪਾਰ ਦੁਆਵਾਂ ਵੱਲ
ਸਿੱਖ ਜੋ ਛੋਡਣ ਗੁਰੂ ਨੂੰ, ਤਿਧਰ ਪੈਣ ਮੁੜ ਚੱਲ।

ਜਲ ਭਰ ਕਹੇ ਘਨੱਈਆ, "ਸੁਣ ਗੁਰ ਬਿਮਲ ਗਹੀਰ
ਤੀਰ ਤਿਰੇ ਲਹਿਰਾਂਵਦੇ, ਅਰਦਾਸਾਂ ਦੇ ਨੀਰ
ਜਿਨ੍ਹਾਂ ਦੀ ਕਿਣਮਿਣ ਤਾਂਘਦੀ, ਹਰ ਜ਼ਖ਼ਮੀ ਦੀ ਪੀੜ
ਮੇਰੀ ਮਸ਼ਕ ਤਰੌਂਕਦੀ, ਤੇਰੇ ਰਹਿਮ ਅਖ਼ੀਰ।

"ਨੂਰੋ ਨੂਰ ਤੂੰ ਹੋ ਰਿਹਾ, ਕਾਲ - ਹਨੇਰ ਨੂੰ ਜਿੱਤ
ਕੀ ਪੁੱਛਦੈਂ ਤੂੰ ਸੱਜਣਾ, ਖੋਲ੍ਹ ਰੂਹ ਦੇ ਭਿਤ
ਬਾਲ ਵਾਂਗ ਰਣ ਸਿਸਕਦਾ, ਗੋਦ ਤਿਰੀ ਦੇ ਵਿੱਚ
ਡਿੱਗੇ ਘਾਇਲ ਪਲੋਸਦੇ, ਨੈਣ ਤਿਰੇ ਬਣ ਮਿੱਤ।"

ਸੁਣਿ ਸਿੰਘਾਂ ਵਿਚ ਵਿਗਸ ਪਏ, ਚਿਰ ਦੇ ਵਿਛੜੇ ਮੋਹ
ਸਿੱਖ ਖੜਾ ਸੀ ਸਾਮ੍ਹਣੇ, ਪਾਰ ਉਹਦੀ ਕੰਨਸੋਅ
ਵੈਰੀ ਮੀਤ ਤੋਂ ਪਰੇ ਸੀ, ਤੱਟ ਅਗੋਚਰ ਕੋ
ਜਿਸਤੇ ਰੁਣ ਝੁਣ ਕਰ ਰਹੀ, ਕਲਗ਼ੀਧਰ ਦੀ ਲੋਅ।

ਤਾਂ ਦਸਮੇਸ਼ ਦੇ ਮਸਤਕੋਂ, ਮੂਕ ਅਸੀਸਾਂ ਕੂਣ
ਜ਼ਖ਼ਮੀ ਯੋਧੇ ਰਣਾਂ ਦੇ, ਸਿੱਖ ਜਗਾਵੇ ਝੂਣ
ਛੋਹੇ ਜ਼ਖ਼ਮ ਸੰਜੀਵਨੀ, ਉਤਰੇ ਪਿਆ ਸਕੂਨ
ਗੁਰ ਨੂੰ ਪਏ ਪਛਾਣਦੇ, ਧਰ 'ਤੇ ਡੁੱਲ੍ਹੇ ਖ਼ੂਨ।

## (ਸ) ਸਾਹ ਪੀਣੀ ਸਰਾਲ ਵਰਗਾ ਘੇਰਾ

ਉੱਡੇ ਯੁੱਧ 'ਚ ਜਿੱਤ ਦੇ, ਮੂੰਹ ਜ਼ੋਰ ਜਦ ਵੇਗ
ਸਿਰਜੇ ਹੁਸਨ ਅਮਿੱਟ ਜਾਂ, ਲਿਸ਼ਕਿ ਇਲਾਹੀ ਤੇਗ਼
ਵਿੰਨ੍ਹੇ ਤੀਰਾਂ ਜਦੋਂ ਸੀ, ਅਰਸ਼ ਜੋ ਬੇਦਰੇਗ਼
ਦਿੱਤੇ ਕਿਤੇ ਵੀ ਰਹਿਣ ਨਾ, ਧਰ ਵਿਚ ਛੁਪੇ ਫ਼ਰੇਬ।

ਮਨ ਦੀ ਸਾਜ਼ਿਸ਼ ਪਕੜਦੀ, ਤਦੋਂ ਸਰਾਪੀ ਤੰਦ
ਗਾੜ੍ਹੇ ਮੈਲੇ ਜਲਾਂ ਜਦ, ਡੋਬੇ ਅਰਸ਼ੀ ਚੰਦ
ਜਾਲ਼ ਫੈਲਦੇ, ਉਲਝਦੇ, ਲੱਗੇ ਕੋਟ ਕਮੰਦ
ਅੰਧ ਘੋਰ ਮਨ ਖੜੇ ਦੇ, ਰਹੇ ਕਿਤੇ ਨਾ ਪੰਧ!

ਤੇਗ, ਬਾਜ਼ ਤੇ ਸਿੰਘ ਦੇ, ਤਕ ਅਜਿੱਤੇ ਵਾਰ
ਝੱਗ ਵਿਸ਼ੈਲੀ ਉਬਲਦੀ, ਮਨ ਘਾਤਕ ਦੇ ਦੁਆਰ
ਵਾਂਗ ਸਰਾਲ ਦੇ ਸਰਕਦੀ, ਵਿਚ ਵਿਰਾਟ ਅੰਧਾਰ
ਜਿਸਨੇ ਪੀਣੀ ਯੁੱਧ ਦੀ, ਅੰਤ ਤੇਜ਼ ਚਮਕਾਰ;

ਬਾਜ਼ ਅਜਿੱਤ ਨੂੰ ਲਿਪਟਦੀ, ਵਲ ਖਾਂਦੀ ਇਕ ਗਹਿਰ
ਉੱਡ ਸਾਹਾਂ ਨੂੰ ਚਿੰਬੜੇ, ਅਣਦਿਸਦੀ ਕੋ ਜ਼ਹਿਰ
ਸੁਸਤ ਕਰੇ ਖੰਭ ਚੱਟਕੇ, ਜੀਭ ਧੁੰਧ 'ਚੋਂ ਤੈਰ
ਘਾਤਕ ਮੱਛ ਪਤਾਲ ਦੇ, ਬੰਨ੍ਹ ਲਏ ਆ ਪੈਰ

ਮਨ - ਪਤਾਲ ਵਿਚ ਸਰਕਦੇ, ਅਣਬੁੱਝੇ ਲੱਖ ਵੈਰ
ਬੰਦੀ ਕਰਦੇ ਘੇਰਕੇ, ਤੀਰ ਦੀ ਨੂਰੀ ਲਹਿਰ
ਗੁਰ ਨੂੰ ਉਹਲੇ ਕਰਦੀਆਂ, ਆ ਦੀਵਾਰਾਂ ਗ਼ੈਰ
ਚਾਲ ਸਿੰਘ ਦੀ ਬੰਨ੍ਹਦੇ, ਕੋਟ ਮੀਸਣੇ ਕਹਿਰ।

ਦਗ਼ਾਬਾਜ਼ ਇਕ ਸਿਹਰ ਆ, ਯੁੱਧ ਨੂੰ ਕਰਦਾ ਯੱਖ
ਪੱਥਰ ਹੋਏ ਕਾਲ ਨੂੰ, ਕਰੇ ਉਡਾਣ ਤੋਂ ਵੱਖ
ਨਿੱਤ ਸੁਕਾਵੇ ਰੂਹ ਨੂੰ, ਵਹਿਣ ਅੰਮ੍ਰਿਤੀ ਡੱਕ
ਨੀਲੇ ਦੇ ਦੀਦਾਰ ਦੀ, ਟਹਿਕ ਰਿਹਾ ਹਰ ਚੱਖ।

ਰਲ ਬੇਦੀਨੇ ਦਲਾਂ ਨੇ, ਯੁੱਧ - ਸ਼ੌਕ ਲਏ ਥੰਮ੍ਹ
ਨਜ਼ਰ ਅਰੁਕ ਦੇ ਵਜਦ ਵੀ, ਵਗਦੇ ਹੀ ਗਏ ਜੰਮ
ਤਦ ਅਨੰਦਪੁਰ ਘੇਰਿਆ, ਸਭ ਪਰਵਾਜ਼ਾਂ ਬੰਨ੍ਹ
ਸੁਣਨ ਨ ਧੁਨ ਰਣਜੀਤ ਦੀ, ਦਲ ਬਿਡਾਰ ਦੇ ਕੰਨ।

## (ਹ) ਸੋਗੀ ਦਿਹਾੜੇ

ਬਾਂਝ ਮਨਾਂ ਦੀ ਤਮ੍ਹਾਂ ਨੇ, ਲਿਆ ਅਨੰਦਪੁਰ ਘੇਰ
ਯੁੱਧ ਵਲਵਲੇ ਵਿਸਰਗੇ, ਅਮਿਉ - ਭਰੀ ਸਵੇਰ।

ਬੇ - ਕਿਰਕ ਨਾਸਤਕ ਦਿਲਾਂ ਨੇ, ਕਰੇ ਰਿਜ਼ਕ ਸਭ ਕੈਦ
ਭੁੱਖੇ ਸਿੰਘ ਭੁਲਾਂਵਦੇ, ਰੂਹ ਦੇ ਅਸਲੀ ਵੈਦ;

ਜਿਹੜੇ ਬੰਦੇ ਕਰਨਗੇ, ਵਾਟ ਰਿਜ਼ਕ ਦੀ ਬੰਦ
ਚੁੱਕੀ ਰਾਖ ਜ਼ਮੀਰ ਦੀ, ਬੁੱਤ ਰਹਿਣ ਬਿਨ ਪੰਧ!

ਤਨ ਸਿੰਘਾਂ ਦੇ ਚੂੰਡਦਾ, ਮਿਹਰ ਗੁਰੂ ਦੀ ਤੱਜ
ਅਣਦਿੱਸ ਪੰਛੀ ਕਾਲ ਦਾ, ਉਤਰ ਭੁੱਖ ਦੇ ਪੱਜ।

ਦਲ ਬਿਡਾਰ ਦੀ ਹੋ ਰਹੀ, ਬੇਹਿੱਸ ਚਾਲ ਅਨੂਪ
ਪਰਸਾਦੀ ਦੇ ਮੋਹ ਦੀ, ਬਿਰਖ ਸੁਣਨ ਬਸ ਹੂਕ।

ਭੁੱਲੇ ਘਾਹ ਮਾਸੂਮ ਨੂੰ, ਬਾਲਾਂ ਜਿਹੇ ਸਭ ਚਾਅ
ਲਏ ਨ ਪਸ਼ੂ ਦੀ ਜੀਭ 'ਤੇ, ਮਹਿਕ ਤਿੜਾਂ ਨੇ ਸਾਹ।

ਬਿਰਖ ਦੀ ਤਾਜ਼ਾ ਛਿੱਲ ਨੂੰ, ਕਿਸਨੇ ਲਿਆ ਨਿਘਾਰ ?
ਘਾਹ ਅਣਭੋਲ ਨੂੰ ਚੂੰਡਿਆ, ਕਿਸਨੇ ਅੰਤਮ ਵਾਰ ?

ਘੋੜ ਅਦੁੱਤੀ ਰਹੇ ਨਾ, ਮਰੇ ਸਵਾਰ ਵੀ ਨਾਲ
ਮੋਏ ਹਾਥੀ ਰਾਂਗਲੇ, ਪਿਆ ਚੁਫੇਰੇ ਕਾਲ।

ਇੰਜ ਸਿੰਘਾਂ ਦੇ ਤਨਾਂ ਨੂੰ, ਕੀਤਾ ਭੁੱਖ ਵੀਰਾਨ
ਕਦੇ ਕਦੇ ਗੁਰ - ਸਿਦਕ ਦੇ, ਰੂਹ 'ਚੋਂ ਮਿਟਣ ਨਿਸ਼ਾਨ।

ਤਨ ਮਨ ਝੰਬੇ ਭੁੱਖ ਜਾਂ, ਰਿਜ਼ਕ ਨਾ ਕਰਦੇ ਲੋਅ
ਗੁਰ - ਪਛਾਣ ਦੇ ਨਕਸ਼ ਜਾਂ, ਜਾਵਣ ਧੁੰਧਲੇ ਹੋ
ਦਿਲ ਅਨੰਤ ਤਦ ਚੁੰਮ੍ਹਕੇ, ਪ੍ਰੇਮ ਸੀ ਪੈਂਦੇ ਰੋ
ਪਹਿਣ ਸ਼ਹਾਦਤ - ਚੋਲੜੇ, ਨਕਸ਼ ਲਿਆਂਵਦੇ ਧੋ।

ਪਿਆ ਅਨੰਦਪੁਰ ਵਿਲਕਦਾ, ਆਈ ਜਲ ਦੀ ਤੋਟ
ਸੁੱਕੇ ਲੂਹੇ ਵਣਾਂ ਦੇ, ਜਿਵੇਂ ਇਕੱਲੇ ਬੋਟ।

ਰੱਤ 'ਚ ਕਰੇ ਨ ਰੌਸ਼ਨੀ, ਹੁਣ ਅੰਮ੍ਰਿਤ ਦੀ ਬੂੰਦ
ਪਲ ਵਿਸਮਾਦ ਹੀ ਛੇੜਦੀ, ਹੁਣ ਰਣਜੀਤ ਦੀ ਗੂੰਜ।

## (ਕ) ਭਾਈ ਘਨੱਈਆ ਨੂੰ ਵਿਦਾਇਗੀ

ਗੁਰਾਂ ਘਨੱਈਆ ਸੱਦਿਆ, ਅੰਮ੍ਰਿਤ ਵੇਲੇ ਆ
ਇਉਂ ਅਨੰਦਗੜ੍ਹ ਖਿੱਚਦਾ, ਜਿਉਂ ਸਾਗਰ ਦਰਿਆ।
ਗੁਰੂ ਕਹਿਣ : "ਹੁਣ ਤੈਂ ਲਈ, ਸੁੰਨ ਹੋਈ ਇਹ ਥਾਂ
ਹੋਰ ਤਪੰਦੇ ਥਲਾਂ 'ਤੇ, ਦੂਰ ਕਰੋ ਜਾ ਛਾਂ।
ਮਿਹਰ ਮਿਰੀ ਦੇ ਵਗਦੇ, ਤੈਂ ਨਜ਼ਰ ਦਰਿਆ
ਮਿਲ ਅਥਾਹ ਉਸ ਸਿੰਧ ਨੂੰ, ਜਿੱਧਰ ਨਹੀਂ ਮਲਾਹ।
ਉਸ ਥਾਂ ਮਲ੍ਹਮ ਪ੍ਰੇਮ ਦੀ, ਜਿਸ ਥਾਂ ਦਰਦ ਅਥਾਹ
ਜਿਹੜੇ ਗਗਨ ਅਨੰਤ ਨੇ, ਉਹੀਓ ਬੇਪਰਵਾਹ।

ਅਲਸਾਈ ਉਸ ਯੁੱਧ ਦੀ, ਗਾਰ 'ਚ ਬੰਦ ਹਵਾ
ਇਸ ਹੁੰਮਸ ਵਿਚ ਰੁਲਣਗੇ, ਤਰਸ ਤਿਰੇ ਦੇ ਰਾਹ;
ਯੁੱਧ ਦੇ ਸੁੱਚੇ ਵਲਵਲੇ, ਲੈਣ ਜਾਂ ਆਬ ਗੁਆ
ਡੋਬੇ ਤੇਰੇ ਰਹਿਮ ਨੂੰ, ਬੇਫਲ ਭਟਕਣ ਆ;
ਬਨਣਗੇ ਜਿਸ ਉਡਾਣ ਦੇ, ਤੇਰੇ ਖੰਭ ਗਵਾਹ
ਉਹ ਅਕਾਸ਼ ਨਾ ਏਸ ਥਾਂ, ਨਾ ਉਹ ਸ਼ੁਕਰ ਦੁਆ;
ਲੈ ਤੂੰ ਰਹਿਮ ਦੀ ਰੁੱਤ ਨੂੰ, ਹੁੱਲ ਉਸ ਕੁੰਟ 'ਚ ਜਾ
ਜਿਥੇ ਭੜਕੀ ਅਗਨ 'ਚੋਂ, ਅੰਕੁਰ ਹੋਇ ਹਰਾ।"

ਕਹੇ ਸਿੱਖ "ਪਰ ਇਹੋ ਥਾਂ, ਅਮਰ ਤਿਰਾ ਦੀਦਾਰ!"
ਗੁਰੂ ਕਹਿਣ "ਇਹ ਬਰਕਤਾਂ, ਲੈ ਜਾਵੋ ਉਸ ਪਾਰ।"

ਸੁਣਿ ਇਹ ਰਹਿਮ ਦੇ ਹੜ੍ਹਾਂ ਨੇ, ਰੁੱਤ ਲਈ ਉਹ ਛੋਹ
ਜਿਧਰ ਮੀਤ ਅਸੰਖ ਆ, ਲੈਣ ਸਿੱਖ ਦੀ ਸੋਅ।
ਲਾਂਘਾ ਦਿੱਤਾ ਦੁਸ਼ਮਨਾਂ, ਸਿੱਖ ਗਿਆ ਸੀ ਦੂਰ
ਵੈਰੀ ਮੀਤ ਤੋਂ ਪਾਰ ਦੇ, ਮੁੜ ਮੁੜ ਝਲਕਣ ਨੂਰ।

## (ਖ) ਬੇਦਾਵਾ :
## ਸ਼ਹਾਦਤਾਂ ਅਤੇ ਬੇਸਿਦਕੀਆਂ ਦੇ ਮੋੜ ਉੱਤੇ

ਆ ਅਨੰਦਪੁਰ ਵਿੰਨ੍ਹਦੀ, ਡਾਢੀ ਭੁੱਖ - ਜਲ੍ਹਾਟ
ਤਨ ਸਿੰਘਾਂ ਦੇ ਰੋਲਦੀ, ਰੋਗੀ ਸੁੰਨ ਤ੍ਰਾਟ

ਚੜ੍ਹ ਰੂਹਾਂ ਨੂੰ ਘੇਰਦੇ, ਅਣਦਿੱਸ ਤੇਜ਼ ਹਰਾਸ
ਰੋਗ ਸੋਗ ਵਿਚ ਡੋਬਦੀ, ਹਾਰ ਗਈ ਹਰ ਆਸ

ਬੈਠੀ ਪੱਤਣ ਮੌਤ ਦੇ, ਭੁੱਖ ਜਗਾਵੇ ਸੋਗ
ਸੰਨ੍ਹ ਲਾਉਣ ਤਨ ਰੂਹ ਦੇ, ਚੋਰ ਵਾਂਗ ਆ ਰੋਗ।

ਤਨ ਬੇਵੱਸ ਨੂੰ ਰਹੀ ਜਾਂ, ਰੂਹ ਵੰਗਾਰਾਂ ਘੱਲ
ਕੁਝ ਸਿੰਘ ਮਤਾ ਪਕਾਂਵਦੇ, ਪਏ ਜਾਂ ਦਿਲ ਨੂੰ ਸੱਲ੍ਹ :
"ਛੱਡੋ ਦੇਸ ਬਿਗਾਨੜਾ, ਮੁੜੋ ਘਰਾਂ ਦੇ ਵੱਲ
ਸੱਦਣ ਮਾਂ ਪਿਉ ਬੱਚੜੇ, ਇਹ ਜਗ ਚੱਲੋ ਚੱਲ!
ਕੀ ਇਸ ਯੁੱਧ ਨੇ ਦੇਵਣਾ, ਨਿਰੀ ਸ਼ਹਾਦਤ ਗੱਲ
ਗੁਰੂ, ਸ਼ਹਿਨਸ਼ਾਹ ਰਹਿਣ ਨਾ, ਧਰ 'ਤੇ ਸਦਾ ਅਟੱਲ।

ਅੰਮ੍ਰਿਤ ਵਿਚ ਨ ਰਹੇ ਨੇ, ਪਰਬਤ ਜੇਡ ਉਹ ਬਲ
ਉਹ ਦਸਮੇਸ਼ - ਦੀਦਾਰ ਨਾ, ਜੋ ਸਨ ਕੀਤੇ ਕੱਲ!
ਗੁਰੂ ਦੇ ਪਰਬਲ ਹੁਕਮ ਦੇ, ਗਏ ਨੇ ਸੂਰਜ ਢੱਲ
ਅੰਤਰਯਾਮੀ ਦਿਸਣ ਨਾ, ਸਾਹਵੇਂ ਸਮੇਂ ਦੇ ਛਲ।"

ਮਤਾ ਕਰਦਿਆਂ ਪਿਆ ਸੀ, ਮਹਾਂ ਸਿੰਘ ਨੂੰ ਹੌਲ
"ਕਿੰਞ ਨਿਭਣਗੇ?" ਰੋਂਵਦਾ, "ਗੁਰ ਸੰਗ ਧੁਰ ਦੇ ਕੌਲ"

ਸਿੰਘ ਕਹਿਣ "ਉਸ ਅੰਤ ਤੇ, ਸਤਿਗੁਰ ਮਿਲੇ ਨਾ ਕੋ
ਵਾਰਨ ਅੱਥਰੂ ਰੱਤ 'ਤੇ, ਨਾਰਾਂ ਸਾਡੀਆਂ ਰੋ।"

ਵੱਜੀ ਨਾਲ ਸ਼ਹਾਦਤਾਂ, ਬੇਸਿਦਕੀ ਦੀ ਛੱਲ
ਆਏ ਚਾਲੀ ਸਿੰਘ ਤਾਂ, ਕਲਗੀਧਰ ਦੇ ਵੱਲ।

ਤਕ ਦਸਮੇਸ਼ ਨੂੰ ਛਲਕਿਆ, ਮਹਾਂ ਸਿੰਘ ਦਾ ਮੋਹ
ਧੋਤੇ ਉਸਦੇ ਹੰਝੂਆਂ, ਮਿਲ ਵਿਛੜਨ ਦੇ ਕੋਹ।

ਰਸਨਾ ਕੰਬੇ, ਅੱਥਰੂ ਛਲਕੇ ਜ਼ੋਰੋ ਜ਼ੋਰ
ਚਮਕਣਿ ਅਣਗਿਣ ਸਾਮ੍ਹਣੇ, ਬਿਮਲ ਸ਼ਹਾਦਤ - ਮੋੜ।

ਤਦ ਡਡਿਆ ਕੇ ਆਖਦਾ, "ਨੰਦ ਲਾਲ ਦੇ ਵਾਂਗ
ਮਾਂ ਪਿਉ, ਘਰਾਂ ਨੂੰ ਵਿਹਣ ਦੀ, ਲਟ ਲਟ ਬਲਦੀ ਤਾਂਘ;
ਤੈਂ ਪ੍ਰੇਮ ਦੇ ਅਜੇ ਵੀ, ਵਗ ਦਸਦੇ ਦਰਿਆ
ਆ ਸੰਜੋਗ ਵਿਜੋਗ ਦੇ, ਕਦੇ ਮਿਲਾਵਣ ਰਾਹ।"

ਕਿਹਾ ਉਦਾਸੇ ਗੁਰਾਂ ਨੇ, "ਪਿਰ ਮੰਜ਼ਿਲਾਂ ਦੂਰ
ਗੁਰ - ਦਰਗਹ ਵਿਚ ਅਜੇ ਨਾ, ਤੁਸੀਂ ਹੋਇ ਮਨਜ਼ੂਰ
ਜਦ ਤਕ ਉਹ ਦਹਿਲੀਜ਼ ਨਾ, ਛੁਹੇ ਸ਼ਹਾਦਤ - ਨੂਰ
ਓਦਾਂ ਤਕ ਮੈਂ ਗੁਰੂ ਨਾ, ਰਹਾਂ ਤੁਸਾਂ ਤੋਂ ਦੂਰ।
ਮੈਂ ਬੇਦਾਵੇ ਵਾਲੜੀ, ਮੰਗਾਂ ਤੁਸਾਂ ਤੋਂ ਭਿੱਖ
ਲਿਖੋ : ਤੂੰ ਗੁਰੂ ਨ ਸਾਡੜਾ, ਅਸੀਂ ਨ ਤੇਰੇ ਸਿੱਖ।
ਉਹ ਕਾਗਦ ਸਣ ਵੇਦਨਾ, ਸਾਂਭਸਾਂ ਵਿਚ ਉਮੀਦ
ਰਣ ਵਿਚ ਮੁੜੋ ਜੇ ਕਦੇ ਹੋ, ਕਾਮਲ ਉੱਚ ਸ਼ਹੀਦ।"

ਸੁਣਕੇ ਤੜਪੇ ਸਿੰਘ ਸੀ, ਭਰ ਭਰ ਨੈਣੀਂ ਨੀਰ
ਵਿਚ ਅਗੰਮ ਦੇ ਲਿਸ਼ਕਿਆ, ਕਿਤੇ ਸ਼ਹਾਦਤ - ਤੀਰ।

ਮੁੜ ਸਿੰਘਾਂ ਨੂੰ ਦਿੱਸਦਾ, ਦੂਰ ਅਗੰਮੀ ਰਾਹ
ਜਿਸ 'ਤੇ ਕਲਗੀ ਚਮਕਦੀ, ਅੰਤ ਦੇ ਵਾਂਗ ਗਵਾਹ।

ਫਿਰ ਵੀ ਹੌਕਾ ਭਰਦਿਆਂ, ਦਿੱਤੇ ਹਰਫ ਉਲੀਕ
ਅੰਨ੍ਹੀ ਬੇਵੱਸ ਡੋਲਦੀ, ਰੁਲੇ ਪਤਾਲ 'ਚ ਚੀਕ।

ਹੱਥੀਂ ਕਾਗਦ ਕੰਬਿਆ, ਲਰਜ਼ੇ ਉਮਰ ਦੇ ਸਾਲ
ਵਿਚ ਸਜਦੇ ਹਰ ਸਿੰਘ ਨੂੰ, ਝੰਬਣ ਲੱਖ ਸੁਆਲ।

ਤੜਪਾਂ ਉੱਡਣ ਆਖ਼ਰੀ, ਗਏ ਘਰਾਂ ਨੂੰ ਬੀਰ
ਪੈਂਦੀ ਪਿਰ ਦੀ ਝਲਕ ਵੀ, ਵਿਚ ਅਗੰਮ ਅਖ਼ੀਰ।

## (ਗ) ਗੁਰੂ-ਪਰਿਵਾਰ ਦੇ ਤਿੰਨ ਸੁਫ਼ਨੇ

### ਪਹਿਲੀ ਰਾਤ ਮਾਤਾ ਗੁਜਰੀ ਦਾ ਸੁਫ਼ਨਾ

ਮਾਤਾ ਗੁਜਰੀ ਵੇਖਦੀ, ਖ਼ਾਬ ਅੰਤ ਦਾ ਕੋ
ਸਰਸਾ ਚੜ੍ਹ ਚੜ੍ਹ ਸ਼ੂਕਦੀ, ਉਗਲ ਵਿਸ਼ੈਲਾ ਰੋਹ
ਮਾਰੀ ਉੱਡਦੇ ਬਾਜ਼ ਨੇ, ਚੀਖ ਦਰਦ ਵਿਚ ਖੋ
ਲਹੂ ਲੁਹਾਣ ਹੋ ਡਿੱਗਿਆ, ਲਹਿਰਾਂ ਲਿਆ ਲੁਕੋ।

ਨੇਰ੍ਹ 'ਚ ਹੜ੍ਹ ਚੰਘਿਆੜਦਾ, ਪਾਵਨ ਬੀੜ ਡੁਬੋ
ਤੁਲ੍ਹਾ ਖਿੰਡ ਗਿਆ ਗੁਰੂ ਦਾ, ਤੀਲਾ ਤੀਲਾ ਹੋ
ਤਕ ਵਿਛੜੇ ਪਰਿਵਾਰ ਨੂੰ, ਵਿਹਣ ਉਜਾੜਾਂ ਰੋ
ਸੁੱਟੇ ਖੂਹ 'ਚ ਟੁੱਕ ਕੇ, ਬਾਲਕ ਕਿਸੇ ਧ੍ਰੋਹ।

ਮੂਕ ਮਾਂ ਦੇ ਅੱਥਰੂ, ਦਿਲ ਅਨੰਤ ਦਾ ਧੋ
ਬਾਲਪਨ ਇਸ ਧਰਤ ਦਾ, ਨੈਣੀਂ ਲੈਣ ਸਮੋ
ਮਾਸੂਮੀ ਕੁਲ ਗਗਨ ਦੀ, ਲਾਂਦੀ ਗਲੇ ਜਾਂ ਉਹ
ਮੁਖ ਜ਼ੋਰਾਵਰ ਫ਼ਤਿਹ 'ਤੇ, ਸ਼ਮ੍ਹਾਂ ਕਰੇਂਦੀ ਲੋਅ।

### ਦੂਜੀ ਰਾਤ ਮਾਤਾ ਸੁੰਦਰੀ ਦਾ ਸੁਫ਼ਨਾ

ਰਾਤੀਂ ਸਰਸਾ ਗਰਜਦੀ, ਸੁਣੀ ਸੁੰਦਰੀ ਮਾਂ
ਦਿਸੇ ਅਜੀਤ ਜੁਝਾਰ ਸੀ, ਚੀਰ ਰਹੇ ਤੂਫ਼ਾਂ
ਆਏ ਕਿਲ੍ਹੇ ਦੇ ਸਾਮ੍ਹਣੇ, ਲਹੂ ਭਰੀ ਹਰ ਥਾਂ
ਹੇਠਾਂ ਦਲਾਂ ਦਾ ਸ਼ੋਰ ਸੀ, ਧੁੰਧ ਭਯਾਨ ਉਤ੍ਹਾਂ
ਲਿਖੇ ਆ ਤਿਸ 'ਤੇ ਪੁੱਤਰਾਂ, ਕੋਟ ਸ਼ਹਾਦਤ - ਨਾਂ
ਪੜ੍ਹੇ ਜਾਣ ਨਾ ਕਿਸੇ ਤੋਂ, ਕਰਨ ਵਲੀ ਸਭ ਨਾਂਹ
ਅਜ਼ਮਾਏ ਲੱਖ ਸਿਹਰ ਵੀ, ਨਰ ਦੇਵਾਂ ਅਸਮਾਂ
ਅੱਖਰ ਪਾਰੋਂ ਆਣ ਕੇ, ਪੜ੍ਹੇ ਸ਼ਹੀਦਾਂ ਤਾਂ।

ਦਿਸਣ ਮਸ਼ਾਲਾਂ ਕੰਬਦੀਆਂ, ਸ਼ਤਰੂ - ਦਲਾਂ 'ਚ ਜਾਂ
ਜਦੋਂ ਕਦੇ ਬੰਦੂਕ ਦੀ, ਨਭ ਚੀਰੇ ਸਾਂ ਸਾਂ
ਪੜ੍ਹੇ ਕਿਸੇ ਨੇ ਆਣਕੇ, ਉੱਚ ਸ਼ਹਾਦਤ - ਨਾਂ
ਤਿਨਾਂ ਤੋਂ ਉਤਰੇ ਜ਼ਿਮੀ 'ਤੇ, ਚਾਰ ਸੁਤਾਂ ਦੀ ਛਾਂ।

## ਤੀਸਰੀ ਰਾਤ ਮਾਤਾ ਸਾਹਿਬ ਕੌਰ ਦਾ ਸੁਫ਼ਨਾ

ਮਾਤ ਖ਼ਾਲਸਾ ਵੇਖਦੀ, ਪਰਲੈ ਦਾ ਅਸਗਾਹ
ਤੂੰਬਾ ਜਿਸਦੀ ਝੱਗ ਦਾ, ਸਰਸਾ ਰਿਹਾ ਚੜ੍ਹਾ
ਜਿਸ 'ਤੇ ਉਡਦੇ ਬਾਜ਼ ਦੇ, ਟੁੱਟ ਗਏ ਸੀ ਸਾਹ
ਡਿੱਗਿਆ! ਉਸਦੇ ਲਹੂ ਨੇ, ਲਾਲ ਕਰੇ ਦਰਿਆ।

ਡੁਬਦੇ ਸੂਰਜ ਹੜ੍ਹਾਂ 'ਤੇ, ਕੀਤੀ ਖ਼ੂਨੀ ਛਾਂ
ਰਾਤ ਪਈ, ਗੁਰ - ਤੇਗ਼ ਸੀ, ਚਮਕੀ ਵਿਚ ਤੂਫ਼ਾਂ;
ਤੇਗ਼ ਅਜੀਤ ਜੁਝਾਰ ਦੀ, ਲੋਚ ਰਹੀ ਗੁਰ - ਬਾਂਹ
ਅੰਤ ਅਸੀਸ ਦੇ ਚੁੰਮਦੀ, ਨੈਣ ਖ਼ਾਲਸਾ - ਮਾਂ;
ਬਾਲਪਨ ਤਦ ਵਿਛੜਿਆ, ਨਾਲ ਕਦੀਮ ਹੜ੍ਹਾਂ
ਅਰਜ਼ ਕਰੇ ਮਾਂ - ਅੱਥਰੂ, "ਮੈਂ ਵਿਚ ਕਹਿਰ ਤਰਾਂ।"
ਸੁੱਟੇ ਹੜ੍ਹਾਂ ਉਛਾਲਕੇ, ਬਾਲ ਉਜਾੜੀਂ ਜਾਂ
ਮਾਸੂਮਾਂ ਨੂੰ ਦੱਬਦਾ, ਪਥਰਾਇਆ ਅਸਮਾਂ।
ਕਹੇ ਅਜੀਤ ਜੁਝਾਰ ਨੂੰ, ਮਾਂ ਤਕ ਨੇੜ ਦਰਾਂ:
"ਮੈਂ ਜ਼ੋਰਾਵਰ ਫ਼ਤਿਹ ਦੇ, ਹਾਲੇ ਦਰਦ ਜਰਾਂ;
ਬਾਲਪਨ ਦੇ ਖੇੜਿਆ! ਫਲਣ ਪਤਾਲ ਜੜਾਂ
ਸੁਣ! ਤਰਨਾਪਾ ਬੋਲਿਆ: ਮੈਂ ਨਾ ਕਦੇ ਮਰਾਂ।"

ਮਾਤ ਖ਼ਾਲਸਾ ਵੇਖਦੀ, ਨੇੜ ਕਾਰਵਾਂ ਕੋ
ਹੜ੍ਹ, ਪਰਲੈ ਤੇ ਅਗਨ 'ਚੋਂ, ਉਭਰ ਗਾਂਵਦਾ ਜੋ
ਭਾਵੇਂ ਖਿੜਿਆ ਕਾਰਵਾਂ, ਅੱਗੇ ਅੱਗੇ ਹੋ
ਪਿੱਛੇ ਪਿੱਛੇ ਆਂਵਦਾ, ਹੜ੍ਹ ਸਰਸਾ ਦਾ ਰੋਹ
ਪੈਰ ਫੜੇ ਸੀ ਹੜ੍ਹਾਂ ਨੇ, ਪੈਰ ਰੱਤ ਰਹੀ ਧੋ
ਬਾਲ ਦਲੇ ਸੀ ਪੱਥਰਾਂ, ਪਹਿਲਾਂ ਜੋਬਨ ਕੋਹ!
ਜਲ ਸਰਸਾ ਦੇ ਤੜਪਦੇ, ਆਵਣ ਯਾਦ ਧ੍ਰੋਹ
ਫਿਰ ਵੀ ਖਿੜਨ ਸ਼ਹਾਦਤਾਂ, ਨਾਲ ਅਗਮ ਖ਼ੁਸ਼ਬੋ।

ਸਰਸਾ ਦੇ ਵਿਚ ਬੰਦ ਜੋ, ਹੁੱਲੇ ਸ਼ਾਖ਼ ਅਨਾਂ
ਨਾਲ ਉਡੰਦਾ ਬਾਜ਼ ਸੀ, ਵੇਖ ਖਿੜੇ ਅਸਮਾਂ
ਗਾਉਣ ਅਸੰਖਾਂ ਅੱਥਰੂ, ਹੇਠ ਬਾਲਪਨ - ਛਾਂ
ਸਰਸਾ - ਡੁੱਬੀ ਬੀੜ ਚਾ, ਸਤਿਗੁਰ ਨਾਲ ਰਵਾਂ।

## (ਘ) ਮੁਗ਼ਲ ਪਹਾੜੀ ਹਾਕਮਾਂ ਦੀ ਪਰੇਸ਼ਾਨੀ ਅਤੇ ਸਿੰਘਾਂ ਦੀ ਵੇਦਨਾ

ਸਦੀ ਅਠਾਰਾਂ ਈਸਵੀ, ਵਰ੍ਹਾ ਅੰਤ 'ਤੇ ਚਾਰ
ਅਜੇ ਵੀ ਦਮ ਨ ਤੋੜਦੇ, ਸਿਦਕਵਾਨ ਸਿਰਦਾਰ।

ਸਿੰਘ - ਸਬਰ ਵੀ ਡੋਲਦੇ, ਤਨ ਚੂੰਡੇ ਜਦ ਭੁੱਖ
ਪਹਿਰਾ ਅਜੇ ਵੀ ਸਿਦਕ ਦਾ, ਸੌਂਦਾ ਵਿਚ ਨ ਦੁੱਖ।

ਅਜੇ ਸਿੰਘ - ਦਲ ਰੰਗਦੀ, ਗੁਰੂ - ਦੀਦ ਦੀ ਧੁੱਪ
ਸਬਰ ਪਲਣ ਵਿਚ ਹਿੱਕ ਦੇ, ਹਰੇ ਪ੍ਰੇਮ ਦੇ ਰੁੱਖ।

ਬੇਦਾਵੇ - ਤਨ ਰਹੇਗੀ, ਬਨਬਾਸੀ ਅਰਦਾਸ
ਹਰੇ ਕਰੇਗੀ ਕਦੇ ਆ, ਰਾਖ ਹੋਇ ਧਰਵਾਸ
ਬੇਦਾਵੇ 'ਚੋਂ ਮੁੜੇਗਾ, ਪ੍ਰੇਮ ਗੁਰੂ ਦਾ ਅੰਤ
ਹਾਰਾਂ ਵਿਚ ਵਗਾਉਣਗੇ, ਸੁੱਕੇ ਅੱਥਰੂ ਸੰਤ।

ਓਧਰ ਦੁਸ਼ਮਨ - ਦਲਾਂ ਦੇ, ਸਬਰ ਰਹੇ ਸੀ ਟੁੱਟ
ਸਹਿਮ ਰਹਿਣ ਸ਼ਬਖ਼ੂਨ ਦੇ, ਰੋਗ ਤਰੱਕਣ ਰੁੱਤ
ਟੁੱਕੇ ਤਨਾਂ 'ਚੋਂ ਉੱਠਕੇ, ਚੜ੍ਹੇ ਤਲਖ਼ ਦੁਰਗੰਧ
ਡੰਗਣ ਸਿੱਲੀ ਪੌਣ 'ਚੋਂ, ਅਣਗਿਣ ਮੱਛਰ - ਡੰਗ।
ਨ੍ਹੇਰ 'ਚ ਕੰਬ ਦਿਖਾਂਵਦੇ, ਵਹਿਮ ਵਿਸ਼ੈਲੇ ਕੀਟ
ਕਬਰਾਂ ਮਿਲਣ ਨ! ਰਾਤ ਨੂੰ, ਦੇਣ ਸਿੰਘ ਰੱਤ ਵੀਟ।

ਆਖਣ ਕੋਹੀ ਮੁਗ਼ਲ ਆ, ਬੰਨ੍ਹੇ ਕਿਸੇ ਹਰਾਸ:
"ਗੁਰੂ ਨ ਹਾਰੇ! ਮਿਹਰ ਹੈ, ਉੱਡੇ ਲਹੂ - ਪਿਆਸ।
ਰੋਗ - ਚੀਸ ਰਹੀ ਲਹੂ ਨੂੰ, ਹੁੰਮਸ ਵਾਂਗੂੰ ਘੁੱਟ
ਅਣਦੇਖੇ ਹੱਥ ਹਵਾ 'ਚੋਂ, ਦੇਣ ਤਨਾਂ ਨੂੰ ਟੁੱਕ।
ਪਰਬਤ ਕਦੇ ਸੀ ਕੰਬਦੇ, ਹੁਣ ਜਿਗਰੇ ਕਿਉਂ ਨਾਸ?
ਇਕ ਮੱਛਰ ਦਾ ਡੰਗ ਹੀ, ਹੁਣ ਤੋੜੇ ਕਿਉਂ ਆਸ?"

ਤਦੋਂ ਸ਼ਾਹ ਵੱਲ ਸੂਬਿਆਂ, ਦਿੱਤੇ ਕਾਸਿਦ ਘੱਲ
"ਮਰ ਰਹੇ ਸਾਡੇ ਸੂਰਮੇ, ਅਜੇ ਬਣੀ ਨਾ ਗੱਲ
ਕੋਹੀ ਸਾਨੂੰ ਦੱਸਦੇ, ਸਿਹਰ ਕੋਈ ਉਸ ਵੱਲ
ਵਿੰਨ੍ਹੇ ਮੁੜ ਮੁੜ ਰਾਤ ਨੂੰ, ਤੀਰ ਗ਼ੈਬ 'ਚੋਂ ਚੱਲ"
ਅੰਦਰ ਸ਼ਾਹ ਦੀ ਚੇਤਨਾ, ਸੁਣ ਉੱਠੇ ਕੜਵੱਲ
ਦੀਨ ਸਿਹਰ ਦੇ ਫ਼ਾਸਲੇ, ਪੁੱਛੇ ਵਿਚ ਇਕੱਲ।

## (ਙ) ਆਲਮਗੀਰ ਦਾ ਖ਼ਤ

ਵਹਿਮ ਕਿਬਰ ਜਦ ਰੂਹ 'ਤੇ, ਜ਼ੋਰ ਰਹੇ ਸੀ ਘੱਤ
ਇਕ ਛਿਨ ਸ਼ਾਹ - ਮਨ ਲਿਸ਼ਕਦੀ, ਨਬੀ - ਦੀਨ ਦੀ ਪੱਤ।
ਜਰਦਾ ਤਦੋਂ ਜ਼ਮੀਰ 'ਤੇ, ਨਵੇਂ ਨੂਰ ਦੀ ਅੱਤ
ਜਾਗਕੇ ਮੂਸਾ ਵੇਖਦਾ, ਜਿਵੇਂ ਤੂਰ ਨੂੰ ਵੱਤ।
ਕੀ ਸ਼ੈਤਾਨੀ ਮਕਰ ਹੈ ? ਜਾਂ ਜਬਰੀਲ ਦੀ ਮੱਤ ?
ਅਦਲ ਆਖ਼ਰੀ ਵੱਲ ਜਾਂ, ਕਰੇ ਇਸ਼ਾਰਾ ਹੱਥ ?
ਕੀ ਉਹ ਨਰਦਾਂ ਸੁੱਟਦਾ, ਜੋੜਕੇ ਖ਼ਾਕੀ ਤੱਤ ?
ਕੀ ਜਹਾਦ ਦਾ ਨੂਰ ਚਾ, ਵੇਂਹਦਾ ਹਸ਼ਰਾਂ ਤੱਕ ?
ਕੀ ਉਹ ਸੁੱਟਦਾ ਜਾਲ ਹੀ ? ਫੰਧੇ ਰਿਹਾ ਜਾਂ ਕੱਤ ?
ਖ਼ਾਬਾਂ ਵਿਚ ਮਿਅਰਾਜ ਦੇ, ਅਰਸ਼ ਨਾ ਵੇਖੇ ਸੱਤ।
ਕੀ ਉਹ ਸਿਹਰ ਦਾ ਨਸ਼ਾ ਹੈ ? ਜਾਂ ਉਹ ਵਹੀ ਦੀ ਰੱਤ ?
ਕੀਕਰ ਹੋਵੇ ਫ਼ੈਸਲਾ, ਕਿਵੇਂ ਦਿਸੇ ਸਮਰੱਥ ?
ਲਿਖਦਾ : "ਵੱਲ ਗ਼ਰੀਬ ਦੇ, ਮੋੜੋ ਰਹਿਮ ਦਾ ਰੱਥ
ਸ਼ਾਹੀ ਮੂਹਰ 'ਚ ਦਮਕਦੀ, ਮੈਂ ਈਮਾਨ ਦੀ ਵੱਥ।
ਆਵੋ ਛੱਡ ਕਹਿਲੂਰ ਨੂੰ, ਮੁੜੇ ਸਮਾਂ ਨਾ ਵੱਤ
ਹੱਥੀਂ ਛਾਵਾਂ ਕਰਨਗੇ, ਸ਼ਾਹੀ ਦਲ ਸਰਬੱਤ।"
ਲਿਖਿਆ : "ਦਿਉ ਦੀਦਾਰ ਆ, ਨਾਲ ਇਲਾਹੀ ਗੱਤ।"
ਵੱਲ ਸੂਬਿਆਂ ਭੇਜਿਆ, ਆਲਮਗੀਰ ਨੇ ਖ਼ਤ।

## (ਚ) ਮਿੱਠਾ ਫ਼ਰੇਬ ਤੇ ਭਟਕਿਆ ਪ੍ਰੇਮ

ਆਏ ਕਾਸਿਦ ਸ਼ਾਹ ਦੇ, ਪਈ ਲਸ਼ਕਰੀਂ ਧੁੰਮ
ਰਾਜੇ ਸੂਬੇ ਤੁਰਤ ਹੀ, ਗਏ ਸਾਜ਼ਿਸ਼ੀਂ ਗੁੰਮ।
ਬਿਨ ਈਮਾਨ ਦੀ ਫ਼ਿਜ਼ਾ ਦੇ, ਫੈਲ ਗਏ ਇਉਂ ਦੰਭ
ਜਿਵੇਂ ਲਾਸ਼ 'ਚੋਂ ਦੌੜਦੇ, ਕੀਟ ਨਾਲ ਦੁਰਗੰਧ।
ਕਹਿਣ : "ਜਗਾ ਵਿਚ ਖ਼ਾਲਸੇ, ਸ਼ਾਹੀ ਖ਼ਤ ਦਾ ਮੋਹ
ਨਿਕਲੇ ਗੁਰੂ ਤਾਂ ਘੇਰਕੇ, ਮਾਰੋ ਨਾਲ ਧਰੋਹ।"

ਕਾਸਿਦ ਮਤਾ ਪਕਾਇਕੇ, ਗਏ ਵੱਲ ਦਸਮੇਸ਼
ਅੰਤਰ ਮੁਨਕਰ ਹੱਸਦਾ, ਬਾਹਰ ਅਕੀਦਤ ਵੇਸ।
ਅਰਜ਼ ਕਰਨ ਜਾ "ਕਰੋ ਨਾ, ਦੀਨ ਸੰਗ ਹੁਣ ਜੰਗ
ਦਿਉ ਦੀਦਾਰ ਜਾ ਸ਼ਾਹ ਨੂੰ, ਛੋਡੋ ਪੁਰੀ ਅਨੰਦ।

ਸ਼ਾਹ ਦਾ ਉੱਚਾ ਮਰਤਬਾ, ਧੁਰੋਂ ਹੀ ਆਲਮਗੀਰ
ਸਜਦਾ ਉਸਦਾ ਆਖ਼ਰੀ, ਦਰ ਇਸ ਸਜੇ ਅਖ਼ੀਰ।
ਸੱਭੇ ਅਰਸ਼ਾਂ ਹੋਵਣਾ, ਸਜਦੇ ਵਿਚ ਗੁਦਾਜ਼
ਜਗਣ ਉਦ੍ਹੀ ਵਿਚ ਆਜਜ਼ੀ, ਹੋਰ ਹਜ਼ਾਰਾਂ ਰਾਜ਼।"

ਅੰਤ ਸਿੰਘ - ਦਿਲ ਬੰਨ੍ਹ ਲਏ, ਮਿੱਠੇ ਭਰਮ ਦੀ ਤੰਦ
ਸ਼ਾਹੀ ਖ਼ਤ ਨੂੰ ਸੁਣਦਿਆਂ, ਭਟਕੀ ਪ੍ਰੇਮ - ਤਰੰਗ।
ਲਫ਼ਜ਼ ਸੁਣਨ ਅਤਿ ਮਿੱਠੜੇ, ਖ਼ਤ ਦੇ ਨਾਲ ਤੁਰੰਤ
ਦਿਲਕਸ਼ ਦਿਸੇ ਫ਼ਰੇਬ ਦਾ, ਪਰਦਾ ਸੁਬਕ ਅਨੰਤ।
ਰਮਜ਼ ਇਲਾਹੀ ਹੁਕਮ ਦੀ, ਨਿੱਤ ਸੁਣੇ ਪਰਿਵਾਰ
ਅੱਜ ਢਕੇ ਉਹ ਰਿਸ਼ਮ ਨੂੰ, ਮੋਹ ਦਾ ਕੂੜ ਗੁਬਾਰ।
ਨਾਦ ਇਲਾਹੀ ਹੁਕਮ ਦਾ, ਵਸੇ ਜੁ ਵਿਚ ਗੁਰ - ਬੋਲ
ਸੰਗਤ ਸੁਣੇ ਨਾ! ਰਿਹਾ ਸੀ, ਕਿਤੇ ਪਤਾਲ 'ਚ ਡੋਲ।

ਮੂਕ ਅੱਥਰੂ ਕੰਬਦੇ, ਵਿਚ ਪਾਵਨ ਮਾਂ - ਅੱਖ
ਮਾਤ ਕਹੇ: "ਸੁਤ ਮੈਂਡੜਾ, ਘਾਇਲ ਕਾਲ ਅਕੱਥ।
ਬਹਿ ਮਾਵਾਂ - ਦਿਲ ਸਿਸਕਣੀ, ਪੁਰ ਅਨੰਦ ਦੀ ਰੱਤ
ਰੁਲਦੀ, ਰੁਲੇਗੀ ਅੰਤ ਨੂੰ, ਆਪਣਿਆਂ ਦੀ ਪੱਤ।
ਜਗਤ ਨਿਤਾਣਾ ਜਲੇ ਹੋ, ਸ਼ਮਸ਼ਾਨਾਂ ਦੀ ਸੱਥ
ਬੀਆਬਾਨ ਨ ਫੜਨਗੇ, ਬੱਚੜਿਆਂ ਦੇ ਹੱਥ।"

ਮਾਵਾਂ ਅਜੇ ਨ ਭੁੱਲੀਆਂ, ਖ਼ੂਨੀ ਖ਼ਾਬ ਦੀ ਰਾਤ
ਸਿਮਰਣ ਅੱਥਰੂ ਕੇਰਕੇ, ਮਾਸੂਮੀ ਦੀ ਦਾਤ।
ਕੀਤੀ ਉਹਨਾਂ ਲਈ ਹੀ, ਗੁਰ ਅੱਗੇ ਫ਼ਰਿਆਦ
ਜਦ ਸਰਸਾ ਦਾ ਖ਼ੌਫ਼ ਸੀ, ਰਿਹਾ ਚੁਫੇਰੇ ਜਾਗ।

ਗੁਰੂ ਕਹਿਣ: "ਮੈਂ ਲਵਾਂਗਾ, ਮਰਦ ਅਜਿੱਤ ਦੀ ਹਾਥ
ਮੌਤ ਦੀ ਰੈਣ 'ਚ ਦਿਸੇ ਨਾ, ਜਦੋਂ ਆਪਣੀ ਜ਼ਾਤ।
ਦੈਵੀ ਨਕਸ਼ ਮੈਂ ਖੋਰਕੇ, ਵਿਚ ਮੌਤ ਦੇ ਨੀਰ
ਕੋਟ ਫ਼ਰੇਬ ਦੇ ਵਾਰ ਸਹਿ, ਘੜਾਂ ਵਿਜੈ ਦਾ ਤੀਰ।"

ਦੈਵੀ ਹੁਕਮ ਸੀ ਪਾ ਰਿਹਾ, ਦੂਰ ਨੂਰਾਨੀ ਝਾਤ
ਤਾਂ ਮੰਨੀ ਦਸਮੇਸ਼ ਨੇ, ਅਰਜ਼ ਮਾਤ ਦੀ ਆਪ।

## (ਛ) ਗੁਰੂ ਗੋਬਿੰਦ ਸਿੰਘ ਦੀ ਅਨੰਦਪੁਰ ਵਿਚ ਆਖ਼ਰੀ ਰਾਤ

ਸਿਪਾਹ ਸਲਾਰਾਂ ਵੱਲ ਸੀ, ਭੇਜੀ ਸਤਿਗੁਰ ਹਾਂ
ਭਾਵੇਂ ਢਕਦੀ ਧਰਤ ਨੂੰ, ਅਣਦਿੱਸ ਕਪਟੀ ਛਾਂ।

ਕੀਰਤਪੁਰ ਦੇ ਵੱਲ ਸੀ, ਦਿੱਤਾ ਦੁਸ਼ਮਨ ਰਾਹ
ਖ਼ਾਲੀ ਕੀਤਾ ਥਾਂ ਕੁਝ, ਵੱਲ ਸਤਲੁਜ ਦਰਿਆ।

ਵਸਲ 'ਚ ਬਿਰਹੇ ਬਾਲਦੇ, ਸਿੰਘ ਗੁਰੂ ਦੇ ਕੋਲ
ਚਹੁੰ ਦਿਸ ਖੜੇ ਸੀ ਗੜ੍ਹ ਬਣੇ, ਪਹਿਰੇਦਾਰ ਅਡੋਲ।

ਵਾਰ ਅੰਤਲੀ ਗੁਰ ਤੁਰੇ, ਵਿਚ ਗਲੀਆਂ ਦੀ ਸੁੰਞ
ਚੁੱਕ ਰਿਹਾ ਸਭ ਰੌਣਕਾਂ, ਜਿਵੇਂ ਕਾਲ ਵਿਚ ਚੁੰਝ।
ਵੇਖ ਰਹੇ ਗੁਰ ਘੁੰਮਕੇ, ਸੁਪਨੇ ਦੀ ਹਰ ਕੁੰਜ
ਪਾਉਣ ਵਲੇਵੇਂ ਜਿਨ੍ਹਾਂ ਤੇ, ਸਰਕ ਪਤਝੜਾਂ ਤੁੰਦ।
ਮਗਰ ਤੁਰਣ ਦਸਮੇਸ਼ ਦੇ, ਸਿੰਘ ਮੰਗਦੇ ਖ਼ੈਰ
ਆਹ ਭਰਣ; ਨ ਜ਼ਿਮੀਂ 'ਤੇ! ਦਲ ਬਿਡਾਰ ਦੀ ਪੈੜ।
ਅਗਮ ਅਕਾਲ 'ਚ ਪੈੜ ਉਹ, ਜਾਂਦੀ ਸੰਗ ਉਸ਼ੇਰ
ਢੂੰਡਣ ਹੰਝੂ ਕੇਰ ਕੇ, ਨਜ਼ਰਾਂ ਵਿਚ ਮੁਨ੍ਹੇਰ।

ਪੁਰ ਅਨੰਦ ਦੇ ਕੂਚਿਆਂ, ਵਿਚ ਮੂਕ ਫ਼ਰਿਆਦ
ਕੂਕੇ: "ਕੌਣ ਨੇ, ਕਿਨਾਂ ਦੀ, ਰਹੇ ਖ਼ਾਕ ਵਿਚ ਯਾਦ।"
ਦੱਸੇ ਖ਼ਾਕ "ਉਹ ਸੂਰਮੇ, ਬਣੇ ਜ਼ਿਮੀਂ ਦਾ ਜਾਪ
ਭਾਵੇਂ ਖ਼ਾਕ ਨੂੰ ਭੁੰਨਦੀ, ਕੋਟ ਅਗਨ ਨਾਪਾਕ।
ਰਹਿਣ ਨ ਸੁੰਦਰ ਅਗਨ ਦੇ, ਪਾਵਨ ਰੂਪ ਹਮੇਸ਼
ਬਿਨਾਂ ਪ੍ਰੇਮ ਦੇ ਰਿਸ਼ੀ ਵੀ, ਧਾਰਣ ਦਾਨਵ - ਵੇਸ।
ਚੜ੍ਹੇ ਸਰਾਪੀ ਅਗਨ ਵੀ, ਦਹਿਲ ਭਰੇ ਲੈ ਨਾਦ
ਕਣ ਕਣ ਖ਼ਾਕ ਦਾ ਜਲੇ ਜਾਂ, ਰਹੇ ਸ਼ਹਾਦਤ ਯਾਦ।"

ਕਹੇ ਮੁਨੇਰ 'ਤੇ ਝਾਤ ਪਾ, ਕਲਗੀਧਰ ਦਰਵੇਸ਼
"ਅੱਜ ਸਾੜੇ ਇਸ ਦੁਨੀ ਦੇ, ਰੂਪਵੰਤ ਆਵੇਸ਼।
ਤੰਬੂ ਗਜ਼ਨੀ 'ਤੇ ਦਿਸਣ, ਨਭ ਭੋਂ ਵਾਂਗ ਬਸੰਤ
ਕੱਚੇ ਰੰਗ ਕਸੁੰਭ ਦੇ, ਮੋਹ ਕਰੋ ਭਸਮੰਤ।

ਵਿਦਿਆਧਰ ਦਾ ਭਾਰ ਵੀ, ਜਾਵੇ ਨੈਂ ਵਿਚ ਰਲ
ਕਵੀਆਂ ਦੇ ਰੰਗੀਨ ਪਲ, ਤਾਂ ਜੋ ਸਕਣ ਨਾ ਛਲ

ਸਤਲੁਜ ਵਿਚ ਰਲ ਜਾਣ ਜਾ, ਦੂਨੀ ਦੇ ਕੱਚੇ ਰਸ
ਮਹਾਂ ਅਲੇਪ ਗ੍ਰੰਥ ਦੀ, ਰਮਜ਼ ਸਕਣ ਨਾ ਦੱਸ।"

ਤੰਬੂ ਸਾੜਕੇ ਰੋੜ੍ਹਿਆ, ਸੋਨਾ ਰੁੱਪਾ ਆਪ
ਪੱਲੇ ਰਹੇ ਸੀ ਖ਼ਾਲਸਾ, ਅਮਿਉ, ਤੇਗ਼ ਤੇ ਜਾਪੁ।

## ਗੁਰਬਖ਼ਸ਼ ਸਿੰਘ ਉਦਾਸੀ ਨਾਲ ਕਲ਼ਗੀਧਰ ਦਾ ਸੰਵਾਦ; ਗੁਰੂ ਜੀ ਦੇ ਜਾਣ ਪਿੱਛੋਂ ਅਨੰਦਪੁਰ ਦਾ ਪਹਿਰੇਦਾਰ ਕੌਣ ?

ਵੀਰਾਨੀ ਵਿਚ ਕੂਚਿਆਂ, ਸਰਕੇ ਦੂਰੋ ਦੂਰ
ਚਰਨ ਛੋਹਣ ਦਸਮੇਸ਼ ਦੇ, ਜਗਣ ਛੁਪੇ ਕੋਹਤੂਰ
ਆਖ਼ਿਰ ਜਾ ਗੁਰਬਖ਼ਸ਼ ਨੂੰ, ਢੂੰਡ ਲਿਆ ਦਸਮੇਸ਼
ਤੱਕੇ ਜਿਸਨੇ ਸੁੰਨ ਦੇ, ਨਭ ਪਤਾਲ ਤਕ ਵੇਸ
ਕਹਿਣ ਪੁਰਾਣੇ ਮੀਤ ਨੂੰ, "ਕਾਹਤੋਂ ਇੰਜ ਉਦਾਸ
ਕਵਨ ਖ਼ਲਾਅ ਦੀ ਦਾਰ 'ਤੇ, ਲਟਕੇ ਤਿਰੀ ਪਿਆਸ ?

ਮੀਤ ਉਦਾਸੀ ਕੂਕਿਆ, "ਤੇਰਾ ਨੂਰ ਉਹ ਖ਼ਾਸ
ਵਿਛੜਕੇ ਉਸਤੋਂ ਭਟਕਦੀ, ਮਿਰੀ ਅੰਧ ਅਰਦਾਸ।"

ਨਜ਼ਰ ਝੁਕਾ ਮੰਗ ਰਹਿਮਤਾਂ, ਕਹਿਣ "ਸੁਣੋ ! ਹੇ ਮੀਤ
ਪਿੱਛੋਂ ਤੁਸਾਂ ਹੀ ਪਾਲਣੀ, ਨਗਰ ਮਿਰੇ ਦੀ ਰੀਤ !
ਪਿੱਛੋਂ ਤੁਸਾਂ ਹੀ ਗਾਵਣਾ, ਖ਼ਾਲਸਾ ਮੇਰਾ ਗੀਤ
ਵਸਾਂ ਮੈਂ ਸੰਗ ਸ਼ਹਾਦਤਾਂ, ਖ਼ਾਲਸਾ ਮੇਰੀ ਜੀਤ।"

ਸੁਣਿ ਗੁਰਬਖ਼ਸ਼ ਸੀ ਕੰਬਿਆ, ਦਰਦ ਨ ਵੇਖਣ ਘੁੰਮ
ਡਿੱਗਣ ਲੱਗਾ ਥੰਮ੍ਹਿਆ, ਬਾਲ ਵਾਂਗ ਪਿਰ ਚੁੰਮ੍ਹਿ
ਸਾਵ੍ਹੇਂ ਉਸਦੇ ਖੜੀ ਸੀ, ਬ੍ਰਹਿਮੰਡਾਂ ਦੀ ਸੁੰਨ
ਕਹਿਕਸ਼ਾਂ ਦੇ ਕਾਰਵਾਂ, ਜਿਸ ਵਿਚ ਜਾਵਣ ਗੁੰਮ।
ਪੁੱਛੇ : "ਉਜੜੇ ਨਗਰ 'ਚੋਂ, ਕਿੰਜ ਤੋਰਸਾਂ ਗੀਤ ?
ਕਿਵੇਂ ਸੁੰਨ ਨੂੰ ਭਰੇਗਾ, ਸੁੰਨ ਹੋਇ ਜਦ ਗੀਤ ?
ਤੇਰੇ ਨਗਰ 'ਚ ਵੜਨਗੇ, ਜਦੋਂ ਰੋਗ ਤੇ ਪਾਪ
ਵਿਚ ਉਜਾੜਾਂ ਸੁਣਾਂਗਾ, ਮੈਂ ਨੀਲ਼ੇ ਦੀ ਟਾਪ।
ਮੌਤ ਦੇ ਉੱਚ ਦਰਵਾਜ਼ਿਉਂ, ਜਦੋਂ ਪਵੇਗੀ ਹਾਕ
ਕੀ ਮੈਂ ਨੈਣ ਇਹ ਵੇਖਸਾਂ, ਵਿਚ ਕਹਿਰ ਦੇ ਤਾਪ ?

ਮਾਹੀ! ਤੇਰੇ ਨਗਰ ਨੂੰ, ਦੇਣਗੇ ਦੂਤੀ ਢਾ
ਹਾਥੀ ਘੋੜੇ ਚੜ੍ਹਨਗੇ, ਉੱਚੇ ਗੜ੍ਹਾਂ 'ਤੇ ਜਾ;
ਦਲਣਗੇ ਪਾਵਨ ਧਰਤ ਇਹ, ਸੋਹਣੇ ਮਹਿਲ ਗਿਰਾ
ਕੌਣ ਆਹਾਰ ਪੁਚਾਵਸੀ, ਇਸ ਦਰਵੇਸ਼ ਨੂੰ ਆ?
ਫਿਰ ਵੀ ਵਿਚ ਉਜਾੜ ਮੈਂ, ਰਹਿਸਾਂ ਤਿਰਾ ਗਵਾਹ
ਤਿਰੇ ਦੀਦਾਰ ਨੂੰ ਤੜਫ਼ਸਾਂ, ਦੀਪ ਬਾਲ ਹਰ ਰਾਹ।"

ਸੁਖਨ ਉਦਾਸੀ ਦੇ ਸੁਣੇ, ਨਗਰ ਦੀ ਉੱਜੜੀ ਪੱਤ
ਸੁੱਚੀ ਨਜ਼ਰ 'ਚ ਲਿਸ਼ਕ ਪਈ, ਅਦਲ ਦੀ ਸਾਬਤ ਵੱਥ
ਸੁਣਿ ਕਲਗ਼ੀਧਰ ਲਿਆ ਸੀ, ਸਿੰਘ ਵਿਚ ਆਗੋਸ਼
ਰਹੇ ਸੀ ਕੋਮਲ ਸੀਸ ਨੂੰ, ਪਾਵਨ ਹੱਥ ਪਲੋਸ;
ਦਰਦ ਉਦਾਸੀ ਸੰਦੜੇ, ਸੁਣਿ ਉਚਰਣ ਦਸਮੇਸ਼
"ਸੁਣ ਸਿੰਘਾ! ਤੈਂ ਦਰਦ ਦੇ, ਰੁਲਣ ਉਜਾੜੀਂ ਕੇਸ;
ਤੈਨੂੰ ਮਿਲਣ ਸ਼ਹਾਦਤਾਂ, ਉਜੜੇ ਨਗਰ 'ਚ ਮੀਤ
ਸ਼ਹਰਗ ਜਲੇ ਤਾਂ ਮੁੜਨਗੇ, ਕੁਕਨੂਸਾਂ ਦੇ ਗੀਤ।
ਰਹਿਮ ਦੇ ਮਹਾਂ ਨਜ਼ਾਰਿਆਂ, ਖੋਲ੍ਹੇ ਖੰਭ ਅਸੀਮ
ਨੂਰ ਦੇ ਨਾਜ਼ਕ ਫ਼ਾਸਲੇ, ਕੋਟ ਪੌੜੀਆਂ ਥੀਣ।
ਅਗਮ ਅਗੋਚਰ ਸਿਖਰ ਤੋਂ, ਲਿਸ਼ਕਣ ਅਦਲ - ਨਿਸ਼ਾਨ
ਇਕ ਉਡਾਣ 'ਚੋਂ ਮਹਿਕ ਸਮ, ਨਿਕਲੇ ਹੋਰ ਉਡਾਣ।
ਜਦ ਤ੍ਰੈ ਕਾਲੋਂ ਪੁੰਗਰੀ, ਰਹਿਮ ਅਦਲ ਦੀ ਯਾਦ
ਹੋਣ ਰਿਜ਼ਕ ਦੇ ਫ਼ੈਸਲੇ, ਹਰੇ ਕਚੂਰ ਆਬਾਦ।"

ਸੁਣ ਹੋਈ ਗੁਰਬਖ਼ਸ਼ ਦੇ, ਝੁਕੇ ਸੀਸ ਵਿਚ ਲੋਅ
ਡਾਢੀ ਵਿਸ਼ਵ ਦੀ ਸੁੰਨ ਨੂੰ, ਲਿਪਟਕੇ ਪੈਂਦਾ ਰੋ।

## ਸਰਸਾ ਤਕ

ਆਖ਼ਿਰ ਤੁਰਿਆ ਕਾਫ਼ਲਾ, ਸਰਸਾ ਨਦੀ ਦੇ ਵੱਲ
ਰਹੇ ਹਜ਼ਾਰ ਕੁ ਸੂਰਮੇ, ਨਾਲ ਗੁਰੂ ਦੇ ਚੱਲ।

ਥਲਾਂ ਥਲਾਂ ਦੇ ਸਫ਼ਰ ਸੀ, ਸਿੰਘ - ਪਗਾਂ ਦੇ ਹੇਠ
ਜੁਗ ਜੁਗ ਦੇ ਬਨਬਾਸ ਸੀ, ਵਿਚ ਰਾਹਾਂ ਦੀ ਰੇਤ।

ਸਰਸਾ ਤਕ ਸੀ ਘੁੰਮਦੀ, ਆ ਕਿਨਆਨ ਦੀ ਰੂਹ
ਜਿਸਦੀ ਮਿਸਰ 'ਚ ਆਂਵਦੀ, ਯੂਸਫ਼ ਨੂੰ ਖ਼ੁਸ਼ਬੂ।

ਪੁਰ ਅਨੰਦ ਨੂੰ ਵੇਖਦੇ, ਜਾਣ ਅਜੀਤ ਜੁਝਾਰ
ਜਿਵੇਂ ਮਾਨਸਰ ਦੂਰ ਜਾ, ਸਤਲੁਜ ਰਿਹਾ ਚਿਤਾਰ।

ਸਿੰਘ ਪੁੱਛਣ : "ਗੁਰ - ਲਾਲ ਜੀ, ਮੁੜ ਮੁੜ ਵੇਖਦੇ ਕੀ ?
ਕਿਉਂ ਨੈਣਾਂ ਵਿਚ ਛਲਕਦੇ, ਦਰਦ ਅਨੋਖੜੇ ਜੀ ?"

ਕਿਹਾ ਅਜੀਤ ਨੇ "ਖ਼ਾਲਸਾ ! ਸੁਣੋ ਆਖ਼ਰੀ ਗੱਲ
ਇਸ ਨਗਰ ਬਿਨ ਅਸਾਂ ਲਈ, ਨਾਗ ਨਿਵਾਸ ਇਕੱਲ।
ਘਰ ਪਹਾੜ ਤੇ ਗੜ੍ਹਾਂ ਬਿਨ, ਹੋਰ ਵੀ ਇਸਦੀ ਦਿੱਖ
ਨਿਰਮਲ ਨੈਣ ਸ਼ਹੀਦ ਦੇ, ਸਦਾ ਰਹਿਣ ਇਸ ਵਿਚ।
ਜਦੋਂ ਕਦੇ ਵੀ ਹੋਇਗਾ, ਏਸ ਜਗਤ ਦਾ ਅੰਤ
ਸੁਪਨੇ ਵਾਂਗੂੰ ਰਹੇਗੀ, ਖ਼ਾਕ 'ਚ ਇਸਦੀ ਮੰਤ।
ਵਿਚ ਉਜਾੜਾਂ ਵਰ੍ਹੇਗੀ, ਕਦੇ ਜਾਂ ਅੰਮ੍ਰਿਤ - ਬੂੰਦ
ਇਦ੍ਹਾ ਖ਼ਾਬ ਲੈ ਜ਼ਿਮੀ ਵੱਲ, ਉਡਸਾਂ ਵਾਂਗ ਮੈਂ ਕੂੰਜ।
ਰਣਾਂ 'ਚ ਜਿੰਦਾਂ ਵਾਰ ਕੇ, ਪੈਣ ਸੂਰਮੇ ਚੱਲ
ਪੁਰ ਅਨੰਦ ਤਕ ਭੇਜਸਨ, ਰਾਹ ਗ਼ੈਬੀ ਇਕ ਛੱਲ
ਜਿਸ ਵਿਚ ਖ਼ਾਲਸਾ - ਦਰਦ ਦਾ, ਥਰਕੇ ਬਿਮਲ ਅਲਾਪ
ਇਸੇ ਜ਼ਿਮੀ 'ਤੇ ਉਤਰਣਾ, ਕਿਸੇ ਅਗੰਮੀ ਜਾਪ।
ਮੁੜ ਦਸਮੇਸ਼ ਜੀ ਬਨਣਗੇ, ਰਾਜ਼ ਆਖ਼ਰੀ ਆਪ
ਕੋ ਅਸੀਸ ਫਿਰ ਮੁੜੇਗੀ, ਨਭ ਅਸੰਖ ਨੂੰ ਨਾਪ।
ਅਸਾਂ ਨੂੰ ਜਦੋਂ ਸ਼ਹਾਦਤਾਂ, ਬਖ਼ਸ਼ੀ ਅਗਮ ਤਲਾਸ਼
ਢੂੰਡਸੀ ਨਕਸ਼ ਇਹ ਨਗਰ ਦੇ, ਮੁੜ ਸਾਡੀ ਅਰਦਾਸ।"

ਸੁਣਿ ਮਨ ਭਰਿਆ ਖ਼ਾਲਸੇ, ਮਹਿਕੇ ਬਿਰਹਾ - ਨੂਰ
ਦਿਸਣ ਰਣਾਂ ਦੇ ਸਫ਼ਰ ਬਹੁ, ਪਿਰ ਸਾਹਵੇਂ ਮਨਜ਼ੂਰ
ਉਜੜੇ ਨਗਰ 'ਚ ਹੁੱਲਦੇ, ਵਸਲਾਂ ਦੇ ਦਸਤੂਰ
ਜਿਨਾਂ ਪਛਾਣੇ ਅੰਤ ਨੂੰ, ਹਿਜਰਾਂ ਦੇ ਲਖ ਪੂਰ।

ਤੁਰਿਆ ਜਾਂਦਾ ਕਾਫ਼ਲਾ, ਅਗਲੀ ਸਫ਼ ਵਿਚ ਰੱਥ
ਖਿੱਚਦੇ ਜਿਸਨੂੰ ਬੈਲ ਦੋ, ਲੱਭ ਕਦੀਮੀ ਪੱਥ
ਹਕਦਾ ਸਿੰਘ ਰਥਵਾਨ ਸੀ, ਨਾਲ ਸਿਦਕ ਸਮਰੱਥ
ਗੰਗੂ ਤੁਰਦਾ ਨਾਲ ਸੀ, ਸਾਂਗ ਫੜੀ ਵਿਚ ਹੱਥ।

ਫ਼ਤਿਹ ਤੇ ਜ਼ੋਰਾਵਰ ਦੇ, ਗੁਜਰੀ ਮਾਤ ਸੀ ਨਾਲ
ਮਾਂ ਹਥੇਲੀਉਂ ਉਤਰਦੇ, ਨਾਲ ਅਸੀਸਾਂ ਸਾਲ
ਝੂਮਣ ਪ੍ਰੇਮ ਦੇ ਛਤਰ ਆ, ਹੇਠ ਅਚਿੰਤੇ ਬਾਲ
ਗੁਰੂ ਪੀਰ ਪੈਗ਼ੰਬਰਾਂ ! ਸਦਾ ਨ ਨਿਭਣਾ ਨਾਲ !

ਰਥ ਪੁਰਾਣਾ ਪੁੱਜਿਆ, ਆ ਸਰਸਾ ਦੇ ਤੀਰ
ਉਸ ਛਿਨ ਹੜ੍ਹ ਤੂਫ਼ਾਨ ਨਾ, ਉਸ ਛਿਨ ਨੀਵਾਂ ਨੀਰ
ਤਿੰਨੇ ਬੈਠੇ ਘੋੜ 'ਤੇ, ਲੰਘੇ ਸਰਸਾ ਚੀਰ
ਪਹਿਰੇਦਾਰ ਸੀ ਥਾਪਿਆ, ਗੰਗੂ ਦੂਰ - ਤਕਦੀਰ !

ਫੇਰ ਪਈ ਆ ਹੜ੍ਹਾਂ ਦੀ, ਵਿਚ ਸਰਸਾ ਘਨਘੋਰ
ਚੜ੍ਹ ਵੰਗਾਰਣ ਜਲਾਂ ਦੇ, ਕਹਿਰਵਾਨ ਰੋਹ - ਲੋਰ
ਪਿੱਛੋਂ ਵਿੰਨ੍ਹਣ ਨ੍ਹੇਰ ਨੂੰ, ਤੋਪ ਤੁਫ਼ੰਗ ਦੇ ਸ਼ੋਰ
ਸਿੰਘ - ਸਿਦਕ ਨੇ ਥੰਮ੍ਹਿਆਂ, ਦਲ ਘਾਤਕ ਦਾ ਜ਼ੋਰ।

ਸੀਤ ਪੌਣ ਤਦ ਮੇਲ੍ਹਦੀ, ਲਹਿਰਾਂ ਦੇ ਵਿਚਕਾਰ
ਨਦੀ 'ਚ ਗੋਤਾ ਮਾਰਦੇ, ਜਿਉਂਕਰ ਹਿੰਮ ਪਹਾੜ।

ਹੱਡਾਂ ਨੂੰ ਇਉਂ ਚੀਰਦੀ, ਬਰਫ਼ਾਂ ਦੀ ਸ਼ਮਸ਼ੀਰ
ਧ੍ਰਵ ਮੱਛ ਬਣ ਜ਼ਿਮੀਂ 'ਤੇ, ਪਾਣ ਜਿਉਂ ਸਿਹਰ ਅਖ਼ੀਰ
ਰਹਜ਼ਨ ਵਾਂਗੂੰ ਛੁਪਣ ਆ, ਕਰਨ ਕਲੇਜੇ ਪੀੜ
ਗਰਜਣ ਪੌਣ 'ਤੇ ਭਾਰ ਪਾ, ਧਰ ਮਾਸੂਮ ਨੂੰ ਚੀਰ।

ਬੀੜ ਪਵਿੱਤ ਨੂੰ ਡੋਬਿਆ, ਫਿਰ ਸਰਸਾ ਦੇ ਰੋਹ
ਪਵੇ ਉਦ੍ਹੀ ਬ੍ਰਹਿਮੰਡ 'ਤੇ, ਹੋਰ ਦਿਸ਼ਾ ਤੋਂ ਲੋਅ।
ਭਾਵੇਂ ਹੜ੍ਹਾਂ 'ਚ ਡੁੱਬਿਆ, ਗੁਰੂ ਗ੍ਰੰਥ ਪਵਿੱਤ
ਕਾਲ ਵਹਿਣ ਵਿਚ ਕਿਤੇ ਸੀ, ਸਾਬਤ ਉਸਦੀ ਜਿੱਤ
ਗੋਦ ਹੁਕਮ ਦੀ ਬੀੜ ਦਾ, ਜਗਮਗ ਪ੍ਰੇਮ ਅਜਿੱਤ
ਧਰੁ ਦੇ ਮਸਤਕ ਓਸਦੇ, ਅੱਖਰ ਰਹਿਣ ਅਮਿੱਟ।

ਹੋਇ ਜਦੋਂ ਈਮਾਨ ਦੇ, ਭਿੱਤ ਨੂਰਾਨੀ ਬੰਦ
ਦਗ਼ੇਬਾਜ਼ ਹਰ ਗਾਰ 'ਚੋਂ, ਗਰਜੇ ਦਾਨਵ ਅੰਧ
ਚੜ੍ਹੇ ਅਜੀਤ ਜੁਝਾਰ 'ਤੇ, ਧਰਤ ਰਹੀ ਸੀ ਕੰਬ
ਕੁਫ਼ਰ ਦੀ ਧੁੰਧ 'ਚ ਦਿਸੇ ਨ, ਪਰ ਲਾਸਾਨੀ ਚੰਦ।

ਤੇਗ਼ ਮਹਾਨ ਸੀ ਲਿਸ਼ਕਦੀ, ਕਾਰਵਾਂ ਦੇ ਵਿਚਕਾਰ
ਜਿਸਦੀ ਆਬ ਬਚਾਂਦਿਆਂ, ਮੋਏ ਸੈ ਸਿਰਦਾਰ।

ਜਰੀ ਅਜੀਤ ਜੁਝਾਰ ਵੀ, ਦਹਿਸ਼ਤ ਦੀ ਹਰ ਕਾਂਗ
ਛੋਹਿਆ ਉੱਡਦੀ ਲਿਸ਼ਕ ਨੂੰ, ਤੇਗ਼ ਤੀਰ ਨਾ ਸਾਂਗ।

ਕੁਝ ਘੋੜੇ ਸਨ ਅਜੇ ਵੀ, ਕਈ ਜਾਣ ਅਸਵਾਰ
ਸੱਦ ਆਖ਼ਰੀ ਸਫ਼ਰ ਦੀ, ਪਵੇ ਜਿੰਦ ਦੇ ਦੁਆਰ।

ਛੋਹਣ ਅਗੰਮ ਦੇ ਨਾਲ ਜਾ, ਨਵੇਂ ਦਰਦ ਦੇ ਲੋਰ
ਪੈਗ਼ੰਬਰ ਦੀ ਜਿੱਤ ਦੇ, ਦਿਸਹੱਦੇ ਸਨ ਹੋਰ।

ਮਨੀ ਸਿੰਘ ਦੀ ਓਟ ਲੈ, ਵਿਚ ਗੁਰ - ਸੁਰਤ ਅਪਾਰ
ਸਾਹਿਬ ਕੌਰ ਮਾਂ ਸੁੰਦਰੀ, ਕੀਤੀ ਸਰਸਾ ਪਾਰ।

ਸੁੱਤੇ ਰਣ ਵਿਚ ਸਿੰਘ ਸੀ, ਜਰ ਮੁਨਕਰ ਦੇ ਜ਼ੋਰ
ਪਾਰ ਗਈ ਸੰਗ ਚਾਲੀਆਂ, ਕਾਫ਼ਲੇ ਦੀ ਲਿਸ਼ਕੋਰ!

## 2

## ਸਰਸਾ ਦਾ ਗੀਤ

## (ਧ੍ਰੂਵ ਤਾਰੇ ਅਤੇ ਸਰਸਾ ਦੇ ਸੁਆਲ ਜੁਆਬ)

### ਧ੍ਰੂਵ ਤਾਰੇ ਦਾ ਸੁਆਲ

ਨਦੀਏ ਨੀ! ਸਦਾ ਤੋਂ ਨੀਰ ਤੇਰੇ ਪਾਵਨ
ਰਿਸ਼ੀ ਦੀ ਸਮਾਧੀ ਦੇ ਵਾਂਗ
ਅੱਜ ਰਾਤੀਂ ਹੜ੍ਹ ਤੇਰੇ ਖ਼ੂਨੀ ਨੇ ਡਾਢੇ
ਕਾਹਤੋਂ ਚੜ੍ਹੀ ਆਵੇ ਤੇਰੀ ਕਾਂਗ?
ਯੁਗਾਂ ਦੇ ਰਾਹ ਤੈਨੂੰ ਵਾਸਤਾ ਪਾਉਂਦੇ
ਕਿਉਂ ਨ ਸੁਣੇਂ ਪਾਂਧੀ ਦੀ ਚਾਂਗ?
ਕਾਹਤੋਂ ਅਲੇਪ ਗੁਰੂ ਖ਼ਾਲਸੇ ਦੀ ਨਦੀਏ
ਕਹਿਰਾਂ ਦੀ ਰੈਣ ਤੋੜੇਂ ਸਾਂਝ?
ਰਾਹ ਪੈਗ਼ੰਬਰਾਂ ਦੇ ਰੋਕੇਂ ਤੂੰ ਕਾਹਨੂੰ
ਚਿਰ ਤੋਂ ਜੋ ਧਰਤੀ ਦੀ ਤਾਂਘ?

### ਸਰਸਾ ਦਾ ਉੱਤਰ

ਉੱਚਿਆ ਵੇ! ਸੁੱਚਿਆ ਵੇ! ਹੜ੍ਹ ਮੇਰੇ ਖ਼ੂਨੀ
ਹੁਕਮ ਇਲਾਹੀ ਰਹੇ ਪਾਲ
ਜ਼ਰਾ ਵੀ ਇਸ਼ਾਰਾ ਕੋਈ ਕਰੇ ਰਸ - ਭਿੰਨੜਾ
ਸ਼ਾਂਤ ਹੋਣ ਮੇਰੇ ਇਹ ਭੁਚਾਲ।
ਜ਼ਰਾ ਕਹੇ "ਮੇਰਾ ਪਰਿਵਾਰ ਸਿੰਘ ਰਾਹ ਮੰਗਣ"
ਡੁੱਬ ਜਾਵਾਂ ਰੇਤ ਦੇ ਪਤਾਲ।

ਐਪਰ ਨਜ਼ਾਰਾ ਮੇਰੇ ਹੜ੍ਹ ਤੇ ਤੂਫ਼ਾਨ ਦਾ,
ਪਿਰ ਦਾ ਨਿਖਾਰੇਗਾ ਜਮਾਲ।
ਵਗ ਦਸਮੇਸ਼ ਦੇ ਮੈਂ ਕਾਫ਼ਲੇ ਦੇ ਰਾਹ ਰੋਕਾਂ
ਛੁਪ ਉਹਦਾ ਵੇਖਦੀ ਜਲਾਲ।
ਤਦ ਹੀ ਵਿਛੋੜਾਂ ਮੈਂ ਭੋਲੀਆਂ ਜਿੰਦਾਂ
ਸੁਣਾਂ ਜਾਂ ਸ਼ਹਾਦਤਾਂ ਦੇ ਤਾਲ।
ਬਹੁਤ ਦੂਰ ਸਫ਼ਰ ਪੈਗ਼ੰਬਰਾਂ ਦੇ ਬੇਲੀਆ
ਬਹੁਤ ਨੇੜੇ ਦੂਨੀ ਦੇ ਸੁਆਲ।
ਦਿਸੇ ਜੇ ਨਜ਼ਾਰਾ ਉਹ, ਰਹਿਣ ਖੁੱਲ੍ਹੇ ਨੈਣ ਖ਼ੂਨੀ
ਹੁਕਮ ਵਿਚ ਦਿਸੇ ਨ ਜ਼ਵਾਲ।
ਜਦੋਂ ਸਰਬੰਸ ਦੇਣਾ ਵਾਰ ਦਸਮੇਸ਼ ਨੇ
ਬਸ ਉਦੋਂ ਛੋਹੇ ਉਹ ਅਕਾਲ।
ਦੂਨੀ ਦੇ ਰੰਜ ਰਹਿਣ ਸਾਹਵੇਂ ਸਦਾ ਜਿੰਦ ਦੇ
ਜਿੱਤ ਉਹਦੀ ਵਿਚ ਨ ਮਲਾਲ।
ਕਾਲ ਉਹਦਾ, ਹੁਸਨ ਉਹਦਾ, ਬ੍ਰਿਹਾ ਉਮੀਦ ਉਹਦੇ
ਚਮਕਣਗੇ ਜਿੱਤ ਉਹਦੀ ਨਾਲ।

(ਇਤਿ ਸਰਗ ਪੰਜਵਾਂ)

# ਸਰਗ ਛੇਵਾਂ

## ਸ਼ਹਾਦਤਾਂ ਦੇ ਦਿਸਹੱਦੇ ਉੱਤੇ ਲਿਖਿਆ ਜ਼ਫ਼ਰਨਾਮਾ

### ਭਾਗ ਪਹਿਲਾ

### 1

### ਕੋਟਲਾ ਨਿਹੰਗ ਖ਼ਾਂ ਦੇ ਭੱਠੇ ਉੱਤੇ ਉੱਡਦਾ ਬਾਜ਼ ਅਤੇ ਹੰਸਾਂ ਦੇ ਝੁੰਡ

ਦੋ ਕੋਹ ਪਰੇ ਰੋਪੜੋਂ ਤਪਦਾ, ਖ਼ਾਂ ਨਿਹੰਗ ਦਾ ਭੱਠਾ
ਸੇਕ ਪਤਾਲ 'ਚੋਂ ਕਰੇ ਨ੍ਹੇਰ ਨੂੰ, ਸਣੇ ਤਾਰਿਆਂ ਰੱਤਾ।

ਕਿਸੇ ਰਸਾਤਲ ਦਾ ਚੁੱਕ ਕੱਫਨ, ਬੰਨ੍ਹੇ ਰਾਤ ਸਿਤਾਰੇ
ਸਿਖਰ ਸਫ਼ੈਦ ਬਾਜ਼ ਪਿਆ ਉੱਡੇ, ਹੇਠ ਛੁਪੇ ਅੰਗਾਰੇ।

ਭੱਠੇ ਵਿਚ ਬਾਜ਼ ਨੂੰ ਛੁਪਿਆ, ਦਿਸੇ ਰਾਹ ਨਾਬੀਨਾ
ਜਿਵੇਂ ਦਾਨਵੀ ਹਿਰਸ ਦਾ ਸੁਲ੍ਹਘੇ, ਮੰਝ ਸਾਜ਼ਿਸ਼ਾਂ ਸੀਨਾ।

ਡਾਢੀ ਰਾਤ! ਬਾਜ਼ ਦਾ ਮੱਥਾ, ਡੰਗਣ ਸਰਸਾ - ਬੂੰਦਾਂ
ਜਾਂ ਨਿਹੰਗ ਦਾ ਭੱਠਾ ਚਾੜ੍ਹੇ, ਰੈਣੀ ਤਾਮਸ - ਊਂਘਾਂ।

ਬੇਅਦਲ ਹਸਦਾਂ ਦੇ ਤੀਰਾਂ, ਖੰਭ ਬਾਜ਼ ਦੇ ਵਿੰਨ੍ਹੇ
ਉਦ੍ਹੀ ਸ਼ਹੀਦ ਰੱਤ ਦੇ ਵੱਲੇ, ਰੋਹ ਰਾਤ ਇਉਂ ਸਿੰਨ੍ਹੇ :
ਹਰਨਾਖਸ਼ ਦੇ ਥੰਮ੍ਹ ਜਿਵੇਂ ਵਿਚ, ਰਾਤ ਵਿਸ਼ੈਲੀ ਤਪਦੇ
ਜਿਉਂ ਸਰਸਾ 'ਚੋਂ ਪੀ ਰਤ ਬੂੰਦਾਂ, ਦਹਦਿਸ ਦੇ ਦਿਲ ਭਖਦੇ।

ਦੂਰ ਪਾਸ਼ਵੀ ਗੁਫ਼ਾ 'ਚ ਅੱਗਾਂ, ਨੈਣ ਬਾਜ਼ ਦੇ ਢੂੰਡਣ
ਕਿਤੇ ਪਤਾਲ ਗਗਨ ਦੇ ਓਹਲੇ, ਦਗੇ ਅਸੰਖਾਂ ਗੂੰਜਣ।

ਤਿਲਕਣ ਪਏ ਬਾਜ਼ ਦੀ ਰਗ ਤੋਂ, ਹੌਲ ਵਿਚ ਬ੍ਰਹਿਮੰਡਾਂ
ਚੋਰ ਨਜ਼ਰ ਵੇਖਦੀ ਵਲਿਆ, ਕਿਸ ਮਾਸੂਮ ਨੂੰ ਤੰਦਾਂ।

ਕਾਲ ਡੂੰਘਾਣਾਂ ਨੈਣ ਮੀਸਣੇ, ਉਗਲੇ ਕਿੰਜ ਮੈਂ ਦੱਸਾਂ ?
ਦਹਿਲ ਨ੍ਹੇਰ ਦੇ ਪਾ ਸਾਗਰ ਤੇ, ਛੁਪਣ ਵਾਂਗ ਫਿਰ ਮੱਛਾਂ।

ਸਿੰਧ ਅਸੀਮ ਜਾਪਦਾ ਤੰਦੂਆ, ਸਰਸਾ ਖ਼ੂਨੀ ਤੰਦਾਂ
ਇਕ ਪਲ ਰਹਿਣ ਬਾਜ਼ ਦੇ ਸਾਞ੍ਹੇਂ, ਲਾਵਣ ਫੇਰ ਕਮੰਦਾਂ।

ਬਾਜ਼ ਵੇਖਦਾ ਗਗਨਾਂ ਤੀਕਣ, ਸਰਸਾ ਵਗੇ ਜਨੂਨੀ
ਜਿਦ੍ਹੇ ਨਾਲ ਹੁਣ ਬਗਲਗੀਰ ਨੇ, ਅੰਗਾਰੇ ਬਹੁ ਖ਼ੂਨੀ। -1-

ਦਹਦਿਸ ਜਦੋਂ ਬਾਜ਼ ਨੇ ਤੱਕੇ, ਸਫ਼ਰ ਜੁਗਾਂ ਦੇ ਬੁੱਢੇ
ਤਦ ਚਾਨਚਕ ਘੋਰ ਦੋਜ਼ਖ਼ੋਂ, ਹੰਸ ਨਭਾਂ ਵੱਲ ਉੱਡੇ।

ਬਾਜ਼ ਨੇ ਯਾਦ ਕਰੀ ਭੰਗਾਣੀ, ਦਿਸੇ ਵਿਚ ਉਹ ਪੈੜਾਂ
ਹਰੀ ਹਯਾਤ ਸ਼ਹੀਦਾਂ ਸੰਦੀ, ਮੰਝ ਮੌਤ ਦੇ ਕਹਿਰਾਂ।

ਕੋਟ ਨਿਹੰਗ ਖ਼ਾਂ ਦਾ ਭੱਠਾ, ਤਪੇ ਤਪੇ ਵਿਚ ਸਦੀਆਂ
ਜਦ ਅੰਗਿਆਰੇ ਗਲੇ ਲਗਾਏ, ਸੀਤ ਹਿਮਾਲਾ ਨਦੀਆਂ
ਜਿਵੇਂ ਰਾਮ ਦਾ ਸੀਨਾ ਠਰਿਆ, ਸੀਤਾ ਨੂੰ ਗਲ ਲਾ ਕੇ
ਰਾਵਣ ਮਾਰ, ਫ਼ਤਿਹ ਦਾ ਡੰਕਾ, ਲੰਕਾ ਵਿਚ ਵਜਾਕੇ;
ਜਿਵੇਂ ਅਮੋਘ ਪਾਪ 'ਚੋਂ ਹੁੱਲੇ, ਚੀਰ ਬਜਰ ਪੁੰਗਾਰੇ
ਜਿਵੇਂ ਆਦਿ ਸ਼ੂਨ 'ਚੋਂ ਟਿਮਕਣ, ਨੰਨ੍ਹੇ ਬਾਲ ਸਿਤਾਰੇ।

ਖ਼ਾਂ ਨਿਹੰਗ ਦੇ ਭੱਠੇ ਨੂੰ ਆ, ਖ਼ਾਬ ਸੁਹਾਣਾ ਛੋਹੇ
ਮਾਨਸਰੋਵਰ - ਕਮਲਾਂ ਕੀਤੀ, ਤਨ ਮਨ ਸਰਸਾ ਲੋਏ।

ਕਾਲ ਚਿਖਾ ਤੋਂ ਸਰਸਾ ਤੀਕਣ, ਹੜ੍ਹ ਖੇੜੇ ਦੇ ਛਲਕਣ
ਸਿੰਘ ਸ਼ਹੀਦ ਜਿਨਾਂ ਨੂੰ ਛੋਹ ਕੇ, ਅਮਰ ਵਿਜੈ ਹੋ ਡਲ੍ਹਕਣ।

ਬਾਜ਼ ਅਤੇ ਹੰਸਾਂ ਨੇ ਰਲਕੇ, ਮਾਰੀ ਅਗਮ ਉਡਾਰੀ
ਦੂਰ ਸ਼ਹੀਦਾਂ ਦੇ ਦਿਸਹੱਦੇ, ਸੈਨਤ ਕਰਨ ਪਿਆਰੀ। -2-

## 2

# ਕੋਟਲਾ ਨਿਹੰਗ ਖ਼ਾਂ ਦੇ ਕਿਲ੍ਹੇ ਵਿਚ ਭਾਈ ਬਚਿੱਤ੍ਰ ਸਿੰਘ, ਗੁਰੂ ਗੋਬਿੰਦ ਸਿੰਘ ਅਤੇ ਸਿੰਘ

ਕਿਲ੍ਹੇ ਨਿਹੰਗ ਖ਼ਾਨ ਦੇ ਅੰਦਰ, ਅੱਧੀ ਰਾਤ ਦੇ ਵੇਲੇ
ਸਬਰ 'ਚ ਸ਼ਮਾਦਾਨ ਲੈ ਬਲਦੇ, ਲੰਮੇ ਕਾਲ ਦੁਹੇਲੇ।

ਕੂਣ ਦੁਆਵਾਂ "ਮੁੱਖ ਦਿਸੇ ਉਹ, ਨਾਲ ਉਡੀਕ ਪੁਰਾਣਾ
ਮਿਹਰਬਾਨ ਵਕਤ 'ਚੋਂ ਚਮਕੇ, ਪਿਰ ਦਾ ਦੀਦ ਸੁਹਾਣਾ।"

ਵਿਚ ਅਨੂਪ ਨਿਵਾਸ ਕਿਲ੍ਹੇ ਦੇ, ਧੀ ਮੁਮਤਾਜ਼ ਦਾ ਵਾਸਾ
ਘਾਇਲ ਬਚਿੱਤ੍ਰ ਸਿੰਘ ਨੂੰ ਦੇਵੇ, ਪਲ ਪਲ ਨਦਰ - ਦਿਲਾਸਾ।

ਕਿਲ੍ਹੇ ਦੇ ਉਸ ਗੋਸ਼ਿਉਂ ਉੱਠੇ, ਕੋ ਹੂੰਗਰ ਫ਼ਰਿਆਦੀ
ਪਿਆਰ ਨਮਾਜ਼ ਨਾਲ ਕੋ ਥਰਕੇ, ਜਿਵੇਂ ਮਹਿਕ ਦੀ ਵਾਦੀ।

ਨਾਜ਼ਕ ਦਰਦ ਤੇ ਮੂਕ ਵੇਦਨਾ, ਕਾਲ ਕਾਲ ਵਿਚ ਜਾਗਣ
ਚੀਸ ਰਹੇ, ਤਾਂ ਹੀ ਬਣ ਝੁਕਦੀ, ਰਹਿਮਤ ਵਾਂਗ ਸੁਹਾਗਣ।

ਜ਼ਖ਼ਮ ਦੀ ਪੀੜ ਪਰਦਿਆਂ ਪਿੱਛੇ, ਰਾਜ਼ ਬਣੇ ਫਿਰ ਮੋਹੇ
ਜੋ ਧਰਵਾਸ ਮਹਿਕਦਾ ਕੋਮਲ, ਨਾਲ ਵੇਦਨਾ ਸੋਹੇ।

ਬਹੁ ਧਰਵਾਸ, ਸੁਨੇਹੇ ਦਿੱਤੇ, ਸਰਸਾ ਦਿਆਂ ਸ਼ਹੀਦਾਂ
ਸਿੰਘ ਬਚਿੱਤ੍ਰ ਸੁਣੇ ਕੰਨ ਲਾ, ਭੇਜੇ ਦਰਦ ਮੁਰੀਦਾਂ।

ਦਿੱਲੀ ਤੋਂ ਜਿਸ ਸੀਸ ਲਿਆਂਦਾ, ਤੇਗ਼ ਬਹਾਦਰ ਸੰਦਾ
ਉਸ ਜੀਵਨ ਦੀ ਰੱਤ ਦਾ ਸਜਦਾ, ਰੰਗੇ ਸਰਸਾ ਕੰਢਾ।

ਖ਼ੂਨੀ ਹੜ੍ਹ ਸਰਸਾ ਦੇ ਭਾਰੀ, ਜਦ ਰੋਕਣ ਗੁਰ ਮਾਹੀ
ਜੀਵਨ ਸਿੰਘ ਨੇ ਥੰਮ੍ਹੇ ਲਸ਼ਕਰ, ਲੈ ਅਗੰਮ ਸਰਵਾਹੀ।

ਘਾਇਲ ਸਿੰਘ ਨੂੰ ਯਾਦ ਆਂਵਦੀ, ਉਸ ਤੇਗ਼ ਦੇ ਰੋਹ ਦੀ
ਜਿਨ ਕੇਸਰੀ ਭੂਪ ਦੀ ਹਉਮੈ, ਢੀਟੀ, ਦੇ ਗੁਰ - ਛੁਹ ਸੀ।

ਉਦੈ ਸਿੰਘ ਨੂੰ ਯਾਦ ਕਰੇ ਉਹ, ਜਿਸ ਹਾਥੀ - ਬਲ ਹੋੜੇ
ਘੇਰੇ ਪਏ ਅਜੀਤ ਸਿੰਘ ਨੂੰ, ਚੜ੍ਹ ਸਰਸਾ ਤਕ ਤੋੜੇ।

ਉਦੈ ਜਗਾਕੇ ਸਿਦਕ ਇਸ਼ਕ ਨੂੰ, ਦਾਰ ਅਦਿੱਸ 'ਤੇ ਟੰਗੇ।
ਸੀਸ ਅਮੋਲ ਦੀ ਰੱਤ ਵਾਰ ਕੇ, ਸਰਸਾ - ਪੱਤਣ ਰੰਗੇ।

ਫਿਰ ਦਿਸੰਦਾ ਘਾਇਲ ਸਿੰਘ ਨੂੰ, ਦਰ 'ਤੇ ਹਾਥੀ ਆਕੀ
ਬੁੱਤਾਂ ਦਾ ਅਭਿਮਾਨ ਢੀਟਕੇ, ਰਹੀ ਨਾਗਣੀ ਬਾਕੀ।

ਤਦ ਅਜਿੱਤ ਨਾਗਣੀ ਅਣਦਿਸ, ਬਲ ਮੁਮਤਾਜ਼ ਦੇ ਨੈਣਾਂ
ਨਾਲ ਅਕੀਦਤ ਕੋਮਲ ਭੁੰਚੀ, ਤਲੇ ਇਲਾਹੀ ਰੈਣਾਂ।

ਸਰਸਾ ਪਾਰ ਕਰੀ ਗੁਰ ਪੂਰੇ, ਵਾਜ ਸੁਣੇ ਵਿਚ ਜੰਗਾਂ
ਘਾਇਲ ਸਿੰਘ 'ਤੇ ਤਾਰੇ ਉਤਰੇ, ਨਾਲ ਅਲੌਕਿਕ ਖੰਭਾਂ।

ਘਾਇਲ ਬਚਿੱਤ੍ਰ ਯਾਦ ਕਰੇਂਦਾ, ਕਿਲ੍ਹੇ 'ਚ ਉਹ ਪਲ ਨੂਰੀ
ਖ਼ਾਂ ਦੀ ਜਦੋਂ ਅਸੀਮ ਮਿਹਰ ਛੁਹਿ, ਪਾਰ ਕਰੀ ਹਰ ਦੂਰੀ।

ਪਲ ਮੁਮਤਾਜ਼ ਨਿਹਾਲੇ ਅੰਬਰ, ਭਰੇ ਨੈਣ ਅਨੁਰਾਗੇ
ਲਸ ਲਸ ਹੇਠ ਅਸੰਖ ਤਾਰਿਆਂ, ਜਿਉਂ ਸਜਦਾ ਇਕ ਜਾਗੇ।

ਕਲਗ਼ੀਧਰ ਦੇ ਕਦਮ ਮੁਬਾਰਕ, ਜਦ ਪਰਸੇ ਦੀਵਾਰਾਂ
ਪੰਘਰ ਅਨੀਲ ਨਭਾਂ 'ਚੋਂ ਸਜਦਾ, ਲਸੇ ਸਿਖਰ ਮੀਨਾਰਾਂ।

ਜਦ ਗੜ੍ਹੀ ਚਮਕੌਰ ਨੇ ਗੁਰ ਨੂੰ, ਦਰਦ ਆਖ਼ਰੀ ਘੱਲੇ
ਮਾਂ ਜਿਹੀ ਖਿੱਚ ਖਾ ਮਾਹੀ, ਵੱਲ ਚਮਕੌਰ ਜਾਂ ਚੱਲੇ
ਘਾਇਲ ਸਿੰਘ ਦੇ ਸਾਹ ਜਾਂਵਦੇ, ਪਿੱਛੇ ਗੁਰ - ਅਸੀਸਾਂ
ਮੁਮਤਾਜ਼ ਦੇ ਸੀਨੇ ਖੁਭੀਆਂ, ਅਨਿਕ ਸ਼ਹੀਦੀ ਚੀਸਾਂ।

ਸਭ ਹਾਕਮਾਂ ਕਿਲ੍ਹੇ ਦੇ ਗੋਸ਼ੇ, ਕਹਿਰਵਾਨ ਹੋ ਛਾਣੇ
ਤਾਂ ਨਕਾਬ ਦੀ ਝਲਕ ਪਈ ਸੀ, ਜੈਂ ਧਿਰ ਪਰਦੇ ਤਾਣੇ।
ਕਿਹਾ ਨਿਹੰਗ ਨੇ "ਰੁਕ ਜਾਵੋ ਹੁਣ, ਉਸ ਪਾਸੇ ਨ ਜਾਵੋ
ਉਧਰ ਨਿਵਾਸ ਦਾਮਾਦ ਮਿਰੇ ਦਾ, ਕਹਿਰ ਕੁਰਾਨ ਨ ਢਾਵੋ।"

ਅੰਤ ਅਕਾਲ 'ਚ ਹੋਏ ਪਾਂਧੀ, ਸਾਹ ਸਿੰਘ ਦੇ ਪਾਵਨ
ਜਿਸ ਰਾਹ ਖੜੀ ਉਡੀਕੇ ਚਿਰ ਤੋਂ, ਗੁਰੂ - ਮਿਹਰ ਹੋ ਜ਼ਾਮਨ।
ਸੀ ਮੁਮਤਾਜ਼ ਦੇ ਤਨ ਮਨ ਖਿੜਿਆ, ਕੌਲ ਪੁਰਾਤਨ ਕੋਈ
ਜਿੰਦ੍ਹੀ ਕੁਰਾਨ ਦੇ ਨਾਲ ਸ਼ਹੀਦਾਂ, ਸਾਂਝ ਸਦੀਵੀ ਹੋਈ।

## 3

## ਦਸਮੇਸ਼, ਅਜੀਤ, ਜੁਝਾਰ ਅਤੇ ਚਾਲੀ ਸਿੰਘ ਚਮਕੌਰ ਵੱਲ

ਗੁਰ ਦਰਵੇਸ਼ ਬਾਦਸ਼ਾਹ ਪਾਵਨ, ਰਾਹ ਚਮਕੌਰ ਦਾ ਫੜਿਆ
ਘੋੜੇ ਨਵੇਂ ਖ਼ਾਨ ਨੇ ਦਿੱਤੇ, ਦਿਲ ਦਰਿਆ ਸੀ ਚੜ੍ਹਿਆ।

ਨਾਜ਼ਕ ਵੇਦਨ - ਨਾਦ ਥਰਕਦਾ, ਹੇਠ ਤਾਰਿਆਂ ਛਾਵੇਂ
ਛੁਪ ਛੁਪ ਕਾਲ ਨਿਰਾਲੇ ਪਾਂਧੀ, ਵੇਖ ਰਿਹਾ ਹਰ ਥਾਵੇਂ

ਹਰ ਕਹਿਕਸ਼ਾਂ ਤੋਂ ਕੁਝ ਨਿਆਰੀ, ਵਾਟ ਵਿਚ ਬ੍ਰਹਿਮੰਡਾਂ
ਏਸ ਰਾਹ ਨੂੰ ਗਲੇ ਲਗਾਵੇ, ਘੋਲ ਖ਼ਾਕ ਵਿਚ ਗੰਧਾਂ

ਪੁਰ ਅਨੰਦ ਦੀ ਪੌਣ ਮਿਲੇ ਆ, ਤਨ ਅਜੀਤ ਦੇ ਲੱਗੇ
ਜਿਸ ਹੰਝੂ ਵਿਚ ਸਫ਼ਰ ਆਖ਼ਰੀ, ਉਹ ਹੰਝੂ ਨਾ ਲੱਭੇ।

ਮਹਿਕ ਰਿਹਾ ਕੋ ਬਾਗ਼ ਸੁਹਾਣਾ, ਹਰ ਪਤਝੜ ਤੋਂ ਅੱਗੇ
ਸਫ਼ਰ ਆਖ਼ਰੀ ਬਹੁਤ ਲੁਭਾਣਾ, ਹੰਝ ਉਦ੍ਰੀ ਵਿਚ ਫੱਬੇ।

ਆਦਿ ਤਕ ਰੈਣਾਂ ਨੂੰ ਛੋਂਹਦੀ, ਨਜ਼ਰ ਲੰਘਦੀ ਜਾਵੇ
ਤਾਰੇ ਚੀਰ ਪੰਧ ਵਿਸਮਾਦੀ, ਵੱਲ ਧਰਤ ਦੇ ਆਵੇ।

ਪੌਣਾਂ ਦੀ ਸਰ ਸਰ 'ਚੋਂ ਆਵਣ, ਗੁੱਝੇ ਗਗਨ - ਸੁਨੇਹੇ
ਧਰ ਤੋਂ ਵਿਛੜ ਸ਼ਹੀਦ ਦੇ ਹੋਵਣ, ਬ੍ਰਿਹਾ ਕਦੇ ਨਾ ਬੇਹੇ।

ਮੁੜ ਮੁੜ ਆ ਅਜੀਤ ਨੂੰ ਵਿੰਨ੍ਹੇ, ਫੜ ਫੜ ਦੂਰ ਪਰਾਂ ਦੀ
ਘੋੜਾ - ਟਾਪਾਂ ਨੂੰ ਧਾਹ ਲੱਗੇ, ਵੇਦਨ ਵਗੇ ਹੜ੍ਹਾਂ ਦੀ।

ਹਰੇ ਤੂਤ ਵਿਚ ਛੁਪੇ ਜਾਂ ਪੰਛੀ, ਲੰਘ ਅਲੌਕਿਕ ਵਾਟਾਂ
ਕਹੇ ਅਜੀਤ ਪਿਤਾ ਨੂੰ "ਗੁਰ ਜੀ! ਕਿੱਥੋਂ ਪੈਣ ਤ੍ਰਾਟਾਂ ?

ਹਰਿਆ ਤੂਤ ਦਿਸੇ ਕਿਉਂ ਮੈਨੂੰ, ਠਰੀ ਪਤਝੜੀ ਰੁੱਤੇ ?
ਦਿਸੇ ਪੈੜ ਨਾਨਕ ਦੀ ਹੁਲਦੀ, ਪੰਧ ਸ਼ਹੀਦੀ ਉੱਤੇ।

ਕੂੰਜ ਜਿਹਾ ਪਰ ਕੂੰਜ ਨਹੀਂ ਉਹ, ਘਣੇ ਤੂਤ ਵਿਚ ਪੰਛੀ
ਝਰ ਝਰ ਜਿਸ 'ਚੋਂ ਅੰਬਰ ਭਰਦੀ, ਮੂਕ ਦਰਦ ਦੀ ਬੰਸੀ।"

ਗੁਰੂ ਕਹਿਣ : "ਉਹ ਰਮਜ਼ ਸ਼ਹੀਦਾਂ, ਜਿਸ ਤੋਂ ਕਾਲ ਨ ਆਕੀ
ਸੁਣ ਅਜੀਤ! ਪਰ ਬਾਜ਼ ਮਿਰੇ ਦੀ, ਅਜੇ ਉਡਾਣ ਹੈ ਬਾਕੀ।

ਪਈ ਅਮੁੱਕ ਵੇਦਨਾ ਕੂਕੇ, ਨਭ ਕੋਟਾਂ ਨੂੰ ਚੀਰੇ
ਜੇ ਨਾ ਹਰਫ਼ ਇਲਾਹੀ ਜ਼ਿੰਦਾ, ਕਾਲ ਜਾਣਗੇ ਪੀੜੇ

ਤੱਤੀ ਤਵੀ 'ਚੋਂ ਲਾਟ ਭਖੇਗੀ, ਰਾਖ ਹੋਣਗੇ ਮੰਡਲ
ਪੈਣਗੇ ਹਰਫ਼ ਇਲਾਹੀ ਬਾਝੋਂ, ਪਰਵਾਜ਼ਾਂ ਨੂੰ ਸੰਗਲ।

ਗੁਰੂ ਗ੍ਰੰਥ ਦੇ ਹਰਫ਼ ਮਿਟੇ ਜੇ, ਤੱਤੀ ਤਵੀ ਵੰਗਾਰੇ :
ਹਰ ਪੰਛੀ ਦੀ ਸ਼ਹਰਗ ਜਲਸੀ, ਸਣੇ ਮਹਿਕ - ਹਰਕਾਰੇ।

ਤੱਤੀ ਤਵੀ ਦੀ ਮੂਕ ਵੇਦਨਾ, ਹਰੇ ਬਿਰਖ ਦਾ ਪੰਖੀ
ਉਸ ਵੇਦਨ 'ਚੋਂ ਟਹਿਕ ਪਵੇਗੀ, ਰੁੱਤ ਧਰਤ ਦੀ ਬੰਕੀ

ਉਸ ਵੇਦਨ 'ਚੋਂ ਪੈੜ ਵਿਗਾਸੇ, ਨਾਨਕ - ਜਿੱਤ 'ਚ ਰੰਗੀ
ਹੁੱਲ ਰਹੇ ਜੁਗਾਂ ਦੇ ਜੋਬਨ, ਜਿਸਦੇ ਹੋਸਨ ਸੰਗੀ।"

ਸੁਣੇ ਅਜੀਤ ਸੁਖਨ, ਤਾਂ ਵੇਖੇ: ਤ੍ਰੈ ਪੰਖ ਵਿਚ ਮੋਹ ਦੇ
ਬ੍ਰਿਹਾ, ਵਿਗਾਸ, ਅਦਲ ਦੇ ਪੰਖੀ, ਜੀਣ ਅਗਮ ਦੀ ਟੋਹ ਦੇ।

ਸੁਣੇ ਜੁਝਾਰ, ਟਾਪ ਵਿਚ ਘੋੜਾ, ਬ੍ਰਿਹਾ ਲਸੇ ਵਿਚ ਰੈਣਾਂ
ਦਿਸਹੱਦੇ 'ਤੇ ਤੇਗ਼ ਚਮਕਦੀ, ਦਰਦ ਖਿੜੇ ਵਿਚ ਨੈਣਾਂ।

ਤੱਤੀ ਤਵੀ ਦੇ ਵਿੱਚੋਂ ਆਖ਼ਿਰ, ਜਾਗ ਪੈਣ ਦੋ ਤੇਗ਼ਾਂ
ਚੜ੍ਹ ਜੁਗਾਂ ਤੀਕ ਲਿਸ਼ਕਾਈਆਂ, ਬ੍ਰਹਿਮੰਡਾਂ ਦੇ ਮੇਘਾਂ

ਹੋਇ ਅਕਾਲ ਤਖ਼ਤ ਦੀ ਜ਼ਿੰਦਾ, ਕੋ ਉਡੀਕ ਵਿਚ ਨੈਣਾਂ
ਮੀਰੀ ਪੀਰੀ ਦੇ ਨਾਦਾਂ ਨੇ, ਵੱਲ ਤਾਰਿਆਂ ਵਹਿਣਾ।

ਹਰ ਘੋੜੇ ਦੀ ਟਾਪ ਅੰਦਰੋਂ, ਨਾਦ ਸ਼ਹੀਦੀ ਸੁਣਦੇ
ਆਦਿ ਅਨੀਲ ਰਾਤ ਦੇ ਜੋਬਨ, ਤਾਜ ਜਿਦ੍ਹੇ ਨੇ ਚੁਣਦੇ।

## 4

# ਚਮਕੌਰ ਦੇ ਬਾਗ਼ ਵਿਚ ਕਲਗ਼ੀਧਰ ਦੀ ਆਖ਼ਰੀ ਫ਼ਜਰ

ਦਰ ਚਮਕੌਰ ਦੇ ਬਾਗ਼ ਸੁਹੰਦਾ, ਸੰਗ ਹਰੇ ਬਹੁ ਅੰਬਾਂ
ਹੋਰ ਸਿਖਰ 'ਤੇ ਸਨ ਧਰ-ਰਿਸ਼ਤੇ, ਲਸਣ ਅਕਾਲ ਤਰੰਗਾਂ।

ਬਾਗ਼ ਵਿਚ ਕਲਗ਼ੀਧਰ ਉਤਰੇ, ਨਰ ਚਾਲੀ ਸਣ ਸਿੰਘਾਂ
ਦੂਰ ਵਗੀ ਰੱਤ 'ਚੋਂ ਟਹਿਕਣ, ਲੱਖਾਂ ਫ਼ਜਰੀ ਟਿੰਘਾਂ।

ਦੂਰ ਸ਼ਹਾਦਤ ਦਾ ਦਿਸਹੱਦਾ, ਜੀਵਨ ਇਕ ਮੁਕਾਵੇ
ਲੈ ਅਭੰਗ ਆਭਾ ਦਿਲ ਰੂਹ ਦੀ, ਫੇਰ ਉਦੈ ਹੋ ਆਵੇ।

ਗੁਰੂ ਸ਼ਹੀਦ ਵੇਖਕੇ ਆਖਣ, ਕਾਲ-ਸਫ਼ਾਂ ਦੇ ਉੱਤੇ:
"ਧੜਕ ਪਵੀਂ ਮੌਤ ਦੇ ਸੀਨੇ, ਤੂੰ ਬਾਗ਼ਾਂ ਦੀ ਰੁੱਤੇ।

ਭੂਤ ਭਵਿੱਖ ਭਵਾਨ ਮੈਂ ਵੇਖਾਂ, ਰੱਤ ਸ਼ਹੀਦਾਂ ਸੰਦੀ
ਮਾਂ-ਗੋਦ ਬਾਗ਼ਾਂ ਦੀ ਮਾਣੇ, ਜਿੰਦ ਤੇਗ਼ ਜਾਂ ਰੰਗੀ।

ਇਸ ਬਾਗ਼ ਦੀ ਚੁੱਪ ਅਨੋਖੀ, ਫ਼ਜਰ ਅਸੰਖ 'ਚ ਵੇਖਾਂ
ਇਕ ਬੂੰਦ ਖ਼ੂਨ ਦੀ ਉਹਲੇ, ਭੇਜਦਾ ਸਫ਼ਰ ਅਨੇਕਾਂ।

ਦੇਹ ਅਸੰਖ ਸ਼ਹਾਦਤ ਲੰਘੇ, ਪਰਤਣ ਪਾਵਨ ਨਜ਼ਰਾਂ
ਭੂਤ ਭਵਿੱਖ ਭਵਾਨ 'ਚ ਉੱਡਦਾ, ਬਾਗ਼ ਨਾਲ ਲੈ ਫ਼ਜਰਾਂ।

ਰਣ ਵਿਚ ਦੇਹ - ਅੰਤ ਦੇ ਪਿੱਛੋਂ, ਨਜ਼ਰ ਪਾਕ ਰਹੇ ਬਾਕੀ
ਸੰਗ ਤਾਰਿਆਂ ਖ਼ਾਕ 'ਚ ਪੜ੍ਹਸੀ, ਨਵੇਂ ਬਾਗ਼ ਦੀ ਸਾਖੀ।

ਜਿਉਂ ਅਮਿਤੋਜ ਅਨੀਲ ਸੁਹਜ ਲੈ, ਪਰਸੇ ਬੂੰਦ ਸੁਅੰਤੀ
ਵਰਸੇ ਇਉਂ ਪ੍ਰੇਮ ਲੈ ਰਣ 'ਤੇ, ਫ਼ਜਰੀ ਚਹਿਕ ਅਨੰਤੀ।

ਵੀਟੇ ਰੱਤ ਖ਼ਾਲਸਾ ਪਾਵਨ, ਥਰਕੇ ਰਾਹ ਅਗੰਮੀ
ਵਿਛੜੇ ਅਦਨ ਬਾਗ਼ ਜਿਵ ਕੀਤੀ, ਧਰਤ - ਯਾਤਰਾ ਲੰਮੀ।

ਸਭ ਸ਼ਹੀਦ ਨੇ ਕੁਕਨੁਸ ਵਾਂਗੂੰ, ਰਾਖ਼ ਨੂੰ ਦੇਣ ਦਿਲਾਸੇ
ਜਿਵੇਂ ਹਰੀ ਸ਼ਾਖ 'ਚੋਂ ਉਮ੍ਹਲਣ, ਪੰਖੀ ਵੱਲ ਧਰਵਾਸੇ।"

ਉੱਠੇ! ਕਾਲ ਗਗਨ ਨੂੰ ਰੰਗੇ, ਗੁਰੂ - ਨਜ਼ਰ ਦਾ ਜ਼ੀਨਾ
ਅੰਮ੍ਰਿਤ ਵੇਲੇ ਖ਼ਾਕ ਮਹਿਕਦੀ, ਚੀਰ ਮੌਤ ਦਾ ਸੀਨਾ।

ਸਿੰਘ - ਰੂਹਾਂ ਉੱਡਣ ਚਮਕੌਰੋਂ, ਤਜ ਚੋਲੇ ਸਿਰਨਾਵੇਂ
ਬੁਝੇ ਰਵੀ ਠਾਰਦੇ ਜਾਂਦੇ, ਸੁਬਕ ਪਾਕ ਪਰਛਾਵੇਂ।

ਨੈਣ ਰਸਾਲ ਗੁਰੂ ਦੇ ਵੇਖੇ, ਕੱਚੀ ਗੜ੍ਹੀ ਦਾ ਬੂਹਾ
ਝੁਕ ਝੁਕ ਕਾਲ ਕਹਿਕਸ਼ਾਂ ਪਰਸਣ, ਮੇਘ ਧਰਤ ਦਾ ਸੂਹਾ।

## 5

# ਕੱਚੀ ਗੜ੍ਹੀ ਵਿਚ ਪ੍ਰਵੇਸ਼

ਬਾਹਰੀ ਕੋਟ ਦਾ ਉੱਤਰ ਵੰਨੇ, ਜਦ ਮਿਹਰਾਂ ਦਰ ਖੋਲ੍ਹਣ
ਸਰਕਣ ਨਾਗ ਸਾਜ਼ਿਸ਼ਾਂ ਦੇ ਤਦ, ਛੁਪ ਛੁਪ ਰੇਤਾਂ ਫੋਲਣ

ਪਾਵਨ ਗੜ੍ਹੀ - ਯੁੱਧ ਦੇ ਨੇੜੇ, ਲੁਕ ਸਰਹਿੰਦੀ ਕੰਧਾਂ
ਅਣਉਸਰੀਆਂ ਮੂੰਹ ਅੱਡਣ ਵੱਲ, ਰੱਤ ਮਸੂਮ ਦੇ ਪੰਧਾਂ

ਭੋਲੀ ਰੱਤ ਨੋਚਕੇ ਘੁਟਦਾ, ਜ਼ਹਿਰੀ ਬੰਦੀਖ਼ਾਨਾ
ਚੌਦਾਂ ਤਬਕ ਦੀ ਗੁਫ਼ਾ 'ਚ ਬੰਦੀ, ਧੁਰੋਂ ਅਜ਼ਾਦ ਤਰਾਨਾ!

ਪਾਵਨ ਸਾਬਤ ਗੜ੍ਹੀ - ਯੁੱਧ ਦਾ, ਅਜੇ ਭਰੇਗਾ ਮੇਲਾ
ਜਿਦ੍ਹੀ ਉਡੀਕ 'ਚ ਮਉਲ ਰਿਹਾ ਹੈ, ਬ੍ਰਹਿਮੰਡਾਂ ਦਾ ਬੇਲਾ।

ਹੇਠਾਂ ਗੜ੍ਹੀ ਨਾਲ ਸੀ ਜੁੜਿਆ, ਬੁੱਢਾ ਬਲੀ ਤਬੇਲਾ
ਜਿਸ ਵਿਚ ਯਾਦ ਘੋੜਿਆਂ ਦੀ ਨੂੰ, ਸਾਂਭੇ ਕਾਲ ਸੁਹੇਲਾ।

ਸਿੰਘ, ਗੁਰੂ ਤੇ ਸਾਹਿਬਜ਼ਾਦੇ, ਲੰਘ ਤੰਗ ਦਰਵਾਜ਼ਾ
ਪੌੜੀ ਚੜ੍ਹਨ ਬੰਨ੍ਹ ਕੇ ਘੋੜੇ, ਜੰਗ - ਨਾਦ ਸੁਣ ਤਾਜ਼ਾ।

ਸਿੰਘ - ਵਿਗਾਸ ਵੇਖਕੇ ਸਾਢੇ, ਛੁਹ ਪਾਕ ਉਹ ਉੱਠੀ
ਕਾਲ 'ਚ ਬਹੁ ਲਸ਼ਕਰਾਂ ਦੀ ਜੋ, ਧਮਕ ਗੜ੍ਹੀ ਵਿਚ ਸੁੱਤੀ।

ਸਿੰਘ - ਵਿਗਾਸ ਪਰਸਕੇ ਪੂਰਨ, ਕੱਚੀ ਗੜ੍ਹੀ ਦੇ ਖ਼ਾਬਾਂ
ਤੀਰ ਸ਼ੂਕਦੇ ਸੁਣੇ ਕਰੋੜਾਂ, ਹੇਠਾਂ ਕਾਲ - ਚਰਾਗਾਂ।

ਕੌਮਾਂ ਦੇ ਕਾਰਵਾਂ ਲੱਖਾਂ, ਕੁਝ ਰੋਂਦੇ, ਕੁਝ ਹੱਸਦੇ
ਜੁਗੋ ਜੁਗ ਜਦ ਤੇਗਾਂ ਲਿਸ਼ਕਣ, ਤੁਰਣ ਹਵਾਵੀਂ ਲਸਦੇ।

ਤੇਗ - ਵਜਦ ਜਦ ਗੁਰੂ - ਨਜ਼ਰ ਦਾ, ਗੜ੍ਹੀ ਦੇ ਸੀਨੇ ਲਗਦਾ
ਦਰਦ ਪਛਾਣ ਲਵੇ ਕੁਲ ਧਰਤੀ, ਲੰਮੇ ਸਮੇ ਦੀ ਰਗ ਦਾ।

ਕਲਗੀਧਰ ਦੀ ਨਜ਼ਰ ਜਗਾਵੇ, ਭਾਰੀ ਹਾਥੀ - ਧਮਕਾਂ
ਦੂਰੋਂ ਧਰਤ - ਵੇਦਨਾ ਛੇੜੇ, ਸੁਬਕ ਚੁੱਪ ਵਿਚ ਗਮਕਾਂ।

ਕਲਗੀਧਰ ਤਦ ਨਜ਼ਰ ਉਠਾਵਣ, ਕਾਲ - ਸਫ਼ਰ ਜਦ ਕੂਣੇ
ਵੇਗ ਘੋੜਿਆਂ ਦਾ ਅਤ ਤੀਖਣ, ਗੜ੍ਹੀ - ਸੁਰਤ ਨੂੰ ਝੂਣੇ।

ਕਲਗੀਧਰ ਦੀ ਨਜ਼ਰ ਨੂਰਾਨੀ, ਅਣਥੱਕ ਵਿਚ ਪਰਵਾਜ਼ਾਂ
ਕਿਹੜੇ ਸਫ਼ਰ ਪਛਾਣ ਰਹੀ ਹੈ, ਮੰਝ ਖ਼ਾਕ ਦੇ ਰਾਜ਼ਾਂ ?

ਗੜ੍ਹੀ - ਸੁਰਤ ਵਿਚ ਉਮ੍ਹਲ ਰਹੇ ਸੀ, ਤੀਰ ਤੁਫ਼ੰਗ ਅਨੇਕਾਂ
ਕਿਸ ਕੁੰਟ 'ਚੋਂ ਬਾਜ਼ਾਂ ਸੁਣੀਆਂ, ਪ੍ਰਾਚੀਨ ਯੁੱਧ - ਹੇਕਾਂ ?

ਲਏ ਪਛਾਣ ਅਨੰਤ 'ਚ ਲਸ਼ਕਰ, ਗੜ੍ਹੀ 'ਤੇ ਉੱਡਦੇ ਬਾਜ਼ਾਂ
ਕਦੇ ਭਟਕਦੇ, ਕਦੇ ਜਿੱਤਦੇ, ਨਾਲ ਧਰਤ - ਆਵਾਜ਼ਾਂ।

## 6

## ਮੁਖ਼ਬਰ ਅਤੇ ਸੂਬਾ ਵਜ਼ੀਰ ਖ਼ਾਂ

ਕਲਗੀਧਰ ਨੂੰ ਵੇਖ ਕੰਬਦੇ, ਇਕ ਦੋ ਗੜ੍ਹੀ ਦੇ ਬੰਦੇ
ਦੈਵੀ ਹੁਕਮ - ਛੁਹ ਤੋਂ ਖ਼ਾਲੀ, ਸਿਦਕਹੀਣ ਦਿਲ ਅੰਧੇ
ਨੂਰੀ ਪਿਰ ਦੀ ਸੋਅ ਦੇਣ ਲਈ, ਵੱਲ ਲਸ਼ਕਰਾਂ ਜਾਂਦੇ
ਮਿਲੇ ਵਜ਼ੀਰ, ਖ਼ੁਆਜੇ ਨੂੰ ਜਾ, ਖੁਣਸੀ ਸੀਸ ਝੁਕਾਂਦੇ।

(ਸਿਦਕ ਦੀ ਜੜ੍ਹ ਜਦੋਂ ਸੁੱਕ ਜਾਂਦੀ, ਦਿਲ ਹਾਰ ਦਰਮਾਂਦਾ
ਦਰਗਾਹਾਂ ਤਕ ਪ੍ਰੀਤ - ਲਹਿਰ ਦਾ, ਹਰ ਸੁਪਨਾ ਰੁਲ ਜਾਂਦਾ।
ਭੈਅ ਉਜਾੜਾਂ ਦਾ ਮੂੰਹ ਅੱਡੀ, ਮਗਰਮੱਛ ਜਿਉਂ ਆਂਦਾ
ਸਿਦਕ ਬਾਝ ਸਾਜ਼ਿਸ਼ਾਂ ਲੱਖਾਂ, ਮਨ ਦਾ ਨਰਕ ਰਚਾਂਦਾ।
ਜਦੋਂ ਨਕਸ਼ ਆਖ਼ਰੀ ਮਿਟਦਾ, ਹਉਮੈ ਸੁੰਞ ਤਪਾਂਦਾ
ਡੁੱਬ ਈਰਖਾ ਹਿੰਸਾ ਦੇ ਹੜ੍ਹ, ਫੇਰ ਤੜਫ਼ ਕੁਰਲਾਂਦਾ।)

ਨਜ਼ਰ ਜਿਨਾਂ ਦੀ ਦੈਵੀ ਬੂੰਦੋਂ, ਮਹਾਂ ਖ਼ਲਾ ਤਕ ਖ਼ਾਲੀ
ਖੜੇ ਵਜ਼ੀਰ, ਖ਼ੁਆਜਾ ਦੇ ਦਰ, ਭੁੱਲਣ ਜਗ ਦਾ ਵੱਾਲੀ।

(ਨ੍ਹੇਰੀ ਪਾਪ - ਗਲੀ ਜੋ ਘੁੰਮਣ, ਦਗ਼ੇਬਾਜ਼ ਸੰਸਾਰੀ
ਤਿਨਾਂ ਨੂੰ ਪਤਾ ਦੇਣ ਉਹ ਗੁਰ ਦਾ, ਛੱਡ ਸਿਦਕ ਬਲਕਾਰੀ।
ਮੁਖ਼ਬਰ ਦੀ ਅੱਖ ਜਦੋਂ ਮੀਸਣੀ, ਬਲੇ ਰਾਤ ਅੰਧਿਆਰੀ
ਸਿਦਕ, ਈਮਾਨ, ਇਸ਼ਕ ਨੂੰ ਰੋੜ੍ਹੇ, ਲਹੂ - ਕਾਂਗ ਹੰਕਾਰੀ।
ਮੁਖ਼ਬਰ - ਨਜ਼ਰ ਦੇਖ ਨਾ ਸਕਦੀ, ਰਾਜ਼ ਇਲਾਹੀ ਕੋਈ
ਖੰਭ ਜਲੇ, ਮੁੱਦਤਾਂ ਹੋਈਆਂ, ਭੁੱਲੀ ਨਭ - ਅਰਜ਼ੋਈ।
ਨਜ਼ਰਾਂ, ਨੱਕ, ਕੰਨ, ਤਨ, ਜੀਭਾ, ਸੁੰਨ ਹੋਏ ਜੁਗ ਬੀਤੇ
ਕਿਸ ਤਾਰੇ 'ਤੇ ਜੋਗੀ ਜਿੰਦਾਂ ? ਗਗਨਾਂ ਮਾਰਗ ਸੀਤੇ !)

ਕਿਹਾ ਵਜ਼ੀਰ ਖ਼ਾਂ ਨੂੰ ਮੁਖ਼ਬਰ : "ਗੁਰ ਚਮਕੌਰ 'ਚ ਘੇਰੋ
ਕਰੋ ਖ਼ੁਆਰ ਪਕੜ ਕੇ ਜ਼ਿੰਦਾ, ਵਿਚ ਸਰਹਿੰਦ ਦੇ ਫੇਰੋ।
ਰੀਸ ਕਰੇ ਸ਼ਾਹਾਂ ਦੀ ਕਲਗ਼ੀ, ਤੋੜ ਜ਼ਿਮੀਂ 'ਤੇ ਗੇਰੋ
ਪੁੱਤਾਂ ਸਣੇ ਤੰਗ ਦੀਵਾਰੀਂ, ਜਿੰਦ ਉਦ੍ਹੀ ਨੂੰ ਭੇੜੋ।"

ਸੁਣ ਸੂਬੇ ਦੀ ਸ਼ਹਰਗ ਕੰਬੀ, ਫਿਰ ਸੰਭਲ ਇਉਂ ਬੋਲੇ :
"ਅਜੇ ਬਾਜ਼ ਓਸਦਾ ਡਾਢਾ, ਖੰਭ ਅਕਾਸ਼ 'ਚ ਤੋਲੇ।
ਪਕੜ ਫ਼ਕੀਰ ਲਵਾਂ ਜੇ ਆਖ਼ਿਰ, ਛੁਹ ਉਦ੍ਹੀ ਰਹੇ ਬਾਕੀ
ਕੰਧਾਂ ਤੰਗ ਘੁੱਟ ਨ ਸਕਣ, ਸਾਹ ਪੀਰ ਦੇ ਆਕੀ।
ਫਿਰ ਵੀ ਲਸ਼ਕਰ ਚੜ੍ਹਸਨ ਰਾਤੀਂ, ਜਰਸਣ ਸਰ ਲੌਲਾਕੀ
ਜਾਪੇ ਅਜੇ ਪੀਰ ਦੀ ਕਰਨੀ, ਪਾਕ ਸ਼ਹਾਦਤ ਰਾਖੀ।
ਮਰਣ ਮੁਰੀਦ, ਬੇਟਿਆਂ ਦੀ ਰੱਤ, ਸਿਮੇ ਵਿਚ ਰਾਹ ਖ਼ਾਕੀ
ਮੈਨੂੰ ਦਿਸੇ ਸ਼ਹੀਦਾਂ ਅੱਗੇ, ਫਿਰ ਕਿਉਂ ਪੀਰ ਦੀ ਝਾਕੀ ?
ਵਲੀ ਨੂੰ ਅਜੇ ਨ ਬੰਨ੍ਹ ਸਕਾਂਗੇ, ਘੇਰ ਲਵਾਂਗੇ ਭਾਵੇਂ
ਬੇਟੇ ਸਣੇ ਮੁਰੀਦਾਂ ਵਾਰਣ, ਜਾਨਾਂ ਤੇਗ਼ਾਂ ਛਾਵੇਂ।"

ਐਪਰ ਸੰਤ - ਰੂਪ ਇਹ ਗੁਰ ਦਾ, ਖ਼ਾਨ - ਮਨ ਛਿਨ ਰਹਿਣਾ
ਆਖ਼ਿਰ ਤਲਖ਼ ਹਸਦ ਦੀ ਹਿੰਸਾ, ਗਰਜ ਹੜ੍ਹਾਂ ਜਿਉਂ ਵਹਿਣਾ।

7

# ਵੱਡੇ ਤੜਕੇ ਭਾਰੇ ਲਸ਼ਕਰਾਂ ਦਾ ਗੜ੍ਹੀ ਦਾ ਘੇਰਾ ਪੈਣ ਪਿੱਛੋਂ ਕਲਗ਼ੀਧਰ ਦੀ ਸਮੇ 'ਤੇ ਇਕ ਨਜ਼ਰ

ਕਲਗ਼ੀਧਰ ਨੇ ਗੜ੍ਹੀ ਦੀ ਸਿਖਰੋਂ, 'ਵਾਜ ਸਮੇ ਨੂੰ ਮਾਰੀ
ਜਿਸਦੀ ਬੁੱਕਲ ਵਿਚ ਗਰਜਦੇ, ਕੋਟ ਸਮੁੰਦਰ ਭਾਰੀ।

ਵੱਡੇ ਤੜਕੇ ਗਗਨੋਂ ਧਰ ਤਕ, ਲਟਕੇ ਖੰਜਰ ਗਹਿਰਾ
ਵਿਸ ਉਗਲਦੇ ਮੂੰਹਾਂ ਸਾਹਵੇਂ, ਇਸ਼ਕ ਦੇਂਵਦਾ ਪਹਿਰਾ।

ਨਭ ਜ਼ਿਮੀਂ ਤਕ ਸਮੇ ਦਾ ਖ਼ੰਜਰ, ਛਲਕਾਂਦਾ ਸੀ ਜ਼ਹਿਰਾਂ
ਨਾਲ ਅਸੀਮ ਮਿਹਰ ਦੇ ਪਾਣੀ, ਗਾ ਰਹੇ ਸੰਗ ਲਹਿਰਾਂ।

ਉੱਚਾ ਸੂਰਜ, ਨੀਵਾਂ ਖ਼ੰਜਰ, ਤ੍ਰਭਕ ਪਤਾਲੀਂ ਲਹਿੰਦਾ
ਨਿਹਫਲ ਵੈਰ ਵਿਰੋਧ ਭੜਕਦੇ, ਨਿਹਚਲ ਪਿਰ ਦਾ ਪੈਂਡਾ।

ਕਲਗ਼ੀਧਰ ਦੀ ਮਹਾਂ ਸਮੇ 'ਤੇ, ਘੁੰਮੀ ਨਜ਼ਰ ਪਿਆਰੀ
ਜਾਣ ਦਲ੍ਹੀਜ ਸ਼ਹਾਦਤ ਤੋਂ ਸਭ, ਮਗ ਅਨੰਤ ਦੇ ਵਾਰੀ।

ਦੂਰ ਕਦੀਮ ਦੀ ਜੂਹੋਂ ਲਸ਼ਕਰ, ਸੂਹ ਹੜ੍ਹਾਂ ਦੀ ਦਿੰਦਾ
ਰੱਖੇ ਸਦਾ ਗੜ੍ਹੀ ਦੀ ਬੇੜੀ, ਰੰਗ ਸ਼ਹਾਦਤ ਜ਼ਿੰਦਾ!

ਹੜ੍ਹ ਲਸ਼ਕਰਾਂ ਦੇ ਵਿਚ ਝਾਕੇ, ਨਜ਼ਰ ਬਿਗਾਨੀ ਭੈੜੀ
ਤਲਖ਼ ਸ਼ੋਰ ਦੇ ਅੰਦਰ ਛੁਪਦੀ, ਚੁੱਪ ਮੀਸਣੀ ਗਹਿਰੀ।

ਸਿਦਕ ਕਰਮ ਦੀ ਛੁਹ ਤੋਂ ਹੀਣੇ, ਨਾਗ ਵਾਂਗ ਫੁੰਕਾਰਣ
ਤਲਖ਼ ਖ਼ਲਾਅ 'ਚ ਚੱਕ ਮਾਰ ਕੇ, ਕੱਚੀ ਗੜ੍ਹੀ ਵੰਗਾਰਣ।

ਜਿੱਤ - ਅਭਿਮਾਨ, ਹਸਦ ਤੇ ਕੀਨੇ, ਸੰਗ ਲਸ਼ਕਰਾਂ ਖੌਲਣ
ਗੁਰੂ - ਨਜ਼ਰ ਦੀਆਂ ਮਿਅਰਾਜਾਂ, ਬ੍ਰਹਿਮੰਡਾਂ ਤਕ ਮਉਲਣ।

ਵੇਖ ਸਕਣ ਨ ਲਸ਼ਕਰ ਜਿਹੜੇ, ਪਿਰ ਦੇ ਨੈਣ ਇਲਾਹੀ
ਇਕ ਦਿਨ ਕੀੜੇ ਵਾਂਗ ਮਿਟਣਗੇ, ਜ਼ੋਰ ਜਬਰ ਲੈ ਸ਼ਾਹੀ।

ਜੋ ਸੰਤ ਦੀ ਰੱਤ ਵੀਟਦੇ, ਤੇਗ਼ - ਕਹਿਰ ਲਿਸ਼ਕਾ ਕੇ
ਕਦੇ ਅਜਿੱਤ ਧਰੂ ਦੇ ਹੇਠਾਂ, ਤ੍ਰਿਣ ਜਿਉਂ ਕੰਬਣ ਜਾ ਕੇ।

ਕਲਗੀਧਰ ਦਾ ਕਰਮ ਨ ਜਾਨਣ, ਜਿਹੜੇ ਲਸ਼ਕਰ ਗ਼ਾਜ਼ੀ
ਰਣਾਂ 'ਚ ਗੂੰਜ ਧੌਂਸਿਆਂ ਦੀ ਪਾ, ਅੰਤ ਬਨਣਗੇ ਪਾਜੀ।

8

# ਚਮਕੌਰ ਦਾ ਯੁੱਧ : ਸ਼ਹਾਦਤਾਂ ਦੀ ਦਹਿਲੀਜ਼ ਤੋਂ ਤੱਕੇ ਨੇੜ ਦ੍ਰਿਸ਼ ਅਤੇ ਦੂਰ ਦਿਸਹੱਦੇ

ਗੜ੍ਹੀ ਬਾਹਰ ਕੋਟ ਸੀ ਜਿਸ ਵਿਚ, ਉੱਚੇ ਦੋ ਦਰਵਾਜ਼ੇ
ਉੱਤਰ ਦੱਖਣ ਵੱਲੋਂ ਵੇਖਣ, ਸਮਾਂ ਪਿਆ ਪਰਵਾਜ਼ੇ।

ਖੜੇ ਸੀ ਪਹਿਰੇਦਾਰ ਓਟ ਲੈ, ਸਿਦਕ ਭਰੇ ਹਰ ਦਰ 'ਤੇ
ਦੂਰ ਅਦਿੱਸ ਬਾਜ਼ 'ਤੇ ਨਜ਼ਰਾਂ, ਰੂਹ ਵਿਚ ਕਲਗੀਧਰ ਦੇ।

ਦੱਖਣ ਪਾਸੇ ਗੜ੍ਹੀ ਨਾਲ ਜੋ, ਜੁੜਿਆ ਦਿਸੇ ਤਬੇਲਾ
ਘੋੜੇ ਰਹੇ ਉਡੀਕ "ਭਰੇਗਾ, ਕਦੋਂ ਸ਼ਹੀਦੀ ਮੇਲਾ?"

ਫ਼ਜਰ ਨੂੰ ਤੀਰ ਤੁਫ਼ੰਗ ਦੇ ਹੋਏ, ਜਦੋਂ ਕੋਟ 'ਤੇ ਹੱਲੇ
ਲੈ ਕੇ ਰਮਜ਼ ਤਾਰਿਆਂ ਜੇਡੀ, ਤੀਰ ਗੜ੍ਹੀ 'ਚੋਂ ਚੱਲੇ।

ਹੜ੍ਹਾਂ ਵਾਂਗ ਨਾਹਰ ਖ਼ਾਂ ਵਧਕੇ, 'ਵਾਜ਼ ਸਮੇ ਨੂੰ ਮਾਰੀ
ਦਿਸੀ ਔਰੰਗਜ਼ੇਬ ਦੀ ਉਸਨੂੰ, ਧਰਤੀ 'ਤੇ ਸਰਦਾਰੀ
ਐਪਰ ਦਿਸਣ ਨ ਗਗਨ ਅਗੇਰੇ, ਧੁੰਧ ਰੋਕਦੀ ਗਾੜ੍ਹੀ
ਗੁਰ - ਕਲਗੀ ਦਾ ਚੀਰ ਲੰਘਿਆ, ਜਿਨੂੰ ਨੂਰ ਬਲਕਾਰੀ।
ਧੁੰਧ ਬਣੀ ਉਹ ਅੰਧ ਨਜ਼ਰ ਦਾ, ਧਰਤੀ 'ਤੇ ਪਰਛਾਵਾਂ
ਪਾਰ ਦਾ ਨੂਰ ਜਿੱਤ ਨ ਸਕਦੀ, ਜੋ ਅਸੀਮ ਬੇ - ਨਾਵਾਂ।
ਕਹੇ ਨਾਹਰ ਖ਼ਾਂ ਧੁੰਧ 'ਚ ਰੁਕ ਕੇ, "ਨਜ਼ਰ ਕੁਫ਼ਰ ਨੇ ਮੁੰਦੀ
ਗੁਰ - ਕਲਗੀ ਦੇ ਜਿੱਤਣ ਬਾਝੋਂ, ਜਿੱਤ ਧਰਤ ਦੀ ਸੁੰਞੀ।"

ਗੜ੍ਹੀਉਂ ਸ਼ੂਕ ਨਾਹਰ ਦੇ ਮੱਥੇ, ਤਦੋਂ ਤੀਰ ਇਕ ਲੱਗੇ
ਉਨੂੰ ਮੌਤ ਦੀ ਤੇਜ਼ ਚੀਸ 'ਚੋਂ, ਛਿਨ ਬਖ਼ਸ਼ਿਸ਼ ਦਾ ਲੱਭੇ।

ਧੁੰਧੋਂ ਪਾਰ ਅਸੀਮ ਨੂਰ 'ਚੋਂ, ਤੀਰ ਸ਼ਹੀਦੀ ਆਵੇ
ਜੋ ਮੁਗ਼ਲਾਂ ਦੀ ਦੂਨੀ - ਜਿੱਤ 'ਤੇ, ਦਾਗ਼ ਅਮਿੱਟ ਲਗਾਵੇ।

ਕੁਈ ਸ਼ਹੀਦ ਮੌਤ ਦੇ ਦਰ 'ਤੇ, ਅਪਣਾ ਬੋਲ ਪੁਗਾਏ
ਪਰ ਸ਼ਹੀਦ ਤ੍ਰੈ ਕਾਲ ਦਾ ਦਿਲ ਦੇ, ਪੰਧ ਅਸੰਖ ਬਣਾਏ।

ਇੰਜ ਪਠਾਨ ਸ਼ਹੀਦਾਂ ਵਾਂਗੂੰ, ਜਦੋਂ ਗੜ੍ਹੀ ਵੱਲ ਧਾਏ
ਜੋ ਸ਼ਹੀਦ ਤ੍ਰੈ ਕਾਲ ਤੋਂ ਵੱਡਾ, ਉਸਦੇ ਵਿਚ ਸਮਾਏ!
ਜਿਸਦਾ ਬਾਜ਼ ਮੌਤ ਦੇ ਅੱਗੇ, ਖੰਭ ਅਨੂਪ ਸਜਾਏ
ਉਹ ਅਗੰਮ ਦਾ ਪਾਂਧੀ ਹੈ, ਜੋ ਹਾਰ ਦੁਨੀ ਵਿਚ ਜਾਏ।
ਦੀਨ ਦੇ ਵਾਰਿਸ ਮੁਗ਼ਲਾਂ ਇਹ ਨ, ਇਲਮ ਇਲਾਹੀ ਪਾਏ:
ਕਲਗ਼ੀਧਰ ਨੂੰ ਬਿਨਾਂ ਪਛਾਣੇ, ਦੁਨੀ-ਗ਼ਰਜ਼ ਨਾ ਜਾਏ।
ਦੀਨ ਦੇ ਗਾਜ਼ੀ ਨੂੰ ਜਦ ਆ ਕੇ, ਹਵਸ ਦੁਨੀ ਦੀ ਖਾਏ
ਭੁੱਲੇ ਦੀਨ ਦਾ ਮਰਕਜ਼ ਜਾਂ ਉਹ, ਕਿਵੇਂ ਸ਼ਹੀਦ ਕਹਾਏ?

ਗੜ੍ਹੀਉਂ ਪੰਜ ਪੰਜ ਸਿੰਘ ਨਿਕਲਣ, ਗੁਰ-ਅਸੀਸ ਲੈ ਜਾਂਦੇ
ਰਣ ਵਿਚ ਵਾਰ ਕਰਨ ਤਾਂ ਜਾਪਣ, ਮਹਾਂ ਇਕੱਲ 'ਚ ਗਾਂਦੇ!

ਤੀਰ ਤੁਫ਼ੰਗ ਤੇਗ਼ ਤੇ ਸਾਂਗਾਂ, ਹੁਕਮ ਵਿਚ ਥੱਰਾਵਣ
ਦੈਵੀ ਨਾਦ ਦੂਰ ਤਕ ਸੁਣਦੇ, ਸਿੰਘ ਸ਼ਹੀਦ ਹੋ ਜਾਵਣ।

ਸਿੰਘ-ਲਹੂ ਦੀ ਜਦ ਤਕ ਦੇਵੇ, ਗੁਰੂ ਗ੍ਰੰਥ ਗਵਾਹੀ
ਸਿੰਘ ਸ਼ਹਾਦਤ-ਦਰ 'ਚੋਂ ਲੰਘਣ, ਬਣ ਦਰਗਾਹ ਦੇ ਰਾਹੀ।

ਹੁਕਮ ਇਲਾਹੀ ਮਾਂ ਦੀ ਲੋਰੀ, ਤੇਗ਼ ਤੀਰ ਗਲ ਲਾਵੇ
ਰਣ ਵਿਚ ਲਹੂ-ਸੇਜ 'ਤੇ ਸੁੱਤਾ, ਸਿੰਘ ਸ਼ਹੀਦ ਜਗਾਵੇ।

ਰਣ ਚਮਕੌਰ 'ਚ ਸਿੰਘ ਗਰਜਦੇ, ਪਾਂਧੀ ਸਨ ਉਹ ਜੂਹ ਦੇ
ਤੇਗ਼ ਅਰਸ਼ ਦੀ ਹੇਠ ਦਿਸਣ ਜਦ, ਪਹੁ ਫੁਟਾਲੇ ਰੂਹ ਦੇ।

ਲੌਢਾ ਪਹਿਰ ਉਮਰ ਦਾ ਪੈਂਡਾ, ਰਣੀਂ ਅਜੀਤ ਨੂੰ ਸੱਦੇ
ਮੂਕ ਸਮੇ ਦੀ ਹੰਝ ਇਲਾਹੀ, ਗੜ੍ਹੀ-ਦਰਾਂ ਦੇ ਅੱਗੇ।

ਹੇਕ ਕਵਨ ਪਾਂਧੀ ਦੀ ਸੰਵੀਂ, ਪਾਰ ਰਣਾਂ ਨੂੰ ਢੂੰਡੇ
ਨਾਮ ਜੁਝਾਰ ਦਾ ਨਾਦ ਛਿੜੇ ਜਾਂ, ਦਰਦ ਨਵਾਂ ਕੋ ਗੂੰਜੇ।

## 9

## ਸਾਹਿਬਜ਼ਾਦਾ ਅਜੀਤ ਸਿੰਘ ਦੀ ਧਰਤੀ ਨੂੰ ਅਲਵਿਦਾ; ਮਹਾਂ ਸੁੰਨ ਵਿਚ ਸ਼ਹਾਦਤ ਦੀ ਮਹਿਕ

ਲੌਢੇ ਪਹਿਰ ਗੜ੍ਹੀ ਦੇ ਦਰ 'ਤੇ, ਦਸਤਕ ਦੇਣ ਹਵਾਵਾਂ
ਅਗਨ-ਤਾਰਿਆਂ ਪਾਰੋਂ ਬੋਲਣ, ਜਿਵੇਂ ਰਹਿਮ ਵਿਚ ਮਾਵਾਂ:

"ਬੇ - ਰਾਹ, ਬੇਸਾਹ ਮੂਕ ਉਜਾੜੀਂ! ਹੁਣ ਅਜੀਤ ਨੇ ਜਾਣਾ
ਵਿਛੜ ਪਿਤਾ ਦੀ ਨਜ਼ਰੋਂ ਉਸਤੇ, ਅਗਮ ਸੁੰਞ ਮੰਡਲਾਣਾ

ਬਿਨ ਦਸਮੇਸ਼ - ਛੁਹ ਦੇ ਇਕ ਪਲ, ਹਰ ਅਸੀਸ ਕੁਮਲਾਣਾ
ਭੱਠ ਤਪੇ ਤਦ ਸੀਤ ਹੋਣ ਜਦ, ਮਾਂ - ਛਾਵਾਂ ਲਹਿਰਾਣਾ।

ਰਣ ਵਿਚ ਤੁਲੇ ਅਜੀਤ ਨਾਲ ਹੋ, ਇਸ਼ਕ ਇਲਾਹੀ ਸਾਵਾਂ
ਰੂਪ ਸ਼ਹਾਦਤ ਦੇ ਸਿਰ ਉੱਤੋਂ, ਵਾਰ ਪੀਣ ਜਲ ਮਾਵਾਂ।"

ਤਦੋਂ ਅਜੀਤ ਝੁਕੇ ਗੁਰ ਚਰਨੀਂ, ਕਹੇ: "ਪਿਤਾ! ਰਣ ਜਾਵਾਂ
ਧਾਰ ਸ਼ਹਾਦਤ ਦੀ ਜਰ ਰਗ 'ਤੇ, ਨਦਰ ਅਨੰਤ ਬੁਲਾਵਾਂ।

ਸੁੱਤੇ ਰਣ ਵਿਚ ਬੇਲੀ ਮੇਰੇ, ਹੇਠ ਅਗੰਮੀ ਛਾਵਾਂ
ਯਾਦ ਅਸੀਸ ਰਹੇਗੀ ਤੇਰੀ, ਪਾਰ ਛੋਡ ਧਰ - ਰਾਹਾਂ।"

ਅਜਬ ਪਿਆਰ 'ਚ ਪੰਥ ਦੇ ਵੱਾਲੀ, ਗਲ ਅਜੀਤ ਲਾ ਬੋਲੇ:
"ਪੁੱਤਰ! ਰਣ ਜਾਵੇਂ ਜਿਸ ਰਣ ਬਹਿ, ਜ਼ਿਮੀਂ ਦਰਦ ਹਰ ਫੋਲੇ।

ਰਣ ਦੀ ਸੱਦ ਸੁਣੀ ਤੂੰ ਏਧਰ, ਦੂਰ ਸੁੰਨ ਪਰ ਤੋਲੇ
ਧਰ ਤੋਂ ਜਦ ਵਿਛੜਸੈਂ, ਅੱਗੇ: ਅਗਨ - ਵਾਟ ਦਰ ਖੋਲ੍ਹੇ।

ਬੇਯਾਰ ਹੋਣ ਤਦ ਰਾਹਾਂ, ਚੰਨ ਸੂਰ ਬਿਨ ਤਾਰੇ
ਮਾਤ ਪਿਤਾ ਮੀਤ ਨ ਸੱਦਣ, ਖੁਰਣੇ ਦੂਰ ਕਿਨਾਰੇ।

ਕਾਲ ਦਾ ਮਗਰਮੱਛ ਜਦ ਨਿਗਲੇ, ਸਿੰਧ ਮਲਾਹ ਸਭ ਬੇੜੇ
ਨਭ ਨਭ ਪੱਥਰ ਹੋਣ ਉਡੀਕਾਂ, ਪੰਖੀ ਪਾਉਣ ਨ ਫੇਰੇ

ਉਦੋਂ ਅਵਾਜ਼ ਸੁਣੇ ਤੂੰ ਮੇਰੀ, ਸੁੰਞ 'ਚ ਰੁਕੇ ਨ ਰੋਕੀ
ਬਾਜ਼ ਮਿਰਾ ਦਿਸਹੱਦੇ ਸਿਰਜੇ, ਲੈ ਕੇ ਤੜਪ ਅਨੋਖੀ।"

ਸੁਣਿ ਅਜੀਤ ਨੇ ਸੁਖਨ ਪਿਤਾ ਦੇ, ਛਿਨ ਵਿਚ ਜੁਗ ਇਉਂ ਤਰਿਆ
ਸੁੰਨ ਅਸੀਮ 'ਚ ਚੀਰ ਮੌਤ ਜਿਉਂ, ਬ੍ਰਿਹਾ ਧਰਤ ਦਾ ਜਰਿਆ।

ਦੂਰ ਅਮੁੱਕ ਬੰਜਰਾਂ ਸੀਨੇ, ਤੇਗ਼ - ਧਾਰ ਸੀ ਬਲਦੀ
ਰਹਿਮ ਲਤੀਫ਼, ਅਸੀਸ ਨਾਲ ਲੈ, ਰਣ ਚਮਕੌਰੋਂ ਚਲਦੀ।

ਰਾਹ ਸ਼ਹਾਦਤ ਜਿਸ ਪਲ ਡੁੱਬੇ, ਕਰਮ ਗੁਰੂ ਦਾ ਲਾਗੇ!
ਬਿਖਰ ਰਹੇ ਸਮੇਂ ਦੇ ਸਾਹਵੇਂ, ਚਰਖ ਜੁੜਨ ਨਵ ਜਾਗੇ।

ਬਿਸਮਿਲ ਤਨ ਮਨ ਰੁਲੇ ਖ਼ਲਾ ਵਿਚ, ਤਦ ਦਾਮਨ ਧਰ ਫੜਿਆ
ਤੇਗ਼ ਸ਼ਹੀਦ ਰੁਲੇ ਤਾਂ ਰਣ ਦਾ, ਖ਼ਾਬ ਚੰਨ ਹੋ ਚੜ੍ਹਿਆ।

ਵੀਰ ਨੂੰ ਮਿਲੇ ਅਜੀਤ ਹੋਇ ਕੇ, ਧਰਤ ਜੇਡ ਵੈਰਾਗੀ
ਜਿਉਂ ਹੀ ਸਿਰ ਝੁਕਿਆ ਗੁਰ ਅੱਗੇ, ਸਿੱਕ ਰਣਾਂ ਦੀ ਜਾਗੀ।

ਕਰੇ ਪਿਤਾ ਦੇ ਦਰਸ ਆਖ਼ਰੀ, ਫਿਰ ਅਜੀਤ ਸਿੰਘ ਚੱਲੇ
ਬਖ਼ਸ਼ਿਸ਼ - ਭਰੇ ਅਮੋਘ ਵਾਣ ਗੁਰ, ਵੱਲ ਵੈਰੀਆਂ ਘੱਲੇ।

ਤਿੰਨ ਪਿਆਰੇ ਸੰਗ ਹੋਰ ਦੋ, ਚਿੱਟੇ ਘੋੜੇ ਚੜ੍ਹਿਆ
ਧਰ ਦਾ ਬ੍ਰਿਹੁੰ ਉਠਾਕੇ ਸਗਲਾ, ਰਣ ਚਮਕੌਰ 'ਚ ਵੜਿਆ।

ਹੜ੍ਹਾਂ ਸਮਾਨ ਆਂਵਦੀ ਸੈਨਾ, ਬਲੀ ਹੱਥ ਕਿਸ ਥੰਮ੍ਹੀ ?
ਰਣ ਵਿਚ ਤੀਰ ਤੁਫ਼ੰਗ ਤੇਗ਼ ਦੀ, ਥਰਕੇ ਲਹਿਰ ਅਗੰਮੀ !

ਇਉਂ ਅਜੀਤ ਨੂੰ ਤੀਰ ਗੁਰਾਂ ਦਾ, ਭਖਦੇ ਰਣੀਂ ਬੁਲਾਵੇ
ਕੁਲ ਵਿਸਮਾਦ ਸਮੁੰਦਰ ਦਾ ਜਿਉਂ, ਖੇਵਟ ਨੂੰ ਲਡਿਆਵੇ।

ਰਣ ਵਿਚ ਸਿੰਘਾਂ ਨੂੰ ਇਉਂ ਆ ਕੇ, ਗੁਰੂ - ਤੀਰ ਥੱਰਾਵੇ
ਜਿਵੇਂ ਲਹਿਰਦਾ ਸਿੰਧ ਸੱਦ ਹੋ, ਬੇੜੀ ਵਿਚ ਸਮਾਵੇ।

ਵਗਦੀ ਰੱਤ ਅਜੀਤ ਸਿੰਘ ਦੀ, ਪਾਵਨ ਚੋਲਾ ਰੰਗੇ
ਜ਼ਹਿਰੀ ਧਾਰਾਂ, ਨੋਕਾਂ ਰਣ ਜਾ, ਜ਼ਖ਼ਮ ਕਰਨ, ਤਨ ਅੰਬੇ।

ਘੋੜਾ ਗਿਰ ਅਜੀਤ ਨੂੰ ਤੱਕੇ, ਨੈਣੀਂ ਸੈ ਤਰਸੇਵੇਂ
ਨਜ਼ਰ ਕਹੇ : "ਪਿਰ ! ਸਿੱਕ ਸਾਂਭ ਇਹ, ਜੁਗਾਂ ਤੀਕ ਬਸ ਏਵੇਂ।

ਜੇ ਇਹ ਹਸਰਤ, ਨੈਣ ਬਖ਼ਸ਼ ਦੇ, ਅਮਰ ਗਗਨ ਤਕ ਮੈਨੂੰ
ਜੁਗਾਂ 'ਚ ਕੌਲ ਸ਼ਹਾਦਤ ਦਾ ਆ, ਜਦੋਂ ਵਿਗਾਸੇ ਤੈਨੂੰ।"

ਹੋਏ ਸ਼ਹੀਦ ਪਿਆਰੇ ਤਿੰਨੇ, ਪਰੇ ਸਿੰਘ ਦੋ ਸਹਿਕਣ
ਲਹਿਰੇ ਸਾਂਗ ਅਜੀਤ ਦੀ, ਪੰਖੀ ਮੌਤ ਪਾਰ ਜਾ ਚਹਿਕਣ।

ਸਾਂਗ ਪਛਾਣੇ ਕਾਂਗ ਅਗਮ ਜੋ, ਰੂਹ - ਜੁਗਨੂੰ ਲੈ ਜਾਵੇ
ਤਿਮਰ ਸਘਣ ਵਿਚ ਜਿਨੂੰ ਢੂੰਡਕੇ, ਮਿਹਰਾਂ ਰਵੀ ਲਿਆਵੇ।

ਤੀਰ ਤੁਫ਼ੰਗ ਮੁਕ ਜਦ ਹੋਏ, ਸਾਂਗ ਤੇਜ਼ ਸੀ ਥਰਕੀ
ਬੁਝੀ ਕਹਿਕਸ਼ਾਂ ਦੇ ਪਤਾਲ ਤਕ, ਰੂਹ ਅਜੀਤ ਦੀ ਧੜਕੀ।

ਟੁੱਟੀ ਸਾਂਗ, ਕਮਰ ਸੀ ਵਿੰਨ੍ਹੀ, ਦਿਲ ਅਜੀਤ ਦਾ ਮਹਿਕੇ
ਮਹਾਂ ਸੁੰਨ ਸ਼ਬਦ ਸੰਗ ਤੋਲੇ, ਨ੍ਹੇਰ - ਸਿਖਰ 'ਤੇ ਬਹਿ ਕੇ।

## 10

# ਸਾਹਿਬਜ਼ਾਦਾ ਜੁਝਾਰ ਸਿੰਘ ਦੀ ਸ਼ਹਾਦਤ : ਪਾਰ ਦੇਸ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਦੀ ਪੈੜ ਢੂੰਡਦਾ ਦਰਦ

ਰਣ ਵਿਚ ਜਦ ਅਜੀਤ ਸੀ ਸੁੱਤਾ, ਸ਼ੋਰ ਲਸ਼ਕਰਾਂ ਪਾਇਆ
ਫਿਰ ਗੰਭੀਰ ਪੌਣ ਇਕ ਵੱਗੀ, ਦਹਿਲ ਜਿਹਾ ਇਕ ਛਾਇਆ।

ਇਕ ਪਲ ਵੈਰੀ ਦਲ ਦੇ ਅੰਦਰ, ਹੜ੍ਹ ਚਾਵਾਂ ਦਾ ਧਾਇਆ
ਸਿੱਕੇ ਤਪੇ ਵਾਂਗ ਪਲ ਦੂਜੇ, ਨਜ਼ਰ ਢਕੇ ਇਕ ਸਾਇਆ।

ਬਹਿ ਤਦ ਗੜ੍ਹੀ ਦੇ ਉੱਚ ਝਰੋਖੇ, ਆ ਪੰਖੀ ਇਕ ਗਾਵੇ
ਵੀਰ ਵਿਛੜਿਆ ਜਿਉਂ ਜੁਝਾਰ ਦੇ, ਰਾਹ ਮਾਸੂਮ ਬੁਲਾਵੇ।

ਵਗੇ ਅਜੀਤ ਵਾਂਗ ਨੈਂਅ ਅਮਿਉ, ਲਾ ਖ਼ਲਾਅ ਗਲ ਬੋਲੇ
ਧਰ ਦਾ ਦਰਦ ਬਹੁਤ ਹੈ ਲੰਮਾ, ਪੈੜ ਸੰਤ ਦੀ ਟੋਲੇ।

ਰਿਹਾ ਅਲਾਪ ਪਾਰ ਦੀ ਵੇਦਨ, ਪੰਖੀ ਮੰਝ ਝਰੋਖੇ
ਚੁੱਪ ਉਡੀਕ ਰਹੀ ਕੋ ਦੂਰੋਂ, ਕੌਣ ਸਮੇ ਨੂੰ ਰੋਕੇ ?

ਆਦਿ ਕਾਲ ਦਾ ਪੰਖੀ ਗਾਵੇ, ਸਬਰ ਭਰੀ ਸੁਰ ਧੀਮੀ
ਬੁਝੇ ਸੂਰਜਾਂ 'ਚੋਂ ਉਸ ਵੇਖੀ, ਫੁੱਟਦੀ ਸ਼ਾਖ ਕਦੀਮੀ।

ਇਕ ਪਲ ਚਾਅ ਵਿਚ ਚਹਿਕੇ ਪੰਖੀ, ਜਿਵੇਂ ਸ਼ਹਾਦਤ ਪੁੱਗੇ
ਮਿਲੇ ਜੁਝਾਰ ਤਾਂ ਬਾਗ਼ ਜ਼ਿਮੀਂ ਦਾ, ਤਪੀ ਸੁੰਨ ਵਿਚ ਉੱਗੇ।

ਦਿਸੇ ਜੁਝਾਰ - ਯਾਦ ਦਾ ਹੰਝੂ, ਪੰਖੀ - ਨੈਣ ਸੁਹਾਇਆ
ਜਲੇ ਸ਼ਹਾਦਤ - ਪੰਧ ਦੂਰ ਜਦ, ਕੋਮਲ ਕੰਠ ਸੁਕਾਇਆ।

ਰਵੀ ਸੁੰਗੜੇ, ਬੁਝੀ ਕਹਿਕਸ਼ਾਂ, ਜਲੇ ਗਗਨ ਦੇ ਚੱਕਰ
ਕਦੋਂ ਤਿਨ੍ਹਾਂ 'ਚੋਂ ਫੁੱਲ ਖਿੜਨਗੇ, ਪੜ੍ਹਨ ਸ਼ਹੀਦ ਉਹ ਅੱਖਰ।

ਪੰਖੀ - ਚੁੰਝ ਗੁਲਾਬ ਲਿਆਈ, ਖਿੜੇ ਅਗਨ 'ਚੋਂ ਜਿਹੜਾ
ਗੀਤ ਜੁਝਾਰ ਨੂੰ ਕਰੇ ਇਸ਼ਾਰੇ, "ਵੇਖ ! ਸ਼ਹੀਦ - ਸਵੇਰਾ।"

ਦੂਰ ਅਲੋਪ ਹੋ ਗਿਆ ਪੰਖੀ, ਪਾਰ ਗਗਨ ਜਾ ਕੂਕੇ
ਖ਼ਾਲੀ ਦਿਸੇ ਝਰੋਖਾ ਭਾਵੇਂ, ਦਰਦ ਧੁਖੇ ਤੇ ਹੂਕੇ।

ਪੰਖੀ ਗਿਆ ! ਗੜ੍ਹੀ 'ਤੇ ਉਤਰੀ, ਚੁੱਪ ਸਮੇ ਦੀ ਭਾਰੀ
ਵੀਰ ਗੈਲ ਜਿਸ ਬੇੜੀ ਜਾਣਾ, ਆਦਿ ਅੰਤ ਨੂੰ ਪਿਆਰੀ !

ਸੁਣੀ ਪੁਕਾਰ ਜੁਝਾਰ ਪੰਖ ਦੀ, ਗੁਰ - ਦਰ ਸੀਸ ਝੁਕਾਵੇ
ਪ੍ਰਲੈ ਚੀਰ ਅਜੀਤ ਦਾ ਦੂਰੋਂ, ਰਣ ਪੈਗ਼ਾਮ ਲਿਆਵੇ।

ਬਾਲ ਜੁਝਾਰ ਵੇਖ ਗੁਰ ਬੋਲੇ, "ਵੀਰ ਨ ਗਿਆ ਅਕੇਲਾ
ਤੂੰ ਮਾਸੂਮ ਯੁੱਧ ਨ ਜਾਣੇਂ, ਨਹੀਂ ਸ਼ਹਾਦਤ - ਵੇਲਾ।"

ਕਹੇ ਜੁਝਾਰ "ਬਾਲ ਮੈਂ ਗੁਰ ਜੀ, ਪਰ ਮੈਂ ਸੱਚ ਉਹ ਵੇਖਾਂ
ਸੱਚ ਕਿ ਜਿਹਦੇ ਹੁਕਮ 'ਚ ਹੋਵਣ, ਜੁਗ ਜੁਗ ਯੁੱਧ ਅਨੇਕਾਂ।

ਇਸ ਮਾਸੂਮ ਸ਼ਹੀਦੀ ਅੰਦਰ, ਪ੍ਰੀਤ ਸੱਚ ਦੀ ਪੂਰੀ
ਪ੍ਰੇਮ ਸਰਘੀਆਂ ਚਾੜ੍ਹ ਕਰਾਂਗਾ, ਰਾਹ ਵੀਰ ਦੇ ਨੂਰੀ।

ਤਕ ਤਕ ਸੱਚ - ਰਣਾਂ ਦੇ ਹਾਣੀ, ਤੀਰ ਮਿਰੇ ਬਣ ਜਾਵਣ
ਵੀਰ ਤਕ ਮੈਂ ਲੈ ਜਾਵਾਂਗਾ, ਦਰਦ ਤੁਸਾਂ ਦਾ ਪਾਵਨ।

ਮੈਂ ਵਿਚ ਰਣ ਦੀ ਤਰਜ਼ ਸਮਾ ਕੇ, ਰਣਾਂ ਜੇਡ ਹੋ ਜਾਸਾਂ
ਅਨਿਕ ਭੇਸ ਮੈਂ ਕਰ ਵੇਦਨ ਦੇ, ਢੂੰਡਾਂ ਵੀਰ ਪਿਆਸਾਂ।"

ਪੰਜ ਸਿੰਘ ਤੇ ਸਾਹਿਬਜ਼ਾਦਾ, ਮੰਨ ਸ਼ਹਾਦਤ ਜ਼ਾਮਨ
ਗੁਰ - ਕਰਮ ਸੰਗ ਵਾਣ ਛੁਹਾਏ, ਪਾਉਣ ਲਈ ਰਣ ਕਾਮਨ।

ਗਿਆ ਜੁਝਾਰ ਨ ਗੜ੍ਹੀ - ਦਰਾਂ 'ਤੇ, ਉਤਰ ਰਿਹਾ ਸੀ ਜ਼ੀਨਾ,
ਛੁਹਣ ਲਈ ਗੁਰ - ਦਰਸ ਦਾ ਅਮਿਉ, ਤੜਪੇ ਲੋਇਣ ਸੀਨਾ।

ਮਹਾਂ ਇਕੱਲ ਨੂੰ ਭਰਣ ਲਈ ਜਿਉਂ, ਛਲਕ ਪਏ ਉਹ ਪਾਣੀ
ਆਦਿ ਜੁਗਾਦੀ ਸਿੰਧਾਂ ਦੀ ਜੋ, ਹਰ ਬੇੜੀ ਦੇ ਹਾਣੀ।

ਅਰਜ਼ ਜੁਝਾਰ ਕਰੇ ਗੁਰ - ਦਰ 'ਤੇ, "ਥਲ ਬੇਜਾਨ ਮੈਂ ਲੰਘਾਂ
ਤੇਰੇ ਦਰਸ ਜੇਡ ਹੀ ਪਾਵਨ, ਪਿਤਾ! ਨੀਰ ਮੈਂ ਮੰਗਾਂ

ਮੈਂ ਅੱਜ ਰਾਖ ਵਣਾਂ ਦੀ ਉੱਤੇ, ਨੀਰ ਤਰੌਂਕਣ ਜਾਣਾ
ਵੀਰ ਨ ਬੋਲ ਸਕੂ, ਵਗ ਲੂਆਂ, ਕੋਮਲ ਕੰਠ ਸੁਕਾਣਾ।

ਤਾਰੇ ਗਗਨ ਰਾਖ ਸਭ ਹੋਏ, ਵੀਰ ਦੱਬਿਆਂ ਥੇਹਾਂ
ਤੈਂਡੇ ਮੀਹਾਂ ਨਾਲ ਪੁੰਗਰਣੇ, ਖੰਭ ਨਾਦ ਤੇ ਦੇਹਾਂ।

ਮੰਗਾਂ ਨੀਰ, ਦਰਸ ਮੈਂ ਮੰਗਾਂ, ਨਾ ਦਮ ਦਾ ਭਰਵਾਸਾ
ਮੈਂ ਸ਼ਹੀਦ, ਨਭ ਸੜਨ ਤਾਂ ਮੰਗਾਂ, ਤੈਂ ਛਾਂ ਦਾ ਧਰਵਾਸਾ।"

ਗੁਰਾਂ ਕਿਹਾ "ਮਾਸੂਮ ਲਾਡਲੇ! ਤਿਖ ਸ਼ਹੀਦ ਹੈ ਅੱਗੇ
ਜਿਦ੍ਹੇ 'ਚੋਂ ਫੁੱਟ ਫੁੱਟ ਕੇ ਅਮਿਉ, ਤੈਂ ਤੀਰਾਂ - ਤਨ ਲੱਗੇ।

ਪੀਏ ਜੁਝਾਰ! ਬ੍ਰਿਹੁੰ ਇਹ ਤੈਂਡਾ, ਰਾਹ ਅਜੀਤ 'ਤੇ ਪਾਣੀ
ਮਿਲਣੀ ਉਸੇ ਰਾਹ 'ਤੇ ਤੈਨੂੰ, ਮੇਰੀ ਯਾਦ ਸੁਹਾਣੀ।

ਇਕ ਕਵਾਉ 'ਚੋਂ ਵਗਣ ਧੁਰਾਂ ਤਕ, ਨੈਆਂ ਲਹਿਰ ਅਸੰਖਾਂ
ਜਿਹਨਾਂ ਤੋਂ ਨੇ ਅੰਮ੍ਰਿਤ ਮੰਗੇ, ਕੋਟਾਂ ਪਰਬਤ ਰੰਕਾਂ।

ਮੰਗਸਾਂ ਉਸ ਰਾਹ 'ਤੇ ਮੈਂ ਵੀ, ਝੁਕ ਸਿੰਘਾਂ ਤੋਂ ਪਾਣੀ
ਤਿਧਰ ਹੋਣ ਇਹ ਦਰਸ ਅਗੰਮੀ, ਚਹੁੰ ਪੁੱਤਾਂ ਦੇ ਹਾਣੀ।"

ਸੁਣਿ ਜੁਝਾਰ ਰਣ ਵੇਖੇ ਲੱਖਾਂ, ਜੁਗੀਂ ਅਸੰਖਾਂ ਪਾਸੇ
ਪਾਰ ਦੇਸ ਵੱਲ ਤੇਗ਼ ਧਾਰ 'ਤੇ, ਤੁਰਦੇ ਸਿੰਘ ਹੁਲਾਸੇ।

ਚੜ੍ਹ ਚਿਤਕਬਰੇ ਘੋੜੇ ਉੱਤੇ, ਤਾਂ ਜੁਝਾਰ ਰਣ ਚੱਲੇ
ਕਲਗ਼ੀਧਰ ਨੇ ਨਾਲ ਅਸੀਸਾਂ, ਵਾਣ ਗੜ੍ਹੀ 'ਚੋਂ ਘੱਲੇ।

ਦਲ ਹੈਰਾਨ ਕਿ ਪਹਿਰ ਬੀਤਿਆ, ਬਾਂਹ ਮਾਸੂਮ ਨ ਹੰਭੇ!
ਮਾਂ ਪਿਉ ਵਾਂਗੂੰ ਬਾਲ ਬਚਾਉਂਦੇ, ਤਨ ਸਿੰਘਾਂ ਦੇ ਅੰਬੇ।

ਆਖ਼ਿਰ ਸਿੰਘ ਨਾਲ ਚਿਤਕਬਰੇ, ਨੀਂਦ ਸਦਾ ਦੀ ਸੁੱਤੇ
ਸਾਂਗ ਜੁਝਾਰ ਦੀ ਅਜੇ ਮੇਲ੍ਹਦੀ, ਬਲੀ ਸਮੇ ਦੇ ਉੱਤੇ।

ਰਣ ਵਿਚ ਦੇਹ ਅਜੀਤ ਦੀ ਤੱਕੇ, ਹੰਝ ਕਿਰੇ, ਸਿਰ ਝੁਕਿਆ
ਗਗਨ ਕਦੀਮ 'ਚ ਅੰਤ ਵੱਲ ਜਿਉਂ, ਵਾਣ ਉਡੰਦਾ ਰੁਕਿਆ।

ਵੀਰ - ਦੇਹ 'ਤੇ ਗੁਰੂ - ਦਰਸ ਦੀ, ਸੁਬਕ ਝਲਕ ਸੀ ਨੂਰੀ
ਰਾਖ 'ਚ ਖੰਭ ਫੜਕਦੇ ਜਿਸਦੇ, ਕੋਟ ਕੋਹ ਦੀ ਦੂਰੀ।

ਬਲੇ ਜੁਝਾਰ ਮੱਥੜੇ ਬ੍ਰਿਹਾ, ਜਿਦ੍ਹੀ ਉਮਰ ਅੰਞਾਣੀ
ਦੂਰ ਯਤੀਮ ਤਾਰਿਆਂ ਦੇ ਥੇਹ, ਉਸ ਇਕ ਪੈੜ ਪਛਾਣੀ।

ਵੀਰ ਦੀ ਪੈੜੋਂ ਸਿੱਕ ਤੜਪਕੇ, ਖੰਭ ਯਕੀਨ ਉਗਾਏ
ਬਹਿ ਜਿਹਨਾਂ 'ਤੇ ਬੁਝਦੇ ਤਾਰੇ, ਜਸ਼ਨ ਨਵੀਨ ਲਿਆਏ।

ਛਿਨ ਜੋ ਜੁਗ ਬਣ ਮਿਲੇ ਵੀਰ ਨੂੰ, ਹੰਝੂ ਹੋ ਲਿਸ਼ਕੰਦਾ
ਵਸਲ ਅਸੰਖ ਜੁਝਾਰ ਦੇ ਨੈਣੀਂ, ਸਿਦਕ ਉਦ੍ਹਾ ਵਿਗਸੰਦਾ

ਆ ਜੁਝਾਰ ਦੇ ਹੰਝੂ ਸੀਨੇ, ਸਾਂਗ ਮਾਰਦਾ ਵੈਰੀ
ਸਮੇ 'ਚ ਲੱਭ ਪੈੜ ਪਰ ਰੂਹ ਵੀ, ਪਿਤਾ - ਦਰਸ ਲੈ ਠਹਿਰੀ।

ਕੋਲ ਅਜੀਤ ਜੁਝਾਰ ਡਿੱਗਿਆ, ਹੰਝੂ ਜ਼ਰਾ ਨਾ ਬੋਲੇ
ਏਸ ਫ਼ਕੀਰੀ ਦੇ ਰਾਹ ਉੱਤੇ, ਨਭਾਂ ਦਰਦ ਨਾ ਤੋਲੇ।

10

# ਗੁਰੂ ਗੋਬਿੰਦ ਸਿੰਘ ਦੀ ਚਮਕੌਰ ਨੂੰ ਅੰਤਮ ਵਿਦਾਇਗੀ

ਰਾਤ ਪਈ, ਦਲ ਉਹਲੇ ਹੋਏ, ਰਹੇ ਨ ਰਣ ਦੇ ਲਾਗੇ
ਕਲਗੀਧਰ ਦੇ ਤੀਰਾਂ ਦਾ ਭੈਅ, ਛੁਪ ਛੁਪ ਦਿਲਾਂ 'ਚ ਜਾਗੇ।

ਪਹਿਰੇਦਾਰ ਮਸ਼ਾਲਾਂ ਲੈ ਕੇ, ਭੇਤ 'ਚ ਕਰਨ ਉਜਾਲੇ
ਓਟ ਬਣਾਕੇ ਗ਼ਾਜ਼ੀ ਬੈਠੇ, ਜਾਗ ਰਹੇ ਨਿੰਦ੍ਰਾਲੇ।

ਜੋਬਨਵੰਤ ਰਾਤ ਵਿਚ ਦਲ ਨੂੰ, ਗ਼ੈਬੀ ਵਾਣ ਡਰਾਵਣ
ਮਿਹਰਬਾਨ ਬ੍ਰਹਿਮੰਡ ਤੋਂ ਲਾਂਭੇ, ਗੁਰੂ - ਕਦਮ ਨਾ ਜਾਵਣ।

ਰੇਤ ਟਿੱਬਿਆਂ ਮਲ੍ਹਿਆਂ ਉਹਲੇ, ਵੈਰੀ ਦੇ ਪਰਛਾਵੇਂ
ਛੁਪ ਛੁਪ ਸਿਹਰ ਗੜ੍ਹੀ ਦੇ ਵੇਖਣ, ਧੁੰਧ ਇਲਾਹੀ ਸਾਹਵੇਂ।

ਕਦੇ ਮੇਘ - ਕਾਤਰ 'ਚੋਂ ਪੈਂਦਾ, ਬਿਜਲੀ ਦਾ ਲਿਸ਼ਕਾਰਾ
ਨੂਰ ਸ਼ਹੀਦਾਂ ਦੇ ਮੁਖ ਧੋਂਧਾ, ਹੰਝੂ ਬਣੇ ਨਿਆਰਾ।

ਹੁਕਮ ਅਕਾਲ ਦਾ ਪਿਰ ਨੂੰ ਤਕਦਾ, ਨਿਵੇਂ ਤਾਰਿਆਂ ਛਾਵੇਂ
ਭੇਜੇ ਸੀ ਸੰਦੇਸ਼ ਸ਼ਹੀਦਾਂ, ਗੜ੍ਹੀ 'ਚ ਗੁਰ ਦੇ ਨਾਵੇਂ।

ਗੜ੍ਹੀ 'ਚ ਹੰਝੂ ਵਾਂਗ ਥਰਕਦੇ, ਲੱਖਾਂ ਹੀ ਤਰਸੇਵੇਂ :
"ਕਿਵੇਂ ਸ਼ਹੀਦਾਂ ਨਾਲ ਤੁਰੋਗੇ, ਛੋਡ ਧਰਤ ਨੂੰ ਏਵੇਂ ?"

ਜਲ ਭਰ ਪੰਜ ਪਿਆਰੇ ਨਿਵ ਨਿਵ, ਆਖਣ "ਜਾਵੋ ਮਾਹੀ
ਦਿਲ ਵਿਚ ਬਾਲ ਪੰਥ ਦਾ ਦੀਵਾ, ਬਣ ਦੇਸਾਂ ਦੇ ਰਾਹੀ

ਦੂਰ ਸ਼ਹੀਦਾਂ ਅਜੇ ਨ ਪੀਣੇ, ਤੇਰੇ ਕਰਮ ਦੇ ਪਾਣੀ
ਅਜੇ ਉਨ੍ਹਾਂ ਦੇ ਬਿਰਹਾ ਨੇ ਨਾ, ਤੜਪ ਧਰਤ ਦੀ ਜਾਣੀ।

ਤੁਰ ਜਾਵੋ ਲੈ ਖ਼ਾਬ ਪੰਥ ਦਾ, ਦੇਸ ਦੇਸ ਦੇ ਰਾਹ 'ਤੇ
ਅੰਤ ਸ਼ਹੀਦਾਂ ਨੂੰ ਜਾ ਮਿਲਣਾ, ਕਾਮਲ ਸੁਖਨ ਪੁਗਾ ਕੇ।

ਅਜੇ ਜਿੱਤ ਦਾ ਡੰਕਾ ਤੇਂਡਾ, ਨਾ ਮਸਤਕ 'ਤੇ ਬਲਿਆ
ਅਜੇ ਤੇਜ ਨਾ ਸਿਰ ਮੰਗਣ ਦਾ, ਇਸ ਮਿੱਟੀ ਵਿਚ ਪਲਿਆ।

ਜਾਣਾ ਜਿਵੇਂ ਵੀ ਜਾਵੋ, ਐਪਰ ਜਾਨ ਸਲਾਮਤ ਜਾਵੇ
ਉੱਚ ਹੁਕਮ ਪਾਰ ਕਰ ਜਿੰਦੜੀ, ਭਾਵੇਂ ਹੁਕਮ ਪੁਗਾਵੇ।"

ਵਗੇ ਅਸੀਸਾਂ ਦੇ ਦਰਿਆ ਸੁਣਿ, ਪਾੜ ਅਗਾਸੀ ਚੁੰਨੀ
ਮਿਹਰਬਾਨ ਨਜ਼ਰ ਗੁਰ ਸੰਦੀ, ਬ੍ਰਹਿਮੰਡਾਂ ਤਕ ਘੁੰਮੀ।

ਅੰਮ੍ਰਿਤ - ਸਿੰਧ ਗ਼ੈਬ ਤਕ ਛਲਕੇ, ਚੀਰ ਗਗਨ ਦੀ ਧੁੰਨੀ
ਆਦਿ ਅੰਤ ਤਕ ਰਹੀ ਨ ਕੋਈ, ਕਾਲ - ਵਾਟ ਕੋ ਸੁੰਨੀ।

ਗੁਰੂ - ਰੂਪ ਪੰਥ ਸੰਗ ਪਰਸੇ, ਸਤਿਗੁਰ - ਨੈਣ ਰਸੀਲੇ
ਜਿਸਦੀ ਮੋਹਣੀ ਕਲਗ਼ੀ ਉੱਤੇ, ਅੰਬਰ ਝੁਕਣ ਛਬੀਲੇ।

ਗੁਰੂ ਕਹਿਣ ਝੁਕ "ਗੁਰੂ ਪੰਥ ਦੀ, ਨਜ਼ਰ ਕਰੇ ਮੈਂ ਰਾਖੀ
ਬ੍ਰਹਿਮੰਡ ਦੀ ਪ੍ਰੀਤ ਬਣੇਗੀ, ਸਿੰਘ - ਕਦਮ ਦੀ ਸਾਖੀ।

ਪੰਥ - ਸੀਸ 'ਤੇ ਕਲਗ਼ੀ ਮੇਰੇ, ਦੱਸੇ ਰਾਹ ਨਵੇਲੇ
ਪੁੱਟਾਂ ਕਦਮ ਜਦੋਂ ਮੈਂ ਗਾਵਣ, ਦੂਰ ਦੇਸ ਦੇ ਮੇਲੇ।

ਤੀਰ ਤੁਫ਼ੰਗ ਖਾਰ ਤੇ ਖਾਈ, ਕਦਮ ਮਿਰੇ ਨਾ ਰੋਕਣ
ਗੁਰੂ ਪੰਥ ਦੇ ਨੇਮ ਸੁਤੰਤਰ, ਤਬਕਾਂ ਤੋਂ ਅਵਲੋਕਨ।

ਸੰਗਤ ਸਿੰਘ ਦਾ ਸੀਸ ਹੁਣੇ ਮੈਂ, ਲਾ ਕਲਗ਼ੀ ਰੁਸ਼ਨਾਵਾਂ
ਗੁਰੂ ਪੰਥ ਦੀ ਓਟ ਜਦੋਂ ਤਕ, ਮੈਂ ਨਾ ਬਣਾਂ ਨਿਥਾਵਾਂ।

ਸੰਗਤ ਸਿੰਘ ਦੀ ਹੋਇ ਸ਼ਹਾਦਤ, ਨਾ ਅਨਾਥ ਦਿਲ ਰੋਵੇ
ਜਦ ਤਕ ਵਿਜੈ - ਗੀਤ ਨਾ ਗਾਵਾਂ, ਪੰਥ ਮਿਰਾ ਗੁਰ ਹੋਵੇ।"

ਸੰਗਤ - ਸੀਸ ਸਜਾ ਕੇ ਕਲਗ਼ੀ, ਗੁਰੂ ਗੜ੍ਹੀ 'ਚੋਂ ਚੱਲੇ
ਰਾਹ 'ਤੇ ਇਕ ਮਸ਼ਾਲ ਵਲ ਗੁਰ, ਸਰ ਅਮੋਘ ਸੀ ਘੱਲੇ।

ਦਯਾ, ਧਰਮ, ਮਾਨ ਸਿੰਘ ਚੱਲੇ, ਦੂਰ ਨਾਲ ਗੁਰ ਮਾਹੀ
ਖਰਬ ਤਾਰਿਆਂ 'ਚੋਂ ਫੜ ਰਮਜ਼ਾਂ, ਕਦਮ ਉਠਾਵਣ ਰਾਹੀ।

ਚੁੱਪ ਚਾਂ ਰਣਾਂ ਦੀ ਤੋੜਨ, ਪਹਿਰੇਦਾਰ ਦੇ ਹੋਕੇ
ਕਵਨ ਸ਼ਹੀਦਾਂ ਦਾ ਦਿਲ ਅਜ਼ਲੀ, ਚਰਨ ਕਮਲ ਨੂੰ ਰੋਕੇ ?

ਲਸੀ ਅਜੀਤ ਜੁਝਾਰ ਤਨਾਂ 'ਤੇ, ਤਾਰ ਲਤੀਫ਼ ਸਮਾਨੀ
ਚੀਰ ਅਥਾਹ ਹੰਝੂਆਂ ਤਾਈਂ, ਚੀਸ ਧਸੀ ਅਰਮਾਨੀਂ।

ਜਲ ਭਰ ਸਿੰਘ ਝੁਕੇ ਸੀ ਦੇਹ 'ਤੇ, ਜਦ ਦਾਮਨਿ ਲਹਿਰਾਈ
ਆਗਾਸਾਂ ਆਗਾਸ ਦੇ ਪਾਰੋਂ, ਦਰਦ ਮਹੀਨ ਲਿਆਈ।

ਪਲ ਵਿਚ ਲੈ ਦਯਾ ਸਿੰਘ ਚਾਦਰ, ਦੇਹ ਅਜੀਤ 'ਤੇ ਝੁਕਿਆ
ਦਿਸੇ ਅਨੰਤ ਤਾਰਿਆਂ ਸੀਨੇ, ਮੋਹ ਮਾਵਾਂ ਦਾ ਛੁਪਿਆ।

"ਢਕੋ ਨ ਦੇਹ ਅਜੀਤ ਦੀ ਸਿੰਘੋ" ਗੁਰ - ਅਵਾਜ਼ ਤਦ ਆਈ
"ਅਜੇ ਗਗਨ ਦੀ ਪੀੜ ਪੁਰਾਣੀ, ਨਵ ਤਿਖਾ ਨ ਲਿਆਈ।

ਜਦ ਤਕ ਨਾ ਇਹ ਤੜਪ ਧਰਤ ਦੀ, ਮੇਰਾ ਦਿਲ ਸਰਚਾਵੇ
ਓਦੋਂ ਤਕ ਤਬਕਾਂ ਦਾ ਰਾਹੀ, ਮਿਹਰ ਮਿਰੀ ਨਾ ਪਾਵੇ।"

ਦੇਹ ਅਜੀਤ ਦੀ ਚੁੱਪ ਚਾਂ 'ਚੋਂ, ਨਵਾਂ ਕਾਲ ਇਕ ਵੇਖੇ
ਰੱਤ ਗੜ੍ਹੀ ਦੇ ਕੌਲ ਕਰੇਂਦੀ, ਧਰਤ - ਮੋਹ ਦੇ ਲੇਖੇ।

ਵੈਰੀ ਨੂੰ ਅਣਗਿਣਤ ਭੁਲੇਖੇ! ਸਾਬਤ ਮਨ ਗੁਰ ਤੁਰਦੇ
ਨ੍ਹੇਰ - ਰਹੱਸ ਦੇ ਵਿਚ ਸਮਾ ਕੇ, ਸਿੰਘ ਗੁਰੂ ਰਾਹ ਮੁੜਦੇ।

"ਹਿੰਦ ਪੀਰ ਜਾਂਵਦਾ, ਫੜ ਲਉ" ਸੱਦ ਕਿਤੋਂ ਫਿਰ ਆਈ
ਪੂਰਬ ਵੱਲ ਮਸ਼ਾਲ ਕੰਬਦੀ, ਵਾਣ ਅਚੁੱਤ ਬੁਝਾਈ।

ਸੁਣੇ ਨਗਾਰਾ, ਸੋ ਨਿਹਾਲ ਵੀ, ਬੁਰਜ ਗੜ੍ਹੀ ਦਾ ਕੰਬੇ
ਅੰਧ ਦਿਸ਼ਾ, ਭੈਅ ਤੇ ਰੌਲਾ! ਦਲ ਭੁਚਾਲ ਵਿਚ ਹੰਭੇ।

ਉਸ ਭਟਕਣ ਵਿਚ ਸਿੰਘ ਵਿਛੜਕੇ, ਮੂਕ ਹੁਕਮ ਕੋ ਮੰਨਣ
ਬ੍ਰਹਿਮੰਡਾਂ ਦੇ ਸਹਿਜ ਕਰਮ ਦੀ, ਦਿਸ਼ਾ ਵਿਚ ਦਿਲ ਬੰਨ੍ਹਣ।

ਰਮਜ਼ ਅਸੰਖ ਤਾਰਿਆਂ ਦੀ 'ਚੋਂ, ਸੇਧ ਅਦੁੱਤੀ ਢੂੰਡਣ
ਆ ਦਸਮੇਸ਼ ਦੀ ਜਿਸ ਮੰਜ਼ਿਲ 'ਤੇ, ਰਾਜ਼ ਅਗੰਮੀ ਕੂੰਦਣ।

ਅਰਬ ਖਰਬ ਤਾਰਿਆਂ ਸੀਨੇ, ਵਾਟ ਇਲਾਹੀ ਘੁੰਮੇ
ਕਹਿਰਾਂ ਸਾਹਵੇਂ ਆ ਸਿੰਘਾਂ ਨੂੰ, ਚੀਰ ਅਗਨੀਆਂ ਚੁੰਮ੍ਹੇ।

ਰਵਿ ਅਨੰਤ ਤੇ ਮਹਾਂ ਸੁੰਨ ਦੇ, ਨੇਮ ਵਿਚ ਗੁਰ ਚੱਲਣ
ਮੂਕ ਲਿਵ ਦੇ ਤਾਲ ਨੂੰ ਸੁਣਦੇ, ਦੁੱਖ ਸੂਲਾਂ ਦੇ ਝੱਲਣ!

ਮਲ੍ਹੇ, ਜੰਡ, ਬੇਰੀ ਤੇ ਕਿੱਕਰ, ਖਾਰ ਵਿਛਾਵਣ ਰਾਹੀਂ
ਰੇਤ 'ਚ ਨਾਗ ਛੁਪਾਕੇ ਜ਼ਹਿਰਾਂ, ਵਸਣ ਸਮੇ ਦੇ ਸਾਹੀਂ।

ਰੱਬੀ ਪੰਧ ਮਿਹਰ ਦਾ ਲੁਕਿਆ, ਅੰਮ੍ਰਿਤ - ਬੂੰਦ ਜੋ ਵੇਖੇ
ਚੋਰ ਮੀਤ ਸਭ ਪਿਆ ਪਛਾਣੇ, ਲਾ ਫ਼ਜਰਾਂ ਗੁਰ ਲੇਖੇ।

ਵਹਿਣ ਸੰਜੋਗ ਵਿਜੋਗ ਦੇ ਲੰਮੇ, ਸੂਲ ਅਸੰਖ ਜਗਾਵਣ
ਸਤਿਗੁਰ ਦੀ ਅਰਦਾਸ ਪਰਸਕੇ, ਜਿੱਤ ਸ਼ਹੀਦ ਮਨਾਵਣ।

ਗੁਰੂ ਤੁਰਣ! ਸਰਘੀ ਦਾ ਸੁਪਨਾ, ਗਿਮ ਝਿਮ ਰੈਣ 'ਚ ਜੀਵੇ
ਹਰ ਕੰਡੇ ਦੇ ਡੰਗ 'ਚ ਕੋਈ, ਜ਼ਹਿਰ ਮਸੀਹਾ ਪੀਵੇ।

## 11

# ਛੋਟੇ ਸਾਹਿਬਜ਼ਾਦਿਆਂ ਜ਼ੋਰਾਵਰ ਸਿੰਘ, ਫ਼ਤਿਹ ਸਿੰਘ ਅਤੇ ਮਾਤਾ ਗੁਜਰੀ ਦੀ ਸ਼ਹਾਦਤ : ਪਹਿਲਾ ਪੜਾ : ਖੇੜੀ ਤਕ ਦਾ ਖ਼ੂਨੀ ਫ਼ਾਸਿਲਾ

ਮਾਤਾ, ਪੁੱਤਰ ਗੁਰੂ ਦੇ, ਬੇਵਸ ਵਾਂਗ ਅਸੀਰ
ਨਜ਼ਰ ਪੈਣ ਦਸਮੇਸ਼ ਨਾ, ਤੜਫਣ ਸਰਸਾ - ਨੀਰ

ਘੋੜ ਤਿਨਾਂ ਦਾ ਦੇਖਦਾ, ਕੋਟਾਂ ਤਾਰੇ ਚੀਰ
ਨਿਗਲੀ ਕਾਲ - ਇਕੱਲ ਨੇ, ਸਭ ਯਾਰਾਂ ਦੀ ਭੀੜ

ਭਟਕਣ ਵਿਚ ਗੁਆਚਦੇ, ਹਰ ਮਹਿਰਮ ਦੇ ਤੀਰ
ਦਿੱਤੇ ਲੋਹ ਜਹੇ ਨ੍ਹੇਰ ਨੇ, ਦੂਰ ਮੀਤ ਸਭ ਪੀੜ!

ਜ਼ੋਰਾਵਰ ਤੇ ਫ਼ਤਿਹ ਨੂੰ, ਮਾਂ ਛੋਹੇ ਦਿਲਗੀਰ
ਰਹਿਮ - ਹਿੰਝ ਦੀ ਡੁੱਬਦੀ, ਵਿਚ ਰੋਹੀ ਤਨਵੀਰ
ਜਿਉਂਕਰ ਘੋੜਾ ਪਹੁੰਚਿਆ, ਜਮ ਦੇ ਦੇਸ ਅਖ਼ੀਰ
ਦੈਵੀ ਕਰਮ ਦੀ ਮਹਿਕਦੀ, ਜਿਸ ਥਾਂ ਮਿਟੇ ਲਕੀਰ!
ਸਰਸਾ ਛਲਕੇ, ਗਰਜਦੀ, ਵਣ ਪਹਾੜ ਨੂੰ ਚੀਰ
ਇਸ ਪਰਲੈ 'ਚੋਂ ਉਭਰਿਆ, ਤਦ ਗੰਗੂ ਬੇਪੀਰ।

ਗੰਗੂ ਆਖੇ ਮਾਤ ਨੂੰ, ਮੋਹ ਵਿਚ ਨਕਸ਼ ਡੁਬੋ
"ਮਾਤਾ! ਏਥੋਂ ਦੂਰ ਨਾ, ਪਿੰਡ ਮਿਰੇ ਦੀ ਲੋਅ;
ਘਾਹ ਤਿੜਾਂ ਤਕ ਜਾਣਦਾਂ, ਵਿੰਗ ਦਿਸੰਦੜੇ ਜੋ
ਨਾਗ ਮੈਂ ਜਾਣਾ ਸਰਕਦੇ, ਜ਼ਹਿਰ ਨ ਸਕਣ ਲੁਕੋ;
ਮੈਨੂੰ ਸਭ ਰਾਹ ਦੇਂਵਦੇ, ਨਿੱਕੀ ਉਮਰ ਤੋਂ ਸੋਅ
ਕਿਹੜੀ ਨੈਂਅ ਵਿਚ ਮੱਛ ਨੇ, ਕਿੰਨੇ ਡੂੰਘੜੇ ਚੋਅ;
ਗੁਰ - ਘਰ ਦੇ ਇਸ ਦਾਸ ਨੂੰ, ਸਭ ਰਾਹਾਂ ਦੀ ਥਾਹ
ਸੋਹਣੇ ਬਾਲ ਇਹ ਜਾਣਸਨ, ਮੈਂ ਬਚਪਨ ਦੇ ਰਾਹ।
ਜਿਸ ਰਾਹ ਚੱਲੇ, ਕਰਨਗੇ, ਚੜ੍ਹ ਚੜ੍ਹ ਤਾਰੇ ਲੋਅ
ਲੂਣ ਤਿਰੇ ਦੀ ਖਿੜੇਗੀ, ਘਰ ਮੇਰੇ ਖ਼ੁਸ਼ਬੋ।"

ਛੁਪ ਛੁਪ ਗੰਗੂ - ਮਨ ਪਵੇ, ਤਲਖ਼ ਤੁੰਦ ਇਕ ਖੋਹ
ਮਾਤਾ ਪਾਕ, ਮਾਸੂਮ ਦੋ, ਪਏ ਜਗਾਵਣ ਰੋਹ;
ਤਿੜਕੇ ਫ਼ਰਜ਼ੀ ਸੱਚ ਦੀ, ਵਾਰ ਵਾਰ ਸੰਜੋਅ
ਭੈਅ ਪੁਰਾਤਨ ਜਾਗਕੇ, ਲੈਣ ਲਹੂ ਦੀ ਟੋਹ;
ਰਹਜ਼ਨ ਚੋਰ ਸੀ ਭਟਕਦੇ, ਦਿਲ - ਕੰਦਰਾ ਵਿਚ ਖੋ
ਢੂੰਡਣ ਸੀਸ ਮਾਸੂਮ ਨੂੰ, ਕੰਧਾਂ ਹੇਠ ਖਲੋ।
ਗੰਗੂ ਟੋਂਹਦਾ ਜਾ ਰਿਹਾ, ਠਗੀ ਰਾਤ ਦੇ ਕੋਹ
ਤ੍ਰੇਲੇ ਅੰਬਾਂ ਵਿਚ ਸੀ, ਤੁਰਿਆ ਜਾਂਵਦਾ ਉਹ।

ਮਾਂ ਅੰਬਰ ਵਿਚ ਵੇਖਦੀ, ਫੈਲੀ ਗੰਗੂ - ਰੂਹ
ਬਾਝੋਂ ਰਹਿਮ ਦੀ ਕਣੀ ਦੇ, ਪਥਰਾਈ ਉਹ ਜੂਹ!

ਭੁੱਬਲ ਦੇਂਦੀ ਆ ਰਹੀ, ਮੰਝ ਖ਼ਲਾਵਾਂ ਸੂਹ
ਤੋੜ ਗਗਨ ਨੂੰ ਉਤਰਦੇ, ਧਰ 'ਤੇ ਸੁੱਕੇ ਖੂਹ।

ਜੀਭ ਜਮਾਂ ਦੀ ਲਪਕਦੀ, ਨਿਗਲੇ ਗਗਨ - ਸਮੂਹ
ਜਿੰਦ ਖੂਹਾਂ ਦੀ ਢੂੰਡਦੀ, ਕੋਈ ਸਰਾਪੀ ਲੂਅ
ਖ਼ਾਲੀ ਭੁੱਖੇ ਜੁਗਾਂ ਤੋਂ, ਬਾਲ ਰਹੇ ਨੇ ਧੂਹ
ਖੇੜੀ ਤੀਕਰ ਹੂੰਗਰੇ, ਮਾਸੂਮਾਂ ਦੀ ਰੂਹ!

ਜ਼ੋਰਾਵਰ ਸਿੰਘ ਵੇਖਿਆ, ਪਿੱਛੇ ਮੁੜ ਕੇ ਵੀਰ
ਰਾਤ ਇਹ ਜਾਪੇ ਨਭਾਂ ਦਾ, ਬਾਲਪਨ ਰਾਹਗੀਰ।

ਫ਼ਤਿਹ ਸਿੰਘ 'ਤੇ ਵਾਰਣੇ, ਜਦੋਂ ਅੰਬਰਾਂ ਨੀਰ
ਪੱਤਣ ਹਰ ਦਰਿਆ ਦੇ, ਖ਼ੁਰਦੇ ਧਰਨ ਨ ਧੀਰ।

ਗਗਨ ਦੇ ਹੋਵਣ ਅੱਥਰੂ, ਜਦ ਡੂੰਘੇ ਗੰਭੀਰ
ਕਾਲ - ਰਣਾਂ ਵਿਚ ਚਮਕਦੀ, ਰੁਕ ਜਾਣੀ ਸ਼ਮਸ਼ੀਰ।

ਖ਼ੂਨੀ ਹਲਚਲ ਮਲੇ ਜਾਂ, ਰੂਹਾਂ ਵਿਚ ਸਰੀਰ
ਪਰਸਣ ਪਿਤਾ ਦੇ ਹੱਥ ਤਾਂ, ਮਹਿਕੇ ਜਿਵੇਂ ਸਮੀਰ
ਜਮ ਜਦ ਲਹੂ 'ਚ ਘੋਲਦਾ, ਦਗ਼ੇ ਅਸੰਖ ਨਪੀੜ
ਚਮਕ ਅਜੀਤ ਜੁਝਾਰ ਦੇ, ਦੇਣ ਦਿਲਾਸਾ ਤੀਰ।

ਘੋੜਾ ਵੇਖੋ...ਕੰਬਿਆ! ਮੁੜ ਗੰਗੂ ਬੇਪੀਰ
ਖੇੜੀ ਦਿਸਦੀ ਸਾਮ੍ਹਣੇ, ਡਾਢੀ ਮੂਕ ਅਧੀਰ।

## 12

# ਰੰਗੂ ਦਾ ਸੁੰਞਾ ਘਰ

ਬਾਂਝ ਤਰੀਮਤ ਜਿਹੀ ਸੀ, ਘਰ ਗੰਗੂ ਦੇ ਸੁੰਞ
ਭੈਣ ਵੀਰ ਸੁਤ ਮਾਤ ਨਾ, ਹਵਾ ਖੜੀ ਇਕ ਤੁੰਦ
ਦਾਤ - ਹੀਣ ਥਲ ਸਰਕਦੇ, ਦੇਸ ਦੀ ਵਲ ਹਰ ਕੂੰਜ
ਹੱਥ ਇਲਾਹੀ ਦਿਸੇ ਨਾ, ਪਸਰੇ ਖ਼ੂਨੀ ਧੁੰਧ
ਗੂੰਜ ਕਰੀ ਗੁਰ - ਸਰਾਂ ਦੀ, ਨਾਗ ਨਿਵਾਸਾਂ ਮੁੰਦ
ਬੂੰਦ ਅਮਰ ਧਰਵਾਸ ਦੀ, ਲੈ ਗਏ ਦੂਰ ਸਮੁੰਦ
ਸੋਮੇ ਕੀਤੇ ਸ਼ੁਕਰ ਦੇ, ਗੁਫ਼ਾ ਰਸਾਤਲ ਗੁੰਗ
ਗੰਗੂ ਦਹਿਲ ਖ਼ਲਾਅ 'ਚੋਂ, ਅੰਧ ਹਸਦ ਰਿਹਾ ਗੁੰਦ
ਚੋਰ ਸਮੇ 'ਚੋਂ ਸੁਣ ਰਿਹਾ, ਦੂਰ ਧਾੜਵੀ ਰੁੰਗ
ਫੜੇ ਇਹ ਚੂਹਾ ਸਾਜ਼ਿਸ਼ੀ, ਕਦੇ ਕਾਲ ਦੀ ਚੁੰਝ !

## 13

# ਗੰਗੂ ਦੇ ਮਨ ਦਾ ਦੋਜ਼ਖ਼

ਵੱਡੇ ਤੜਕੇ ਦਹਿਲਦਾ, ਮਨ ਗੰਗੂ ਦਾ ਚੋਰ
ਖ਼ੂਨੀ ਗਹਿਰ 'ਚ ਭਟਕਦਾ, ਸ਼ੁਕਰ - ਦਰਾਂ ਨੂੰ ਤੋੜ
ਬੋਲੇ : "ਕਿਵੇਂ ਮੈਂ ਡਿੱਗਿਆ, ਵਿਚ ਰਸਾਤਲ ਘੋਰ
ਮੈਂ ਕਿੱਥੇ ਚੱਲ ਆਇਆ, ਪੰਧ ਮਿਰੇ ਸਨ ਹੋਰ ?
ਅੰਤ ਕਾਲ ਜਦ ਖੁਰਣਗੇ, ਬਾਗ਼ ਮਿਲਖ ਦੇ ਲੋਰ
ਛੂਹਣ ਕੀਟ ਇਹ ਕਦੇ ਨਾ, ਬਿੱਜ ਅਗਨ ਘਨਘੋਰ
ਬਿਨ ਪਰਸੇ ਛੱਡ ਜਾਣਗੇ, ਸਭ ਨਰਕਾਂ ਦੇ ਜ਼ੋਰ
ਸੁੰਞੀ ਗੋਰ 'ਚ ਭਟਕਣੀ, ਮਿਰੀ ਸਰਾਪੀ ਤੋਰ
ਚੜ੍ਹੇ ਨ ਮੇਰੀ ਰਾਖ 'ਤੇ, ਕਦੇ ਮੌਤ ਦੀ ਭੋਰ
ਲੂਹਣ ਨ ਬਲਦੇ ਗਗਨ ਇਹ, ਨਾ - ਸ਼ੁਕਰੇ ਨੂੰ ਹੋਰ।
ਵੱਡੇ ਤੜਕੇ ਤਾਰਿਓ ! ਮਾਰੋ ਨਾ ਲਿਸ਼ਕੋਰ
ਦਿਲ ਦੀ ਕਾਲਖ ਵਾਲੜਾ ! ਭੇਤ ਨਾ ਦੇਣਾ ਖੋਰ।"

ਵੱਡੇ ਤੜਕੇ ਥਰਕਦੇ, ਗੁਰ - ਕਲਗ਼ੀ ਦੇ ਰੰਗ
ਕੋਟਾਂ ਤਾਰੇ ਲੰਘਦੀ, ਛਲਕੇ ਸੁਧਾ - ਤਰੰਗ

ਗੰਗੂ ਵੇਖੇ ਵਗ ਰਹੀ, ਨਜ਼ਰ ਰਸਾਲ ਦੀ ਗੰਗ
ਸਾਹਵੇਂ ਦਾਤ ਅਨੰਤ ਦੇ, ਪਾਟ ਰਿਹਾ ਦਿਲ ਤੰਗ।

ਗੰਗੂ ਆਖੇ : "ਚਮਕਦੀ, ਭਾਵੇਂ ਦਾਤ ਅਨੰਤ
ਫਿਰ ਵੀ ਬੇਪੱਤ ਸ਼ਾਹ ਨੇ, ਕੀਤਾ ਗੁਰੂ ਬੇਅੰਤ।
ਖੁੱਡ ਗੁੰਮਨਾਮ 'ਚ ਸੁੱਟ ਤੇ, ਸਣ ਪਰਿਵਾਰ ਸ਼ਹੀਦ
ਡੋਬੀ ਸਰਸਾ ਚੜ੍ਹੀ ਨੇ, ਕੁਲ ਖ਼ੁਦਾਈ ਦੀਦ।
ਅੰਮ੍ਰਿਤ ਦੇ ਦਰਿਆ ਦੇ, ਮੈਂ ਨਾ ਪਾਏ ਭੇਤ
ਜਿਸ ਬੰਦੇ ਨੂੰ ਬਖ਼ਸ਼ਣੀ, ਸਭ ਕਾਲਾਂ 'ਤੇ ਜੇਤ;
ਗੁਰ - ਦਰਬਾਰ 'ਚ ਸਦਾ ਮੈਂ, ਰਿਹਾ ਨਿਮਾਣਾ ਜੰਤ
ਬਖ਼ਸ਼ੀ ਮੈਨੂੰ ਕਦੇ ਨਾ, ਓਸ ਇਲਾਹੀ ਮੰਤ।

"ਸਭ ਦਾਅਵੇ ਪਰ ਉਸਦੇ, ਸ਼ਾਹ ਨੇ ਦਿੱਤੇ ਤੋੜ
ਮੋੜੇ ਤੇਗ਼ ਔਰੰਗ ਨੇ, ਜਪਾਂ ਤਪਾਂ ਦੇ ਜ਼ੋਰ
ਸ਼ਾਹ ਨੇ ਤੋੜੇ ਓਸਦੇ, ਅਵਤਾਰੀ ਪਾਖੰਡ
ਵੇਦ ਕੁਰਾਨ ਗ੍ਰੰਥ ਨੇ, ਉਸਨੂੰ ਦਿੱਤੀ ਕੰਡ।

"ਅੱਜ ਸ਼ਰਮਿੰਦੇ ਗੁਰੂ ਦੇ, ਪਾਵਨ ਰੂਪ ਕਮਾਲ
ਮੈਂ ਅੱਜ ਸ਼ਾਹ ਤੋਂ ਲਵਾਂਗਾ, ਦੁਨੀ ਦੇ ਅਮਰ ਜਲਾਲ।
ਡੀਕਾਂ ਜਗ ਦੇ ਨਸ਼ੇ ਮੈਂ, ਸ਼ਾਹ ਦਾ ਬਣਾਂ ਮੁਰੀਦ
ਚਿਖਾ ਗੋਰ ਬਿਨ ਰੁਲੇ ਨੇ, ਗੁਰ - ਦਰ ਬਣੇ ਸ਼ਹੀਦ।
ਸਮੇ ਦੇ ਹਾਕਮ ਤੋਂ ਲਵਾਂ, ਹਰ ਸ਼ਾਨ ਅੱਜ ਮੰਗ
ਰਤਨ ਜਵਾਹਰ ਉੱਡਦੇ, ਰੂਹ ਵੱਲ ਵਾਂਗ ਪਤੰਗ।

"ਕੰਬਾਂ! ਪੁੱਟਾਂ ਵਾਲ ਮੈਂ, ਹਾਕਮ - ਕਹਿਰ ਅਮੀਕ
ਪੱਥਰ - ਰਗਾਂ 'ਚ ਬੰਦ ਹੈ, ਲਰਜ਼ ਰਹੀ ਇਕ ਚੀਕ!
ਕੰਬਾਂ ਹਾਕਮ ਦਿਸੇ ਜੇ, ਮੋਹੇ ਤਾਜ ਦੀ ਲੋ
ਸਜਦਾ ਕਰਾਂ ਤਾਂ ਫੈਲਦੀ, ਹਰ ਪਾਸੇ ਖ਼ੁਸ਼ਬੋ।

"ਖ਼ਾਲੀ ਹੱਥ ਮੈਂ ਦੁਨੀ ਦੇ, ਭਟਕਾਂ ਵਿਚ ਹਜੂਮ
ਗੁਰੂ ਰੂਪ ਹੋ ਜੀਣਗੇ, ਜੁਗ ਜੁਗ ਇਹ ਮਾਸੂਮ।
ਸੁਪਨ ਅਜੈ ਗੋਬਿੰਦ ਦੇ, ਮੈਂ ਰੂਹ ਰਹੇ ਡੰਗ
ਉਡ੍ਹੀ ਖ਼ੁਦਾਈ ਪਾਕ ਦੇ, ਇਹ ਬੱਚੜੇ ਨੇ ਅੰਗ।

"ਮਾਤਾ ਗੁਜਰੀ ਜਾਗਦੀ, ਖਿੜਿਆ ਅਮਰ ਯਕੀਨ
ਸਿਰ ਪਾਵਨ ਇਹ ਚਿੱਥਣਾ, ਸ਼ਾਹ ਦੇ ਕਹਿਰ ਮਹੀਨ।
ਉਬਲੇ ਮੈਂਡੀ ਈਰਖਾ, ਮਾਤਾ ਭਾਵੇਂ ਪਾਕ
ਮੈਂ ਚਾਹਾਂ ਇਹ ਸਿਦਕ ਨੂੰ, ਰੋਲਣ ਸ਼ਾਹੀ ਪਾਪ।

ਮੈਂ ਮਾਤਾ ਦੇ ਚਰਨ 'ਤੇ, ਝੁਕ ਝੁਕ ਰਿਹਾਂ ਪਛਾਣ
ਦੂਨੀ ਸ਼ਾਹ ਦੀ ਜਿੱਤ ਦੇ, ਜਿੱਥੇ ਦਿਸਣ ਨਿਸ਼ਾਨ।"

## 14

# ਛੋਟੇ ਸਾਹਿਬਜ਼ਾਦਿਆਂ ਦੀ ਮਾਸੂਮ ਨੀਂਦ ਅਤੇ ਮਾਤਾ ਗੁਜਰੀ ਦੀ ਵੇਦਨਾ

ਮਾਤਾ ਰੈਣੀਂ ਵੇਖਦੀ, ਸੁੱਤੇ ਬਾਲ ਮਾਸੂਮ
ਤਾਰਾਗਣਾਂ ਦਾ ਨੀਂਦ 'ਤੇ, ਉਤਰੇ ਪਿਆ ਸਕੂਨ
ਬਾਣੀ ਦੇ ਦਰਿਆ 'ਚੋਂ, ਉੱਠਣ ਰਾਜ਼ ਮਹੀਨ
ਉਤਰਣ ਭੋਲੀ ਨੀਂਦ 'ਤੇ, ਤਿਤਲੀ ਜਿਵੇਂ ਹੁਸੀਨ
ਜਪੁ ਤੇ ਜਾਪੁ ਦਾ ਜਾਗਦਾ, ਸਾਹਾਂ ਵਿਚ ਯਕੀਨ
ਹਾਲ ਮੁਰੀਦਾਂ ਵਾਲੜੇ, ਵਿਚ ਸਨੇਹੜੇ ਥੀਣ।
ਖੁੱਡ ਅਗੰਮ 'ਚ ਡਿੱਗਿਆ, ਅੰਨ੍ਹਾਂ ਟੋਂਹਦਾ ਲੋਅ
ਤਲਖ਼ ਸ਼ੋਰ ਵਿਚ ਡਿੱਗਿਆ, ਮਾਤ ਪਛਾਣਦੀ ਉਹ।
ਹੇਠਾਂ ਵਿਚ ਪਤਾਲ ਦੇ, ਨ੍ਹੇਰ 'ਚ ਬਲਣ ਜਨੂੰਨ
ਕੁੱਬਾ ਗੰਗੂ ਚੁਗ ਰਿਹਾ, ਭੋਗੇ ਕਾਲਖ - ਜੂਨ।

ਵੱਡੇ ਤੜਕੇ ਨੀਂਦ 'ਤੇ, ਖੜਾ ਵੇਦਨਾ - ਪਹਿਰ
ਚਮਕੀ ਜਿਸਦੇ ਮੱਥਿਉਂ, ਕੁੱਲ ਧਰਤ ਦੀ ਖ਼ੈਰ
ਜਿਦ੍ਹੇ ਕੰਠ 'ਚੋਂ ਰੁਮਕਦੀ, ਆਦਿ ਗੀਤ ਦੀ ਲਹਿਰ
ਦਰਦ ਮੁਰੀਦਾਂ ਦੇ ਸੁਣੇ, ਮਾਤਾ ਘਿਰ ਵਿਚ ਕਹਿਰ
ਖ਼ਾਰ ਅਸੰਖ ਝਰੀਟਦੇ, ਜਦ ਪੁੱਤਰ ਦੇ ਪੈਰ
ਨੀਂਦ ਅਲੇਪ ਨੂੰ ਢੂੰਡਦੇ, ਨਾਗ ਫਿਰਣ ਵਿਚ ਡਹਿਰ।

ਹੇਠ ਵੇਦਨਾ ਜਾਗਦੇ, ਸਮੇ ਨਿਮੋਹੇ ਗ਼ੈਰ
ਸੰਤਾਂ ਕੀਤੇ ਰਹਿਮ ਜੋ, ਡੁੱਬ ਗਏ ਵਿਚ ਜ਼ਹਿਰ
ਭਰਣਾ ਜਿਦ੍ਹੇ ਪਤਾਲ ਨੂੰ, ਕੋ ਦਿਲ - ਕਾਲਖ ਤੈਰ
ਸਿੰਧ ਵਿਸ਼ ਦਾ ਮੰਥਣਾ, ਮੁੱਢ ਕਦੀਮੀ ਵੈਰ।

# 15

# ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਗ੍ਰਿਫ਼ਤਾਰੀ

ਘਰ ਗੰਗੂ ਦੇ ਹਿੱਲਦੇ, ਪਰਛਾਵੇਂ ਵਿਚ ਭੇਤ
ਮੂੰਹ ਹਨੇਰਾ ਟੋਹ ਰਹੇ, ਡਰ ਡਰ ਜਿਵੇਂ ਪਰੇਤ

ਆਈ ਚੁੱਪ ਅਛੋਪਲੇ, ਉਠਦੀ ਢਹਿੰਦੀ ਉਹ
ਗਗਨੋਂ ਹਿੱਕ ਪਤਾਲ ਦੀ, ਵਿੰਨ੍ਹਦੀ ਨਾਲ ਧ੍ਰੋਹ

ਧੀਮੇ ਨ੍ਹੇਰ 'ਚ ਸਰਕਦੇ, ਸਾਏ ਜੁ ਪਹਿਲਾਂ ਦੋ
ਧਰਤ ਗਗਨ ਦੇ ਦਗ਼ੇ ਜੀ, ਕਿੱਥੇ ਕੁ ਲੈਣ ਲੁਕੋ

ਜਾਨੀ ਮਾਨੀ ਤ੍ਰਬਕਦੇ, ਕੰਬਦੀ ਧੀਮੀ ਲੋਅ
ਕਾਲ - ਰਗਾਂ 'ਤੇ ਜਿਵੇਂ ਉਹ, ਇਸ ਪਲ ਰਹੇ ਖਲੋ

ਕੋਤਵਾਲ ਨੂੰ ਜਾਪਿਆ, ਟੱਪ ਹਜ਼ਾਰਾਂ ਕੋਹ
ਕਿੰਨੀ ਕਾਲਖ ਸਮੇ ਦੀ, ਜਿੰਦੜੀ ਰਹੀ ਪ੍ਰੋ !

ਗੰਗੂ ਵਿਚ ਕਿਸ ਖ਼ਾਕ ਦੇ, ਕਪਟ ਨੂੰ ਦਿਵੇ ਲੁਕੋ ?
ਲੰਘੇ ਕਵਨ ਸੁਰੰਗ 'ਚੋਂ, ਰੂਹ ਵਿਚ ਭਾਰ ਡੁਬੋ ?

ਭਾਵੇਂ ਹੁਣ ਉਹ ਖੜਾ ਸੀ, ਹੇਠ ਕਾਲ ਦੇ ਰੋਹ
ਫਿਰ ਵੀ ਕਾਲਖ ਦਿਲੇ ਦੀ, ਉਸ ਲਈ ਬਣੀ ਸੰਜੋਅ।

## (ੳ) ਮੋਰਿੰਡੇ ਵੱਲ

ਮਾਂ, ਜ਼ੋਰਾਵਰ, ਫ਼ਤਿਹ ਪਏ, ਅੰਤ ਦੂਤੀਆਂ ਵੱਸ
ਲਏ ਲਾਲ ਦਸਮੇਸ਼ ਦੇ, ਡੋਰ ਰੇਸ਼ਮੀ ਕੱਸ
ਗੰਗੂ ਚਿਹਰਾ ਢਕ ਲਿਆ, ਬੁੱਕਲ ਦੇ ਵਿਚ ਹੱਸ
ਜਿੱਤ ਹਾਕਮ ਦੀ ਰਹੀ ਸੀ, ਚੁੱਪ ਮੀਸਣੀ ਦੱਸ।

ਮਾਤਾ ਤਕਦੀ ਲਾਡਲੇ, ਉਮਰ ਦੇ ਸਫ਼ਰ ਮੁਕਾ
ਗੁਰੂ - ਨੂਰ ਗਲ ਲਾਂਵਦੀ, ਡੂੰਘੜੇ ਰਹਿਮ ਜਗਾ
ਹੰਝ ਅਨੰਤ 'ਚ ਨਜ਼ਰ ਪਾ, ਢੂੰਡੇ ਤੇਗ਼ ਦੇ ਰਾਹ
ਦੁੱਧ ਮਾਵਾਂ ਦੇ ਦੇਣ ਜਾਂ, ਬੱਚੜਿਆਂ ਨੂੰ ਸਾਹ;
ਘਾਇਲ ਮੁਰੀਦ ਹੋ ਪੁੱਤ ਜਾਂ, ਪਿਰ - ਦਰ ਬਣੇ ਗਵਾਹ
ਚੋਗ ਦਿਵੇ ਧਰਵਾਸ ਦਾ, ਬੱਚੜਿਆਂ ਨੂੰ ਲਿਆ।

ਗੁਜਰੀ ਆਖੇ ਗਗਨ ਨੂੰ, "ਦਿਲ ਦਰਿਆ ਨਾ ਥਾਹ
ਮਿਤ੍ਰ ਪਿਆਰਾ ਮਿਲੇ ਜੇ, ਬਾਲ ਇਹ ਦਿਵੀਂ ਮਿਲਾ
ਕੂੰਜੋ! ਬੋਟ ਉਡੀਕਦੇ, ਰਿਜ਼ਕ ਨਾ ਰਿਹਾ ਥਿਆ
ਲੈ ਜਾਵੋ ਉਸ ਆਲ੍ਹਣੇ, ਇਹ ਵੈਰਾਗ ਅਥਾਹ
ਮਾਸੂਮਾਂ ਦੀ ਉੱਡਣੀ, ਜਲ ਥਲ ਵਿਚ ਸੁਆਹ
ਭੱਠ ਖੇੜਿਆਂ ਮਿਲੇ ਉਹ, ਅੰਤਮ ਸਮੇ 'ਤੇ ਗਾ।"

ਮਾਤਾ ਗੁਜਰੀ ਢੂੰਡ ਲਏ, ਸੁੱਚੜੇ ਉਹ ਦਰਿਆ
ਜਿੱਥੇ ਮੇਲੇ ਲਾਉਣਗੇ, ਦੁਨੀ ਦੇ ਬੱਚੜੇ ਆ।

## (ਅ) ਕੋਤਵਾਲੀ ਤਕ

ਲੈ ਆਏ ਸਰਕਾਰੀਏ, ਨਾਲ ਪੁਰਾਣਾ ਰੱਥ
ਜ਼ੋਰਾਵਰ ਤੇ ਫ਼ਤਿਹ ਦੇ, ਪਿੱਛੇ ਬੰਨ੍ਹੇ ਹੱਥ।

ਮੋਰਿੰਡੇ ਦੇ ਰਾਹ 'ਤੇ, ਹਰੇ ਭਰੇ ਸਨ ਬਾਗ਼
ਮਨ ਪਰਦੇਸੀ ਛਲਕਿਆ, ਕੀਟ ਪੰਖ ਤਨ ਨਾਗ।

ਜਦੋਂ ਕੂੰਬਲਾਂ ਪਰਸੀਆਂ, ਬਾਲਪਨੇ ਦੇ ਨੂਰ
ਅੰਬਾਂ ਨੂੰ ਵੈਰਾਗਦੀ, ਕੋਇਲ ਗਈ ਜੋ ਦੂਰ।

ਭਾਵੇਂ ਪਹਿਰੇਦਾਰ ਹੈ, ਵਡ ਹਾਕਮ ਦਾ ਰੋਹ
ਬਾਗ਼ਾਂ ਸੀਨੇ ਜਾਗਦੇ, ਸਭ ਮਾਵਾਂ ਦੇ ਮੋਹ।

ਬਿਰਧਾਂ ਵਾਂਗੂੰ ਕੰਬਦੇ, ਧਰਤ ਦੇ ਲੰਮੇ ਹੱਥ
ਜ਼ੋਰਾਵਰ ਤੇ ਫ਼ਤਿਹ 'ਤੇ, ਰਹੀ ਅਸੀਸ ਕੋ ਲੱਥ।

ਰਗ ਸ਼ਾਖਾਂ 'ਤੇ ਵਿਲਕਿਆ, ਵੇਦਨ ਦਾ ਕੋ ਬੂਰ
ਮਿਲਦੀ ਵਿਛੜੇ ਬੋਟ ਨੂੰ, ਕਿਸ ਹੰਝੂ ਦੀ ਭੂਰ?

ਸ਼ਸਤਰਧਾਰੀ ਸਿਪਾਹ ਸੀ, ਰੱਥ ਪੁਰਾਣੇ ਨਾਲ
ਅੰਬਾਂ ਹੇਠਾਂ ਬੁਣੇ ਕਿਸ? ਖ਼ਾਕ 'ਚ ਡੂੰਘੇ ਜਾਲ।

ਭਾਵੇਂ ਦਗੇ ਅਕਾਸ਼ ਦੇ, ਸਭ ਬਾਗ਼ਾਂ ਨੂੰ ਯਾਦ
ਫਿਰ ਵੀ ਖ਼ਾਕ ਸੰਭਾਲਸੀ, ਮਾਵਾਂ ਦੀ ਫ਼ਰਿਆਦ।

ਕਦੇ ਨੇ ਕਬਰਾਂ ਨਿਗਲਣੇ, ਕਦੇ ਸੜਨਗੇ ਬਾਲ
ਵਿਗਸਣ ਭੋਲੇ ਨੈਣ ਇਹ, ਚਰਖ਼ ਜਾਂ ਬਦਲਣ ਚਾਲ।

ਡੰਗੇ ਬਾਗ਼ਾਂ ਹੇਠ ਜਾਂ, ਦਗ਼ਿਆਂ ਖਿੜਦੇ ਅੰਗ
ਹੰਝੂ ਢੂੰਡਣ ਸ਼ੇਸ਼ ਦੇ, ਤਦ ਬਚਪਨ ਦੇ ਰੰਗ।

ਸੜ ਜਾਵਣਗੇ ਬਾਲ ਜਾਂ, ਧਰਤੀ ਕਰੇਗੀ ਭਾਲ
ਧ੍ਰੂ 'ਤੇ ਜਾ ਮੁਸਕਾਨਗੇ, ਬਾਲਪਨੇ ਦੇ ਤਾਲ।

ਗੁਜਰੀ ਬਾਲ ਪਲੋਸਕੇ, ਕਹੇ : "ਸਮਾਂ ਸਮਰੱਥ
ਪੈਂਡੇ ਤੁਸਾਂ ਦੇ ਬੱਚੜਿਉ, ਸਮਿਆਂ ਪਾਰ ਅਕੱਥ।

ਮੋਰਿੰਡੇ ਦੀ ਕੋਠੜੀ, ਭਾਵੇਂ ਘੇਰੀ ਕਾਲ
ਕੋ ਧਰਵਾਸ ਲੈ ਮਿਲਣਗੇ, ਚੁੱਪ ਦੇ ਲੱਖਾਂ ਸਾਲ।

ਸਤਿਗੁਰ - ਨੀਂਦ ਨੇ ਬਖ਼ਸ਼ਣੇ, ਪਾਰ ਸਮੇ ਤੋਂ ਸਾਸ
ਨੀਂਦ ਮਸੂਮ 'ਤੇ ਰਹਿਣਗੇ, ਝੁਕੇ ਕੋਟ ਧਰਵਾਸ।

ਕੰਡਿਆਂ ਦੀ ਇਕ ਸੇਜ ਤੋਂ, ਪਲ ਪਲ ਆਂਵਦੀ ਸੱਦ
ਲਵੇ ਨੀਂਦ ਇਹ ਤੁਸਾਂ ਦੀ, ਤੇਗ਼ - ਕਹਿਰ ਨੂੰ ਕੱਜ।

ਕੋਤਵਾਲੀਆਂ ਕੋਟ ਜੇ, ਸਿਮਨ ਆ ਵੇਦਨ - ਵਹਿਣ
ਕਲਗ਼ੀਧਰ ਦੀ ਤੇਗ਼ ਦੇ, ਨਾਲ ਸਦਾ ਜੋ ਰਹਿਣ।

ਕੋਤਵਾਲੀਆਂ ਲੰਘਦੇ, ਕਲਗ਼ੀਧਰ ਦੇ ਰਾਹ
ਜ਼ੋਰਾਵਰ ਤੇ ਫ਼ਤਿਹ ਦੇ, ਤੇਗ਼ੀਂ ਵਸਦੇ ਸਾਹ।"

## 16

# ਸਰਹਿੰਦ ਦਾ ਠੰਡਾ ਬੁਰਜ

ਘੇਰਣ ਉੱਚ ਹਵੇਲੀਆਂ, ਠੰਢੇ ਬੁਰਜ ਦੀ ਚੁੱਪ
ਰਹੇ ਸੀ ਜਿਸ 'ਤੇ ਕਾਲ ਦੇ, ਖ਼ੂਨੀ ਦੀਦੇ ਝੁੱਕ।

ਘੁੰਮਣ ਠੰਢੇ ਬੁਰਜ 'ਤੇ, ਚਰਖ਼ ਹਨੇਰੇ ਘੁੱਪ
ਕੋਟਾਂ ਸੂਲ ਬੇਕਿਰਕ ਦੇ, ਬਦਲੇ ਰਹੇ ਸੀ ਝੁੱਕ।

ਠੰਢੇ ਬੁਰਜ ਦੀ ਸਿਖਰ 'ਤੇ, ਕਾਲ - ਕਹਿਰ ਗਏ ਰੁਕ
ਚੜ੍ਹੇ ਧਾੜਵੀ ਆਂਵਦੇ, ਕਿਸ ਥਾਂ ਬਹਿ ਗਏ ਲੁਕ ?

ਪਰਬਤ - ਬਰਫ਼ਾਂ, ਨਭ, ਜ਼ਿਮੀਂ, ਜਿਸ ਪਲ ਭੁੱਲੇ ਰੁੱਖ
ਉਸ ਪਲ ਵਾਂਗ ਹੀ ਬਾਂਝ ਸੀ, ਠੰਢੇ ਬੁਰਜ ਦੀ ਕੁੱਖ।

ਠੰਢੇ ਬੁਰਜ 'ਚ ਜੰਮ ਗੇ, ਸੁੰਨ ਹੋਏ ਇਉਂ ਦੁੱਖ
ਜਿਵੇਂ ਰੇਤ ਨੂੰ ਭੁੱਲ ਗੇ, ਦਰਿਆਵਾਂ ਦੇ ਮੁੱਖ।

ਬੁਰਜ 'ਚ ਪੌਣ ਉਹ ਸਹਿਕਦੀ, ਤ੍ਰੈ ਕਾਲਾਂ ਤੋਂ ਛੁੱਪ
ਪੱਤੇ ਕੁੱਲ ਬ੍ਰਹਿਮੰਡ ਦੇ, ਮਿਲੇ ਨਾ ਜਿਸਨੂੰ ਸੁੱਕ।

ਜ਼ਹਿਰ ਅਦਿੱਖ ਦੀ ਤੋਟ ਸੀ, ਠੰਢੇ ਬੁਰਜ ਦੀ ਭੁੱਖ
ਕਾਹਲੀ ਭੱਖਣ ਲਈ ਜੋ, ਪਾਵਨ ਗਗਨ ਦੀ ਧੁੱਪ।

ਸੀਤ ਬੁਰਜ ਸਰਹਿੰਦ ਦਾ, ਉਸ ਥਾਂ ਖੜਾ ਸੀ ਢੁੱਕ
ਸਭ ਹੰਝਾਂ 'ਚੋਂ ਗਈ ਜਾਂ, ਲਿਸ਼ਕ ਆਖ਼ਰੀ ਮੁੱਕ
ਜਿਸ ਥਾਂ ਰਹਿਮ ਦੇ ਕਾਰਵਾਂ, ਕਾਲ ਨੇ ਦਿੱਤੇ ਟੁੱਕ
ਤਕਦੇ ਜਿਦ੍ਹੀ ਬੇਗਾਨਗੀ, ਤਬਕ ਸਕਣ ਨਾ ਉੱਕ।

## 17

## ਸ਼ਹਾਦਤ ਦੇ ਮੋੜ 'ਤੇ :

### (ੳ) ਮਾਤਾ ਗੁਜਰੀ ਅਤੇ ਸਾਹਿਬਜ਼ਾਦੇ ਠੰਢੇ ਬੁਰਜ ਵਿਚ ਕੈਦ

ਵੇਖ ਨ ਸਕਿਆ ਨੂਰ ਨੂੰ, ਪੱਥਰ ਮਨਾਂ ਦਾ ਅੰਧ
ਮਾਤਾ, ਜ਼ੋਰਾਵਰ, ਫ਼ਤਿਹ, ਬੁਰਜ 'ਚ ਕੀਤੇ ਬੰਦ।

ਨਾ ਰੋਜ਼ੇ ਸਰਹਿੰਦ ਨੂੰ, ਦਿਸੇ ਅਲੇਪ ਉਹ ਨੂਰ
ਛੋਹੀ ਆਦਿ ਕਰੂੰਬਲਾਂ, ਜਦੋਂ ਮਿਹਰ ਦੀ ਭੂਰ।

ਬਿਮਲ ਪੌਣ ਸਰਹਿੰਦ ਦੀ, ਵਿੰਨ੍ਹੇ ਕਾਲ ਦੀ ਤੰਦ
ਮਧੁਰ ਖ਼ਾਬ ਦੀ ਰੁੱਤ ਦੇ, ਸਾਹ ਘੁੱਟੇ ਇਕ ਕੰਧ।

ਸਾਹਵੇਂ ਠੰਢੇ ਬੁਰਜ ਦੇ, ਭੱਠ ਦਿਸਣ ਬੈਕੁੰਠ
ਰਾਮ ਕਾਰ ਬ੍ਰਹਿਮੰਡ ਦੀ, ਜਲੇ ਮਿਟੇ ਹਰ ਕੁੰਟ।

ਬੁਰਜ 'ਚ ਜਾਪਣ ਗਰਕਦੇ, ਸੁੰਞੇ ਥਲਾਂ ਦੇ ਖੂਹ
ਜਿਨਾਂ 'ਚ ਸੁੱਟੇ ਵਲੀ ਸੀ, ਕੋਹ ਕੇ ਤਨ ਮਨ ਰੂਹ।

ਸੰਗ ਦੁਆਵਾਂ ਅੱਥਰੂ, ਰਹੇ ਬੁਰਜ ਵਿਚ ਕੰਬ
ਮੱਛੀ - ਪੇਟ 'ਚ ਜਾਣ ਨਾ, ਸਿਦਕ ਪੈਗ਼ੰਬਰ ਹੰਭ!

ਜਿਸ ਮੱਛੀ ਦੀ ਸ਼ਾਨ ਨੂੰ, ਸਾਗਰ ਛੋਹਣ ਲੰਘ
ਦਿਸੇ ਓਸ ਅਸਗਾਹ ਨੂੰ, ਸਿਦਕ ਦੀ ਅੰਤਮ ਜੰਗ।

ਮਾਤਾ ਵੇਖੇ ਢੂੰਡਦੀ, ਬੁਰਜ ਦੇ ਸਿਰ ਨੂੰ ਸੁੰਢ
ਲੂਹੇ ਖੰਭ ਅਜ਼ਾਦ ਜਾਂ, ਕਿੜ ਸੂਰਜ ਦੀ ਤੁੰਦ।
ਮਾਤਾ ਅੱਗੇ ਝੁਕੇ ਆ, ਹਾਰ ਗਿਆਂ ਦੇ ਹੰਝ:
"ਖੰਭ ਸੁਤੰਤਰ ਸੜੇ ਜੋ, ਦੇਵੋ ਗਗਨ ਤੋਂ ਮੰਗ
ਠੰਢਾ ਬੁਰਜ ਉਡੀਕਦਾ, ਰੋ ਦਸਮੇਸ਼ ਦੀ ਪੈੜ
ਤਬਕਾਂ ਦੇ ਜੋ ਪਰ ਸੜੇ, ਤਿਨਾਂ ਨੂੰ ਬਖ਼ਸ਼ਣ ਲਹਿਰ।"

ਮੂਕ ਬੁਰਜ ਵਿਚ ਰੋਂਵਦੇ, ਸੁਨਣ ਨਾ ਲਾ ਮੁਕਾਮ
ਸ਼ਾਹ ਰਗਾਂ ਨੂੰ ਦੱਬਦੇ, ਆਹਾਂ ਦੇ ਤੂਫ਼ਾਨ।

ਸ਼ਾਹ ਰਗਾਂ ਜਦ ਪਰਸਦੀ, ਮਜ਼ਲੂਮਾਂ ਦੀ ਪੀੜ
ਸਾਹਿਬਜ਼ਾਦਿਆਂ ਜਰੀ ਸੀ, ਬੇਪੀਰੀ ਜ਼ੰਜੀਰ।

ਸ਼ਾਹ ਰਗਾਂ 'ਤੇ ਘਿਸਰਦੇ, ਜ਼ੰਜੀਰਾਂ ਦੇ ਡੰਗ
ਬਾਲ ਵਲੀ ਸੀ ਖੇਡਦੇ, ਬ੍ਰਿਹਣ ਨਦੀ ਦੇ ਸੰਗ।

## (ਅ) ਠੰਢੇ ਬੁਰਜ ਤੋਂ ਵਜ਼ੀਰ ਖ਼ਾਂ ਦੀ ਕਚਹਿਰੀ ਤਕ

ਪਈ ਮਾਤ ਨੂੰ ਸਰਘੀਉਂ, ਵਿਸਮਾਦੀ ਕੰਨਸੋਅ
ਤਾਰਾਗਨ ਵਿਚ ਥਰਕਦੀ, ਫੇਰ ਦਿਸੀ ਇਕ ਲੋਅ।

ਸਿਦਕ ਕੂੰਬਲਾਂ ਦਾ ਜਦੋਂ, ਮੌਤ ਸਕੀ ਨਾ ਖੋਹ
ਭਰੇ ਸਾਹ ਬ੍ਰਹਿਮੰਡ ਦੇ, ਤਦੋਂ ਨਾਲ ਖ਼ੁਸ਼ਬੋ।

ਮਾਤਾ ਵੇਖੇ ਆਖ਼ਰੀ, ਫੇਰ ਸਮੇ ਦੇ ਰੰਗ
ਨੰਨ੍ਹੇ ਨਾਜ਼ਕ ਪਗਾਂ ਦੇ, ਹੇਠ ਜਦੋਂ ਬ੍ਰਹਿਮੰਡ।

ਹੋਏ ਭੋਰਿਆਂ ਵਿਚ ਜਾਂ, ਬੰਦ ਗੀਤ ਜਹੇ ਸਾਹ
ਜਲ ਥਲ ਅਗਨ ਤੇ ਪੌਣ ਦੇ, ਮਿਟ ਜਾਵਣ ਅਸਗਾਹ।

ਵਗਣ ਅਨੇਕ ਅਕਾਸ਼ ਜੋ, ਸੁਕਦੇ ਗਏ ਦਰਿਆ
ਸਿਰਜੇ ਰੱਬੀ ਹੁਕਮ ਦੇ, ਹੁਕਮ 'ਚ ਗ਼ਰਕੇ ਰਾਹ।

ਸਾਹਿਬਜ਼ਾਦਿਆਂ 'ਤੇ ਜਗਣ, ਨੀਂਦ ਦੇ ਗਗਨ ਅਨੇਕ
ਘਾਇਲ ਕਰੋ ਨ ਜ਼ਰਾ ਵੀ, ਪਹਿਲੀ ਰਿਸ਼ਮ ਅਲੇਖ।

ਸਾਹਿਬਜ਼ਾਦਿਆਂ 'ਤੇ ਝੁਕੇ, ਕਾਇਨਾਤ ਦੇ ਲੇਖ।
ਛੇੜੋ ਨਾ ਇਸ ਦਰਦ ਨੂੰ, ਤੋੜੋ ਨਾ ਇਹ ਰੇਖ।

ਭੋਲੀ ਨੀਂਦ ਜਹੇ ਫੁੱਲ ਜਾਂ, ਲਹੂਆਂ ਲਏ ਡੁਬੋ
ਤਾਰਾਗਨ ਵਿਚ ਛਲਕਣਾ, ਰਹਿਮ ਅਸੰਖਾਂ ਕੋਹ।

ਬਾਲ - ਨੀਂਦ 'ਤੇ ਲਿਸ਼ਕਦੀ, ਜਪੁ ਜੀ ਦੀ ਦਰਗਾਹ
ਪੱਤ ਜਾਂ ਇਸਦੇ ਟੁੱਟਦੇ, ਭਰਣ ਗਗਨ ਸੰਗ ਆਹ।

ਧੁੱਪਾਂ ਪਈਆਂ! ਦਰਾਂ 'ਤੇ, ਖੜੇ ਕਰੂਰ ਦੋ ਬੁੱਤ
ਬੁਰਜ - ਰਗਾਂ ਨੂੰ ਪਕੜਿਆ, ਜਿਵੇਂ ਕਸਾਇਣ ਰੁੱਤ।

ਮਾਤਾ ਤਕਦੀ ਮਿਲੇ ਆ, ਸੱਭੇ ਧਾੜਵੀ ਰਾਹ
ਕਰਨ ਇਸ਼ਾਰੇ ਮੀਸਣੇ, ਕਾਸਿਦ ਦਰਾਂ 'ਤੇ ਆ।

ਤੱਕੇ ਮਾਤਾ ਜਿੱਤ ਦੇ, ਸਾਹਵੇਂ ਬਲਣ ਸਰੂਰ
ਨੈਣਾਂ ਦੇ ਵਿਚ ਮੇਲ੍ਹਦੇ, ਭਾਰੇ ਮੂਕ ਗ਼ਰੂਰ।

ਦੇਵੇ ਸੱਦ ਵਜ਼ੀਰ ਖ਼ਾਂ, ਅਭਿਮਾਨੀ ਨਿਰਲੱਜ:
"ਪੇਸ਼ ਹੋਣ ਸੁਤ ਗੁਰੂ ਦੇ, ਭਰੀ ਕਚਹਿਰੀ ਅੱਜ।"

ਅਣਦਿਸ ਜਮ 'ਤੇ ਹੱਸਦਿਆਂ, ਮਾਤਾ ਸੁਣੀ ਇਹ ਗੱਲ
ਪਾਕ ਅਸੀਸ ਹੋ ਵੇਖਦੀ, ਸਾਹਿਬਜ਼ਾਦਿਆਂ ਵੱਲ।

ਸਾਹਿਬਜ਼ਾਦੇ ਗਲੇ ਲਾ, ਮਾਤ ਨ੍ਹੇਰ ਸਭ ਲੰਘ
ਪਾਵਨ ਨ੍ਹੇਰ ਦੀ ਨਿਗ੍ਹਾ ਹੋ, ਘੁੱਟ ਲਏ ਬ੍ਰਹਿਮੰਡ।

ਸਭ ਗਗਨਾਂ ਨੂੰ ਗਲੇ ਲਾ, ਤਕਦੀ ਨੂਰੀ ਨੈਣ
ਕਾਲ - ਕਾਲਖਾਂ ਡੋਬਦੇ, ਗੁਰੂ ਗ੍ਰੰਥ ਦੇ ਵਹਿਣ।

ਹੰਝੂ ਲਸੇ ਅਸੀਸ ਦਾ, ਲੰਘ ਅਸੰਖਾਂ ਕੋਹ
ਜਦੋਂ ਕੂੰਬਲਾਂ 'ਤੇ ਪਈ, ਧਰਤ ਦੀ ਪਹਿਲੀ ਲੋਅ।

"ਪਿਤਾ ਦੇ ਵਾਣ ਅਮੋਘ ਦੀ", ਕਹੇ: "ਜਾ ਰੱਖੋ ਪੱਤ
ਖ਼ੰਜਰ, ਸੂਲੀ, ਗੁਫ਼ਾ ਨੂੰ, ਮਿਲੇ ਚਮਕ ਇਹ ਰੱਤ।

ਕਹਿਰ ਸਾਮ੍ਹਣੇ ਖੜੇ ਹੋ, ਮੁਸਕਾਵੋ ਜਿਉਂ ਸੰਤ
ਸਾਬਤ ਰੂਹ ਦਾ ਰਹੇਗਾ, ਸਿਦਕ ਸਬਰ ਬੇਅੰਤ।

ਜਾਵੋ ਵੱਲ ਕਚਹਿਰੀਆਂ, ਸਾਹਿਬਜ਼ਾਦਿਓ ਹੱਸ
ਖ਼ੂਨੀ ਨਾਗ ਨਾ ਕਾਲ ਦਾ, ਮੁਸਕਾਨਾਂ ਲਏ ਡੱਸ।

ਰੰਗੋ ਰਿਸ਼ਮ ਅਸੰਖ ਨੂੰ, ਨਾਲ ਲਬਾਂ ਦੀ ਰੇਖ
ਨਾਲ ਤੁਸਾਂ ਮੈਂ ਤੁਰਾਂ ਲੈ, ਮੂਕ ਦਰਦ ਦੀ ਹੇਕ।

ਡਉ - ਲਾਟਾਂ ਤੋਂ ਰੱਖਿਓ, ਉੱਡਦੇ ਨੈਣ ਅਲੇਪ
ਲਏ ਗੀ ਨੈਂ ਦਸਮੇਸ਼ ਦੀ, ਖੰਭ ਤੁਸਾਂ ਦੇ ਵੇਖ।

ਭੁੱਲੋ ਤਪਦੀ ਤਵੀ ਨਾ, ਪਹਿਲ ਸ਼ਹੀਦੀ ਰੂਪ
ਪਰਸਣਿ ਦਰਦ ਉਹ ਤੁਸਾਂ ਦੇ, ਝੁਕ ਝੁਕ ਨੈਣ ਮਲੂਕ।

ਸਾਬਤ ਸੂਰਤ ਦੀ ਰਹੇ, ਤੁਸਾਂ 'ਤੇ ਮਿਹਰ ਅਨੰਤ
ਲੋਹ ਕੈਦ ਵਿਚ ਮਿਲੇਗਾ, ਤੇਗ਼ ਬਹਾਦਰ ਕੰਤ।"

## (ੲ) ਕਚਹਿਰੀ ਵੱਲ ਜਾਂਦਿਆਂ : ਪਹਿਲੇ ਦਿਨ ਦੀ ਦਾਸਤਾਨ

ਸਾਹਿਬਜ਼ਾਦੇ ਜਾਂਵਦੇ, ਬੋਹਿਥ ਨਾ ਜਿਦ੍ਹਾ ਪੜਾ!
ਲੰਮੀ ਲੰਮੀ ਨਦੀ ਸੀ, ਮਾਤ ਦੇ ਦਿਲ ਦਾ ਰਾਹ।
ਸੀ ਦਸਮੇਸ਼ ਉਡੀਕਦੇ, ਦੂਰ ਸਿੰਧ ਵਿਚ ਚਾਅ
ਲਹਿਰ ਕਿਤੇ ਨਾ ਠਹਿਰਦੀ, ਬੋਹਿਥ ਜਿੰਦ ਨੂੰ ਲਾ!

ਤੁਰਦੇ ਸਾਹਿਬਜ਼ਾਦਿਆਂ, ਸੂਬੇਦਾਰ ਦੇ ਵੱਲ
ਤੱਕੀ ਪਿਤਾ - ਉਡੀਕ ਦੀ, ਮਨਜ਼ਿਲ ਦੂਰ ਅਟੱਲ।

ਖੜੇ ਕਚਹਿਰੀ ਵਿਚ ਸੀ, ਜਿਵ ਨਿਰਭੈ ਅਸਗਾਹ
ਆਦਿ ਰਿਸ਼ਮ ਛੁਹਿ ਰਵੀ ਦੇ, ਖਿੜਨ ਜਿਵੇਂ ਲੱਖ ਰਾਹ
ਨੰਨ੍ਹੇ ਮੁੱਖ ਦੀ ਚਾਨਣੀ, ਹੇਠਾਂ ਨੀਰ ਆਗਾਹ
ਝਾਕੇ ਤਿਨਾਂ 'ਚ ਖ਼ਾਨ ਜਾਂ, ਤਲੇ ਪਤਾਲ ਅਜਾਹ!
ਤੰਦੂਆ ਦਿਲ ਦੇ ਪਾਪ ਦਾ, ਖ਼ਾਨ ਨੂੰ ਖਿਚਦਾ ਆ
ਇਕ ਪਲ ਹੋਇ ਅਧੀਰ ਜਾਂ, ਹੇਠ ਹੇਠ ਰਿਹਾ ਜਾ।

ਸੰਭਲੇ ਤੁਰਤ ਵਜ਼ੀਰ ਖ਼ਾਂ, ਭਰੇ ਨਿਗਾਹੀਂ ਮੋਹ
ਹੇਠ ਦਿਲਾਂ ਦੇ ਸਾਗਰੀਂ, ਭਾਵੇਂ ਖੌਲਣ ਰੋਹ।
ਅਪਣੱਤ ਨਾਲ ਦਿਲਾਸੜੇ, 'ਵਾਜ 'ਚ ਭਰ ਲਏ ਉਹ:
"ਗ਼ਮ ਕਿਉਂ ਕਰਦੇ ਬੱਚਿਓ! ਗਏ ਯਤੀਮ ਜੇ ਹੋ।
ਪਿਤਾ ਤੁਸਾਂ ਦਾ ਮਾਰਿਆ, ਵਿਚ ਚਮਕੌਰ ਵੰਗਾਰ
ਤਨ ਗਿਰਝਾਂ ਨੇ ਚੂੰਡਿਆ, ਦੀਦੇ ਕੱਢੇ ਬਾਹਰ।

ਵੀਰ ਤੁਹਾਡੇ ਗਏ ਲੈ, ਗਿੱਦੜ ਗਿਰਝਾਂ ਧੂਹ
ਲੈਣ ਘਨੇ ਵਿਚ ਜੰਗਲਾਂ, ਦਲ ਕੀਟਾਂ ਦੇ ਸੂਹ।"

ਜ਼ੋਰਾਵਰ ਕਹੇ ਤਮਕ ਖਾ: "ਕੂੜ ਨ ਤੋਲ ਕਮੀਨ
ਸਿਰ 'ਤੇ ਪਿਤਾ ਦਾ ਕਰਮ ਹੈ, ਕਦੇ ਨ ਅਸੀਂ ਯਤੀਮ।
ਵੀਰ ਸ਼ਹਾਦਤ ਪਾ ਗਏ, ਅਸਾਂ ਵੀ ਜਾਣਾ ਨਾਲ
ਛਾਂ ਪਿਤਾ ਦੀ ਰਹੇਗੀ, ਸਿਖਰ ਸੁੰਨ ਅਸਰਾਲ।
ਸੁਣਦੀ ਪਿਤਾ ਦੇ ਘੋੜ ਦੀ, ਬੁਰਜ 'ਚ ਸ਼ੀਰੀ ਟਾਪ
ਜਿਸ ਪਤਾਲ ਵਿਚ ਧੱਕਣੇ, ਦਗ਼ੇ ਤਿਰੇ ਸਭ ਪਾਪ।"
ਕਿਹਾ ਫ਼ਤਿਹ ਸਿੰਘ "ਸੂਬਿਆ, ਸੁਣਾਂ ਪਿਤਾ ਦੀ ਹਾਕ
ਅਰਸ਼ੋਂ ਦੰਡ ਜੋ ਕੜਕਣਾ, ਰਿਹਾ ਤਿਰੇ ਵੱਲ ਝਾਕ।"

ਸੁੱਚਾ ਤਮਕਦਾ "ਖ਼ਾਂ ਜੀ! ਇਹ ਸ਼ੈਤਾਨ ਦੇ ਬੋਲ
ਨੰਨ੍ਹੇ ਖੰਭਾਂ 'ਤੇ ਹੁਣੇ, ਗ਼ਦਰ ਰਹੇ ਇਹ ਤੋਲ।
ਸ਼ੂਕਣ ਬੱਚੇ ਨਾਗ ਦੇ, ਨਾਗ ਦੀ ਖ਼ੂਨੀ ਰਗ
ਬਦਕਲਾਮੀ ਇਨਾਂ ਦੀ, ਕੁਫ਼ਰ ਤੋਂ ਅਗਲੀ ਅੱਗ।"

ਵਿਸ਼ ਸੁੱਚੇ ਦੀ ਰਹੀ ਸੀ, ਭਾਵੇਂ ਰਗਾਂ ਦੇ ਵਿਚ
ਕਹੇ ਖ਼ਾਨ ਪਰ ਨਰਮ ਹੋ, ਵਾਂਗ ਕਦੀਮੀ ਮਿੱਤ:
"ਤੁਸੀਂ ਬਹੁ ਨਾਜ਼ਕ ਬੱਚੜੇ, ਜਿਉਂ ਕੁਮਰੀ ਦੇ ਬੋਟ
ਮੈਂ ਮੋਮਨ! ਮੈਂ ਬਣਾਂਗਾ, ਹਰ ਯਤੀਮ ਦੀ ਓਟ।
ਬੱਚਿਓ! ਵੱਢੇ ਪਿਤਾ ਦੀ, ਰੇਤਾਂ ਪੀਤੀ ਰੱਤ
ਸਬਰ ਕਰੋ ਵਿਚ ਸਬਰ ਦੇ, ਥੀਣ ਰਹਿਮਤਾਂ ਲੱਖ।"

ਸਿਦਕ 'ਚ ਫ਼ਤਿਹ ਨੇ ਕਿਹਾ "ਨਾ, ਕੂੜ ਫ਼ਰੇਬ ਅਲਾਪ
ਕੰਡਿਆਂ ਦੇ ਵਿਚ ਪਿਤਾ ਦੀ, ਰਾਤੀਂ ਸੁਣੀ ਮੈਂ ਚਾਪ।
ਪਿਤਾ ਯਾਦ ਕਰ ਰਾਤ ਨੂੰ, ਕਰੀ ਮੈਂ ਜਦ ਅਰਦਾਸ
ਮੈਨੂੰ ਗੋਦ 'ਚ ਲੈ ਲਿਆ, ਕਲਗ਼ੀ ਦੇ ਪ੍ਰਕਾਸ਼।"

"ਬਦਕਲਾਮੀ ਅੱਤ ਦੀ", ਕੜਕੇ ਸੁੱਚਾ ਨੰਦ
"ਝੱਗ ਵਿਸ਼ੈਲੀ ਸੁੱਟਦੇ, ਅਦਬ ਅਦਾਬ ਨੂੰ ਲੰਘ
ਇਹ ਗੁਸਤਾਖ਼ ਸਪੋਲੀਏ, ਵੇਖਣ ਗਹਿਰ ਨਾ ਅੰਧ
ਹਲਕ ਹਲਕ ਡੰਗ ਮਾਰਦੇ, ਖੜੇ ਹਜ਼ੂਰ ਦੇ ਸੰਗ।"

"ਕੜਕ ਨ ਕਹਿਰ 'ਚ", ਆਖਦਾ, ਟੋਡਰ ਮੱਲ ਦੀਵਾਨ
ਯਾਦ ਕਰਨ ਇਹ ਪਿਤਾ ਨੂੰ, ਭੁੱਲ ਮੀਰ ਸੁਲਤਾਨ
ਸੁਪਨ ਇਹਨਾਂ ਦੇ ਮਿੱਠੜੇ, ਜ਼ਹਿਰਾਂ ਤੋਂ ਅਨਜਾਣ
ਬੱਚੜਿਆਂ ਦੇ ਸੁਪਨ ਇਹ, ਬੋਟਾਂ ਜਹੇ ਨਾਦਾਨ।"

ਆਈ 'ਵਾਜ ਚੁਫੇਰਿਉਂ, ਬਖ਼ਸ਼ੋ ਅੱਜ ਦੀ ਰਾਤ
ਕਲ੍ਹ ਨੂੰ ਸ਼ੀਰੀਂ ਮੁੱਖ ਇਹ, ਗਾਉਣ ਨਬੀ ਦੇ ਨਾਅਤ
ਸਮਝ ਹਜ਼ੂਰ ਦਾ ਮਰਤਬਾ, ਕਰਨ ਅਦਬ ਦੀ ਬਾਤ
ਕਲ੍ਹ ਨੂੰ ਕਰਨ ਸਲਾਮ ਵੀ, ਮੰਨ ਮਿਹਰ ਦੀ ਜ਼ਾਤ।

ਮੰਨੀ ਅਰਜ਼ ਵਜ਼ੀਰ ਖ਼ਾਂ, ਕਰ ਇਕ ਝੂਠੀ ਆਸ
ਬਿਰਧ ਮਾਤ ਜੇ ਰਾਤ ਨੂੰ, ਦਿਵੇ ਨਸੀਹਤ ਖ਼ਾਸ।

## (ਸ) ਠੰਢੇ ਬੁਰਜ ਦੀ ਦੂਸਰੀ ਰਾਤ ਅਤੇ ਨਵੀਂ ਸਵੇਰ

ਵੱਡੇ ਤੜਕੇ ਲਹੂ ਦੀ, ਦਿਸਹੱਦੇ 'ਤੇ ਲੋਅ
ਜਿਸ 'ਚੋਂ ਸ਼ਾਖਾਂ ਮਹਿਕ ਕੇ, ਤਾਰੇ ਰਹੀਆਂ ਛੋਹ
ਮਾਤਾ ਗੁਜਰੀ ਵੇਖਦੀ, ਬਾਗ਼ ਕਦੀਮ ਦਾ ਜੋ
ਅਣਗਿਣਤ ਵਿਚ ਤਿਤਲੀਆਂ, ਰੰਗ ਸੁਹਾਂਵਦੇ ਦੋ।

ਤਾਰਿਆਂ ਵੱਲੋਂ ਆਂਵਦੀ, ਜਾਪਦੀ ਮਿੱਠੀ ਸੋਅ
ਨਾਲ ਕਹਿਕਸ਼ਾਂ ਲਿਪਟਕੇ, ਪਈਆਂ ਨੀਂਦਾਂ ਰੋ
ਸਾਹਿਬਜ਼ਾਦਿਆਂ ਜਾਗ ਨਾ, ਕਰੇ ਨਾਲ ਧਰ ਮੋਹ
ਬਾਗ਼ ਕਦੀਮ ਨੂੰ ਲੈਂਦੀਆਂ, ਰੱਤਾਂ ਪਾਕ ਸਮੋ।

ਮੋਤੀ ਮਹਿਰਾ ਨੇੜ ਹੀ, ਧਾਰਾਂ ਰਿਹਾ ਸੀ ਚੋਅ
ਕਹੇ : "ਇਹ ਦੁੱਧ 'ਚੋਂ ਆਂਵਦੀ, ਅੰਬਰਾਂ ਦੀ ਖ਼ੁਸ਼ਬੋ
ਰਿਹਾ ਨ ਪਾਵਨ ਦੁੱਧ ਦਾ, ਜ਼ਿਮੀਂ ਨਾ' ਵਾਸਤਾ ਕੋ
ਦਾਦੀ ਪੋਤੇ ਲੈਣ ਗੇ, ਨਾਲ ਲਬਾਂ ਨਾ ਛੋਹ।"
ਕਰਨੇ ਸਾਹਿਬਜ਼ਾਦਿਆਂ, ਹੁਣ ਉਹ ਦਰਦ ਦੇ ਪੰਧ
ਵਿਚ ਜਹਾਦ ਦੇ ਛਿਪੇਗਾ, ਜਦ ਕੁਰਾਨ ਦਾ ਚੰਦ।

ਝੁਕੇ ਮਾਤ ਦੇ ਰੂਬਰੂ, ਵਾਰ ਆਖ਼ਰੀ ਸੀਸ
ਬ੍ਰਹਿਮੰਡਾਂ ਤਕ ਪਸਰਦੀ, ਗੁਜਰੀ ਦੀ ਆਸੀਸ।
ਚਾਪ ਸੁਣੀ ਦਸਮੇਸ਼ ਦੀ, ਕੰਡੇ ਚੁਭਣ ਅਨੇਕ
ਢਾਲ ਕਾਲ ਦੀ ਗਗਨ ਤੋਂ, ਪੀਰ ਵਾਂਗ ਰਹੀ ਵੇਖ।

ਸਾਹਿਬਜ਼ਾਦਿਆਂ ਜਾਗ ਕੇ, ਤੱਕੀ ਧਰਤ ਦੀ ਲੋਅ
ਜਿਥੋਂ ਤੁਰਨਗੇ ਚੁੱਕ ਕੇ, ਕਾਲਾਂ ਦੀ ਸੰਜੋਅ;
ਸਾਹਿਬਜ਼ਾਦਿਆਂ ਉੱਠ ਕੇ, ਰਾਹ ਤੱਕੇ ਸੀ ਉਹ
ਆਗਾਸਾਂ ਆਗਾਸ ਤੇ, ਪੈੜ ਲਿਜਾਵਣ ਜੋ।

## (ਹ) ਕਚਹਿਰੀ ਵਿਚ ਦੂਸਰੇ ਦਿਨ ਦੀ ਦਾਸਤਾਨ

ਤੁਰੇ ਕਚਹਿਰੀ ਨੂੰ ਜਦੋਂ, ਤੱਕਣ ਮਾਤ ਦੇ ਵੱਲ
ਦਹਦਿਸ ਰਹਿਮ ਸੀ ਛਲਕਦਾ! ਕਿੱਥੇ ਗਈ ਇਕੱਲ?
ਦੋਸਤ ਬਣਿਆਂ ਸਮਾਂ ਸੀ, ਅਰਸ਼ ਜ਼ਿਮੀਂ ਸੰਗ ਰਲ
ਸੀ ਖ਼ੰਜਰ ਜੱਲਾਦ ਦਾ, ਭੁੱਲ ਗਿਆ ਸਭ ਛਲ।

ਐਪਰ ਖ਼ੰਜਰ ਉੱਠਿਆ, ਦੂਰ ਧੁੰਧ ਦੇ ਨਾਲ
ਜਿਵੇਂ ਕ੍ਰੋਧ 'ਚ ਤੜਪਦਾ, ਫੈਲੇ ਫਣ ਵਿਕਰਾਲ;
ਸ਼ੂਕ ਸੁਣੀ ਅਸਮਾਨ 'ਤੇ, ਝੁਲਸਦੀ ਰਗਾਂ ਪਤਾਲ
ਰਹਿਣ ਵਿਗਸਦੇ ਜ਼ਿਮੀਂ 'ਤੇ, ਵਾਂਗ ਕੂੰਬਲਾਂ ਸਾਲ!

ਜ਼ਹਿਰੀ ਝੱਗ ਉਛਾਲਦੇ, ਫੇਰ ਦਿਵਸ ਬ੍ਰਹਿਮੰਡ
ਖ਼ੰਜਰ ਜਿਸ 'ਤੇ ਚਮਕਦਾ, ਵਾਂਗ ਅਮੋੜ ਜੁ ਡੰਗ
ਕੀਤੇ ਤਲਖ਼ ਅਕਾਸ਼ ਨੇ, ਭਿੱਤ ਅਸੰਖਾਂ ਬੰਦ
ਹੇਠਾਂ ਵਿਚ ਕਚਹਿਰੀਆਂ, ਮਨ ਹਾਕਮ ਦੇ ਅੰਧ।
ਜਦ ਜ਼ੰਗਾਲੀ ਤੇਗ਼ ਤੋਂ, ਜਾਣ ਨਸ਼ੇ ਸਭ ਲੰਘ
ਜਦ ਮਾਨਵ ਦੇ ਫ਼ੈਸਲੇ, ਹਰ ਪਲ ਡਿੱਗਣ ਕੰਬ
ਸਾਹਿਬਜ਼ਾਦਿਆਂ ਲੜੀ ਆ, ਚੁੱਪ 'ਚ ਦੈਵੀ ਜੰਗ
ਬ੍ਰਿਹੁੰ ਦੇ ਅੰਦਰ ਮਹਿਕਦੇ, ਮੁਸਕਾਨਾਂ ਦੇ ਰੰਗ।

ਦਹਿਰ 'ਚ ਸੂਬਾ ਸੁਣ ਰਿਹਾ, ਗ਼ੈਬੀ ਕੋਮਲ ਨਾਦ
ਸ਼ੀਰ ਖ਼ੋਰ ਇਹ ਬੱਚੜੇ, ਕਰਸਨ ਰੱਤ ਆਬਾਦ
ਚਿਹਰਿਆਂ 'ਤੇ ਹੁਣ ਦਮਕਦੀ, ਅਣਬਿੱਧ ਫ਼ਤਹ ਅਗਾਧ
ਜਿਦ੍ਹੇ ਖਿੜਨ ਦੀ ਘੜੀ ਨੂੰ, ਸਦੀਆਂ ਰੱਖਣ ਯਾਦ।

ਸੂਬਾ ਕਹੇ: "ਹੇ ਬੱਚਿਓ! ਅਜੇ ਜੀਣ ਦੀ ਰੁੱਤ
ਭਰੋ ਦੁਨੀ-ਦਰਿਆ ਦੀ, ਬੇਨਜ਼ੀਰ ਹਰ ਘੁੱਟ।
ਸ਼ਾਹ ਦੇ ਘੋੜੇ ਫੜਨ ਜੋ, ਮਰ ਮਿਟ ਜਾਵਣ ਪੀਰ
ਪਿਤਾ ਤੁਸਾਂ ਦਾ ਮਾਰਿਆ, ਏਸੇ ਹੀ ਤਕ਼ਸੀਰ।
ਪੀਰ ਪੈਗ਼ੰਬਰ ਵਾਲੜਾ, ਤਜੋ ਨ ਦੁਨੀ ਦਾ ਬਾਗ਼
ਜਗਤ-ਮਹਿਲ ਵਿਚ ਦੀਨ ਦੇ, ਖ਼ਰਬਾਂ ਬਲਣ ਚਰਾਗ਼।
ਮਹਿਲ ਬਾਗ਼ ਸਰਹਿੰਦ ਦੇ, ਸੱਦ ਰਹੇ ਮਹਿਮਾਨ
ਹੀਰੇ ਰਤਨ ਉਡੀਕਦੇ, ਤੁਸਾਂ ਦੀ ਉਮਰ ਜੁਆਨ।"

ਜ਼ੋਰਾਵਰ ਸੁਣ ਹੱਸਿਆ, "ਦੀਨ ਨ ਪਾਲਣ ਚੋਰ
ਕਲਗ਼ੀਧਰ ਦੀ ਜਿੱਤ ਦੇ, ਵਾਣ ਸ਼ੂਕਦੇ ਹੋਰ।
ਰਿਜ਼ਕ ਅਸਾਡਾ ਹੋਰ ਥਾਂ, ਰੱਤ ਡੁੱਲ੍ਹੇ ਸਰਹਿੰਦ
ਲਿਸ਼ਕੇ ਸਾਡੇ ਰਿਜ਼ਕ 'ਤੇ, ਗੁਰੂ ਪਿਤਾ ਦੀ ਜਿੰਦ।"

ਸੁਣ ਫ਼ਤਿਹ ਸਿੰਘ ਕੂਕਿਆ, "ਜੀਵੇ ਪਿਤਾ ਦਾ ਮੋਹ
ਤੜਪ ਰਹੇ ਔਰੰਗ ਨੂੰ, ਤਰਸ 'ਚ ਬਖ਼ਸ਼ੇ ਲੋਅ
ਰਾਤ ਨੂੰ ਆਵੇ ਰੌਸ਼ਨੀ, ਨਾਲ ਤੁਰਾਂ ਮੈਂ ਨਿੱਤ
ਰੋਲ ਦਿਵੇ ਸਰਹਿੰਦ ਨੂੰ, ਪੰਜ ਤੀਰਾਂ ਦੀ ਜਿੱਤ।
ਸਿਖਰ ਦੁਪਹਿਰੇ ਗਰਜਣਾ, ਪੱਤ ਢੂੰਡਦੇ ਜਗ
ਤੀਰ ਨਿਰਾਲੇ ਫੜਨਗੇ, ਆ ਸਰਹਿੰਦ ਦੀ ਰਗ।"

ਸੁਣ ਸੁੱਚਾ ਨੰਦ ਭਬਕਿਆ, ਵਾਂਗ ਕੁਸੈਲੀ ਅੱਗ:
"ਉਗਲਣ ਜੀਭਾਂ ਅੱਜ ਇਹ, ਫੇਰ ਵਿਸ਼ੈਲੀ ਝੱਗ
ਛੁੱਪ ਕਾਲਾਂ ਵਿਚ ਵਗੇ ਜੋ, ਕੰਠ ਜ਼ਿਮੀਂ ਦੇ ਲੱਗ;
ਜੜ੍ਹੀਂ ਬਾਗ਼ ਸਰਹਿੰਦ ਦੇ, ਰਹੇ ਇਹਨਾਂ ਦੀ ਰਗ।
ਪੁੱਛੋ ਸ਼ਰ੍ਹਾ ਤੋਂ ਹੁਣੇ ਹੀ, ਕੀ ਪਾਕ ਫ਼ਰਮਾਨ?
ਜ਼ਹਿਰ ਪਿਲਾਣ ਜੋ ਜ਼ਿਮੀਂ ਨੂੰ, ਕਦੋਂ ਤੀਕ ਮਹਿਮਾਨ?"

ਸ਼ਰ੍ਹਾ ਦੇ ਘੌਲ 'ਚ ਪਏ ਤਾਂ, ਹਸਦ ਕਦੀਮੀ ਧੁੱਖ
ਤੁਰਤ ਇਲਾਹੀ ਲਫ਼ਜ਼ ਦੇ, ਵਹਿਣ ਗਏ ਸਭ ਸੁੱਕ
ਅੰਦਰ ਠੰਢੀ ਸ਼ਰ੍ਹਾ ਦੇ, ਮੁਨਕਰ ਬੈਠੇ ਛੁੱਪ
ਛਿਨ ਕੰਬੇ!...ਨਭ ਜ਼ਿਮੀਂ ਦੇ, ਸਫ਼ਰ ਜਾਣ ਜਦ ਮੁੱਕ।

ਫ਼ਤਵਾ ਦਿੱਤਾ ਕਾਜ਼ੀਆਂ, ਮਾਰ ਕਿਬਰ ਦੇ ਡੰਗ:
"ਕਰੋ ਇਹ ਕਾਫ਼ਿਰ ਸੂਰਤਾਂ, ਕੰਧਾਂ ਦੇ ਵਿਚ ਬੰਦ।
ਫ਼ਤਵਾ ਪਾਕ ਇਹ ਬਖ਼ਸ਼ਦਾ, ਹੋਰ ਰਮਜ਼, ਇਕ ਰਾਹ
ਮਾਰ ਬੱਚੜੇ ਸ਼ੇਰ ਖ਼ਾਂ, ਲੈ ਲਏ ਵੈਰ ਭਰਾ।"

## (ਕ) ਹਾਅ ਦਾ ਨਾਅਰਾ

ਸ਼ੇਰ ਮੁਹੰਮਦ ਖਿਜ਼ਰ ਖ਼ਾਂ, ਕਰ ਚਮਕੌਰ 'ਚ ਜੰਗ
ਮੁੜੇ ਸਨ ਸਰਹਿੰਦ ਨੂੰ, ਖ਼ਾਂ ਵਜ਼ੀਰ ਦੇ ਸੰਗ
ਨਾਹਰ ਖ਼ਾਂ ਜਦ ਗਰਜਿਆ, ਵਿਚ ਘਣੇ ਘਮਸਾਨ
ਮਾਂ ਜਾਇਆ ਸੀ ਮਾਰਿਆ, ਕਲਗ਼ੀਧਰ ਦੇ ਵਾਣ।

ਸਾਹਿਬਜ਼ਾਦੇ ਖੜੇ ਸੀ, ਵਿਚ ਕਚਹਿਰੀ ਜਾਂ
ਸੂਬੇ ਕਿਹਾ, "ਤਕ ਸ਼ੇਰ ਖ਼ਾਂ, ਇਹ ਨਾਜ਼ਕ ਕੁਫ਼ਰ ਜਵਾਂ!
ਕੀਤਾ ਫ਼ਤਵੇ ਪਾਕ ਨੇ, ਹੱਕ ਇਹ ਤੁਸਾਂ ਦੇ ਨਾਂਅ
ਬਾਗ਼ੀ ਦੀਨ ਦੇ ਮਾਰਕੇ, ਕੋਟ ਮਲੇਰ ਦੀ ਥਾਂ
ਬਦਲਾ ਮੁਨਕਿਰ ਤੋਂ ਲਵੋ, ਟੁੱਟੀ ਤੁਸਾਂ ਦੀ ਬਾਂਹ;
ਹਸ਼ਰ ਤੀਕ ਰਹੇ ਕਬਰ 'ਤੇ, ਹਰੀ ਸ਼ਰਾਅ ਦੀ ਛਾਂ।"

ਸ਼ੇਰ ਖ਼ਾਨ ਸੁਣ ਤੜਪਿਆ, ਦਰਦ ਭਰੇ ਵਿਚ ਰੋਹ:
"ਸ਼ੀਰ ਖੋਰ ਦੇ ਲਹੂ ਨੂੰ, ਹਸ਼ਰਾਂ ਸਕਣ ਨਾ ਧੋ!
ਸ਼ਫੀਅ ਕਿਆਮਤ ਮੁੱਖ ਤੇ, ਦਾਗ਼ ਜਗਾਵਣੇ ਉਹ
ਕਰੇ ਹਦੀਸ ਕੁਰਾਨ ਨਾ, ਜਿਸ ਲਈ ਸ਼ਰ੍ਹਾ ਧ੍ਰੋਹ
ਫ਼ਤਵੇ ਪਾਕ 'ਚ ਭਰ ਰਹੀ, ਲਾਸ਼ਾਂ ਜਹੀ ਬਦਬੋ;
ਰਤ ਮਾਸੂਮ ਪਛਾਣਕੇ, ਪਲ ਵਿਚ ਪਵੇਗਾ ਰੋ
ਹਾਅ ਦਾ ਨਾਅਰਾ ਕਰੇਗਾ, ਕੁੱਲ ਤਰਫ਼ਾਂ ਵਿਚ ਲੋਅ
ਰੱਤ - ਬੂੰਦਾਂ ਇਹ ਸਕਾਂ ਨਾ, ਸਾਗਰਾਂ ਤਲੇ ਲੁਕੋ।"

ਆਖ ਸ਼ੇਰ ਤੇ ਖਿਜ਼ਰ ਖ਼ਾਂ, ਪਏ ਮਲੇਰ ਦੇ ਰਾਹ
ਕੀ ਢੂੰਡਣਗੇ ਅੰਤ ਨੂੰ, ਵਿਚ ਵੱਡੇ ਅਸਗਾਹ?
ਸ਼ੇਰ ਮੁਹੰਮਦ ਕੰਬਿਆ, ਕਾਲ ਬਾਰੀਕ ਅਗਾਹ
ਆਬ ਹਯਾਤ ਦੀ ਬੂੰਦ ਨਾ, ਖਿਜ਼ਰ ਖ਼ਾਂ ਪਰਸੇ ਆ!
ਰੱਤ ਮਾਸੂਮ ਦੇ ਸਬਰ ਵੀ, ਕਰਸਨ ਕਦ ਤਕ ਦੁਆ?
ਕਦੋਂ ਦੁਆ 'ਚੋਂ ਲਹਿਰਣੇ, ਡੂੰਘੜੇ ਦਿਲ ਦਰਿਆ?
ਮੁੱਖੜਾ ਕਿਦਾ ਉਡੀਕਣਾ, ਰੂਪ ਉਲੀਕਣਾ ਗਾ?
ਬਾਗ਼ ਦੁਨੀ ਦਾ ਛੋਡਕੇ, ਢੂੰਡਣਾ ਕਵਨ ਗਵਾਹ?

## (ਖ) ਸਾਹਿਬਜ਼ਾਦਿਆਂ ਦੀ ਸ਼ਹਾਦਤ

ਆ ਜੱਲਾਦਾਂ ਪੁੱਟੀਆਂ, ਨੀਹਾਂ ਕਿਲ੍ਹੇ ਦੇ ਨਾਲ
ਕੰਧਾਂ ਦੇ ਵਿਚ ਘੁੱਟਣੇ, ਸ਼ੀਰ ਖ਼ੋਰ ਦੋ ਬਾਲ।
ਪਲ ਪਲ ਕੰਧਾਂ ਡਾਢੀਆਂ, ਹੋਣ ਤਨਾਂ 'ਤੇ ਤੰਗ
ਜਾਣੇ ਫ਼ਤਵੇ ਸ਼ਰ੍ਹਾ ਦੇ, ਪਰ ਜੱਲਾਦਾਂ ਕੰਬ:
"ਰੌਸ਼ਨ ਜਦੋਂ ਹਕੀਕਤਾਂ, ਹਨ ਵਿਚ ਸ਼ਰ੍ਹਾ ਕੁਰਾਨ
ਇੱਟ ਇੱਟ ਸੰਗ ਕੰਬਦੇ, ਕਿਉਂ ਸਾਡੇ ਈਮਾਨ।"

ਮੁੜ ਮੁੜ ਪਾਉਂਦਾ ਜਦੋਂ ਸੀ, ਜਮ ਨੀਹਾਂ 'ਤੇ ਭਾਰ
ਫ਼ਤਿਹ ਸਿੰਘ ਨੂੰ ਦੇਂਵਦਾ, ਜ਼ੋਰਾਵਰ ਸਿੰਘ ਪਿਆਰ।

ਫ਼ਤਿਹ ਕਿਹਾ ਵੈਰਾਗ ਦਾ, ਭਰ ਨੈਣਾਂ ਵਿਚ ਨੀਰ:
"ਦੇਵੇਂ ਦਿਲਾਸਾ ਪਿਆਰ - ਛੁਹ, ਜਦੋਂ ਤਕ ਤੂੰ ਵੀਰ
ਦੇਵੇ ਦਿਲ - ਦਰਿਆ ਦੀ, ਜਦੋਂ ਤਕ ਤੂੰ ਸਾਰ
ਪਾਰ ਮੌਤ ਦੇ ਉਦੋਂ ਤਕ, ਕਰਾਂ ਗੁਰੂ - ਦੀਦਾਰ
ਉਦੋਂ ਤਕ ਫੜ ਉਂਗਲੀ, ਤੁਰਾਂ ਪਿਤਾ ਦੇ ਨਾਲ
ਕੰਧਾਂ ਵਿਚੋਂ ਲੰਘਣੀ, ਦਿਲ - ਧੜਕਣ ਦੀ ਚਾਲ।"

ਜ਼ੋਰਾਵਰ ਤਦ ਫ਼ਤਿਹ ਨੂੰ, ਬਖ਼ਸ਼ੇ ਛੋਹ ਅਪਾਰ
ਲਰਜ਼ੀ ਕੰਧਾਂ ਚੀਰਕੇ, ਨਿਹੁੰ ਦੀ ਨਜ਼ਰ ਉਡਾਰ
ਨਭਾਂ ਨੂੰ ਪਾ ਗਲਵੱਕੜੀ, ਹੇਠ ਸ਼ਹਾਦਤ - ਦੁਆਰ
ਜਲ ਥਲ ਚੀਰਕੇ ਗੁਰੂ ਨੂੰ, ਮਿਲੇ ਹੋ ਘੋੜ ਸੁਆਰ।

ਦਰਦ ਆਖ਼ਰੀ ਦੇ ਛੁਹੇ, ਸਾਹਿਬਜ਼ਾਦਿਆਂ ਹੱਥ
ਮੱਥੇ ਚੁੰਮ੍ਹਦੀ ਸੋਹਣੇ, ਗ਼ੈਬ - ਦੁਆ ਸਮਰੱਥ।
ਛਿਨ ਕਿਸੇ ਦੀ ਝੀਥ 'ਚੋਂ, ਦਿਸਿਆ ਅਰਸ਼ ਅਸੀਮ
ਹੁਸਨ ਜਿਦ੍ਹੇ ਵਿਚ ਉੱਡਦੇ, ਖੰਭ ਨਾ ਹੋਣ ਯਤੀਮ।

ਵਕਤ ਆਖ਼ਰੀ!... ਸੁਣ ਰਹੀ, ਗੁਰੂ ਪਿਤਾ ਦੀ ਸੋਅ:
"ਵੇਖਣਗੇ ਅੱਜ ਲਾਡਲੇ, ਦਿਹੁੰ ਦੀ ਅੰਤਮ ਲੋਅ
ਕੰਧਾਂ ਅੱਜ ਨਪੀੜਣੇ, ਜ਼ਿਮੀਂ ਦੇ ਪਾਵਨ ਨੈਣ
ਘਾਇਲ ਚਰਨ ਫਿਰ ਪਿਤਾ ਦੇ, ਛੂਹਣ ਸ਼ਹੀਦੀ ਵਹਿਣ।"

ਸਾਹ ਹੋਏ ਜਦ ਤੰਗ ਸੀ, ਰਹਿਮਤ ਦਿਸੀ ਉਡਾਰ
ਪੰਛੀ ਵਾਂਗ ਲਿਜਾਂਵਦੀ, ਦੂਰ ਬਾਗ਼ ਦੇ ਦੁਆਰ।

ਤੰਗ ਸਾਹ!...ਤਾਂ ਮਿਲੀ ਸੀ, ਪੈੜ ਉਜਾੜ 'ਚ ਏਕ
ਜਿਸ 'ਤੇ ਸਿਦਕੀ ਕਾਰਵਾਂ, ਲਿਖ ਗਏ ਗ਼ੈਬੀ ਲੇਖ
ਪੜ੍ਹਨ!...ਤਾਂ ਪਏ ਸੀ ਵਾਟ 'ਤੇ, ਦਿਸਹੱਦਾ ਇਕ ਦੇਖ
ਕਲਗ਼ੀ ਦੇ ਪ੍ਰਕਾਸ਼ ਦਾ, ਪੀਤਾ ਜਿਸਨੇ ਸੇਕ।

ਤੰਗ ਸਾਹ!...ਤਾਂ ਵੇਖਦੇ, ਪਾਰ ਕਹਿਕਸ਼ਾਂ ਰੰਗ
ਜਾ ਕਾਮਲ ਦੀਦਾਰ ਨੂੰ, ਪਰਸਣ ਅੰਬਰ ਲੰਘ
ਸਾਹ ਮਾਸੂਮ 'ਚ ਮਹਿਕ ਕੇ, ਉੱਡਦੀ ਅਮਰ ਉਮੰਗ
ਬਾਣੀ ਧਰਤ ਦੀ ਗਾਂਵਦੀ, ਖੜੀ ਤਾਰਿਆਂ ਸੰਗ।

ਸਾਹ ਹੋਏ ਜਦ ਮੁੰਦ ਸੀ, ਪਰਵਾਜ਼ਾਂ ਦੀ ਅੱਗ
ਮਿਲੀ ਜਾ ਉਸ ਦਰਿਆ ਨੂੰ, ਜੋ ਬ੍ਰਹਿਮੰਡ ਦੀ ਰਗ
ਪੀ ਕਾਮਲ ਦੀਦਾਰ ਨੂੰ, ਲਸੇ! ਸਦਾ ਰਿਹਾ ਵਗ;
ਉਂਗਲੀ ਫੜਕੇ ਪਿਤਾ ਦੀ, ਜਾਣ ਤਾਂ ਰੋਏ ਜੱਗ।

## (ਗ) ਸ਼ਹਾਦਤ ਪਿੱਛੋਂ ਜੱਲਾਦਾਂ ਦਾ ਹੌਲ

ਕਿਹਾ ਜੱਲਾਦਾਂ ਹੌਲਕੇ, "ਸੁਣੇ ਹੂਕ ਹਰ ਰਾਹ
ਜ਼ਿਮੀਂ 'ਚੋਂ ਇੱਟਾਂ ਉੱਠਕੇ, ਚੀਰ ਰ੍ਹੀ ਬਦ ਦੁਆ!
ਕਿਉਂ ਹਰ ਪੌਣ 'ਚ ਲਾਅਨਤਾਂ, ਦਿੱਤੀਆਂ ਜਿੰਨ ਘੁਮਾ?
ਦੁਰਮਟ, ਛੈਣੀ, ਕਹੀ ਨੂੰ, ਲਿਪਟੇ ਦੋਜ਼ਖ਼ - ਸੁਆਹ?
ਜਾਂ ਨੇੜੇ ਜਾਂ ਦੂਰ ਤੋਂ, ਸੁਣ ਰਹੀ ਗ਼ੈਬੀ ਹਾਅ!
ਕਿਹੜਾ ਦਰਦ ਇਹ ਆਖ਼ਰੀ, ਖ਼ਾਕ ਨੂੰ ਰਿਹਾ ਜਗਾ?"

## (ਘ) ਮਾਤਾ ਦੀ ਸ਼ਹੀਦ-ਰੂਹ ਦੀ ਧਰਤੀ ਨੂੰ ਅਲਵਿਦਾ

ਆਖ਼ਿਰ ਮਾਤਾ ਜਾਣਿਆਂ, ਫੁੱਲ ਗਏ ਕੁਮਲਾ
ਮਹਿਕ ਜਿਨਾਂ ਦੀ ਢੂੰਡਦੇ, ਦੂਰ ਵਗਣ ਦਰਿਆ।

ਪਾਰ ਬਾਗ਼ ਵੱਲ ਉੱਡਦੀ, ਗਾਉਂਦੇ ਪਰਾਂ ਦੀ ਲੋਅ
ਪੱਤ ਕੂੰਬਲ ਨੂੰ ਮਿਲੇ ਜਾ, ਖ਼ਾਕੂ ਦੀ ਖ਼ੁਸ਼ਬੋ।

ਧਰਤ ਦਾ ਚੋਲਾ ਛੱਡ ਤਾਂ, ਗਈ ਮਾਤ ਦੀ ਰੂਹ
ਜਿੱਧਰ ਵਿਛੜਕੇ ਤੁਰ ਰਹੀ, ਬਾਲ - ਜਾਤ ਦੀ ਰੂਹ
ਓਧਰ ਚੱਲੀ ਜਿੱਧਰੋਂ, ਪੈਂਦੀ ਕਲਗ਼ੀ - ਧੂਹ
ਹਰ ਇਕ ਵਿਛੜੇ ਬਾਲ ਦੀ, ਬਣੀ ਮਹਿਕਦੀ ਜੂਹ।

ਆਦਿ ਉਸ਼ਾ ਨੇ ਜਾਗਕੇ, ਤੱਕਿਆ ਰੂਹ ਦਾ ਰੱਥ
ਜਿਸਦੇ ਅੰਦਰ ਛਿਪੇ ਸੀ, ਨੰਨ੍ਹੇ ਨੂਰੀ ਹੱਥ
ਸਭ ਹੀ ਉਂਗਲਾਂ ਰੰਗੀਆਂ, ਸਿੰਧ ਅਗੰਮ ਦੀ ਵੱਥ
ਜਿਥੇ ਖੇੜਾ ਪੁੰਗਰੇ, ਬ੍ਰਹਿਮੰਡਾਂ ਨੂੰ ਮੱਥ
ਮਾਂ - ਮਸਤਕ ਹੱਥ ਛੁਹਣ ਉਹ, ਵਿਚ ਅਕਾਲ ਦੀ ਸੱਥ
ਪਾਕ ਅੱਥਰੂ ਝੁਕਣ ਆ, ਤਾਰਿਆਂ ਸੰਗ ਅਕੱਥ।

ਸਭ ਤਾਰੇ ਹੀ ਨੈਣ ਸਨ, ਮਾਤ - ਰੂਹ ਦੇ ਨਾਲ
ਵੇਖ ਵੇਖ ਨਾ ਥੱਕਦੇ, ਨਭ ਦਸਮੇਸ਼ - ਜਮਾਲ

ਲੰਮੇ ਲੰਮੇ ਕਾਲ ਨੂੰ, ਬਾਲਕ ਪੈੜਾਂ ਲੰਘ
ਵੇਖਣ ਮਾਂ ਦੀ ਰੂਹ ਦੇ, ਸਭ ਅਕਾਸ਼ ਹੀ ਖੰਭ।

## (ਙ) ਦੇਹਾਂ ਦੇ ਸਸਕਾਰ ਤੋਂ ਪਹਿਲਾਂ ਵਜ਼ੀਰ ਖ਼ਾਂ ਦੀ ਬੇਚੈਨੀ

ਪਈਆਂ ਦੇਹਾਂ ਜ਼ਿਮੀਂ 'ਤੇ, ਸੂਬਾ ਤਕਦਾ ਆਣ
ਮਾਸੂਮਾਂ ਤੇ ਬਿਰਧ ਨੂੰ, ਕੰਬਦਾ ਵੇਖ ਈਮਾਨ।

ਸੋਚੇ : "ਮਰੇ ਇਹ ! ਫੇਰ ਵੀ, ਜਗੇ ਕਿਤੇ ਵਿਚ ਜਿੰਦ
ਮੁੰਦੇ ਨੈਣ ਜੋ, ਭੇਜਸਨ, ਕਦੇ ਗ਼ਜ਼ਬ ਸਰਹਿੰਦ।

ਬਿਰਧ ਯਤੀਮਾਂ 'ਤੇ ਜਗੇ, ਕਿਉਂ ਅੱਜ ਦੀਨ ਲਤੀਫ਼ ?
ਦਿਲ ਨੂੰ ਜਿਹੜੀ ਵਿੰਨ੍ਹਦੀ, ਉੱਠਦੀ ਕਿੱਥੋਂ ਚੀਕ ?

ਕੁਝ ਕੁਝ ਰੌਸ਼ਨ ਜਾਪਦੇ, ਜੋ ਮੋਏ ਬੇਜਾਨ
ਚੋਰ - ਭਿੱਤ 'ਚੋਂ ਆ ਵੜੇ, ਕਿਉਂ ਅੱਲ੍ਹਾ ਦੀ ਸ਼ਾਨ ?

ਕੀ ਕਿਲ੍ਹੇ ਵਿਚ ਘੁੰਮਦੀ, ਮਾਸੂਮਾਂ ਦੀ ਆਹ ?
ਕੀ ਇਹ ਸੁੱਤੇ ਤੁਰਨਗੇ, ਮੈਂ ਸੰਗ ਵਾਂਗ ਗਵਾਹ ?

ਕੀ ਇਹ ਮੋਏ ਲੈਣਗੇ, ਖ਼ਾਬ ਕਿਆਮਤ ਤਕ ?
ਕੀ ਇਹਨਾਂ ਨੂੰ ਮਿਲੇਗਾ, ਉਸ ਦਿਨ ਵੀ ਕੁਈ ਹੱਕ ?

ਹਸ਼ਰ ਦਿਹਾੜਾ ਬਣੇਗਾ, ਉੱਮਤ ਦੀ ਜਦ ਰੁੱਤ
ਕੀ ਅੱਲ੍ਹਾ - ਦਰ ਖੜਨਗੇ, ਜਾਗ ਕਿਤੋਂ ਇਹ ਬੁੱਤ ?

ਗਿਰਝਾਂ ਲਈ ਨਾ ਸੁੱਟਣੇ, ਵਰਜੇ ਮੇਰਾ ਦੀਨ
ਪਾਕ ਕਬਰ !...ਨਾ ਦੱਬਣੇ, ਇਹ ਕਾਫ਼ਿਰ ਮਸਕੀਨ।

ਬਾਲ ਬਿਰਧ ਮੈਂ ਕਰਾਂ ਨਾ, ਰੋਹੀਆਂ ਵਿਚ ਜ਼ਲੀਲ
ਮੈਨੂੰ ਦਿੰਦਾ ਸਦਾ ਇਹ, ਆ ਇਸਲਾਮ ਦਲੀਲ।

ਤ੍ਰੈ ਮਾਸੂਮ ਇਹ ਜਾਪਦੇ, ਨੀਂਦ ਵਿਚ ਮਹਿਮਾਨ
ਮੋਈ ਦੇਹ ਵਿਚ ਜਗ ਰਹੇ, ਸ਼ਮ੍ਹਾ ਦੇ ਛੁਪ ਅਰਮਾਨ।

ਸ਼ਰ੍ਹਾ ਅਸਾਡੇ ਨਾਲ ਹੈ, ਕੰਬ ਰਹੀ ਕਿਉਂ ਜਾਨ ?
ਕਿਉਂ ਮੈਂ ਸਾਬਤ ਰਿਹਾ ਨਾ, ਛੋਹਕੇ ਪਾਕ ਕੁਰਾਨ ?

ਕੁਝ ਹੀ ਫ਼ਤਵਾ ਸ਼ਰ੍ਹਾ ਦਾ, ਪਾਲ ਸਕਾਂ ਮੈਂ ਅੱਜ
ਆਖ਼ਿਰ ਸਾਦਿਕ ਰਹਾਂਗਾ, ਭਾਵੇਂ ਹੁਣ ਨਿਰਲੱਜ।

ਆਤਿਸ਼ ਵਿਚ ਮੈਂ ਸਾੜਨੇ, ਸਭ ਹੀ ਬੇਈਮਾਨ
ਜੇ ਦੱਬਾਂ ਤਾਂ ਪਾਇਗਾ, ਸੈ ਲਾਅਨਤ ਇਸਲਾਮ।

ਬੇਦੀਨੇ ਨਾ ਜਾਣਦੇ, ਜਲਣਾ ਘੋਰ ਗੁਨਾਹ
ਜੋ ਨਾ ਉੱਠਣ ਹਸ਼ਰ ਨੂੰ, ਸੋਈ ਹੋਣ ਸੁਆਹ।

ਰਾਤ ਵੇਲੜੇ ਸੁਣ ਰਹੀ, ਮੈਨੂੰ ਸੱਕਰ - ਕੂਕ
ਜਿੱਥੇ ਜਲ ਜਲ ਤੜਪਦੀ, ਹਰ ਮੁਸ਼ਰਿਕ ਦੀ ਹੂਕ।

ਮੈਂ ਸਭ ਕਾਫ਼ਿਰ ਧੱਕਣੇ, ਵਿਚ ਦੋਜ਼ਖ - ਸ਼ਮਸ਼ਾਨ
ਦਗਾ ਕਰਨ ਨਾ ਹਸ਼ਰ ਨੂੰ, ਦੀਨ ਦੇ ਸਾਂਭ ਨਿਸ਼ਾਨ।

ਹਸ਼ਰ ਸਿਰ੍ਹਾਣੇ ਖੜੇ ਗਾ, ਸ਼ਫ਼ੀਅ ਜਦੋਂ ਆ ਆਪ
ਜੋ ਜਲ ਗਏ ਸੋ ਦੋਜ਼ਖ਼ੀਂ, ਸੋ ਜਾਗਣ ਜੋ ਖ਼ਾਕ।"

## (ਚ) ਟੋਡਰ ਮੱਲ ਦੀਵਾਨ ਵੱਲੋਂ ਤਿੰਨਾਂ ਦੇਹਾਂ ਦਾ ਸਸਕਾਰ

ਕਹੇ ਹੋ ਸੂਬੇ ਰੂਬਰੂ, ਟੋਡਰ ਮੱਲ ਦੀਵਾਨ :
"ਮੈਂ ਨਾ ਮੁਖ਼ਬਰ ਕਿਸੇ ਦਾ, ਮੈਂ ਬਸ ਖਰਾ ਈਮਾਨ।

ਰਹਿਮ ਜਗਾਉਣ ਫ਼ਕੀਰ ਦਾ, ਬਾਲ ਬਿਰਧ ਤੇ ਨਾਰ
ਮੋਈ ਦੇਹ ਨੂੰ ਦੇਂਵਦਾ, ਦੀਨ ਸਦਾ ਸਤਿਕਾਰ।

ਗੋਰਾਂ ਵਿਚ ਬਿਠਾ ਦਿਓ, ਇਹ ਰੂਹਾਂ ਬੇਜਾਨ
ਬਖ਼ਸ਼ੋ ਰਿਜ਼ਕ ਜਾਂ ਅਗਨ ਨੂੰ, ਵਿਚ ਰੋਹੀ ਸ਼ਮਸ਼ਾਨ।

ਸੁੱਟੋ ਵਿਚ ਉਜਾੜ ਨਾ, ਮਾਂ ਬਿਰਧ ਮਾਸੂਮ
ਮਾਂ ਨੈਣਾਂ ਜਿਉਂ ਝੁਕਣ ਨਾ, ਜਿਸ ਥਾਂ ਛਾਵਾਂ ਝੂਮ
ਜਿੱਥੇ ਗਿਰਝਾਂ ਉਤਰਣਾ, ਦੂਰੋਂ ਬੰਨ੍ਹ ਹਜੂਮ
ਤੋੜ ਬੋਟੀਆਂ ਉੱਡਣਾ, ਲਾ ਬ੍ਰਿਛਾਂ ਨੂੰ ਖ਼ੂਨ।"

ਭੈਅ ਵਿਚ ਸੂਬਾ ਜਰ ਰਿਹਾ, ਗੁੱਝੀ ਅਗਨ ਦੀ ਅੱਤ
ਰੱਬੀ ਕਰਮ ਤੋਂ ਸੱਖਣੀ, ਜਾਪ ਰਹੀ ਸੀ ਰੱਤ!
ਸੂਬਾ ਕਹੇ: "ਮੈਂ ਕਰਾਂਗਾ, ਕਾਫ਼ਿਰ 'ਤੇ ਅਹਿਸਾਨ
ਮੋਹਰਾਂ ਵਿਚ ਜੇ ਢਾਲਕੇ, ਪੇਸ਼ ਕਰੇਂ ਈਮਾਨ।
ਜਾਪੇ ਮੈਨੂੰ ਖੜਾ ਹੈ, ਹਰ ਪਾਸੇ ਸ਼ੈਤਾਨ
ਕੀ ਉਹ ਯਾਰ ਮਾਸੂਮ ਦਾ, ਜਾਂ ਮੇਰਾ ਮਹਿਮਾਨ?
ਕੀ ਉਹ ਖੜਾ ਦੁਰਾਡੜੇ, ਜਾਂ ਉਹ ਖੜਾ ਹੈ ਨਾਲ?
ਕਿਉਂ ਮੁਨਕਿਰ 'ਤੇ ਰਹਿਮ ਹੈ, ਮੰਝ ਇਲਾਹੀ ਤਾਲ?

ਤੇਰੀ ਅਰਜ਼ ਨਾ ਮੋੜਸਾਂ, ਐਪਰ ਸੁਣਾਂ ਨਾ ਮੱਤ
ਕਰਾਂ ਮੈਂ ਲਾਸ਼ਾਂ ਕਦੇ ਨਾ, ਰੋਹੀ ਵਿਚ ਬੇਪੱਤ।

ਰਾਖ਼ ਕਰੋ ਤ੍ਰੈ ਜਿਸਮ ਇਹ, ਸੰਗ ਆਤਿਸ਼ਾਂ ਭੁੰਨ
ਗੋਦ 'ਚ ਮੁਨਕਿਰ ਵੇਖਕੇ, ਕਬਰਾਂ ਪਉਸਨ ਰੁੰਨ।

ਮੋਤੀ ਮਹਿਰਾ ਪੀੜਸਾਂ, ਤੂੰ ਜੀਵੇਂ ਦੀਵਾਨ
ਮੋਹਰਾਂ ਨਾਲ ਜੇ ਤੋਲਸੇਂ, ਬਾਲ ਬਿਰਧ ਦਾ ਮਾਣ।"

## (ਛ) ਮੋਹਰਾਂ ਦਾ ਰਹੱਸ

ਜਦ ਸੂਬੇ ਦੀ ਹਿਰਸ ਸੀ, ਮੋਹਰਾਂ ਦੇ ਵਿਚ ਬੰਦ
ਤਦ ਅਸੀਮ ਲੈ ਚਾਨਣੇ, ਹੱਸੇ ਅਰਸ਼ ਬੁਲੰਦ।

ਛੂਪ ਜ਼ਰ 'ਤੇ ਨਰ ਨੱਚਦਾ, ਤੱਕਣ ਬਲੀ ਆਗਾਸ
ਨਰ ਨੂੰ ਦੀਨ ਤੋਂ ਵੱਡੜੀ, ਖਿੱਚ ਇਨ੍ਹਾਂ ਦੀ ਖ਼ਾਸ।

ਬੰਦਾ ਮਗਰ ਖ਼ਜ਼ਾਨਿਆਂ, ਮਰਕਜ਼ ਸਿਦਕ ਦੇ ਛੱਡ
ਮੋਹਰ ਕਮੀਨੀ 'ਤੇ ਝੁਕੇ, ਭੁੱਲ ਕਦੀਮੀ ਸੱਡ।

ਸੂਬਾ ਬੱਚੜੇ ਮਾਰਕੇ, ਰਹਿਮ ਦਾ ਰਚਦਾ ਦੰਭ
ਇਸ ਕਾਲੇ ਅਹਿਸਾਨ ਲਈ, ਮੋਹਰਾਂ ਰਿਹਾ ਸੀ ਮੰਗ।

ਸ਼ਰ੍ਹਾ ਹਿਸਾਬੀ ਮੰਨਦੀ, ਸੂਬੇ ਦਾ ਫ਼ੁਰਮਾਨ
ਬੰਦ ਖ਼ੁਦੀ, ਲਬ, ਦਗ਼ੇ 'ਤੇ, ਜਿਸਦੇ ਰਹਿਣ ਮੁਕਾਮ।

ਜਿੱਤੀ ਸ਼ਰ੍ਹਾ ਦੀ ਗ਼ਰਜ਼ ਸੀ, ਪ੍ਰੇਮ ਅਗੰਮੀ ਭੁੱਲ
ਦਗ਼ੇ ਪਹੁੱਚੀ ਮਿਹਰ ਦਾ, ਸੂਬੇ ਲਿਆ ਸੀ ਮੁੱਲ।

## (ਜ) ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦਾ ਸਸਕਾਰ, ਚਿਖਾ ਤੋਂ ਦੂਰ ਰੁਮਕਦਾ ਨੂਰ ਅਤੇ ਬਾਬਾ ਫੂਲ ਦੇ ਪੁੱਤਰਾਂ ਦੀ ਫੇਰੀ

ਪਾਵਨ ਚਿਖਾ ਨੂੰ ਪਰਸਦਾ, ਅਣਦਿੱਸ ਸੂਖਮ ਨੂਰ
ਭਾਵੇਂ ਜਗਤ ਦੇ ਵਿਚ ਸੀ, ਫਿਰ ਵੀ ਜਗਤ ਤੋਂ ਦੂਰ।

ਕਰੀਆਂ ਨੀਂਦ ਅਲੇਪ ਨੇ, ਦੇਹਾਂ ਤਿੰਨ ਅਭੇਦ
ਰਾਜ਼ ਲਤੀਫ਼ ਲੈ ਬਰਸਦੇ, ਦੂਰ ਬਾਗ਼ 'ਤੇ ਮੇਘ।

ਤਿੰਨ ਦੇਹਾਂ 'ਤੇ ਝੁਕੇ ਸੀ, ਨੀਂਦਾਂ ਦੇ ਆਗਾਸ
ਜਿਸ ਛਿਣ ਰਲ ਮਿਲ ਤਾਰਿਆਂ, ਆਣ ਬੁਝਾਈ ਪਿਆਸ।

ਛੁਹਣ ਆ ਦਾਦੀ ਪੋਤਰੇ, ਬੀੜ ਅਗੰਮ ਦੇ ਰਾਜ਼
ਜਿਸਨੇ ਸ਼ਬਦ ਨੂੰ ਦਮਦਮੇ, ਦੇਣੀ ਉਹ ਪਰਵਾਜ਼
ਜਿਸ ਬ੍ਰਹਿਮੰਡ 'ਚ ਰੱਖਿਆ, ਉਹ ਨੂਰੀ ਇਕਰਾਰ :
ਆਖ਼ਿਰ ਬੰਦਾ ਜਿੱਤਸੀ, ਜੇ ਜ਼ਿੰਦਾ ਲਲਕਾਰ।

ਬ੍ਰਹਿਮੰਡਾਂ ਤਨ ਲਿਪਟਣੀ, ਪ੍ਰੇਮ ਦੀ ਗ਼ੈਬੀ ਨੈਂਅ
ਜਿਉਂ ਨੈਣੀਂ ਪੈਗ਼ੰਬਰਾਂ, ਜਗਮਗ ਜਗੇ ਅਮੈਂ,
ਜਿਸ ਤਬਕੀਂ ਥਰਕਾਵਣੀ, ਅੱਥਰੂ ਦੀ ਅਰਦਾਸ
ਦਿਲਾਂ 'ਚ ਜਿਨੇ ਵਗਾਵਣੇ, ਅਮਰ ਅਸੰਖ ਵਿਗਾਸ।

ਵਰਤਿਆ ਜਦ ਸਰਹਿੰਦ ਦਾ, ਸਾਕਾ ਲਹੂ ਲੁਹਾਣ
ਬਾਬੇ ਫੂਲ ਦੇ ਪੁੱਤ ਸੀ, ਆਏ ਦੇਣ ਲਗਾਨ
ਓਸ ਮਰ੍ਹਾਜ ਤੋਂ ਆਂਵਦੇ, ਜਿਸਦੀ ਧਮਕ ਮਹਾਨ
ਬਖ਼ਸ਼ੀ ਲੱਲਾ ਬੇਗ ਨੂੰ, ਹਰਿਗੋਬਿੰਦ ਦੇ ਵਾਣ,
ਰਾਮ ਤਿਲੋਕਾ ਵੀਰ ਦੋ, ਜਾਨਣ ਕਦੇ ਉਹ ਤਾਣ
ਵਿਚ ਦਮਦਮੇ ਬਣੇ ਜਾਂ, ਕਲਗ਼ੀਧਰ ਮਹਿਮਾਨ
ਪੁੱਤ ਫੂਲ ਦੇ ਸੁਣਨਗੇ, ਬੀੜ ਪਵਿੱਤ ਦੀ ਤਾਨ
ਜਦੋਂ ਇਲਾਹੀ ਹੁਸਨ ਦਾ, ਸ਼ਬਦ ਬਣੇ ਸੁਲਤਾਨ
ਤਕ ਦੇਹਾਂ ਨੂੰ ਅੱਜ ਉਹ, ਹੰਝੂ ਪਏ ਵਹਾਣ
ਵਾਟ ਅਮੁੱਕ 'ਤੇ ਵੇਖਦੇ, ਲਿਸ਼ਕਣ ਨਵੇਂ ਮੁਕਾਮ
ਟੋਡਰ ਸਾਹਵੇਂ ਝੁਕਣ ਜਾ, "ਅਸਾਂ ਵੀ ਦੇਣਾ ਦਾਨ
ਮਿਲੇ ਨ ਸਾਨੂੰ ਤੁਸਾਂ ਜਿਹੇ, ਦਰਵੇਸ਼ਾਂ ਦੇ ਹਾਣ।"
ਅੱਥਰੂ ਚਿਖਾ 'ਤੇ ਵਾਰਦਾ, ਟੋਡਰ ਮੱਲ ਦੀਵਾਨ
ਉਤਰੀ ਮਹਾਂ ਇਕੱਲ 'ਤੇ, ਕਿਸ ਸਜਦੇ ਦੀ ਸ਼ਾਨ!

## (ਝ) ਪਾਂਧੀਆਂ ਦੀ ਵੇਦਨਾ

ਦੂਰ ਦੇ ਪਾਂਧੀ ਨੂੰ ਕਹੇ, ਦਰਦ ਭਰੀ ਸਰਹਿੰਦ :
"ਇਸ ਥਾਂ ਜ਼ਿਮੀਂ ਦੇ ਬ੍ਰਿਹੁੰ ਦੀ, ਵਿਛੀ ਹੈ ਨੀਂਦ ਨਿਚਿੰਦ

ਉਂਜ ਤਾਂ ਦੇਹਾਂ ਸੁੱਤੀਆਂ, ਥਰਕਦਾ ਸਹਿਜ ਅਨੂਪ
ਚਰਖਾਂ ਦੇ ਇਸ ਗੇੜ ਦੀ, ਸੁਣੋਂ! ਕੰਨ ਜੇ, ਹੂਕ!

ਜੀਰਾਂਦ ਹਰ ਰੁੱਖ ਦੀ, ਭਾਵੇਂ ਲੰਮੀ ਨੀਂਦ
ਸੋਦਰੁ ਹੇਠ ਇਹ ਝੂੰਮਦੀ, ਬ੍ਰਿਹਾ ਦੀ ਨਵ ਮੀਂਡ।

ਤਿੰਨ ਦੇਹਾਂ ਨਹੀਂ! ਪਸਰਿਆ, ਕੁਲ ਧਰ ਦਾ ਅਹਿਸਾਸ
ਸਿਦਕ - ਚਾਨਣੀ ਰਹੇ ਇਹ, ਬੰਦੇ ਦਾ ਧਰਵਾਸ।

ਵਾਂਗ ਚਾਨਣੀ ਮਹਿਕਦੀ, ਤਿੰਨ ਦੇਹਾਂ ਦੀ ਚੁੱਪ
ਮਿਤ੍ਰ ਪਿਆਰਾ ਮਿਲੇ ਜਾਂ, ਕਹਿਣ ਮੁਰੀਦ ਤਾਂ ਦੁੱਖ
ਪੌਣਾਂ ਨੂੰ ਸਨੇਹੁੜੇ, ਦਿਆਂ, ਨਾ ਖੋਲਾਂ ਮੁੱਖ
ਪਿਰ ਦੀ ਛੁਹ ਬਿਨ ਮਿਟੇ ਨਾ, ਦਿਲਾਂ ਦੀ ਡੂੰਘੀ ਭੁੱਖ।"

ਪਾਂਧੀ ਨਾਲ ਅਲੇਪ ਇਉਂ, ਜਾਣ ਸ਼ਹੀਦੀ ਵੇਸ
ਸਮੇ ਦੇ ਘੁੰਡ 'ਤੇ ਲਹਿਰਦੇ, ਧਰਤ ਦੇ ਕੋਮਲ ਕੇਸ।

ਕੰਨ ਪਾਂਧੀਆਂ ਦੇ ਪਵੇ, ਦੂਰੋਂ ਕਿਤੋਂ ਆਵਾਜ਼
ਕੀ ਵੰਗਾਰ ਇਹ ਚਰਖ ਦੀ, ਜਾਂ ਧਰਤੀ ਦਾ ਰਾਜ਼ ?
"ਹੱਥ ਜ਼ੁਲਮ ਦੇ ਕੱਟਦੀ, ਮੇਲ੍ਹ ਰਹੀ ਪਰਵਾਜ਼
ਰੁਲਦਾ ਭਾਵੇਂ ਕਦੇ ਹੈ, ਕੋਮਲ ਜਿੰਦ ਦਾ ਤਾਜ।"

ਜਰਦੀ ਪਾਂਧੀ - ਵੇਦਨਾ, ਹਰ ਯੁਗ ਡੰਗੇ ਯਾਦ
ਜਿਸਨੂੰ ਸੀਨੇ ਲਾਂਵਦੀ, ਚਰਖਾਂ ਦੀ ਫ਼ਰਿਆਦ।

ਪਾਂਧੀ ਚਿਖਾ 'ਤੇ ਵੇਖਦਾ, ਯੁਗ ਯੁਗ ਸਬਰ ਅਨੂਪ
ਤਿੰਨ ਦੇਹਾਂ 'ਤੇ ਮੂਕ ਸੀ, ਹਰ ਸੂਲੀ ਦੀ ਕੂਕ।

# ਭਾਗ ਦੂਜਾ

## 1

## ਅਨੰਤ ਕਾਲ ਦੇ ਰਿਸ਼ਤਿਆਂ ਨਾਲ ਜੁੜੇ ਧਰਤੀ/ਮਾਨਵਤਾ ਦੇ ਤਿੰਨ ਪਰਛਾਵੇਂ

ਹੇਠ ਤਾਰਿਆਂ ਤਿੰਨ ਪਰਛਾਵੇਂ, ਹਿੱਲਣ ਸਮੇ ਤੋਂ ਅੱਗੇ
ਰਾਜ਼ ਕੁਈ ਕੰਡਿਆਲੇ ਰਾਹ ਦਾ, ਗਲ ਅੰਬਰ ਦੇ ਲੱਗੇ।

ਤਿੰਨਾਂ ਦੇ ਨੈਣਾਂ ਵਿਚ ਝੂੰਮੇ, ਕਾਲ ਅਗੰਮ ਨਗੀਨਾ
ਪੁਸ਼ਤਾਂ ਤੋਂ ਜੋ ਜ਼ਖ਼ਮਾਂ ਸੰਦਾ, ਵੇਖੇ ਗੁਰੂ ਦਾ ਸੀਨਾ।

ਪੁਸ਼ਤਾਂ ਦੀ ਉਹ ਰੱਤ ਨੂੰ ਵੇਖੇ, ਸਿੰਧ ਸ਼ਹਾਦਤ ਅੰਦਰ
ਭੌਂਜਲ ਪਾਰ ਕਰੇਂਦੇ ਜਾਵਣ, ਖੇਵਟ ਗੁਰ ਪੈਗ਼ੰਬਰ।

ਤਿੰਨ ਝੱਲੇ ਪਰਛਾਵੇਂ ਢੂੰਡਣ, ਧਰਤ ਗਗਨ ਦੇ ਰਾਹ ਨੂੰ
ਲੈਣ ਸ਼ਹਾਦਤ ਦੀ ਮੰਜ਼ਿਲ 'ਤੇ, ਕਿਸੇ ਸਦੀਵੀ ਸਾਹ ਨੂੰ।

ਦਿਲ ਦਾ ਚਰਖ ਗੇੜਦੇ ਤਿੰਨੇ, ਜੋ ਸੂਲਾਂ 'ਤੇ ਜਾਪੇ
ਜਿਸ ਮੰਜ਼ਿਲ 'ਤੇ ਕਲਗ਼ੀਧਰ ਨੇ, ਮਿਲ ਪੈਣਾ ਹੈ ਆਪੇ।

ਸਭ ਪੁਸ਼ਤਾਂ ਦੀ ਵਾਟ ਬਿਖਮ ਹੈ, ਮਨ ਹੋਵਣ ਹੈਰਾਨੇ
ਚੜ੍ਹੀ ਸ਼ਹਾਦਤ ਦੇ ਸਾਗਰ ਦੀ, ਲਹਿਰ ਕਾਲ - ਅਸਮਾਨੇ।

ਡੂੰਘੇ ਪੈਂਡੇ ਖਾਰਾਂ ਸੰਦੇ, ਵਣਾਂ ਵਿਚ ਨਾ ਲੋਆਂ
ਕਲਗ਼ੀਧਰ ਦੀਦਾਰ ਨ ਦੇਵਣ, ਪਰ ਭੇਜਣ ਕੰਨਸੋਆਂ।

ਤਿੰਨਾਂ ਦੇ ਸਿਰਾਂ 'ਤੇ ਚਮਕੇ, ਕੋਈ ਅਲੌਕਿਕ ਤਾਰਾ
ਗੁਰ - ਪੈੜਾਂ ਵਿਚ ਵਣਾਂ ਜਗਾਵੇ, ਨੇਮ ਸਦੀਵ ਨਿਆਰਾ।

ਨੇਮ ਅਨੰਤ ਦੀਆਂ ਥੱਗਾਟਾਂ, ਕਦੇ ਕਰਨ ਦਿਲਦਾਰੀ
ਫਿਰ ਦਿਲਾਂ 'ਤੇ ਪੱਥਰ ਸੁੱਟੇ, ਤੁੰਦ ਵੇਦਨਾ ਭਾਰੀ।

ਫ਼ਜਰਾਂ ਵਿਚ ਬਾਲ ਜੋ ਖੇਡਣ, ਛਿਪ ਜਾਵਣ ਵਿਚ ਸੰਵਾਂ!
ਸੂਲਾਂ 'ਤੇ ਕਲਵਲ ਖ਼ਾਮੋਸ਼ੀ; ਜਗਣ ਨ੍ਹੇਰ ਵਿਚ ਹੰਝਾਂ।

ਤੋੜ ਭਰਮ ਭੈ ਹੌਲ ਦੇ ਘੇਰੇ, ਸਿਦਕ ਦਾ ਸੁਣੇ ਦਮਾਮਾ
ਕਦੇ ਮਾਸੂਮ ਅੱਥਰੂ ਸੱਦਣ, ਰਾਤ ਸੁਬਹ ਵਿਚ ਸ਼ਾਮਾਂ।

ਦਰਦ ਕਦੇ ਮਾਸੂਮ ਦਾ ਪਰਬਲ, ਤੇਗ਼ ਕਦੇ ਬਲਕਾਰੀ
ਲਿਸ਼ਕ ਰਹੀ ਤਿੰਨਾਂ ਦੇ ਤਨ ਮਨ, ਧਰਤ ਗਗਨ ਦੀ ਯਾਰੀ।

## 2

# ਗੁਰੂ ਦੇ ਤਿੰਨ ਪਾਂਧੀ ਸਿੰਘਾਂ ਦਾ ਸੰਵਾਦ

ਕਿਹਾ ਮਾਨ ਸਿੰਘ "ਚੁੱਪ ਅਨੋਖੀ! ਬਸ ਕੰਡੇ ਹੀ ਕੰਡੇ!
ਤੁਰਕ ਸਿਪਾਹ ਨ ਚਾਪ ਖ਼ਾਲਸਾ, ਦਰਦ ਮਿਰਾ ਬਸ ਕੰਬੇ।

ਦਿਲ ਵਿਚ ਦਰਦ ਡੰਗਦਾ ਕਿੱਥੇ? ਨਾ ਬਾਰੀ ਨਾ ਬੂਹਾ
ਕਿਸ ਥਾਂ ਬਿੰਗ ਕਸਾਈ ਲਟਕੇ, ਮੰਝ ਤਾਰਿਆਂ ਸੂਹਾ?

ਮੈਂ ਹੌਲਾਂ, ਅਧਰੈਣੀ ਉੱਡੇ, ਲੈ ਪ੍ਰਕਾਸ਼ ਅਨੋਖਾ
ਕੰਡਿਆਲੇ ਵਣ ਵਿਚ ਸਭ ਕੁੰਟੀਂ, ਖ਼ੂਹ ਖ਼ੂਨੀ ਜੋ ਧੋਖਾ।

ਪੀੜ ਮਿਰੀ ਇਹ ਡੌਰ ਭੌਰ ਹੋ, ਪੁੱਟੇ ਅੰਨ੍ਹੇ ਖ਼ੂਹੇ
ਦਿਸਣ ਸ਼ਹੀਦਾਂ ਦੇ ਕਾਰਵਾਂ, ਡਿੰਗ੍ਹ ਪੁੱਟਣ ਵਿਚ ਲੂਹੇ।

ਕਲਗ਼ੀਧਰ ਦੀ ਵਾਟ ਜਾਂਵਦੀ, ਕਵਨ ਕੁੰਟ ਵਿਚ ਰਾਤੇ?
ਪੰਖੀ ਵਾਂਗ ਉਡਾ ਇਕ ਤਾਰਾ, ਸਿਖਰ ਕਿਸੇ ਪਰਭਾਤੇ।"

ਦੇ ਧਰਵਾਸ ਧਰਮ ਸਿੰਘ ਕੂੰਦਾ: "ਕਿਉਂ ਦਿਲ ਭੈਅ ਵਿਚ ਡੋਲੇ?
ਗੁਰ-ਪਰਿਵਾਰ ਵਿਛੜਿਆ ਜਿਉਂਕਰ, ਦਰਦ ਤਿਰਾ ਉਹ ਬੋਲੇ।

ਮਾਤ ਸਾਹਿਬਜ਼ਾਦਿਆਂ ਦਾ ਲਹੂ, ਤੂੰ ਸੋਚੇਂ ਜਾਂ ਵੀਟੇ
ਸਤਲੁਜ ਬੇਟ 'ਚ ਹੋਰ ਹੋਰ ਤਾਂ, ਤਨ ਮਨ ਤਿਰਾ ਝਰੀਟੇ।

ਬਾਲ ਉਮਰ ਦੇ ਬੋਲ ਮਿੱਠੜੇ, ਨੈਣ ਬਜ਼ੁਰਗੀ ਪਾਵਨ
ਸ਼ਬਦ ਦੀ ਹਰੀ ਸ਼ਾਖ 'ਤੇ ਬੈਠੇ, ਤੈਂਡੇ ਦਰਦ ਜਗਾਵਣ।

ਚੀਸ ਤਿਰੀ ਨੂੰ ਮਿਲੇ ਦਿਲਾਸਾ, ਅੱਜ ਰਾਤ ਮਾਂ-ਮੋਹ ਦਾ
ਰਹੇ ਵਸੇਰਾ ਬਾਲਪਨ ਦੀ, ਕਿਸੇ ਮੁਲਾਇਮ ਛੋਹ ਦਾ।

ਭੈ ਵਿਚ ਪੀੜ ਤਿਰੀ ਜਦ ਕੰਬਦੀ, ਪਾਰ ਤਾਰਿਆਂ ਜਾਵੇ
ਉਸੇ ਖਿਨ ਦਸਮੇਸ਼ ਪਿਆਰਾ, ਗਲ ਮੁਰੀਦ ਨੂੰ ਲਾਵੇ।

ਤੀਖਣ ਚੀਸ ਉਮ੍ਹਲ ਹੁਣ ਤੇਰੀ, ਬਾਲ ਨਜ਼ਰ ਨੂੰ ਤਾਂਘੇ
ਸੁਣ ਦਸਮੇਸ਼ ਦੀ ਸੱਦ ਝੁਕੇਗੀ, ਵਾਂਗ ਮੁਰੀਦ ਝਲਾਂਗੇ।"

ਸੁਣ ਦਯਾ ਸਿੰਘ ਤੜਪ ਪਿਆ ਸੀ, "ਕਿਉਂ ਹੋਏ ਦੀਵਾਨੇ ?
ਜੇ ਮਨਹੂਸ ਕਹਿਰ ਹੈ ਡਾਢਾ, ਨਹੀਂ ਸ਼ਹੀਦ ਬੇਗਾਨੇ।

ਮਾਤ ਸਾਬ੍ਹਜ਼ਾਦਿਆਂ ਦਾ ਲਹੂ, ਗੁਰ - ਅਰਦਾਸ ਹੋ ਵਗਣਾ
ਸੱਦ ਪਿਆਰੀ ਗੁਰ ਦੀ ਸੁਣਕੇ, ਖ਼ਾਕ ਗਗਨ ਤਕ ਜਗਣਾ।

ਬਾਲ ਬਿਰਧ ਤਕ ਰੰਗ ਅਉਧ ਦੇ, ਗੁਰੂ - ਸ਼ਹੀਦਾਂ ਮੰਨੇ
ਦਿਲ - ਨੂਰ ਜੋ ਹੋਏ ਨ ਮੱਧਮ, ਲਹੂ ਵਗੇ ਜਿਸ ਵੰਨੇ।

ਰਹਿਮ ਦਰਦ ਤੋਂ ਪਾਰ ਲੰਘਣਾ, ਹਰ ਸ਼ਹੀਦ ਦੇ ਰਾਹ ਨੇ
ਜਦੋਂ ਚਾਨਣੀ ਸਿਰ 'ਤੇ ਕਰਨੀ, ਅਰਦਾਸਾਂ ਦੇ ਮਾਹ ਨੇ।

ਸੁਣੋ! ਸੁਣੋ! ਇਹ ਸੱਦ ਇਲਾਹੀ, ਸੁਣਦੀ ਤੜਕੇ ਤੜਕੇ
ਸੱਥਰ ਮਗ ਖਾਰਾਂ ਦੇ ਉੱਤੇ, ਦਿਲ ਮਿਤ੍ਰਾਂ ਦਾ ਧੜਕੇ।

ਰੋਗ ਦੀ ਖੁੱਡ 'ਚ ਸੁੱਟ ਅਸਾਨੂੰ, ਜਦੋਂ ਨਾਗ ਫੁੰਕਾਰਣ
ਮਿਤ੍ਰ ਪਿਆਰੇ ਦਾ ਇਕ ਸਜਦਾ, ਆਵੇ ਜਿੰਦ ਉਤਾਰਣ।

ਮੌਜ ਜਗਤ ਦੀ ਸੂਲ ਤੇ ਖ਼ੰਜਰ, ਸੁਣੋ! ਗੁਰੂ ਨੂੰ ਜਾਪੇ
ਬਿੰਗ ਸ਼ਹੀਦ ਕਰੇਗਾ ਕਿਸਨੂੰ, ਜਾਂ ਬਾਲਕ ਜਾਂ ਮਾਪੇ।

ਭੱਠ ਵਾਂਗ ਤਪਣ ਪਏ ਖੇੜੇ, ਜਿੰਦ - ਹੀਰ ਪਈ ਕੂਕੇ
ਮਿਤ੍ਰ ਪਿਆਰਾ ਮੁਖ ਵਿਖਾਵੇ, ਸਗਲਾ ਸੱਥਰ ਹੂਕੇ।

ਆਵੋ! ਸੱਦ ਉਦ੍ਹੀ ਸੁਣ ਸਾਨੂੰ, ਤਾਰੇ ਪਏ ਪਛਾਨਣ
ਉਦ੍ਹੇ ਸ਼ਬਦ ਤੋਂ ਉਦ੍ਹੀ ਨੀਂਦ ਤਕ, ਬਨਣ ਅਸਾਡਾ ਚਾਨਣ।

ਉਦ੍ਹੇ ਗੀਤ ਤੇ ਉਦ੍ਹੀ ਨੀਂਦ 'ਤੇ, ਪਹਿਰੇਦਾਰ ਹੈ ਤਾਰਾ
ਤੁਰੋ! ਅਗੰਮ ਇਹ ਸੱਥਰ ਉੱਤੇ, ਹੈ ਅਡੋਲ ਉਜਿਆਰਾ।"

## 3

## ਸ਼ਬਦ ਮਿਤ੍ਰ ਪਿਆਰੇ...ਦੀ ਪੌਣਾਂ ਵਿਚ ਥਰਥਰਾਹਟ; ਸ਼ਬਦ ਪਿੱਛੋਂ ਨੀਂਦਰ ਦੀ ਚੁੱਪ; ਤਿੰਨ ਸਿੰਘਾਂ ਦੀ ਤਲਾਸ਼ ਅਤੇ ਕੰਨਸੋਆਂ

ਤੜਕੇ ਤੜਕੇ ਕਲਗ਼ੀਧਰ ਨੂੰ, ਛੁਹ ਜਦ ਵਗਣ ਹਵਾਵਾਂ
ਸ਼ਬਦ - ਕੰਠ ਵਿਚ ਜਾਗ ਉੱਠੀਆਂ, ਮਹਿਕਾਂ ਵਾਂਗ ਦੁਆਵਾਂ।

ਅੰਬਾਂ ਦੇ ਬਾਗ਼ 'ਚੋਂ ਲੰਘਦੀ, ਸੱਤ ਤਾਰਿਆਂ ਹੇਠਾਂ
ਝੁਕ ਮੁਰੀਦ ਦੇ ਚਰਨ ਛੁਹਣ ਆ, ਪਾਕ ਘੁੰਡ ਵਿਚ ਛਾਵਾਂ।

ਜੰਡ ਕਰੌਂਡੇ ਨਾਗਾਂ ਦੇ ਘਰ, ਲੱਗਣ ਸ਼ਬਦ ਦੇ ਸੀਨੇ
ਪਿਰੁ ਦੀ ਮਧੁਰ ਨੀਂਦ ਲਿਸ਼ਕਾਵੇ, ਵਫ਼ਾ ਦੀਆਂ ਨਵ ਥਾਵਾਂ।

ਕੋਹਾਂ ਤਕ ਸੱਥਰ ਕੰਡਿਆਲਾ, ਤਨ ਮਨ ਹੈ ਇਹ ਪਿਰ ਦਾ
ਖਿਨ ਖਿਨ ਇਸ਼ਕ ਅਸੀਮ ਲੋਚਦਾ, ਕਿੰਜ ਮਿਨਣ ਨਭ - ਬਾਹਵਾਂ ?

ਖ਼ੰਜਰ ਅਤੇ ਸੂਲ 'ਤੇ ਤੁਰਣਾ, ਇਕ ਦਿਨ ਨੰਨ੍ਹੇ ਬਾਲਾਂ
ਲਹੂ ਵਗੇ ਜਦ ਨੈਣ ਵਿਛਾਉਣੇ, ਨਾਲ ਅਸੀਸਾਂ ਮਾਵਾਂ।

ਸੁਣਕੇ ਸੱਦ ਅਛੂਹ ਫ਼ਜਰ ਜਿਹੀ, ਮਾਨ ਸਿੰਘ ਵਿਗਸੰਦਾ
ਕਹੇ: "ਲਿਸ਼ਕਦਾ ਸੋ ਦਰੁ ਪਿਰ ਦਾ, ਕਿਵੇਂ ਰੁਕਾਂ ? ਮੈਂ ਜਾਵਾਂ।

ਪਹਿਲੀ ਰਾਤ, ਦਿਹੁੰ ਫਿਰ ਖ਼ਾਲੀ, ਹੁਣ ਫਿਰ ਅੰਮ੍ਰਿਤ ਵੇਲਾ
ਯਾਰ ਦਾ ਪਾਵਨ ਸੱਥਰ ਵਿਛਿਆ, ਝੁਲ ਮੱਥੇ 'ਤੇ ਲਾਵਾਂ।

ਜਾਗੇ ਦਰਦ ਤਾਂ ਇਸ਼ਕ ਮਹਿਕਦਾ, ਕੌਣ ਕਹੇ ਮੈਂ ਖ਼ਾਲੀ ?
ਪੂਰਨ ਹੁੱਲ ਰਿਹਾ, ਮੈਂ ਹੁਣ ਨਾ, ਭਟਕ ਰਿਹਾ ਪਰਛਾਵਾਂ।"

ਅੰਮ੍ਰਿਤ ਵੇਲਾ ਭੁੰਚ ਰਿਹਾ ਸੀ, ਧਰਮ ਸਿੰਘ ਵਿਚ ਨੈਣਾਂ
"ਮੀਤ ਜੇ, ਨਾਗ ਨਿਵਾਸ ਜਰਾਂ ਮੈਂ, ਨਾਲ ਅਗੰਮੀ ਚਾਵਾਂ।

ਹੇਠ ਤਾਰਿਆਂ ਸਫ਼ਰ ਮੁਬਾਰਿਕ, ਕੌਣ ਉਡੀਕੇ ਸਾਨੂੰ ?
ਕੋਟ ਸ਼ਹੀਦ ਗੁਰੂ ਸੰਗ ਵਸਦੇ, ਤੁਰਦਾ ਸ਼ਗਨ ਮਨਾਵਾਂ।

ਚਾਅ ਵਿਸਮਾਦੀ ਵਿਚ ਦਯਾ ਸਿੰਘ, ਕਹੇ: "ਚੁੱਪ ਹੁਣ ਹੋਈ,
ਕਿਤੇ ਨ ਸ਼ਬਦ ਸ਼ਹੀਦ ਦਾ ਗਾਵੇ, ਸਭ ਖ਼ਾਮੋਸ਼ ਸਦਾਵਾਂ!

ਗੁਰੂ - ਨੀਂਦ ਦੇ ਸਾਗਰ ਅੰਦਰ, ਸ਼ਬਦ ਸ਼ਹੀਦ ਦਾ ਡੁੱਬੇ,
ਉਹਦੀ ਡੂੰਘ ਅਥਾਹ 'ਚ ਸਿੰਘੋ, ਤੁਰ ਮੈਂ ਕਦੇ ਸਮਾਵਾਂ!

ਐਪਰ ਅੱਜ ਮੈਂ ਵਿਜੈ ਜਗਾਵਾਂ, ਉਹਦੀ ਨੀਂਦ 'ਚ ਸੁੱਤੀ
ਅੱਥਰੂ ਇਕ ਵਾਰ ਮੈਂ ਉਸਦੇ, ਕੋਟਾਂ ਰਹਿਮ ਬੁਲਾਵਾਂ।

ਚਲੋ ਜਗਾਓ ਉਸਨੂੰ ਜਾ ਕੇ, ਨਾਲ ਹਵਾਵਾਂ ਰਲਕੇ
ਮਿਹਰ ਜਿਦ੍ਹੀ ਦੇ ਹਾਣ ਨ ਲੱਭੇ, ਧਰਤੀ ਦੇ ਦਰਿਆਵਾਂ।"

4

# ਮਾਛੀਵਾੜੇ ਦੇ ਜੰਡ ਹੇਠ ਕਲ਼ਗੀਧਰ ਦਾ ਸੁਫ਼ਨਾ

ਜੰਡ ਹੇਠ ਗੁਰ, ਟਿੰਡ ਸਿਰ੍ਹਾਣਾ, ਨੇੜ ਸੰਘਣੇ ਅੰਬਾਂ
ਸਿੰਧ ਨੀਂਦ ਦਾ ਆਉਣ ਘੁੰਮਕੇ, ਅਤਿ ਗੰਭੀਰ ਤਰੰਗਾਂ।

ਖੂਹਾ ਗੇੜ, ਸੀਤ ਜਲ ਪੀ ਗੁਰ, ਸੱਦੇ ਮਿੱਤ੍ਰ ਪਿਆਰੇ
ਨੀਂਦ ਪਈ ਤਾਂ ਸੁਪਨ ਗੁਰੂ ਦਾ, ਸਤਲੁਜ ਬੇਟ ਦੁਲਾਰੇ।

ਪਹਿਲੇ ਜੰਡ ਤਕ ਇਸ ਜੰਡ ਤੋਂ, ਪਿਰ ਦਾ ਸੁਪਨਾ ਉੱਡੇ
ਮਸਤਕ ਨੈਣ ਕੇਸ ਨਾ ਜਿਸਦੇ, ਹੋਣ ਕਦੇ ਵੀ ਬੁੱਢੇ।

ਅਨਹਦ ਨਾਦ ਤਾਰਿਆਂ ਸੰਦਾ, ਚੁੰਮ੍ਹੇ ਮਗ ਕੰਡਿਆਲੇ
ਸੁਪਨ ਛੁਹੇ ਉਹ ਜੰਡ ਜਿਨੇ ਨਾ, ਸਨ ਤੱਕੇ ਗੁਰ - ਛਾਲੇ।

ਜੰਡ ਕੋਲ ਜਦ ਰਣ ਚਮਕੌਰੋਂ, ਸਨ ਕਲਗੀਧਰ ਆਏ
ਉਸਦੇ ਮਾਂ - ਨੈਣਾਂ ਦੇ ਹੇਠਾਂ, ਥੱਕੇ ਅੰਗ ਸੁਹਾਏ।

ਨੀਂਦ ਅਥਾਹ ਸਾਗਰਾਂ ਵਰਗੀ, ਅੰਗ ਪਲੋਸਨ ਲਹਿਰਾਂ
ਪਹਿਰੇਦਾਰ ਜੰਡ ਸੀ ਸਿਰ 'ਤੇ, ਡੱਕ ਰਿਹਾ ਵਿਸ਼ - ਗਹਿਰਾਂ।

ਜੰਡ ਹੇਠ ਠਹਿਰ ਕੁਝ ਘੜੀਆਂ, ਗੁਰੂ ਬੇਟ ਵਿਚ ਚੱਲੇ
ਖਾਰ - ਪਰੁੱਚੇ ਝਾੜਾਂ ਉਹਲੇ, ਦਿਹੁੰ ਗੁਜ਼ਾਰਨ 'ਕੱਲੇ।

ਦੂਜੀ ਰਾਤ ਕਹਿਰ ਦੀ ਜ਼ਹਿਰੀ, ਕੰਡੇ ਡੰਗਣ ਦੇਹ ਨੂੰ
ਗੁਰ - ਜਾਮਾ ਤੇ ਜਿਸਮ ਮਿਲਣ ਜਿਵ, ਕਾਲ ਜ਼ਿਮੀਂ ਦੀ ਸੇਹ ਨੂੰ।

ਅੰਮ੍ਰਿਤ ਵੇਲੇ ਸੁਪਨ ਉਤਰਿਆ, ਬਾਗ਼ 'ਚ ਮਾਛੀਵਾੜੇ
ਆ ਬੈਠੇ ਹਰਟ ਦੀ ਮਣ 'ਤੇ, ਲਹੂ ਲੁਹਾਣ ਪਿਆਰੇ।

ਬਾਗ਼ ਦੇ ਜੰਡ ਹੇਠ ਵੰਡਾਏ, ਡੂੰਘੇ ਦਰਦ ਸ਼ਹੀਦਾਂ
ਬਾਜ਼ ਵਾਂਗ ਜਿੱਤ ਦਾ ਸੁਫ਼ਨਾ, ਉਤਰੇ ਨਾਲ ਉਮੀਦਾਂ।

5

# ਮਾਛੀਵਾੜੇ ਦੇ ਬਾਗ਼ ਵਿਚ ਤਿੰਨ ਸਿੰਘਾਂ ਦੀ ਆਮਦ ਅਤੇ ਕਲਗ਼ੀਧਰ ਦੀ ਨੀਂਦ ਦਾ ਰਹੱਸ

ਬੇਟ 'ਚੋਂ ਬਾਗ਼ ਵਿਚ ਸੀ ਆਏ, ਤ੍ਰੈ ਆਦਮ ਜਾਂ ਰੂਹਾਂ
"ਨੀਂਦ 'ਚ ਸ਼ਬਦ - ਤੜਪਣਾਂ ਕਿੱਥੇ ?" ਲੈਣ ਪੌਣ 'ਚੋਂ ਸੂਹਾਂ।

ਤੀਰ ਕਮਾਨ ਤੇਗ਼ ਸੰਗ ਸੁੱਤਾ, ਲੈ ਕੇ ਟਿੰਡ ਸਿਰ੍ਹਾਣੇ
ਧਰ ਅਕਾਸ਼ ਦੇ ਦਰਦ ਪੁਰਾਣੇ, ਜੰਡ ਇਕੱਲਾ ਜਾਣੇ।

ਖੜੇ ਮੁਰੀਦ ਨੀਂਦ - ਦਰ ਅੱਗੇ, ਨੈਣ ਭਰਣ ਜਲ ਧੀਮਾ
ਪ੍ਰੇਮ ਦੇ ਪਾਰ ਹੋਰ ਵੀ ਪੈਂਡੇ, ਖ਼ਾਕ ਨ ਖੋਲ੍ਹੇ ਸੀਨਾ!

ਜੰਡ ਮੁਰੀਦ ਧਰਤ ਨ ਅੰਬਰ, ਢੂੰਡ ਸਕਣ ਉਹ ਪਾਣੀ
ਐਨਾ ਪਾਵਨ ਬਣ ਸਕਦਾ ਜੋ, ਤਿਖ ਉਹਦੀ ਦਾ ਹਾਣੀ।

ਨੀਂਦ ਦਿਆਂ ਅਸਮਾਨਾਂ ਅੰਦਰ, ਸੱਦੇ ਬਾਜ਼ ਇਕੱਲਾ :
"ਜੰਡ ਹੇਠ ਸੁੱਤੇ ਨੂੰ ਵਾਏ! ਵਗ ਛੋਹੀਂ ਨਿੱਜ ਪੱਲਾ।"

ਸਿੰਧ ਅਗਾਧ ਨੀਂਦ ਦੇ ਕੰਢੇ, ਖੜ ਝਾਕਦੇ ਜਾਨੀ
ਪੰਜ ਸੀਸ ਮੰਗੇ ਜਦ ਉਸਦੀ, ਢੂੰਡਣ ਕੁਈ ਨਿਸ਼ਾਨੀ।

ਸੀ ਦਸਮੇਸ਼ - ਨੀਂਦ ਤਕ ਸਜਦੇ, ਆਣ ਸਜਾਏ ਸਿੰਘਾਂ
ਫੁੱਲ ਸ਼ਹੀਦਾਂ ਨਾਲ ਛੁਹਾਏ, ਮਹਿਕ ਅਕੀਦਤ - ਟਿੰਘਾਂ

ਡੂੰਘੀ ਨੀਂਦ ਪਏ ਸੀ ਛੁੰਹਦੇ, ਲਹਿਰਣ ਨਿਰਮਲ ਪਾਣੀ
ਨੌਕਾ ਲੈ ਤਾਰੇ ਸਭ ਚੱਲੇ, ਪਾਰ ਕਾਲ ਵੱਲ ਜਾਣੀ।

ਪ੍ਰੇਮ ਰਿਹਾ ਬਸ! ਨੀਂਦੀਂ ਭਰੀਆਂ, ਬਲੀ ਕਾਲ ਜਦ ਡਿੰਘਾਂ
ਨੀਂਦੀਂ ਸ਼ਾਂਤ ਸਬਰ ਹੀ ਵਸਦਾ, ਕੋਲ ਕਸਾਈ ਬਿੰਗਾਂ।

ਜਦੋਂ ਇਸ ਖ਼ਾਕ 'ਤੇ ਪਾਈਆਂ, ਪਾਕ ਮੁਰੀਦਾਂ ਪੈੜਾਂ
ਨੀਂਦੋਂ ਉਗਮ ਸਿਤਾਰੇ ਮੰਗਣ, ਗੁਰੂ - ਗਗਨ ਤੋਂ ਖ਼ੈਰਾਂ।

## 6

# ਕਲਗ਼ੀਧਰ ਦੀ ਜਾਗ

ਲਹੂ ਸਿਮੇ ਪੈਰਾਂ 'ਚੋਂ ਪਾਵਨ, ਸੀ ਫਟਿਆ ਕੁਝ ਜਾਮਾ
ਸਿੰਘਾਂ ਚੀਸ ਉਹ ਮੁੜ ਮੁੜ ਜਰਣੀ, ਅਣਦਿਸ ਫ਼ਜਰਾਂ ਸ਼ਾਮਾਂ।

ਅਰਜ਼ ਅਸੀਸਾਂ ਦੋਵੇਂ ਮੁੱਕੇ, ਬੇਵਸ ਸਿੰਘ ਇਕੱਲੇ
ਉਸ ਵੇਦਨ ਦੀ ਹਾਥ ਲੈਣ ਨਾ, ਮੂਕ ਅੱਥਰੂ ਝੱਲੇ।

ਜਲ ਥਲ ਜਦੋਂ ਧਰਤ ਨੇ ਜਾਣਾ, ਜਦੋਂ ਕਹਿਕਸ਼ਾਂ ਟੁੱਟੇ
ਸੁੱਕੇ ਬਿਰਖ ਕਹਿਣਗੇ "ਮਾਹੀ! ਤਿਖ ਤੇਰੀ ਨਾ ਮੁੱਕੇ।"

ਅੰਤਮ ਬਿਰਖ ਜਦੋਂ ਇਕ ਸੜਦਾ! ਤ੍ਰਿਖਾਵੰਤ ਹੋ ਰੁੰਨਾ
ਗੁਰੂ ਕਹਿਣ "ਮੈਂ ਨੈਂ ਲੈ ਆਵਾਂ, ਹੋ ਉਦਾਸ ਨਾ ਸੁੰਨਾ।"

ਦਯਾ ਸਿੰਘ ਗੁਰ - ਚਰਨ ਛੁਹੇ ਜਾਂ, ਜਿੰਦ ਸਗਲ ਥੱਰਾਈ
ਗੁਰ - ਇਸ਼ਕ - ਦਰ ਸੀਸ ਭੇਟ ਲਈ, ਸੱਦ ਜਿਵੇਂ ਫਿਰ ਆਈ।
ਸੀਸ ਅਸੰਖ ਪੰਥ ਦੇ ਦੇਂਦੇ, ਝੁਕ ਇਹ ਜੁਗੀਂ ਗਵਾਹੀ:
"ਇਸ਼ਕ ਖ਼ਾਲਸਾ ਮੁੜ ਮੁੜ ਦੇਖੇ, ਇਕੋ ਤੇਗ਼ ਖ਼ੁਦਾਈ।"

ਦਿਸੇ ਸਿੰਘ! ਦਸਮੇਸ਼ ਜਾਗਦੇ, ਰੰਗ ਨਵ ਵਿਸਮਾਦਾਂ
ਜਿਵੇਂ ਹੁਣੇ ਖ਼ਾਲਸਾ ਸਜਿਆ, ਲੈ ਘਾਇਲ ਲਖ ਯਾਦਾਂ।

ਸਿੰਘ - ਅੱਥਰੂਆਂ ਪਾਰ ਖ਼ਾਲਸਾ, ਜੁਗ ਜੁਗ ਅੰਦਰ ਸਜਦਾ
ਤੇਗ਼ - ਵਜਦ ਦਾ ਜ਼ੋਰ ਸਦਾ ਹੀ, ਨਾਲ ਸ਼ਹਾਦਤ ਫਬਦਾ।

ਤੇਗ਼ ਦਾ ਰਹਿਮ ਰਹੇਗਾ ਬਾਕੀ, ਪਾਰ ਵੇਦਨਾ ਜਗਦਾ
ਸਦ ਹੀ ਹਾਜ਼ਰ ਸੀਸ ਰਹੇਗਾ, ਦਿਲ ਅਰਦਾਸ ਦੇ ਲਗਦਾ।

ਰਵੀ ਚੰਨ ਗ੍ਰਹਿ ਕਹਿਕਸ਼ਾਂ ਟੁੱਟਣ, ਮੂਕ ਅਗਨ ਜਦ ਆਕੀ
ਗੁਰ ਦੇ ਦੈਵੀ ਹੱਥੋਂ ਉਤਰੀ, ਨੈਂ ਰਹਿਣੀ ਬਸ ਬਾਕੀ।

# ਵਫ਼ਾ ਅਤੇ ਸੰਸਾਰੀ ਭੈਅ

## (ੳ) ਵਫ਼ਾ ਅਤੇ ਸੰਸਾਰੀ ਭੈਅ ਵਿਚਕਾਰ ਲਟਕਦਾ ਗੁਲਾਬਾ;
## (ਅ) ਇਲਾਹੀ ਨੇਮਾਂ ਅਤੇ ਰਮਜ਼ਾਂ ਨੂੰ ਛੋਂਹਦੀ ਅਜਿੱਤ ਵਫ਼ਾ ਦਾ ਪੂਰਨ ਦੀਦਾਰ ਕਰਵਾਉਂਦੇ ਗ਼ਨੀ ਖ਼ਾਂ ਅਤੇ ਨਬੀ ਖ਼ਾਂ ਦਾ ਸਦਾ ਵਿਗਾਸੀ ਪੰਧ...

*(ਬੈਂਤ)*

ਪੂਰਨ ਚਾਅ ਲੈ ਬਾਗ਼ ਦੇ ਆਉਣ ਮਾਲਕ,
ਰਾਹ ਖਿੱਚਦਾ ਮੁਰਸ਼ਦਾਂ ਜਾਨੀਆਂ ਦਾ।
ਸਿਦਕ ਵਿਚ ਨਾ ਜ਼ਰਾ ਵੀ ਊਣ ਜਾਪੇ,
ਰੰਗ ਖਿੜੇ ਦਸਮੇਸ਼ - ਨਿਸ਼ਾਨੀਆਂ ਦਾ।
ਦਿਸੇ ਪੀਰ ਤਾਂ ਜਿੰਦ ਮਧਹੋਸ਼ ਹੋਈ,
ਆਲਮ ਨਵਾਂ ਹੀ ਦਿਸੇ ਹੈਰਾਨੀਆਂ ਦਾ।
ਸੋਹਣੇ ਬਾਗ਼ ਵਿਚ ਵੇਦਨਾ ਪਈ ਵਿਗਸੇ,
ਹੰਝੂ ਗਗਨ ਵਿਚ ਗਿਆ ਵੀਰਾਨੀਆਂ ਦਾ।

ਗ਼ਨੀ ਨਬੀ ਖ਼ਾਂ ਬਾਗ਼ ਦੇ ਵਿਚ ਆਏ,
ਰਣ ਤਕ ਸ਼ਹਾਦਤਾਂ ਨੂਰੀਆਂ ਦਾ।
ਚੁੰਝ ਚਾ ਚਮਕੌਰ ਦੀ ਖ਼ਾਕ ਖ਼ੂਨੀ,
ਬਾਜ਼ ਉੱਡਣਾ ਸਮੇ ਵਿਚ ਦੂਰੀਆਂ ਦਾ।
ਕੀਹਦਾ ਰਹਿਮ ਅੱਜ ਬਾਗ਼ ਦਾ ਸੀਸ ਪਰਸੇ,
ਸਜਦਾ ਝੁਕੇ ਸ਼ਹੀਦ ਹਜ਼ੂਰੀਆਂ ਦਾ।
ਮੁਨਸਿਫ਼ ਹੋ ਅੱਜ ਅੱਲ੍ਹਾ ਨੇ ਅਦਲ ਕਰਨਾ,
ਸਫ਼ਾਂ ਪਿਛਲੀਆਂ ਅਜੇ ਅਧੂਰੀਆਂ ਦਾ।

ਗ਼ਨੀ ਤਕ ਗੁਲਾਬੇ ਨੂੰ ਕਹੇ : "ਵੀਰਾ !
ਵਾਰਿਸ ਤੇਰੀ ਇਹ ਪੈੜ ਫ਼ਕੀਰੀਆਂ ਦੀ।
ਕਾਮਲ ਰਹੇ ਜੇ ਸਦਾ ਦੀਦਾਰ ਤੇਰਾ,
ਰਮਜ਼ ਪਾਵੇਂਗਾ ਕਦੇ ਤੂੰ ਪੀਰੀਆਂ ਦੀ।

ਜਦੋਂ ਨੀਂਦ ਇਸ ਵਲੀ ਦੀ ਯਾਦ ਆਵੇ,
ਖੁੱਲ੍ਹੇ ਅੱਖ ਇਲਾਹੀ ਅਮੀਰੀਆਂ ਦੀ।
ਸਦਾ ਰਣਾਂ ਦੇ ਰਹਿਣਗੇ ਜ਼ਖ਼ਮ ਸਾਹਵੇਂ,
ਜ਼ਿੰਦਾ ਰਹੇਗੀ ਨਜ਼ਰ ਦਿਲਗੀਰੀਆਂ ਦੀ।"

ਕੰਬੇ ਮਨ ਗੁਲਾਬੇ ਦਾ: "ਰੁੱਤ ਕੈਸੀ!
ਜ਼ਖ਼ਮੀ ਬਾਜ਼ ਕਿਉਂ ਬਾਗ਼ ਵਿਚ ਆਉਂਦਾ ਹੈ ?
ਮਾਹੀ ਜ਼ਿਮੀਂ ਦਾ ਵਿਛੜਿਆ ਕਦੋਂ ਕਿਥੇ ?
ਕਾਹਤੋਂ ਭੇਤ ਇਹ ਅਰਸ਼ ਲੁਕਾਉਂਦਾ ਹੈ ?
ਸਾਗਰ ਨੀਂਦ ਦਾ ਛਲਕਦਾ ਖ਼ਾਕ ਅੰਦਰ
ਜਿਗਰਾ ਕਿਢ੍ਹਾ ਆ ਕਦੋਂ ਜਗਾਉਂਦਾ ਹੈ!
ਭਰੇ ਬਾਗ਼ ਤਕ ਮਿਲਖ ਲੁਟਾ ਕਿਹੜਾ,
ਹੱਕ ਮਿਤ੍ਰ 'ਤੇ ਨਵਾਂ ਜਤਾਉਂਦਾ ਹੈ ?"

ਟੋਹ ਪਵੇ ਗੁਲਾਬੇ ਨੂੰ ਗੁਰੂ ਸੰਦੀ,
ਕਾਂਗ ਇਸ਼ਕ ਦੀ ਨੈਣ ਤਰੰਗਦੀ ਹੈ।
ਪਾਰੋਂ ਚਮਕੇ ਉਡਾਣ ਜੋ ਮੁੱਖੜੇ 'ਤੇ,
ਗਗਨ ਨਵੇਂ ਤੋਂ ਨਵੇਂ ਜਾ ਰੰਗਦੀ ਹੈ।
ਧ੍ਰੁਵ ਤਾਰਾ ਪਰ ਸਿਦਕ ਦਾ ਜਦੋਂ ਦਿਸਦਾ,
ਤਲਖ਼ ਸਾਂਗ ਚੜ੍ਹ ਉਹਲਿਉਂ ਡੰਗਦੀ ਹੈ।
ਹੋਏ ਜਦੋਂ ਮਨਜ਼ੂਰ ਗੁਰ - ਨਜ਼ਰ ਅੰਦਰ,
ਸ਼ਾਹੀ ਕਹਿਰ ਜਿੰਦ ਸੋਚਕੇ ਕੰਬਦੀ ਹੈ।

ਕਰਦਾ ਪਾਕ ਦੀਦਾਰ ਨੂੰ ਸਿੱਖ ਸੋਚੇ:
"ਵਫ਼ਾ ਕਦਮ ਕੋ ਆਖ਼ਰੀ ਬਿੰਦ ਦਾ ਹੈ।
ਕੌਲ ਨਿਭੇ ਜਾਂ ਨਿਭੇ ਨਾ ਅੰਤ ਵੇਖੂ,
ਸੁੱਚਾ ਹੁਕਮ ਇਹ ਧੁਰਾਂ ਤੋਂ ਜਿੰਦ ਦਾ ਹੈ।
ਤੇਗ਼ - ਧਾਰ ਦੇ ਹੇਠ ਜੋ ਦਿਸੇ ਹਾਲੇ,
ਰੰਗ ਵਿਗਸਿਆ ਰੂਹ ਨਚਿੰਦ ਦਾ ਹੈ।
ਗਰਜ ਅੰਬਰੀ ਕੰਬਦੀ ਹੌਲਦੀ ਕਿਉਂ ?
ਧੱਸਿਆ ਖੁੱਡ 'ਚ ਪੰਜਾ ਮਿਰਗਿੰਦ ਦਾ ਹੈ!"

ਸਿੰਘ - ਸੀਸ 'ਤੇ ਤੇਗ਼ ਦਸਮੇਸ਼ ਚਮਕੇ!
ਝੂੰਮੇ ਚਾਅ ਉਸ ਤੇਗ਼ ਦੇ ਨਾਲ ਲੱਖਾਂ।
ਭੈਅ ਜਗ ਦੇ ਹੜ੍ਹਾਂ ਦੇ ਵਾਂਗ ਆਏ,
ਵਫ਼ਾ ਡੋਲਦੀ ਕਰੇ ਸੁਆਲ ਲੱਖਾਂ।

ਆਹ ਧੁਖੇ ਗੁਲਾਬੇ ਦੀ ਜਿੰਦ ਅੰਦਰ,
ਸ਼ਾਂਤ ਸਜਦਿਆਂ ਜਰੇ ਭੁਚਾਲ ਲੱਖਾਂ।
ਜੇਕਰ ਗੁਰੂ ਦਾ ਆਖ਼ਰੀ ਸਿਦਕ ਜਾਗੇ,
ਪੰਥ ਲਵੇਗਾ ਕਦਮ ਸੰਭਾਲ ਲੱਖਾਂ।

ਜਦੋਂ ਗੁਰੂ ਦਾ ਦਰਸ ਅਨੂਪ ਖਿੱਚੇ,
ਸੀਸ ਸਿੰਘ ਗੁਲਾਬ ਝੁਕਾਉਂਦਾ ਜੀ।
"ਟੁੱਟ ਜਾਵੇ ਨਾ ਸਿਦਕ ਫ਼ਕੀਰ ਸੰਦਾ!"
ਰਾਤੀਂ ਵਿਚ ਚੁਬਾਰੇ ਲਿਆਉਂਦਾ ਜੀ।
ਭੈਅ ਗਰਜਿਆ ਦਿਲ ਵੀ ਲਰਜ਼ਿਆ ਜਾਂ,
ਗ਼ਨੀ ਨਬੀ ਖ਼ਾਂ ਤਾਈਂ ਬੁਲਾਉਂਦਾ ਜੀ।
"ਆਵੋ! ਆਵੋ! ਦਰਵੇਸ਼ ਨੂੰ ਖ਼ੈਰ ਪਾਵੋ,
ਮੈਂ ਹਾਰ ਤੁਹਾਨੂੰ ਜਿਤਾਉਂਦਾ ਜੀ।"

ਗ਼ਨੀ ਖ਼ਾਂ ਤੇ ਨਬੀ ਖ਼ਾਂ ਅਰਜ਼ ਕੀਤੀ:
"ਗੁਰ ਜੀ ਖ਼ੈਰ ਤੇਰੀ ਅਰਸ਼ੋਂ ਮੰਗਦੇ ਹਾਂ।
ਤੂੰ ਹੀ ਬਖ਼ਸ਼ੀ ਨਮਾਜ਼ ਜੋ ਪੜ੍ਹ ਉਹਨੂੰ,
ਸਫ਼ਰ ਆਖ਼ਰੀ ਤਕ ਨਾ ਹੰਭਦੇ ਹਾਂ।
ਜਿਹੜੇ ਰਾਹ ਵਿਚ ਸਿਦਕ ਗੁਆ ਬੈਠੇ,
ਉਹ ਵੀ ਯਾਰ ਨੇ! ਮੰਨ ਇਹ ਲੰਘਦੇ ਹਾਂ।
ਆਦਮ ਬਾਗ਼ ਦਾ ਹਿਜਰ ਨਾ ਰਿਹਾ ਸਾਨੂੰ,
ਅਸੀਂ ਤੇਰੀ ਦਹਿਲੀਜ਼ ਨੂੰ ਅੰਗਦੇ ਹਾਂ।"

ਕਲਗ਼ੀਧਰ ਤੇ ਨਾਲ ਲੈ ਸਿੰਘ ਤਿੰਨੇ,
ਗ਼ਨੀ ਨਬੀ ਖ਼ਾਂ ਬੋਲ ਪੁਗਾਂਵਦੇ ਨੇ।
ਹਸ਼ਰ ਤੀਕ ਵਿਛਾਂਵਦੇ ਸਫ਼ਾਂ ਸਿਦਕੀ,
ਤੀਰ ਮੌਤ ਦੇ ਤੋੜਕੇ ਗਾਂਵਦੇ ਨੇ।
ਮੁਰਸ਼ਦ ਤੱਕਣਾ ਅੰਤਲੇ ਪਲਾਂ ਤੀਕਣ,
ਪਾਂਧੀ ਦੂਰ ਦੁਰਾਡੜੇ ਜਾਂਵਦੇ ਨੇ।
ਮੰਝਧਾਰ ਨੂੰ ਪੁੱਛਦੇ ਵੀਰ ਦੋਵੇਂ:
"ਪੱਤਣ ਪਾਰ ਦਾ ਕੌਣ ਜਗਾਂਵਦੇ ਨੇ?"

ਗੁਰੂ ਸਿੰਘ ਸੁੱਤੇ ਵਿਚ ਖ਼ਾਸ ਹੁਜਰੇ,
ਪੰਖੀ - ਚਹਿਕ ਨ ਰੁਕੀ ਵਿਚ ਆਂਧੀਆਂ ਦੇ।
ਉੱਠਦੇ ਕਦਮ ਸਭ ਤਾਰਿਆਂ ਨਾਲ ਚਮਕਣ,
ਵੇਖੋ! ਵਫ਼ਾ ਪਛਾਣਦੇ ਪਾਂਧੀਆਂ ਦੇ।

ਗ਼ਨੀ ਨਬੀ ਪਏ ਦੂਰ ਗੁਨਾਹ ਤੱਕਣ,
ਸੁਣਦੇ ਬੋਲ ਦੁਆਵਾਂ ਥੱਰਾਂਦੀਆਂ ਦੇ।
ਇਕ ਦਿਨ ਸੰਭਾਲਣੇ ਪਾਕ ਰੂਹਾਂ,
ਸਹਿਜ ਟੁੱਟਦੇ ਕੌਮਾਂ ਕੁਰਲਾਂਦੀਆਂ ਦੇ।

ਗ਼ਨੀ ਨਬੀ ਫਿਰ ਬੇਗਮਾਂ ਸੱਦ ਕਹਿਣ:
"ਮੁੜ ਮੁੜ ਵਲੀ - ਦੀਦਾਰ ਨ ਆਵਣੇ ਨੇ।
ਸਾਹਵੇਂ ਹਸ਼ਰ ਦੇ ਮੁੱਖੜੇ ਰਹਿਣ ਨੰਗੇ,
ਸਾਹਵੇਂ ਪੀਰ ਨਕਾਬ ਨ ਪਾਵਣੇ ਨੇ।
ਇਹਦੇ ਬਾਜ਼ ਨੇ ਜਦੋਂ ਉਡਾਣ ਭਰਣੀ
ਨਵੇਂ ਅਰਸ਼ ਇਲਾਹੀ ਖਿੜਾਵਣੇ ਨੇ।
ਅਸਾਂ ਨਜ਼ਰ ਅਨਾਇਤ ਦੇ ਨਾਲ ਰਹਿਣਾ
ਸਾਡੇ ਆਖ਼ਰੀ ਸਫ਼ਰ ਸੁਹਾਵਣੇ ਨੇ।"

ਗ਼ਨੀ ਖ਼ਾਂ ਤੇ ਨਬੀ ਖ਼ਾਂ ਦੇਣ ਪਹਿਰਾ,
ਠੰਢੀ ਰਾਤ ਵਿਚ ਨਾਲ ਸਿਤਾਰਿਆਂ ਦੇ।
ਰਵੀ ਸਾਗਰ ਅਸਮਾਨ ਪਹਾੜ ਖਰਬਾਂ,
ਨਜ਼ਰਾਂ ਬਨਣ ਖੜ ਨਾਲ ਪਿਆਰਿਆਂ ਦੇ।
ਮਾਛੀਵਾੜੇ ਦੇ ਜੰਗਲਾਂ ਵਿਚ ਆਏ,
ਦੂਤੀ ਘੁੰਮਦੇ ਨਾਲ ਇਸ਼ਾਰਿਆਂ ਦੇ।
ਕਦਮ ਕਦਮ 'ਤੇ ਰਹਿਮ ਦਾ ਰਹੇ ਪਹਿਰਾ,
ਜਿੱਤ ਤੁਰੇਗੀ ਸਦਾ ਅੰਗਿਆਰਿਆਂ 'ਤੇ।

## 8

## ਗੁਰਦਈ ਦਾ ਸੁਪਨਾ ਅਤੇ ਨੀਲ ਬਸਤਰਾਂ ਦਾ ਰਹੱਸ

ਹੋਈ ਪਹਿਲੀ ਜੰਗ, ਜਦ ਚਮਕੌਰ ਦੀ
ਤੁਰੀ ਸ਼ਹੀਦਾਂ ਸੰਗ, ਰੋ ਗੁਰਦਈ ਸੀ।
ਅੰਦਰ ਦੈਵੀ ਲੋਰ, ਤਦ ਦਸਮੇਸ਼ ਜੀ
ਸਤਲੁਜ ਅੰਦਰ ਰੋੜ੍ਹ, ਰਹੇ ਸ਼ਹੀਦ ਸੀ।
ਝੁਕ ਵਿਚ ਰੱਤੇ ਜੰਗ, ਆ ਗੁਰਦਈ ਨੇ
ਤੱਕਿਆ ਪਹਿਲਾ ਰੰਗ, ਗੁਰ - ਦੀਦਾਰ ਦਾ।
ਖੱਦਰ ਪਾਵਨ ਨਾਲ, ਚਰਨੀ ਝੁਕੀ ਆ

ਨਾਲੇ ਲੰਮੇ ਵਾਲ, ਕਰ ਕਰ ਸਾਮ੍ਹਣੇ।
ਕਰੇ ਪਈ ਫ਼ਰਿਆਦ, ਕੱਪੜ ਚੁੱਕ ਕੇ:
"ਓਢੋ ਵਾਂਗਰ ਜਾਪ, ਸੋਹਣੀ ਜਿੰਦ 'ਤੇ;
ਦੇਵੋ ਜਿੰਦ ਨੂੰ ਆਪ, ਜਾਮਾ ਸੱਚ ਦਾ
ਬਖ਼ਸ਼ੋ ਨਵਾਂ ਅਲਾਪ, ਰਹੇ ਅਖੰਡ ਜੋ।"
ਨਾਲ ਅਗੰਮੀ ਤ੍ਰੇਹ, ਸੁਣ ਗੁਰ ਉਚਰਦੇ:
"ਪੀਰ ਦਾ ਅੰਤਮ ਨੇਹ, ਜਦੋਂ ਪਛਾਣਸੈਂ
ਅੰਤਮ ਜਦੋਂ ਸਨੇਹ, ਜਗੇ ਮੁਰੀਦ ਦਾ
ਨੈਣ ਬਲਣ ਧ੍ਰੂਵ ਤੇ, ਜਦੋਂ ਇਹ ਮੈਂਡੜੇ
ਭੇਤ ਜਗਣ ਵਿਚ ਖੇਹ, ਜਦੋਂ ਸ਼ਹੀਦ ਦੇ
ਨਵੇਂ ਵਰ੍ਹਣਗੇ ਮੇਹ, ਹੁੰਮ ਹੁਮਾ ਜਾਂ
ਜਦ ਪਰਸੇ ਤੈਂ ਦੇਹ, ਰੂਹ - ਦਰਿਆ ਨੂੰ
ਰਹਿਣਗੇ ਤਦ ਤਕ ਇਹ, ਤੈਂਡੇ ਧਾਮ 'ਤੇ
ਵਾਂਗ ਅਮਾਨਤ ਜੇ, ਸਾਂਭੇ ਏਸ ਨੂੰ।"

ਹੋਈ ਜੰਗ ਚਮਕੌਰ, ਜਦ ਸੀ ਆਖ਼ਰੀ
ਛੁਹੇ ਇਲਾਹੀ ਦੌਰ, ਰੂਹ ਗੁਰਦਈ ਦੀ;
ਦਿਸੀ ਅਮਾਨਤ ਪਾਕ, ਨੀਂਦਰ ਦਰਾਂ 'ਤੇ
ਥਰਕੇ ਨੀਲ ਪੁਸ਼ਾਕ, ਨਿਰਮਲ ਅੰਬਰੀਂ;
ਜੋ ਖੱਦਰ ਗੁਰਦਈ, ਬੁਣਿਆਂ ਜਿੰਦ 'ਤੇ
ਸਦਾ ਅਮਾਨਤ ਰਹੀ, ਜੋ ਦਸਮੇਸ਼ ਦੀ
ਰਾਹ ਸ਼ਹੀਦਾਂ ਲੰਘ, ਬੁਣਿਆਂ ਉਦੋਂ ਸੀ
ਹੋਈ ਪਹਿਲੀ ਜੰਗ, ਜਦ ਚਮਕੌਰ ਦੀ;
ਭੇਟਾ ਨਾਲ ਉਮੰਗ, ਕਰਦੀ ਗੁਰੂ ਦੀ
ਨਾਲੇ ਕੀਤੀ ਮੰਗ, ਜਾਮੇ ਸੀਣ ਦੀ।
ਸੁਣ ਸਤਲੁਜ - ਮਨ ਹੂਕ, ਉੱਠੀ ਡੂੰਘੜੀ
ਜਿਵੇਂ ਸ਼ਹੀਦੀ ਕੂਕ, ਲਹਿਰਾਂ ਵਿੰਨ੍ਹਦੀ।
ਜਾਗੀ ਕੁਈ ਉਮੀਦ, ਸਤਿਗੁਰ ਬੋਲਦੇ
ਕਰਨ ਜਿਉਂ ਵਿਦਾ ਸ਼ਹੀਦ, ਸਾਰੇ ਜੱਗ ਦੇ:
"ਸੁੱਚਾ ਖੱਦਰ ਅੰਗ, ਅਜੇ ਨ ਲਾਵਣਾ
ਦੇਣਾ ਕਦੇ ਇਹ ਰੰਗ, ਨਾਲ ਇਬਾਦਤਾਂ
ਮਾਛੀਵਾੜੇ ਖ਼ਾਸ, ਰਹਿਣ ਅਮਾਨਤਾਂ
ਉਦੋਂ ਤੀਕ ਪਿਆਸ, ਮਿਰੀ ਉਡੀਕਸੀ।"
ਹੁਕਮ ਦੇਂਵਦੇ ਆਪ, "ਓਦੋਂ ਰੰਗਣਾ
ਜਦੋਂ ਮੁਰੀਦਾਂ ਜਾਪ, ਕਰਨਾ ਪ੍ਰੀਤ ਦਾ

ਜਦੋਂ ਮੰਗਣੀ ਖ਼ੈਰ, ਸਭਨਾਂ ਤਾਰਿਆਂ
ਅਰਸ਼ ਸੀਸ! ਧਰ ਪੈਰ! ਜਦੋਂ ਮੁਰੀਦ ਦੇ।"
ਬਹੁਤ ਪੁਰਾਣੇ ਰਾਜ਼, ਘੁੰਮਨ ਧਰਤ ਦੇ
ਪਿਰ - ਨੈਣ - ਪਰਵਾਜ਼, ਦਹਦਿਸ ਹੋ ਰਹੀ!

ਛੇ ਜਾਮੇ ਵਿਚ ਖ਼ਾਬ, ਮੰਗਣ ਖ਼ੈਰ ਤਾਂ
ਛੁਪਣ ਨ, ਰੱਖਣ ਆਬ, ਭੇਸ ਅਗੰਮ ਦੇ।
ਦੋ ਰਾਤਾਂ ਗੁਰਦਈ, ਜਾਮੇ ਸੀਂਵਦੀ
ਨੀਲ 'ਚ ਰੰਗੇ ਪਈ, ਸੌਂਦੀ ਗੀਣ ਨਾ।
ਸੁੱਚਾ ਖੱਦਰ ਖ਼ਾਸ, ਨੀਲਾ ਅੰਬਰੀ
ਚਮਕੇ ਹੋ ਅਰਦਾਸ, ਪੀਰ ਮੁਰੀਦ ਦੀ।

## 9

# ਉੱਚ ਦਾ ਪੀਰ : ਪੀਰ ਮੁਰੀਦਾਂ ਪਿਰਹੜੀ ਦੇ ਖੁੱਲ੍ਹੇ ਆਸਮਾਨਾਂ ਦੀ ਨਿਗਾਹ ਹੇਠ

ਅੱਧੀ ਰਾਤ ਨੂੰ ਉੱਠ, ਵੇਖੇ ਨਬੀ ਖ਼ਾਂ
ਤਾਰਿਆਂ ਸੰਦੀ ਰੁੱਤ, ਰੰਗਦਾ ਲਹੂ ਸੀ
ਦੂਰ ਅਕਾਸ਼ੀ ਨੈਣ, ਪੀ ਰਹੇ ਵਿਸ਼ ਨੂੰ
ਕੋਟ ਸਾਜ਼ਿਸ਼ਾਂ ਬਹਿਣ, ਜਿਹਨਾਂ ਸਾਮ੍ਹਣੇ;
ਵੇਖ ਰਿਹਾ ਦਸਮੇਸ਼, ਚੱਕਰਵਿਊ ਕੋ
ਫੰਧਾ ਵਾਂਗ ਕਲੇਸ਼, ਜਿਸਦਾ ਤਿਲ੍ਹਕਦਾ,
ਸੁੱਤਾ ਜਗ ਦਾ ਪੀਰ, ਸਿੰਘਾਂ ਨੇੜ ਹੀ
ਜਿਦ੍ਹੇ ਨ ਨਿੰਬਲ ਨੀਰ, ਛੇੜੇ ਨਬੀ ਖ਼ਾਂ
ਜਿਸਦੀ ਅਮਰ ਸਵੇਰ, ਮੋਂਹਦੀ ਜਿੰਦ ਨੂੰ
ਹੁੰਮ ਹੁਮਾ ਚੜ੍ਹ ਨ੍ਹੇਰ, ਭਾਵੇਂ ਆਂਵਦੇ;

"ਕਿੰਜ ਸਕਾਂ ਮੈਂ ਛੇੜ, ਚੁੱਪ ਅਸੀਮ ਨੂੰ
ਜਾਗਣ ਵਿਚ ਹੈ ਦੇਰ" ਸੋਚੇ ਨਬੀ ਖ਼ਾਂ।

ਐਪਰ ਭੈਅ ਦੀ ਬਾੜ੍ਹ, ਪਲ ਪਲ ਸ਼ੂਕਦੀ
ਛਹਿ ਲਾ ਕਿਤੇ ਸਵਾਰ, ਵਣੀਂ ਉਡੀਕਦੇ

ਬੀਤੀ ਘੜੀ ਤ ਫੇਰ, ਕੂੰਦਾ ਗ਼ਨੀ ਖ਼ਾਂ
"ਲਏ ਦੁਸ਼ਮਨਾਂ ਘੇਰ, ਵਣ ਦੇ ਰਾਸਤੇ;
ਪੀਰ ਉੱਚ ਦੇ ਜਾਗ, ਸਮਾਂ ਹੈ ਬੀਤਦਾ
ਛੱਡ ਤੀਰ ਤੇ ਵਾਗ, ਬਸਤਰ ਨੀਲ ਪਾ
ਰਾਜ਼ ਫ਼ਕੀਰੀ ਹੇਠ, ਰਹਿਸਨ ਅਰਸ਼ ਦੇ
ਕੁਈ ਮੁਰੀਦੀ ਰੇਖ, ਲਿਸ਼ਕੂ ਦਹਰ ਦੀ।"

ਸੁਣਿ ਬੋਲੇ ਦਸਮੇਸ਼, "ਮੇਰੇ ਵੀਰਨੋ
ਸਾਡੇ ਨੀਲੇ ਵੇਸ, ਚਿਰੀ ਅਮਾਨਤਾਂ
ਸਾਂਭੇ ਖ਼ਾਲਸਾ - ਰੂਹ, ਸਿਦਕੀ ਸਿੰਘਣੀ
ਦੱਸੇ ਵਿਜੈ ਦੀ ਜੂਹ, ਸੰਤਨ - ਵਾਟ 'ਤੇ;
ਦੋ ਦਿਨ ਤੋਂ ਗੁਰਦਈ, ਚੋਲੇ ਰੰਗ ਕੇ
ਵਾਟ ਉਲੀਕੇ ਪਈ, ਅੰਤਮ ਜਿੱਤ ਦੀ;
ਚਿਰ ਤੋਂ ਦਿੰਦੀ ਟੋਹ, ਐਸੇ ਵੇਸ ਦੀ
ਪੀਰ ਮੁਰੀਦ ਦੀ ਲੋਅ, ਜਿਸ ਛਿਨ ਏਕ ਹੈ।"

ਕਰੇ ਦਯਾ ਸਿੰਘ ਰੋਸ, ਦਿਲ ਤੋਂ ਡੂੰਘੜਾ:
"ਭੇਸ ਬਦਲਣਾ ਦੋਸ਼, ਚੋਜੀ ਪਾਤਸ਼ਾਹ!
ਕਿਵੇਂ ਖਿਲਾਰਾਂ ਕੇਸ, ਬਸਤਰ ਨੀਲ ਪਾ?
ਰੂਪ ਖ਼ਾਲਸਾ ਮੇਸ, ਦੇਵਾਂ ਕਿਵੇਂ ਮੈਂ?"
ਸੁਣ ਪਿਆਰੇ ਦੇ ਬੋਲ, ਗੁਰ ਮੁਸਕਾਉਂਦੇ
ਫਿਰ ਸਰਾਫ਼ ਜਿਉਂ ਤੋਲ, ਸੱਚ ਨਿਖਾਰਦੇ:
"ਰੂਪ ਖ਼ਾਲਸਾ ਖ਼ਾਸ, ਮਿਟੇ ਨ ਤੁਸਾਂ ਦਾ
ਇਹ ਸ਼ਹੀਦੀ ਪਿਆਸ, ਦਰਦੀ ਸਫ਼ਰ ਦੀ;
ਪੀਰ ਮੁਰੀਦ ਮਿਠਾਸ, ਤੇਗ਼ ਦੀ ਧਾਰ 'ਤੇ
ਖਿੜ ਖਿੜ ਅੰਮ੍ਰਿਤ - ਬਾਸ, ਜੀਵੇ ਸਦਾ ਹੀ।
ਇਹ ਮੁਰੀਦ ਦੀ ਸ਼ਾਨ, ਜਲਵਾ ਇਸ਼ਕ ਦਾ
ਨਭ ਧਰ ਦਾ ਸੁਲਤਾਨ, ਬਨਣਾ ਅੱਜ ਜੋ
ਕੁਫ਼ਰਾਂ ਦੀ ਦੀਵਾਰ, ਦੁਸ਼ਮਨ - ਸਫ਼ਾਂ ਦੀ
ਜਿਸ ਕਰਵਾਉਣੀ ਪਾਰ, ਲੰਮੀ ਨਦਰ ਲੈ;
ਜਦ ਮੁਰੀਦ ਅਜ਼ਮਾਇਸ਼, ਦਿੰਦੇ ਇਸ਼ਕ ਦੀ
ਧੁਰ ਦੇ ਹੁਕਮ ਨਾ' ਲੈਸ, ਹੁੰਦੇ ਸਦਾ ਉਹ,
ਜੋ ਸੁਰਤੀ - ਵਰਭੰਡ, ਮੰਨਾਂ ਤਿਨ੍ਹਾਂ ਦਾ

ਤਾਂ ਬਾਹਰੀ ਹਰ ਰੰਗ, ਪਵੇਗਾ ਮੰਨਣਾ;
ਸਿਦਕ, ਇਸ਼ਕ ਅਜ਼ਮਾਇਸ਼, ਪੂਰਨ ਹੋਣ ਜਾਂ
ਸੱਚ ਸੰਗ ਤਦ ਲੈਸ, ਜ਼ਾਹਰਾ ਰੂਪ ਵੀ।
ਨੈਣ ਗ਼ਨੀ ਦੇ ਬਾਜ਼, ਥਾਹ ਲੈ ਪਾਰ ਦੀ
ਉੱਡਣ ਲੈ ਕੇ ਰਾਜ਼, ਧ੍ਰੂਵ ਤੋਂ ਉੱਚੜੇ;
ਦੂਨੀ - ਰਾਹ ਦੁਸ਼ਵਾਰ, ਵੇਖੇ ਨਬੀ ਖ਼ਾਂ
ਹਰ ਸਾਜ਼ਿਸ਼ ਦੀ ਗਾਰ, ਉਸਦੇ ਸਾਮ੍ਹਣੇ;
ਸੁਣੋ! ਅਕੀਦਤ ਸੱਚ, ਨਿਗ੍ਹਾ ਅਗੰਮ ਹੋ
ਚੁੰਮ੍ਹ ਪੀਰ ਦੇ ਹੱਥ, ਲੰਘਦੀ ਡਉ ਨੂੰ;
ਬੜਵਾ ਵਿਚ ਮੁਰੀਦ, ਖੜਦਾ ਸਮਾਂ ਹੋ
ਚੁਖ ਚੁਖ ਹੋਇ ਸ਼ਹੀਦ, ਤਕ ਤਕ ਪੀਰ ਨੂੰ;
ਪਹਿਰਾ ਮੰਨੇ ਪੀਰ, ਜਦੋਂ ਮੁਰੀਦ ਦਾ
ਕੋਟਾਂ ਨਜ਼ਰਾਂ ਚੀਰ, ਪਿਰ ਨੂੰ ਵੇਖਦਾ;
ਪਹਿਰੇ ਰਹਿਣ ਸਲਾਮਤ, ਜਦ ਤਕ ਯਾਰ ਦੇ
ਬਣਦੀ ਕੁਦਰਤ ਨਿਆਮਤ, ਗਲ ਲਾ ਪੀਰ ਨੂੰ।"

ਸੁਣੇ ਬਚਨ, ਭਰ ਨੈਣ, ਦੋਵੇਂ ਵੀਰਨਾਂ
ਕਿਹਾ ਕਿ "ਅਬਦੀ ਚੈਨ, ਬਖ਼ਸ਼ੇਂ ਉਮਰ ਨੂੰ,
ਪਹਿਰੇ ਰਹਿਣ ਸਲਾਮਤ, ਸਾਡੇ ਇਸ਼ਕ ਦੇ
ਖਿੜ ਪਏ ਵਿਚ ਕਿਆਮਤ, ਤੈਂਡੀ ਪੈੜ ਵੇ!
ਭਾਵੇਂ ਸੂਫ਼ੀ ਆਲਮ, ਮਸਤਕ ਸਮੇਂ ਦੇ
ਬਣ ਬਣ ਰੂਹਾਂ ਭਾਲਣ, ਨੂਰੀ ਹੱਕ ਨੂੰ,
ਐਪਰ ਸੂਫ਼ੀ ਆਮ, ਸਾਡੇ ਜਿਹੇ ਵੀ
ਓਮੀ ਤੇ ਬੇਨਾਮ, ਖ਼ਿਦਮਤਗਾਰ ਹੀ
ਦੱਸ ਦਿੰਦੇ ਨੇ ਰਾਹ, ਉਸ ਸਰਕਾਰ ਦਾ
ਨਬੀਆਂ ਦੀ ਦਰਗਹ, ਜਿਸਦੇ ਨੈਣ ਨੇ।
ਭਾਵੇਂ ਹੁਸਨ ਅਮੀਕ, ਅੰਤਮ ਨਬੀ ਦੇ
ਯੂਸਫ਼ ਈਸਾ ਤੀਕ, ਰਾਹ ਇਸਲਾਮ ਦੇ;
ਇੰਜ ਤੁਸੀਂ ਵੀ ਸ਼ਾਹ, ਵਿਚ ਪੈਗ਼ੰਬਰੀ
ਦੇਂਦੇ ਪਏ ਪਨਾਹ, ਸੂਫ਼ੀ - ਨਜ਼ਰ ਨੂੰ
ਹੈ ਨਬੀ ਸਿਰਮੌਰ, ਭਾਵੇਂ ਦੀਨ ਦਾ
ਫਿਰ ਵੀ ਜ਼ਿੰਦਾ ਦੌਰ, ਨਬੀਆਂ ਵਾਲੜੇ!

ਜਿਵੇਂ ਮਦੀਨਾ - ਸੱਦ, ਸੁਣਦੀ ਨਬੀ ਨੂੰ
ਰਹੀ ਗੁਫ਼ਾ - ਦਰ ਵੱਜ, ਥਲ ਨੂੰ ਚੀਰਕੇ
ਘੁੱਘੀ, ਮਕੜੀ, ਰੁੱਖ, ਵਾਂਗਰ ਮੋਮਨਾਂ
ਮੂਕ ਦੱਸਦੇ ਦੁੱਖ, ਤਕ ਕੇ ਊਠਨੀ।
ਕ਼ਸ਼ਵਾ ਊਠਨੀ ਲੈ, ਤਿਖਾ ਮੁਹੰਮਦੀ
ਕਰੇ ਮੰਜ਼ਿਲਾਂ ਤਹਿ, ਥਲ ਨੂੰ ਜਿੱਤਦੀ
ਜਿਨ੍ਹੇ ਮੁਹੰਮਦ ਚੁੱਕ, ਡੂੰਘੀ ਗੁਫ਼ਾ 'ਚੋਂ
ਲੰਮੇ ਥਲਾਂ ਦੇ ਰੁੱਖ, ਜਾਣਾ ਦੌੜਦੀ,
ਉਸੇ ਊਠਨੀ ਵਾਂਗ, ਜਾਣਾ ਅਸੀਂ ਵੀ
ਥਲ ਕੰਡੇ ਹਰ ਕਾਂਗ, ਅਸੀਂ ਵੀ ਲੰਘਣੇ
ਓਵੇਂ ਰਹੋਗੇ ਨਾਲ, ਸਾਡੇ ਤੁਸੀਂ ਵੀ
ਅਰਸ਼ ਫ਼ਰਸ਼ ਦੇ ਸੁਆਲ, ਮੁੱਕਣ ਉਵੇਂ ਨਾ।"

ਹੋਏ ਗੁਰ ਬਲਿਹਾਰ, ਸੁਣਕੇ ਬੋਲ ਇਹ
ਰਾਜ਼ ਅਗੰਮ ਦੇ ਸੁਆਰ, ਬਣਕੇ ਉਚਰਦੇ :
"ਜਗ 'ਚ ਸੂਫ਼ੀ ਹੋਰ, ਭਾਵੇਂ ਸਿਖਰ 'ਤੇ
ਫਿਰ ਵੀ ਇਲਮ ਹੈ ਸ਼ੋਰ, ਬਾਝ ਮੁਹੱਬਤਾਂ;
ਭਾਵੇਂ ਸੂਫ਼ੀ ਆਮ, ਭਾਵੇਂ ਖ਼ਾਸ ਨੇ
ਭਾਵੇਂ ਜਗ - ਪਰਵਾਨ, ਭਾਵੇਂ ਵਿੱਸਰੇ
ਭਾਵੇਂ ਹਨ ਇਸਲਾਮ, ਦੇ ਫ਼ਰਜ਼ੰਦ ਉਹ
ਭਾਵੇਂ ਲਾ - ਮੁਕਾਮ, ਦੇ ਉਹ ਸ਼ੇਰ ਨੇ
ਤਪੀ ਪਗੰਬਰ ਪੀਰ, ਦਾ ਕਈ ਆਸਰਾ
ਬਨਣ ਕਾਰਵਾਂ - ਮੀਰ, ਹੋਣ ਮੁਰੀਦ ਜੇ;
ਹਾਂ! ਇਹ ਮਿਰੇ ਮੁਰੀਦ, ਥਲਾਂ 'ਚ ਵਗਣਗੇ
ਇਕ ਹੋ ਨਦੀ ਉਮੀਦ, ਖੇਵਟ ਸਾਮ੍ਹਣੇ;
ਮੈਂ ਕਰਦਾਂ ਮਨਜ਼ੂਰ, ਥੋਨੂੰ ਓਮੀਉਂ
ਦੂਰ ਦੂਰ ਇਹ ਨੂਰ, ਫੈਲੇ ਤੁਸਾਂ ਦਾ;
ਸਾਨੂੰ ਪਵੇ ਜੇ ਭੀੜ, ਰਚਣਾ ਰਾਹ ਨੂੰ
ਨਾ ਹੋਵੇ ਦਿਲਗੀਰ, ਸਾਡੀ ਜਿੰਦੜੀ!
ਜ਼ਾਹਰੀ ਥੋੜਾ ਵੇਸ, ਅਸਾਂ ਕਬੂਲਣਾ
ਜੇ ਥੋੜਾ ਮਨ - ਦੇਸ, ਸਜਦਾ ਕਰੇਗਾ।"

# 10

# ਉੱਚ ਦਾ ਪੀਰ ਅਤੇ ਮੁਰੀਦਾਂ ਦੀ ਇਲਾਹੀ ਨਿਗਾਹ

ਸਤਲੁਜ ਵੱਲੋਂ ਗੁਮਕਦੀ, ਫ਼ਜਰੀਂ ਨਵੀਂ ਸਮੀਰ
ਪਲੰਗ ਪਾਲਕੀ, ਵਿਚ ਸੀ, ਸਜਿਆ ਉੱਚ ਦਾ ਪੀਰ।

ਗ਼ਨੀ ਖ਼ਾਂ ਤੇ ਨਬੀ ਖ਼ਾਂ, ਦਗਣ ਅਕ਼ੀਦਤ ਨਾਲ
ਚਾਨਣ ਧਰ ਦਾ ਚੁੱਕਦੇ, ਜਿਸਦੇ ਰਾਹ ਮੁਹਾਲ।

ਮਾਨ ਸਿੰਘ ਤੇ ਧਰਮ ਵੀ, ਛੁਹਣ ਅਕਾਲੀ ਨੂਰ
ਬਨਣ ਜਿਨਾਂ ਦਾ ਆਸਰਾ, ਅਣਬੁੱਝੇ ਦਸਤੂਰ।
ਚੌਰ ਝੁਲਾਂਦਾ ਜਾ ਰਿਹਾ, ਦਯਾ ਸਿੰਘ ਬਲਬੀਰ
ਜਿਸਦੇ ਹੇਠਾਂ ਦਮਕਦੇ, ਡੂੰਘੇ ਸਾਗਰ - ਨੀਰ।

ਜਾਂਦੇ ਪੰਜ ਮੁਰੀਦ ਸੀ, ਨੀਲੇ ਬਾਣੇ ਪਹਿਣ
ਕਣ ਕਣ ਉੱਤੇ ਰੋਕਸਨ, ਅਣਵੇਖੇ ਲਖ ਵਹਿਣ।

ਰਾਹ ਦਸਮੇਸ਼ ਉਹ ਵੇਖਸਨ, ਨੈਣੀਂ ਬਲਣਗੇ ਤੂਰ
ਅਰਸ਼ ਹੋਣ ਬੇਮੁੱਖ ਨਾ, ਜ਼ਿਮੀਂ ਨ ਹੋਵੇ ਦੂਰ।

ਅੱਖ ਦੂਤੀ ਦੀ ਭਟਕਣੀ, ਭਾਵੇਂ ਛੁਹੇ ਜਮਾਲ
ਅਸਲੀ ਦਿਸ ਦਿਸ ਭੁੱਲਣੀ, ਸਭ ਕਾਲਾਂ ਦੀ ਚਾਲ!

# 11

# ਫ਼ੌਜਦਾਰ ਦਲਾਵਰ ਖ਼ਾਂ ਵੱਲੋਂ ਰੋਕ : ਸ਼ਾਹੀ ਵਫ਼ਾਦਾਰੀ ਅਤੇ ਗੁਰੂ-ਰਹੱਸ ਦੀ ਟਕਰਾਉਂਦੀ ਚੇਤਨਾ ਦੀ ਧੁੰਧ

ਖ਼ੂਨੀ ਲਸ਼ਕਰ ਛਹਿ ਲਾ, ਲੈਣ ਗੁਰੂ ਦੀ ਸੂਹ
ਭੇਤ ਭਰੀ ਸੀ ਬੇਟ ਦੀ, ਵਿੰਗ ਵੱਲ ਖਾਂਦੀ ਜੂਹ।

ਉੱਚੇ ਝਿੱਕੇ ਮੀਸਣੇ, ਵਿਸ਼ ਪੀਣ ਰਾਹ ਜਾਗ
ਸ਼ੈਤਾਨੀ ਰਗ ਵਾਲੀਆਂ, ਤਕ ਖੁੱਡਾਂ ਵਿਚ ਨਾਗ।

ਉੱਠ ਦਲਾਵਰ ਵੇਖਦਾ, ਉੱਚ ਪੀਰ ਦਾ ਰਾਹ
ਦਿਲ ਦੀ ਚੁੱਪ 'ਚ ਛਲਕਿਆ, ਕੋ ਭਾਰੀ ਅਸਗਾਹ।
ਕਲਪੇ: "ਮੈਂ ਨਾ ਵੇਖਿਆ, ਗੁਰ ਵਿਚ ਪੂਰੀ ਅਨੰਦ
ਭਾਵੇਂ ਉਸ ਥਾਂ ਜਰੇ ਮੈਂ, ਵੱਡ ਜੰਗਾਂ ਦੇ ਡੰਗ
ਜਿੰਦ ਜਲਾਵਣ ਤਿਨ੍ਹਾਂ ਦੇ, ਲਟ ਲਟ ਤੁੰਦ ਜਲਾਲ
ਸਮਝਾਂ ਕਿੰਜ ਮੈਂ ਬੇਟ ਦੇ, ਚੜ੍ਹਦੇ ਛਿਪਦੇ ਤਾਲ?
ਨੀਲ ਚੋਲਿਆਂ ਵਾਲੜੇ, ਆਵਣ ਪੰਜ ਦਰਵੇਸ਼
ਕੀ ਇਬਲੀਸ ਨੇ ਪਲਟਿਆ, ਪਾਕ ਪੀਰ ਦਾ ਭੇਸ?
ਮੈਂ ਕੰਬਾਂ! ਔਹ ਚਮਕਦਾ, ਮੁੱਢ ਕਦੀਮੀ ਤੂਰ
ਮੈਂ ਗ਼ਰਕਾਂ ਬੇਹੋਸ਼ੀਏਂ, ਜਾਂ ਵਿਚ ਤਰਾਂ ਸਰੂਰ!"
ਖ਼ਾਂ ਦਲਾਵਰ ਕਲਪਦਾ, ਲਸ਼ਕਰ ਦਾ ਸਿਰਦਾਰ:
"ਨਾ ਜਾਣਾਂ ਇਬਲੀਸ ਮੈਂ, ਨਾ ਵਲੀਆਂ ਦੀ ਸਾਰ!
ਕਿਉਂ ਸ਼ੀਰੀਂ ਹੁਣ ਦਿਲੇ 'ਤੇ, ਦਸਤਕ ਰਹੀ ਉਤਾਰ?
ਜਾਂ ਖ਼ਾਬਾਂ ਨੂੰ ਚੁੰਮ੍ਹਦੀ, ਵਣ ਦੀ ਮਹਿਕ ਉਡਾਰ!
ਜਾਂ ਜੰਗ ਚਮਕੌਰ ਦੀ, ਮੈਨੂੰ ਰਹੀ ਵੰਗਾਰ
ਭੇਸ ਚੁੱਪ ਦਾ ਧਾਰਿਆ, ਤੀਰਾਂ ਦੀ ਸ਼ੁੰਕਾਰ।
ਕ਼ਿਉਂ ਅਨੰਦਪੁਰ ਜੰਗ ਦੀ, ਦਿਸਦੀ ਮੁੜ ਮੁੜ ਧੂੜ?
ਕਿਉਂ ਸਫ਼ਰ ਪੈਗ਼ੰਬਰੀ, ਮੈਥੋਂ ਹੋਣ ਨ ਦੂਰ?"

## 12

# ਦਲਾਵਰ ਖ਼ਾਂ ਦੀ ਸ਼ਾਹੀ ਵਫ਼ਾਦਾਰੀ ਦੀਆਂ ਚਾਲਾਕ ਸੰਸਾਰੀ ਚਾਲਾਂ

ਨੇੜੇ ਆਈ ਪਾਲਕੀ, ਜਿਵੇਂ ਇਲਾਹੀ ਜਾਪ
ਖ਼ਾਨ ਦਲਾਵਰ ਨਿਵੇਂ ਆ, ਚੋਰ ਨਜ਼ਰ ਸੰਗ ਝਾਕ
ਕਹੇ: "ਪੀਰ ਜੀ ਏਸ ਰਾਹ, ਅਸੀਂ ਅਜਨਬੀ ਆਪ
ਬੇਟ 'ਚ ਆਏ ਕਿਸ ਤਰ੍ਹਾਂ, ਕਿਸ ਪੀਰੀ ਦੀ ਤਾਕ?"

ਕਿਹਾ ਗ਼ਨੀ "ਜਰਨੈਲ ਜੀ! ਅਸੀਂ ਦੂਰ ਦੇ ਲੋਕ
ਆਏ ਬੇਟ 'ਚ ਉੱਚ ਤੋਂ, ਛੋਡਕੇ ਅਬਦੀ ਝੋਕ
ਪਾਕ ਉੱਚ ਦੇ ਪੀਰ ਦੇ, ਕਰਵਾਉਂਦੇ ਦੀਦਾਰ
ਦੇਸ ਦੇਸ ਵਿਚ ਘੁੰਮਦੇ, ਆਰਿਫ਼ ਪੈਰੋਕਾਰ।"

ਮੁਸਕਾਏ ਸੁਣ ਖ਼ਾਨ ਜੀ, ਕਹਿਣ "ਨਾ ਬੁਝੇ ਪਿਆਸ
ਅਸੀਂ ਧੁਰੋਂ ਸਰਕਾਰ ਦੇ, ਰਹੀਏ ਫ਼ਰਜ਼ ਸ਼ਨਾਸ
ਆ ਜਾਵਣਗੇ ਹੁਣੇ ਹੀ, ਥੋਡੇ ਬੰਦ ਖ਼ਲਾਸ
ਕਹੇ ਅਲਾਮਾ ਜਦੋਂ ਆ, ਪੀਰ ਦੀ ਅਜ਼ਮਤ ਖ਼ਾਸ
ਸਜਦੇ ਸਾਡੇ ਖਿੜਨ ਤਾਂ, ਦੇਸ, ਰੁੱਤ, ਹਰ ਮਾਸ
ਮਹਿਕ ਮਹਿਕ ਕੇ ਬਨਣਗੇ, ਪੀਰ - ਕਦਮ ਦੀ ਬਾਸ।"

## 13

## ਸੱਯਦ ਪੀਰ ਮੁਹੰਮਦ ਸਲੋਹ ਵਾਲੇ ਲਈ ਗੁਰੂ-ਦੀਦਾਰ ਦੀ ਇਲਾਹੀ ਰਮਜ਼

ਪੀਰ ਮੁਹੰਮਦ ਆਂਵਦਾ, ਸੱਯਦ ਦਿਲ ਦਰਿਆ
ਨੇੜ ਗਰਾਵਾਂ ਨਾਲ ਸੀ, ਜਿਦ੍ਹਾ ਚਿਰਾਂ ਤੋਂ ਵਾਹ
ਜਿਨੂ ਅਲਾਮਾ ਸੱਦਦੇ, ਕਈ ਕਹਿਣ ਦਰਵੇਸ਼
ਜਿਸ ਤੋਂ ਅੱਖਰ ਫ਼ਾਰਸੀ, ਪੜ੍ਹੇ ਬਾਲ ਦਸਮੇਸ਼
ਅੱਖਰ ਬਖ਼ਸ਼ੇ ਬਾਲ ਨੂੰ, ਜਿਸਨੇ ਨਵੇਂ ਜਦੀਦ
ਇਲਮ ਇਲਾਹੀ ਲਏ ਸੀ, ਪਰ ਜਿਸ ਵਾਂਗ ਮੁਰੀਦ।
ਇਸ ਛਿਨ ਭੁੱਲਕੇ ਖ਼ਾਨ ਜੋ, ਤੁਰਦਾ ਵਿਚ ਅਸਗਾਹ
ਪੁੱਛੇ ਵਾਂਗ ਜੋ ਬਉਰਿਆਂ, "ਕਿਸ ਪਾਸੇ ਦਰਗਾਹ ?"
ਉਹੀ ਖ਼ਾਨ ਕਹੇ "ਅਸਾਂ ਨੂੰ, ਸ਼ੱਕ ਰਹੇ ਤੜਫ਼ਾ।"
ਕਹੇ ਅਲਾਮਾ, "ਦਿਸਦਾ, ਵਹਦਤ ਦਾ ਦਰਿਆ।"
ਕਿਹਾ ਦਲਾਵਰ, "ਸੱਯਦਾ! ਦੇ ਸੱਚੀ ਕੰਨਸੋਅ।"
ਸੱਯਦ ਕਹਿੰਦਾ "ਮਿਲੇ ਨਾ, ਬਿਨ ਬਖ਼ਸ਼ਿਸ਼ ਕੋ ਟੋਹ
ਪੀਰ ਉੱਚ ਦੀ ਚਮਕਦੀ, ਸਜਦੇ ਮਿਰੇ 'ਤੇ ਲੋਅ
ਖ਼ਾਸ ਗੁਰੂ ਨਾ ਦਿਸ ਰਿਹਾ, ਬਿਨ ਪੈਗ਼ੰਬਰ - ਛੋਹ।"

ਪੀਰ ਮੁਹੰਮਦ ਵੇਖਦਾ, ਸਤਿਗੁਰ ਦੇ ਨਵ ਰਾਹ
ਤਨ ਮਨ ਦੇ ਵਿਚ ਮਹਿਕਦੇ, ਪੈਗ਼ੰਬਰ ਦੇ ਸਾਹ
ਲਿਸ਼ਕੇ ਸੀਨੇ ਹੰਝੂਆਂ, ਵਸਲ ਫ਼ਿਰਾਕ ਉਮਾਹ
ਗ਼ੈਬਾਂ ਦੇ ਦਸਤੂਰ ਸੀ, ਜਿਹਨਾਂ ਨਾਲ ਗਵਾਹ
ਮਿਲਣ ਗੁਰੂ ਦੀ ਚੁੱਪ ਨੂੰ, ਦੂਰੋਂ ਜੰਗਾਂ ਗਾ
ਰਾਹ ਮੁਰੀਦਾਂ ਦੱਸਣੇ, ਲੱਖਾਂ ਦਰਦ ਛੁਪਾ!
ਪੀਰ ਦਾ ਰੂਪ ਸੰਵਾਰਣਾ, ਅੱਜ ਮੁਰੀਦਾਂ ਆ

ਉਸਦਾ ਦਰਦ ਤਰਾਸ਼ਨਾ, ਵਾਟ ਅਕਹਿ 'ਤੇ ਜਾ।
ਕਿਸ ਮੰਜ਼ਿਲ 'ਤੇ ਪੁੱਜ ਕੇ, ਲੈਣ ਫ਼ਾਸਲੇ ਸਾਹ ?
ਖੇਵਟ ਕੌਣ ਉਡੀਕਦਾ, ਵਿਚ ਗ਼ੈਬੀ ਦਰਿਆ ?
ਕਿਵੇਂ ਦਲਾਵਰ ਲੈ ਸਕੇ, ਉਸ ਦੀਵੇ ਦੀ ਥਾਹ
ਸ਼ਾਂਤ ਨੂਰ ਜਿਸਦੇ ਤਲੇ, ਨਭ ਰਹੇ ਕਦਮ ਉਠਾ ?
ਦਾਮਨ ਫੜ ਤੌਹੀਦ ਦਾ, ਸਦੀ, ਸਾਲ, ਦਿਨ, ਮਾਹ
ਖ਼ਾਨ ਦਲਾਵਰ ਢੂੰਡਦਾ, ਡੂੰਘੇ ਵਜਦ ਜਗਾ।

## ਦੁਆ, ਮਹਿਮਾਨੀ ਅਤੇ ਵਿਦਾਇਗੀ

ਸੁਣਦਾ ਚਾਪ ਅਨੰਤ ਨੂੰ, ਪੀਰ ਮੁਹੰਮਦ ਫੇਰ
ਸੁਣਦਾ ਰਿਸ਼ਮ ਅਸੰਖ ਦੀ, ਡੂੰਘੀ ਨਾਜ਼ਕ ਭ੍ਰੇਰ;
ਗਏ ਕਾਫ਼ਲੇ ਜਾਗਕੇ, ਪਤਾ ਨ ਕਿੰਨੀ ਦੂਰ
ਚਰਖ਼ਾਂ ਵਿਚ ਘੁਮਾਂਵਦੇ, ਅਣਬੁੱਝੇ ਦਸਤੂਰ।

ਸ਼ੱਕ, ਭੈਅ ਤੇ ਦੰਭ ਨੂੰ, ਲੰਘ ਦਲਾਵਰ ਖ਼ਾਨ
ਕਿਸੇ ਇਲਾਹੀ ਰਮਜ਼ ਦੀ, ਝੁਕ ਝੁਕ ਤਕਦਾ ਸ਼ਾਨ
ਜਿਸ ਵਿਚ ਕਿਤੇ ਨ ਸਾਜ਼ਿਸ਼ਾਂ, ਜ਼ਹਿਰੀ ਨਾਗ ਨ ਖੁੱਡ
ਜਾਣ ਪੈਗ਼ੰਬਰ ? ਆਂਵਦੇ ! ਫੁੱਟਣ ਸੁੱਕੇ ਮੁੱਢ।

ਕਲਗ਼ੀਧਰ ਦੀ ਰਿਸ਼ਮ ਵੀ, ਥਰਕੀ ਵਿਚ ਜਹਾਨ
ਮੂਸਾ, ਈਸਾ, ਨਬੀ ਦੇ, ਦਿਲਾਂ 'ਚ ਜਿਸਦੀ ਤਾਨ।
ਜੰਗ ਅਨੰਦਪੁਰ ਦੀ ਕਿਤੇ, ਲਟ ਲਟ ਬਲੇ ਨ ਅੱਗ
ਗ਼ਰਕੇ ਸਣੇ ਖ਼ੁਸ਼ਾਮਦਾਂ, ਦੀਨ ਤੋਂ ਬੇਮੁੱਖ ਜੱਗ।
ਫੜੀ ਉੱਚ ਦੇ ਪੀਰ ਨੇ, ਮਿਅਰਾਜਾਂ ਦੀ ਵਾਗ
ਪੈਰ ਦਲਾਵਰ ਨੇ ਫੜੇ, ਨਾਲ ਧਰਤ ਦੇ ਜਾਗ
ਦਿਸੇ ਪਤਾਲੋਂ ਅਰਸ਼ ਦੇ, ਕੋਟਾਂ ਰੰਗ ਅਨੂਪ
ਢੂੰਡ ਜਿਨਾਂ ਨੂੰ ਉੱਡਦੇ, ਸੱਚੇ ਨਬੀ ਜੁ ਕੂਕ।

ਪੀਰ ਮਰੀਦਾਂ ਨਜ਼ਰ ਸੀ, ਮਹਿਕਾਂ ਭਰੇ ਪਲਾਅ
ਕੀਤੇ ਨਿਵ ਨਿਵ ਖ਼ਾਨ ਨੇ, ਨਾਲ ਹੁਸੀਨ ਉਮਾਹ।
ਝੁਕ ਪਾਕੀਜ਼ਾ ਇਸ਼ਕ ਨੇ, ਕਰੀ ਅਲੇਪ ਦੁਆ
ਚੜ੍ਹੇ ਦਲਾਵਰ ਖ਼ਾਨ ਨੂੰ, ਮਹਿਮਾਨੀ ਦੇ ਚਾਅ।
ਖੜੇ ਹੋ ਉੱਚ ਦੇ ਪੀਰ ਨੂੰ, ਕੀਤਾ ਵਿਦਾ ਸਿਪਾਹ
ਸਬਰ - ਹੁਸਨ ਤੇ ਇਸ਼ਕ ਦੇ, ਆਉਣ ਅਸੰਖ ਪੜਾ।

14

# ਵਸਲ ਫ਼ਿਰਾਕ ਦੇ ਰਾਹਾਂ ਤੋਂ ਮਿਹਰਾਂ ਦੀ ਮੰਜ਼ਿਲ ਤਕ; ਅੰਤਮ ਜਿੱਤ ਦੀ ਛੁਹ ਤਕ

## (ੳ) ਪਹਿਲੀ ਰਾਤ

ਰੁਖ਼ਸਤ ਹੋ ਕੇ ਖ਼ਾਨ ਤੋਂ, ਚੱਲੇ ਛੇ ਦਰਵੇਸ਼
ਸੱਯਦ ਪੀਰ ਵੀ ਨਾਲ ਸੀ, ਦਾੜ੍ਹੀ ਚਿੱਟੇ ਕੇਸ।

ਵਗਦੀ ਆ ਰਹੀ ਨਾਲ ਹੀ, ਪੁਰ ਅਨੰਦ ਦੀ ਪੌਣ
ਸਤਲੁਜ - ਲਹਿਰਾਂ ਵਿਛੜਕੇ, ਖ਼ਾਬ ਜਿਵੇਂ ਹੋ ਔਣ
ਭੇਜੇ ਵਗਦੇ ਜਲਾਂ ਨੂੰ, ਵਲ ਪੌਣਾਂ ਵਿਸਮਾਦ
ਗੋਦ 'ਚ ਜਿਨਾਂ ਨੂੰ ਸਾਂਭਦੀ, ਬਾਲਾਂ ਵਾਂਗੂੰ ਯਾਦ।

ਜੰਡ, ਟਾਲ੍ਹੀਆਂ, ਕਿੱਕਰਾਂ, ਬੇਰੀ, ਮਲ੍ਹੇ, ਫਲਾਹ
ਖ਼ਾਕ ਤੋਂ ਦਿਲ ਦੀ ਡੂੰਘ ਦੇ, ਖੜ ਵੇਂਹਦੇ ਦਰਿਆ।

ਦੂਰ ਮੋਰ ਸੀ ਵਿਲਕਿਆ, "ਕਿਥੇ ਦਰਦ ਅਥਾਹ ?
ਸਾਰੰਗ - ਕੂਕ 'ਚ ਜਿਸ ਤਰ੍ਹਾਂ, ਤੜਪ ਪੈਣ ਅਸਗਾਹ।"

ਮੱਝੀਂ ਗਾਈਂ ਕੋਲ ਆ, ਜਲ ਭਰ ਪੁੱਛੇ ਰੋਝ :
"ਕਵਨ ਸੁੱਖ ਦੇ ਸਦਾ ਹੀ, ਚਾਏ ਅਸਾਂ ਨੇ ਬੋਝ ?"

ਤਦੋਂ ਰਹਿਮ ਹੋ ਤੱਕਦਾ, ਉੱਚ ਦਾ ਪੀਰ ਘੁਲਾਲ
ਭੈਅ ਦੀ ਵਿਛੀ ਸਰਾਲ ਜੋ, ਗ਼ਰਕੀ ਸੁੰਨ ਪਤਾਲ
ਸੁੱਖ ਦੇ ਅੰਦਰ ਸਰਕਦੇ, ਜਦ ਨਾਗਾਂ ਦੇ ਵੈਰ
ਛੋਂਹਦੇ ਧਰਤ ਯਤੀਮ ਨੂੰ, ਤਦੋਂ ਰਹਿਮ ਦੇ ਪੈਰ
ਲੱਲ ਕਲਾਂ 'ਤੇ ਛਾਇਆ, ਵਸਲ ਦਾ ਲੌਢਾ ਪਹਿਰ
ਸਿੱਕਦੀ ਸੰਗਤ ਨੂੰ ਪਈ, ਗੁਰ - ਪ੍ਰਸਾਦਿ ਦੀ ਖ਼ੈਰ।

ਸੰਤ - ਮੀਤ ਜਿਉਂ ਦਿੱਸਿਆ, ਫੇਰ ਕਟਾਣੀ - ਬੋਹੜ
ਦਰਦ ਬਿਨਾਂ ਨ ਕਿਤੇ ਵੀ, ਭਾਵੇਂ ਧਰਤ ਦੇ ਮੋੜ।
ਘਣੇ ਬੋਹੜ ਦੇ ਹੇਠ ਸੀ, ਮਧੁਰ ਪਿਆਰੀ ਠੰਢ
ਮਾਂ - ਗੋਦ ਜਿਉਂ ਮਿਲੀ ਆ, ਆਦਿ ਜੁਗਾਦੀ ਸੰਢ।
ਪੱਤਰ ਬੋਹੜ ਦੇ ਜਾਪਦੇ, ਪਹਿਰੇਦਾਰ ਦੇ ਨੈਣ
ਸੰਤ - ਮੀਤ ਨੂੰ ਬਖ਼ਸ਼ਦੀ, ਫ਼ਜਰ ਦੇ ਬਿਸਤਰ ਰੈਣ।
ਪੀਰ ਮੁਰੀਦ ਦੇ ਸਫ਼ਰ ਦੀ, ਕਾਲ ਪਾਰ ਜੋ ਜਿੰਦ
ਧਰਤੀ ਦੇ ਇਸ ਬੋਹੜ ਨੂੰ, ਆ ਛੋਹੇ ਇਸ ਬਿੰਦ।

## (ਅ) ਇਲਾਹੀ ਮਿਹਰ ਦੇ ਪ੍ਰਥਮ ਸੰਕੇਤ

ਇੰਞ ਵੇਦਨਾ ਖਿੱਚਦੀ, ਰਹਿਮ ਦੀ ਸੁੱਚੀ ਰੇਖ
ਘਾਇਲ ਜਿੰਦ 'ਤੇ ਲਾਂਵਦੀ, ਧਰਵਾਸਾਂ ਦੀ ਮੇਖ;
ਰਾਮਪੁਰੇ ਫਿਰ ਚੈਨ ਸੀ, ਮਿਲਿਆ ਰੇਰੂ ਹੇਠ
ਭਾਵੇਂ ਸਮੇ ਤੋਂ ਸਮੇ ਦੇ, ਜ਼ਖ਼ਮ ਨ ਹੁੰਦੇ ਮੇਟ।
ਗੁਰ ਛਲਕਾਵਣ ਟਿੱਬਿਉਂ, ਜਲ ਲਹਿਰਾਂ ਵਿਚ ਰੇਤ
ਬੰਜਰ ਜੱਗ 'ਚ ਬਖ਼ਸ਼ਿਸ਼ਾਂ, ਦੇ ਇਉਂ ਦੱਸਣ ਭੇਤ।

## (ੲ) ਆਲਮਗੀਰ (ਪਿੰਡ) ਦਾ ਦਿਲਸ਼ਾਦ ਦ੍ਰਿਸ਼

ਦਰਸ ਕਰੇ ਉੱਚ ਪੀਰ ਦੇ, ਵਾਹ! ਵਾਹ! ਆਲਮਗੀਰ
ਜਰ ਬ੍ਰਿਹਾ ਜਿਸ ਥਾਂ ਮਿਲੇ, ਨਦੀਉਂ ਵਿਛੜੇ ਨੀਰ;
ਦੂਰੋਂ ਨੌਧਾ ਪੁੱਜਿਆ, ਓਸੇ ਮਨੀ ਦਾ ਵੀਰ
ਚਮਕੀ ਜਿਸਦੀ ਕਲਮ 'ਚੋਂ, ਸ਼ਬਦ ਦੀ ਉਹ ਤਨਵੀਰ
ਜੋ ਵੇਂਹਦੀ ਗੁਰ - ਨੈਣ ਹੋ, ਜੁਗਾਂ ਦਾ ਅੰਤਮ ਤੀਰ
ਜਿਸਦੇ ਸੀਨੇ ਮਹਿਕਦੀ, ਮਾਨਵ ਦੀ ਤਾਸੀਰ;
ਨਜ਼ਰ ਕਰੀ ਉਸ ਗੁਰਾਂ ਦੀ, ਘੋੜੀ ਮਹਿਕ ਸਮੀਰ
ਜਿਹਦੇ ਸੁੰਮਾਂ ਪਾਵਣੀ, ਜਲ ਥਲ ਵਿਚ ਲਕੀਰ,
ਜਿਹਦੀ ਵਾਗ 'ਤੇ ਥਰਕਣੀ, ਰਿਸ਼ਮ ਉਹ ਬੇ - ਨਜ਼ੀਰ
ਲੰਘੇ ਜੋ ਬ੍ਰਹਿਮੰਡ ਨੂੰ, ਦੂਰ ਕਹਿਕਸ਼ਾਂ ਚੀਰ।

## (ਸ) ਮੁਸਲਮਾਨ ਵੀਰਾਂ ਅਤੇ ਸੱਯਦ ਨੂੰ ਵਿਦਾਇਗੀ

ਤ੍ਰੈ ਦਰਵੇਸ਼ਾਂ ਨੂੰ ਕਿਹਾ, ਸਤਿਗੁਰ ਨਾਲ ਵੈਰਾਗ :
"ਤੁਸੀਂ ਕਾਲ, ਧਰ, ਅਰਸ਼ ਦਾ, ਸਦਾ ਸੁਬਕ ਅਨੁਰਾਗ।
ਪੈੜ ਤੁਸਾਂ ਦੀ ਢੂੰਡਦੇ, ਇਸ਼ਕ ਦੇ ਕੋਮਲ ਨਾਦ
ਸੁਣਦੀ ਧੜਕਣ ਦਿਲਾਂ ਦੀ, ਜ਼ਿਮੀਂ ਜ਼ਮਾਨ ਦੇ ਆਦਿ।
ਜਾਵੋ ਆਪਣੇ ਧਾਮ ਨੂੰ, ਵਿਚ ਰਮਣੀਕ ਇਹ ਰਾਤ
ਧੜਕੇਗਾ ਸੰਗ ਤਾਰਿਆਂ, ਦਿਲਾਂ ਦਾ ਕੋਮਲ ਜਾਪ।
ਬੇਫਿਕਰਾਂ ਇਸ ਅਰਸ਼ ਦੀ, ਫੜੋ ਫੜੋ ਮੁੜ ਵਾਗ
ਨਕਸ਼ ਨ ਜਾਨਣ ਤੁਸਾਂ ਦੇ, ਦੂਤੀ ਕਦੇ ਵੀ ਜਾਗ।

ਸੁੰਮਾਂ ਦੀ ਜਦ ਆਖ਼ਰੀ, ਟਾਪ ਸੁਣੇ ਅਮਿਤੋਜ
ਸੁਣੋ ਤੁਸੀਂ ਵੀ, ਭੇਤ ਦੇ, ਰਹਿਣ ਸਲਾਮਤ ਸੁਹਜ।"

ਸੱਯਦ, ਗ਼ਨੀ ਤੇ ਨਬੀ ਖ਼ਾਂ, ਰਾਤ ਪਈ ਗਏ ਦੂਰ
ਇਸ਼ਕ ਤਿਨਾਂ ਦਾ ਢੂੰਡਦੇ, ਵਿਗਸਣ ਸੈਂਭੰ ਨੂਰ
ਵਿੰਨ੍ਹ ਸਕੇ ਨ ਤਿਨਾਂ ਨੂੰ, ਪਕੜ ਕੋ ਸ਼ਾਹੀ ਤਾਜ
ਨਾਂਅ ਨ ਤਿਨਾਂ ਦਾ ਲੈ ਸਕੇ, ਕੋ ਸਾਜ਼ਿਸ਼ ਦੀ 'ਵਾਜ।

## 15

# ਮਹੰਤ ਕਿਰਪਾਲ ਦਾਸ ਉਦਾਸੀ ਦਾ ਭੈਅ

ਸੱਯਦ, ਗ਼ਨੀ ਤੇ ਨਬੀ ਦਾ, ਜ਼ਿੰਦਾ ਸਦਾ ਪਿਆਰ
ਐਪਰ ਕਈਆਂ ਸੀਨਿਉਂ, ਬੁਝਦਾ ਗੁਰੂ - ਦੀਦਾਰ
ਨਾ ਦਿੱਤੀ ਕਿਰਪਾਲ ਨੇ, ਗੁਰ ਦਸਮੇਸ਼ ਨੂੰ ਠਾਹਰ
ਜੰਗ ਭੰਗਾਣੀ ਵਿਚ ਸੀ, ਜੋ ਰੂਹ ਦੀ ਲਲਕਾਰ।
ਹੇਰਾਂ ਵਿਚ ਸੜ ਗਈ ਸੀ, ਜਿੰਦ ਦੀ ਉਹੀ ਉਡਾਣ
ਜਿਸਦੇ ਸਾਹਵੇਂ ਕੱਖ ਸਨ, ਧਰਤੀ ਦੇ ਸੁਲਤਾਨ!
ਪਾਈ ਗੁਰ - ਦੀਦਾਰ ਸੀ, ਤੁੰਦ ਤਲਖ਼ ਇਕ ਖੋਹ
ਆਈ ਨ ਗੁਰ - ਚਾਪ ਦੀ, ਹੇਰਾਂ ਵਿਚ ਖ਼ੁਸ਼ਬੋ।

ਸ਼ੇਰਾਂ ਵਾਂਗੂੰ ਗਰਜਕੇ, ਸੌਂ ਜਾਂਦੇ ਵੱਡ ਨਾਦ
ਹਿਰਸ, ਐਸ਼ ਤੋਂ ਹਾਰਦੇ, ਕਦੇ ਡਰਾਵਣ ਤਾਜ।
ਕਿਉਂ ਜ਼ੰਗਾਲੇ ਅੱਜ ਹੀ, ਤੇਗ਼ ਸਾਂਗ ਦੇ ਨਾਜ਼?
ਖੰਭ ਰੁਲਣ ਕਿਉਂ ਤਿਨਾਂ ਦੇ, ਕਲ੍ਹ ਜੋ ਉੱਡੇ ਬਾਜ਼?

ਤੇਗ਼ - ਧਾਰ ਨੂੰ ਭੁੱਲਦੀ, ਤਦ ਕਿਰਪਾਲ ਦੀ ਜਾਨ
ਲੋਚੀ ਅਦਨ ਦੀ ਮਾਲਕੀ, ਜਦ ਰੂਹ ਦੇ ਸ਼ੈਤਾਨ;
ਚੜ੍ਹਿਆ ਸ਼ਾਹੀ ਭੈਅ ਤਾਂ, ਬਦੀ ਨ ਰੁਕੀ ਬੇਅੰਤ
ਲਬ ਹਉਮੈ ਤੇ ਗ਼ਰਜ਼ ਇਵ, ਬੰਜਰ ਕਰਨ ਮਹੰਤ
ਵਿਸ਼ ਨਾਗ ਸ਼ੈਤਾਨ ਦੀ, ਖਿੜੇ ਬਾਗ਼ ਨੂੰ ਗੁੰਨ੍ਹ
ਕੀਤੀ ਆਦਮ ਦੀ ਜਿਵੇਂ, ਸਭ ਮਾਸੂਮੀ ਸੁੰਨ।

ਚਿੰਤ ਮਹੰਤ ਨੂੰ ਸ਼ਾਹ ਦੀ, ਦੀਨ ਦਾ ਸਿਦਕ ਨ ਕੋ
ਅੱਜ ਤੇਗ਼ ਦੀ ਧਾਰ ਦਾ, ਵਜਦ ਨਾ ਖਿੜਦਾ ਉਹ

ਅੱਜ ਭੰਗਾਣੀ ਯੁੱਧ ਦੀ, ਹਿਸੀ ਕਦੀਮ ਉਹ ਲੋਅ
ਭੈਅ ਭਟਕਣ ਵਿਚ ਤਿਮਰ ਦੇ, ਮੁੱਖ ਗੁਰ ਲੈਣ ਲੁਕੋ!
ਵਣ ਤ੍ਰਿਣ ਸਭ ਦਰਿਆ ਹੀ, ਭੈਅ ਵਿਚ ਜਾਣ ਖਲੋ
ਸੱਦ ਭੰਗਾਣੀ ਵਾਲੜੀ, ਰੋਕੀ ਕਿਸੇ ਧਰੋਹ!
ਬੰਦੀ ਕਰਦੇ ਜਿੰਦ ਨੂੰ, ਕੂੜ ਜਗਤ ਦੇ ਮੋਹ
ਜਾਪਣ ਕਿਤੇ ਪਵਿੱਤ ਨਾ, ਧਰਮੀ ਜੰਗ ਦੇ ਰੋਹ।

## 16

## ਰਾਇ ਕੱਲਾ ਦੀ ਮੁਹੱਬਤ, ਵੇਦਨਾ ਅਤੇ ਮੁਰੀਦੀ ਦੇ ਸਦਾ ਤਾਜ਼ਾ ਜਲਵੇ

ਦੁੱਖ 'ਚ ਮਿਲਣ ਮੁਰੀਦ ਆ, ਮਿਹਰਬਾਨ ਮਨਜ਼ੂਰ
ਏਸ ਇਲਾਹੀ ਰਮਜ਼ ਨੂੰ, ਜੁਗ ਜੁਗ ਪੈਂਦਾ ਬੂਰ।
ਕੋਇਲ ਰਗਾਂ ਦੇ ਦਰਦ ਤੇ, ਅੰਬਾਂ ਦਾ ਧਰਵਾਸ
ਸੱਦੇ ਗੀਤ ਦੀ ਵੇਦਨਾ, ਬੋਹੜਾਂ ਦੀ ਅਰਦਾਸ।

ਜਦ ਬਾਗ਼ਾਂ ਨੂੰ ਭੁੰਚਦੀ, ਗ਼ੈਬੀ ਖਿਨ 'ਤੇ ਭੂਰ
ਅੰਬ ਸ਼ਰੀਂਹ ਤੇ ਪਿੱਪਲਾਂ, ਕਿਹਾ: "ਕੋਇਲ ਨਾ ਦੂਰ।"
ਕੰਬਣ ਹੰਝੂ ਕੋਇਲ ਦੇ, ਰਗਾਂ ਬਲਦੀਆਂ ਨਾਲ
ਸੁੱਕੇ ਪੱਤ ਪਛਾਣਦੇ, ਵਲੀ ਕਿਸੇ ਦੀ ਚਾਲ।

ਕੰਬਦੇ ਅੱਥਰੂ ਕੋਇਲ ਦੇ, ਹੋਣ ਜਦੋਂ ਬੇਨੂਰ
ਜ਼ਖ਼ਮ ਵਲੀ ਦੇ ਉਤਰਕੇ, ਛੁਹੇ ਅਗੰਮੀ ਹੂਰ।
ਜਦ ਰੋਹੀ ਨੂੰ ਵਿਸਰਗੇ, ਮਿਰਗ ਮੂਨ ਖ਼ਰਗੋਸ਼
ਬੇਵਫ਼ਾ ਮਨ ਸਮੇ ਦੇ, ਹੁੱਲੀ ਵਸਲ ਦੀ ਹੋਸ਼।

ਮੈਲੀ ਕਰਦੇ ਵੇਦਨਾ, ਗ਼ਰਜ਼ਾਂ ਦੇ ਨਾਸੂਰ
ਹੋਵਣ ਵੇਦਨ ਖਿੜੇ ਜੇ, ਕਰਮ ਦੇ ਪੰਧ ਜ਼ਹੂਰ।
ਵਣ ਸਾਗਰ ਥਲ ਸੜ ਰਹੇ, ਪਰਬਤ ਢਕੇ ਮਨੂਰ
ਸੁਣ ਆਸ਼ਿਕ ਦੀ ਚਾਪ ਨੂੰ, ਜਾਗ ਚਮਕਦਾ ਤੂਰ।
ਸ਼ਾਹੀ ਭੈਅ ਕੰਬਾਇਆ, ਜਦ ਮਹੰਤ ਕਿਰਪਾਲ
ਬੇਯਾਰ ਇਸ ਸਮੇ ਨੂੰ, ਮਿਲੀ ਮੁਰੀਦੀ ਢਾਲ।

ਚੂੰਡੇ ਜਾਂ ਤਿਖ ਸ਼ੁਤਰ ਦੀ, ਥਲ ਦੀ ਜੀਭ ਕਰੂਰ
ਮਾਨਸ - ਹੰਸ ਲੈ ਆਂਵਦੇ, ਨਵੇਂ ਸਹੰਸ ਸਰੂਰ।

ਜੋਧ ਰਤਨ ਗੁਰ - ਵੇਦਨਾ, ਤੱਕਣ ਮੂਕ ਅਪਾਰ
ਸੀਲੋਆਣੀ ਮਿਲੇ ਆ, ਦਰਦਮੰਦ ਦਿਲਦਾਰ।

ਜਦੋਂ ਵੇਦਨਾ ਜਾਗਦੀ, ਪਸਰਣ ਰੰਜ ਰੰਜੂਰ
ਕਰਮ ਸੀਨਿਉਂ ਚਮਕਦੇ, ਚਾਨਣ ਗੁਰੂ ਹਜ਼ੂਰ।
ਸੀਨੇ ਬੈਠ ਮਹੰਤ ਨੂੰ, ਕਰੇ ਹਿਰਸ ਜਦ ਚੂਰ
ਧਾਹ ਰਾਇ ਕੱਲਾ ਆਂਵਦਾ, ਵੜ੍ਹਾ ਦੇ ਲੈ ਦਸਤੂਰ।
ਨਾਗ ਨਿਵਾਸਾਂ ਘੇਰਿਆ, ਜਦੋਂ ਗੁਰਾਂ ਨੂੰ ਡੰਗ
ਰਾਇ ਨੂੰ ਸੋਦਰੁ ਭੁੰਚਿਆ, ਬਖ਼ਸ਼ ਮੁਰੀਦੀ ਰੰਗ।
ਗੁਰ - ਦੀਦਾਰ ਦੀ ਲਹਿਰ 'ਚੋਂ, ਮੂਕ ਨਾਦ ਪਏ ਝੁੱਲ
ਵਗਿਆ ਰਾਇ ਦੀ ਰੂਹ 'ਚੋਂ, ਹੜ੍ਹ ਦੈਵੀ ਕੁਈ ਹੁੱਲ।
ਸਭ ਮਜ਼੍ਹਬਾਂ ਨੂੰ ਲੰਘਕੇ, ਰਾਇ ਕੱਲੇ ਦੀ ਜਾਨ
ਛਲਕਾਏ ਦਿਲ - ਸਾਗਰੋਂ, ਕਾਮਲ ਨਵਾਂ ਈਮਾਨ।
ਸਤਿਗੁਰ ਮੀਤ ਪਛਾਣਿਆਂ, ਮਹਿਕੰਦੜੀ ਅਰਦਾਸ
ਭੁੱਲੇ ਨ ਜਿਸ ਧਰਤ ਨੂੰ, ਕਦੇ ਬਿਰਖ ਦੀ ਪਿਆਸ।
ਰਾਇ ਕੱਲੇ ਦੀ ਜਿੰਦ ਸੀ, ਮੀਤ ਅਗੰਮ ਦੀ ਹੂਕ
ਦਿਲ - ਜੁਗ ਪੰਧ ਪੁਨੀਤ ਸਨ, ਸਾਬਰ ਅਤੇ ਮਲੂਕ।

ਕਿਹਾ ਰਾਇ ਨੂੰ ਸਤਿਗੁਰੂ, ਦਿਨ ਬੀਤੇ ਜਦ ਦੋ :
"ਨੈਣ ਮਿਰੇ ਅੱਜ ਢੂੰਡਦੇ, ਸਾਬਤ ਦਰਦ ਦੀ ਲੋਅ।
ਭਾਵੇਂ ਵਿਦਾ ਹੋ ਅਸਾਂ ਤੋਂ, ਕਿੰਨੇ ਗਏ ਸ਼ਹੀਦ
ਦਿਲ ਤੋਂ ਮਿਟੇ ਨ ਅਜੇ ਵੀ, ਪਰ ਇਕ ਦਰਦ ਸ਼ਦੀਦ।
ਤਕਦਾਂ ਰੱਤ ਮਾਸੂਮ ਦੀ, ਧ੍ਰੂਵ ਜਿਉਂ ਉੱਚ ਅਡੋਲ
ਮਾਂ ਜ਼ੋਰਾਵਰ ਫ਼ਤਿਹ ਦੇ, ਖ਼ਾਰ ਸਕਾਂ ਨਾ ਫੋਲ।
ਸ਼ਾਇਦ ਯੁੱਧ ਦੇ ਤੀਰ ਵੀ, ਸਕਣ ਨਾ ਦਿਲ ਨੂੰ ਚੀਰ
ਪਰ ਦਿਲ - ਚੋਭ ਜੋ ਦਿਸੇ ਨਾ, ਹੈ ਬਾਲਾਂ ਦੀ ਪੀੜ।
ਉਸ ਕੰਡੇ ਦਾ ਡੰਗ ਹੈ, ਮੈਂ - ਦਿਲ ਲਈ ਅਲੱਭ
ਕੀ ਉਹ ਵਿਚ ਸਰਹੰਦ ਦੇ, ਖ਼ੂਨ ਗਏ ਨੇ ਵੱਗ ?
ਭਾਵੇਂ ਜਾਣਦਾਂ, ਫੇਰ ਵੀ, ਨਾ ਜਾਣਾਂ ਉਹ ਪਾਪ
ਜਦ ਤਕ ਦੂਤ ਗਵਾਹ ਦੇ, ਨੈਣ ਨਾ ਵੇਖਾਂ ਆਪ।
ਪਾਪ ਨਹੀਂ ਤਾਂ ਕਰਮ ਦਾ, ਦਿਸੇ ਕਿਨਾਰਾ ਅੱਜ
ਕਿਸਨੇ ਡਉ ਵਿਚ ਰੱਖ ਲਈ, ਬਾਲ ਬਿਰਧ ਦੀ ਲੱਜ ?
ਭੇਜੋ ਨੂਰਾ ਲੱਭ ਲਏ, ਕਹਿਰ ਕਰਮ ਦੀ ਵਿੱਥ
ਦਿਲ ਕੋਮਲ ਵਿਚ ਤਾਂ ਦਿਸੇ, ਅਣਦਿੱਸ ਨੋਕ ਦੀ ਭਿੱਤ।
ਕਿੱਥੇ ਅਣਦਿੱਸ ਨੋਕ ਹੈ, ਕਿੱਥੇ ਗੁੱਝਾ ਡੰਗ ?
ਨੂਰਾ ਦੱਸੇ ਰੂਹ ਨੂੰ, ਤਲਖ਼ ਬੇਕਿਰਕੇ ਪੰਧ।

## (ੳ) ਨੂਰੇ ਮਾਹੀ ਦੇ ਗੁਰ-ਦੀਦਾਰ ਦੀਆਂ ਤਿੰਨ ਯਾਦਾਂ: ਨਿਪੱਤਰੀ ਟਾਹਲੀ ਦੇ ਪੱਤੇ ਨਿਕਲਣੇ; ਤੋਕੜ ਦੇ ਦੁੱਧ ਉਤਰਣਾ; ਪਾਕ ਲੋਟਾ (ਗੰਗਾ ਸਾਗਰ)— ਫਿਰ ਸਰਹੰਦ ਤੋਂ ਰੁਦਨਮਈ ਖ਼ਬਰ ਲਿਆਉਣੀ

ਨੂਰਾ ਮਾਹੀ ਮਿਲੇ ਆ, ਸਤਿਗੁਰ ਲਏ ਪਛਾਣ
ਸਭ ਰਾਹੀਂ ਜਦ ਖਿੜੇ ਸੀ, ਅਲਬੇਲੇ ਅਰਮਾਨ
ਦਿਸਣ ਨਿਪੱਤਰੀ ਟਾਲਹੀਉਂ;, ਪੈਣ ਕੂੰਬਲਾਂ ਹੁੱਲ
ਨੂਰੇ ਮਾਹੀ ਸਾਮ੍ਹਣੇ, ਵਜਦ ਰਹੇ ਇਉਂ ਰੁੱਲ
ਨੱਚਦੀ ਹੂਰ ਦੇ ਲੰਮੜੇ, ਕੇਸ ਜਾਣ ਜਿਉਂ ਖੁੱਲ੍ਹ
ਪੀਰ ਜਾਂ ਵੇਖੇ ਸਾਮ੍ਹਣੇ, ਥਲੀਂ ਦੀਵੜੇ ਭੁੱਲ।

ਛੇੜੂ ਮੱਝੀਂ ਦੇ ਮਿਲੇ, ਮਸਤ ਅਤੇ ਬੇਨਿਆਜ਼
ਕਰਦੇ ਮਿੱਠੀ ਮਸ਼ਕਰੀ, ਵਿਚ ਚੰਚਲ ਆਵਾਜ਼
ਦੁੱਧ ਤੋਕੜ ਦੇ ਉਤਰੇ, ਲੈ ਧੀਮੀ ਖ਼ੁਸ਼ਬੋ
ਜਦ ਛੇੜੂ ਨੂੰ ਬਖ਼ਸ਼ਦੇ, ਗੁਰੂ ਇਲਾਹੀ ਛੋਹ।

ਪਾਕ ਲੋਟੜੇ ਦੇ ਤਲੇ, ਸਨ ਭਾਵੇਂ ਬਹੁ ਛੇਕ
ਚੋਈ ਦੁੱਧ ਦੀ ਬੂੰਦ ਨਾ, ਸਮਝ ਸਕਣ ਨਾ ਸੇਖ!
ਦੱਸਣਗੇ ਨਾ ਕਦੇ ਵੀ, ਤ੍ਰੈ ਕਾਲਾਂ ਦੇ ਲੇਖ
ਵਿਚ ਕੁਦਰਤਾਂ ਰਹੇਗੀ, ਛੁਪੀ ਰਾਜ਼ ਦੀ ਰੇਖ!

ਹੁਣ ਹਰ ਰਾਹ ਦਾ ਜਾਗਦਾ, ਨੂਰੇ ਦਿਲ ਵਿਸਮਾਦ
ਪਾਕ ਲੋਟੜੇ ਸੰਦੜੀ, ਜਗਮਗ ਹੋਈ ਯਾਦ;
ਪਰ ਦਿਲ ਨੂਰੇ ਥਰਕਦੀ, ਵੇਦਨ ਅੱਜ ਅਨੂਪ
ਜਿਸ ਵਿਚ ਤੇਜ਼ ਖ਼ਰਾਸ਼ ਸੀ, ਜਿਸ ਵਿਚ ਤੜਪੇ ਕੂਕ;
ਨੂਰਾ ਮਾਹੀ ਚੱਲਿਆ, ਕਾਲ ਦੇ ਸਾਗਰ ਲੰਘ
ਮੁੜਿਆ ਦਰਦ ਹੰਗਾਲਦਾ, ਸੁਣਕੇ ਰੁਦਨ ਸਰ੍ਹੰਦ।

## (ਅ) ਰਾਇ ਕੱਲ੍ਹੇ ਅਤੇ ਨੂਰੇ ਮਾਹੀ ਦੇ ਹੰਝੂ, ਕਲਗੀਧਰ ਦਾ ਹੰਝੂ ਅਤੇ ਜ਼ੁਲਮ ਦੀ ਜੜ੍ਹ ਪੁੱਟਣੀ

ਆਹ! ਸੀਰੰਦ ਦੇ ਰੁਦਨ ਸੁਣਿ, ਤਥਕ ਰਹੇ ਸੀ ਕੰਬ
ਯੁਗ - ਸੁੰਨਾਂ ਤਕ ਲਹਿਰਦੀ, ਸਿਦਕੀ ਬਾਲ ਤਰੰਗ।

ਹੰਝੂ ਨੂਰੇ, ਰਾਇ ਦੇ, ਰਹੇ ਦੁਆਵਾਂ ਰੰਗ
ਸੰਪਾਤੀ ਦੇ ਵਿਗਸਣੇ, ਮੁੜ ਕਦ ਲੂਹੇ ਖੰਭ ?
ਗੁਰ - ਹੰਝੂ ਦੇ ਹੇਠ ਸਨ, ਮੂਕ ਧਰਤ ਦੇ ਦੁੱਖ
ਬਾਜ਼ ਸਿਖਰ 'ਤੇ ਉੱਡਦਾ, ਨੋਚੇ ਜ਼ੁਲਮੀ ਮੁੱਖ।
ਨੂਰਾ ਮਾਹੀ ਬੋਲਦਾ, ਕੰਬਦੀ ਸੁੰਞ ਉਜਾੜ
ਗੁਰੂ - ਤੀਰ ਦੀ ਨੋਕ ਸੀ, ਛੋਂਹਦੀ ਧਰ ਦੁਖਿਆਰ।
ਕਾਹੀ - ਜੜ੍ਹ ਚੁੱਪ ਗਰਜ ਸੀ, ਪਵੇ ਇਲਾਹੀ ਜ਼ੋਰ
ਗੁਰੂ - ਵਾਣ ਦੀ ਨੋਕ 'ਤੇ, ਰੋਸ ਕਾਲ ਦੇ ਘੋਰ।
ਜੜ੍ਹ ਕਾਹੀ ਦੀ ਖੁਰਚਕੇ, ਪੁੱਟੇ ਪਿਰ ਦਾ ਵਾਣ
ਏਸ ਦਰਦ ਦਾ ਕਿਤੇ ਨਾ, ਕਾਲ, ਗਗਨ, ਧਰ ਹਾਣ।

ਗੁਰ - ਹੰਝੂ 'ਚੋਂ ਚਮਕਦੀ, ਸ਼ਿਕਵੇ ਦੀ ਵੰਗਾਰ
ਜ਼ੁਲਮ - ਜੜ੍ਹਾਂ ਨੂੰ ਪੁੱਟਕੇ, ਹੋਵਣ ਵਾਣ ਉਡਾਰ
ਕੂਕੇ ਵੇਦਨ "ਹੋਵਣਾ, ਬੇਅਦਲ਼ਾਂ ਬੇਹਾਲ
ਜ਼ੁਲਮ - ਜੜ੍ਹਾਂ ਨੇ ਗਰਕਨਾ, ਪਾਤਾਲਾਂ ਪਾਤਾਲ;
ਪੈਣਾਂ ਜ਼ੁਲਮ ਦਾ ਅੰਤ ਨੂੰ, ਸੀਸ ਰਸਾਤਲ ਭਾਰ
ਮੂਕ ਅੱਥਰੂ ਹੋਰ ਨਾ, ਦਿਲ ਦੀ ਤੜਪ ਅਪਾਰ!
ਸ਼ਾਹ ਰੋਂਦੇ ਨੇ! ਪੈ ਰਿਹਾ, ਹਾਰ ਅਸੰਖ ਦਾ ਸ਼ੋਰ
ਵੇਦਨ ਕੋਲ ਅਸੀਸ ਹੈ, ਅਜੇ ਕਰਮ - ਜੂਹ ਹੋਰ।"

## (ੲ) ਰਾਇ ਕੱਲੇ ਨੂੰ ਵਿਦਾਇਗੀ

ਇੰਜ ਦਿਵਸ ਸੀ ਬੀਤਦੇ, ਰਾਇ ਕੱਲੇ ਦੇ ਨਾਲ
ਨਜ਼ਰ ਅਕਾਸ਼ੀਂ ਆਂਵਦੀ, ਮੁੜ ਰਹਿਮਤ ਦੀ ਚਾਲ
ਸਤਰੰਗੀ ਦੇ ਵਾਂਗ ਸੀ, ਮੋਂਹਦਾ ਅਰਸ਼ੀ ਥਾਲ
ਨਾਲ ਸ਼ਹੀਦਾਂ ਚੜ੍ਹਨਗੇ, ਰੂਹ - ਵਿਜੈ ਦੇ ਸਾਲ।

ਚੱਲੇ ਸਤਿਗੁਰ ਵਿਦਾ ਹੋ, ਚਾ ਮੁਰੀਦ - ਵੈਰਾਗ
ਜਿਸਦੀ ਵਫ਼ਾ ਨੂੰ ਸਿਮਰਣਾ, ਵੱਡ ਪੀਰਾਂ ਨੇ ਜਾਗ
ਲੋਟੇ ਪਾਕ ਨੂੰ ਗੁਰ ਕਿਹਾ, ਗੰਗਾ ਸਾਗਰ ਆਪ
ਰਾਇ ਨੂੰ ਫੇਰ ਨਿਵਾਜਿਆ, ਬਖ਼ਸ਼ਿਸ਼ ਇਸਨੂੰ ਥਾਪ
ਤੇਗ਼ ਬਖ਼ਸ਼ ਕੇ ਜਾਨ ਜਹੀ, ਬਖ਼ਸ਼ਣ ਪਾਕ ਕਟਾਰ
ਰਾਇ ਨੂੰ ਹਿੱਕ ਨਾ' ਲਾਇਕੇ, ਕਹਿਣ : "ਵੇਖ! ਦਿਲਦਾਰ
ਤੇਗ਼, ਤਾਕਤਾਂ, ਹੁਸਨ ਨਾ, ਹੋਣ ਬੁੱਤ ਦਾ ਮਾਲ
ਸਭ ਸ਼ੈਆਂ ਜਦ ਧਰਤ 'ਤੇ, ਰੂਹ ਦਾ ਬਨਣ ਜਮਾਲ।

ਧਰਤ ਸਮੇ ਨੂੰ ਪਰਸਦੀ, ਕੋ ਅਰਦਾਸ ਰਸਾਲ
ਜੀਣਾ ਉਸਨੂੰ ਛੋਡਕੇ, ਨਿਹਫਲ ਸੁੰਞੀ ਚਾਲ।
ਸਭ ਸ਼ਸਤ੍ਰ, ਸਭ ਮਾਲਕੀ, ਬਨਣ ਧ੍ਰੋਹ ਦਾ ਜਾਲ
ਉਸ ਬਿਨ ਜੀਣਾ ਇਸ ਤਰ੍ਹਾਂ, ਰੁਲਦੀ ਜਿਵੇਂ ਪਰਾਲ।
ਰੂਹੀਂ ਪਾਕ ਨਿਸ਼ਾਨੀਆਂ, ਰੱਖੀਂ ਰਾਇ ਸੰਭਾਲ
ਤੇਜ ਘਟੇ ਨਾ ਇਨ੍ਹਾਂ ਦਾ, ਬੀਤ ਜਾਣ ਸੈ ਸਾਲ;
ਜੇਕਰ ਰਹੇਗਾ ਇਨ੍ਹਾਂ ਤੋਂ, ਉੱਪਰ ਅਮਰ ਖ਼ਿਆਲ
ਰੂਹ ਇਨ੍ਹਾਂ ਵਿਚ ਵਿਗਸਣੀ, ਨੂਰੀ ਥਰਕਣ ਪਾਲ।"

## 17

## ਚੌਧਰੀ ਸ਼ਮੀਰ ਦੀ ਮਹਾਂ ਸੁਰਤ ਨੂੰ ਦੀਨੇ ਕਾਂਗੜ ਵਿਚ ਸੁਣਦੀ ਕਲਗ਼ੀਧਰ ਦੇ ਘੋੜੇ ਦੀ ਟਾਪ

ਵੱਡੇ ਤੜਕੇ ਟਾਪ ਇਲਾਹੀ, ਆ ਸ਼ਮੀਰ - ਦਿਲ ਲੱਗੇ
ਤਾਰਿਆਂ ਤਕ ਪਈ ਰੁਣਝੁਣਦੀ, ਨੂਰ ਨੇਰ ਤੋਂ ਅੱਗੇ।

ਪਹਿਲਾਂ ਸੁਣੀ ਸ਼ਮੀਰ ਚੌਧਰੀ, ਟਾਪ ਜੁਗੀਂ ਥੱਰਾਂਦੀ
ਫਿਰ ਲਖਮੀਰ ਭਰਾ ਗਲ ਲੱਗਣ, ਪਾਰ ਦੇਸ ਦੇ ਪਾਂਧੀ।

ਟਾਪ ਸ਼ਮੀਰ ਨਿਰੰਤਰ ਸੁਣਦਾ, ਮਹਿਮਾਨਾਂ ਜਿਉਂ ਆਵੇ
ਧਮਕ ਮਨ ਲਖਮੀਰ ਦੇ ਐਪਰ, ਪਵੇ! ਫੇਰ ਟੁੱਟ ਜਾਵੇ।

ਧਮਕ ਜਗਾਈ ਖ਼ਾਕ ਸੀਨਿਉਂ, ਪਾਕ ਨਿਆਰੇ ਸੁੰਮਾਂ
ਇਹੀਉ ਮਧੁਰ ਨਾਦ ਜਿਸ ਅੰਦਰ, ਕਾਲ ਕਹੇ : "ਮੈਂ ਘੁੰਮਾਂ।"

ਨਾਜ਼ਕ ਟਾਪ ਮਿਹਰਬਾਂ ਡੂੰਘੀ, ਬ੍ਰਹਿਮੰਡਾਂ ਨੂੰ ਛੋਹੇ
ਜਿਵੇਂ ਕਦੀਮੀ ਮਹਿਮਾਨਾਂ ਦੀ, ਤਲਬ ਜ਼ਿਮੀਂ ਨੂੰ ਮੋਹੇ।

ਟਾਪ ਸ਼ਮੀਰ ਸੁਣੀ ਸੀ ਦੂਰੋਂ, ਰੂਹ ਤੋਂ ਕਿਤੇ ਪੁਰਾਣੀ
ਨੇੜੇ ਆਈ! ਜਿੰਦ ਸਾਗਰਾਂ, ਮੀਤ ਦੇ ਵਾਂਗ ਪਛਾਣੀ।

ਰਾਇ ਜੋਧ ਦੇ ਪੋਤਰਿਆਂ ਨੂੰ, ਉਹੀਉ ਸੱਦ ਸੁਣੀਂਦੀ
ਹਰਗੋਬਿੰਦ ਦੇ ਸਭ ਯੁੱਧਾਂ ਦੀ, ਯਾਦ ਸਦਾ ਜੋ ਥੀਂਦੀ।

ਕਾਲ ਅਗਾਧ 'ਚੋਂ ਤ੍ਰੈ ਵੀਰਾਂ ਦੇ, ਧਾਹ ਲੱਗਣ ਗੱਲ ਰਾਹੀ
ਦਹਦਿਸ ਟਾਪ ਸੁਣੇ ਸੁੰਮਾਂ ਦੀ, ਕਿਸ ਪਾਸੇ ਪਰ ਮਾਹੀ ?

ਸਤਿ ਸੁਹਾਣੂ ਚਾਉ ਮਨ ਜਾਗੇ, ਸੁਣੇ ਸ਼ਮੀਰ ਜਾਂ ਟਾਪਾਂ
ਦਾਦੇ ਦੇ ਯੁੱਧਾਂ 'ਚੋਂ ਸੁਣੀਆਂ, ਮਹਾਂ ਸੁਰਤ ਨੇ ਚਾਪਾਂ।

ਇੰਜ ਸ਼ਮੀਰ ਚੌਧਰੀ ਸੀਨੇ, ਨਾਦ ਪੁਰਾਤਨ ਗਾਵੇ
ਤੇਗ਼ - ਸਿਦਕ ਤਪ ਹਰਗੋਬਿੰਦ ਦਾ, ਸ਼ਾਹਾਂ ਨੂੰ ਲਰਜ਼ਾਵੇ।

ਬਾਜ਼ ਦੀ ਉੱਚ ਉਡਾਰ ਪਛਾਣੀ, ਧਰਤ ਗਗਨ ਦੇ ਨੈਣਾਂ
ਮਾਵਾਂ ਨੂੰ ਪੌਣਾਂ ਵਿਚ ਮਿਲਣਾ, ਮਾਸੂਮਾਂ ਦੇ ਵੈਣਾਂ।
ਸੁਣਦਾ ਟਾਪ - ਨਾਦ, ਮਨ ਮੋਹੇ, ਛਲਕ ਪੈਣ ਸੁਣ ਰੈਣਾਂ
ਹੋਵੇ ਵਸਲ! ਹਿਜਰ ਦਾ ਪਹਿਰਾ, ਜਾਗ ਪਵੇ ਵਿਚ ਨੈਣਾਂ।
ਟਾਪ ਸਦੀਵੀ ਨੂੰ ਗਲ ਲਾਇਆ, ਜਿਵੇਂ ਗੁਆਚੇ ਸਮਿਆਂ
ਕਵਨ ਨਾਵ ਦਾ ਦਰਦ ਭੁੱਲਿਆ, ਲਹਿਰ ਅਸੰਖ 'ਚ ਰਮਿਆਂ?

ਸਜਦੇ ਵਰਗੀ ਦਰ ਮੁਰਸ਼ਦ ਦੇ, ਥਰਕੇ ਟਾਪ ਨਿਆਰੀ
ਚਾਰਾਸਾਜ਼ ਵਾਂਗ ਸਭ ਵੀਰਾਂ, ਝੁਕ ਕੀਤੀ ਗ਼ਮਖਾਰੀ।

ਅਜ਼ਲੀ ਪੈਗ਼ਾਮਾਂ ਦੇ ਵਾਂਗਰ, ਟਾਪ ਸ਼ਮੀਰ ਨੂੰ ਸੁਣਦੀ
ਵੰਨ - ਸੁਵੰਨੇ ਦਿਲ - ਚਰਖਾਂ 'ਤੇ, ਸੈ ਤਾਰੀਖ਼ਾਂ ਬੁਣਦੀ।
ਟਾਪ ਦਾ ਹੁਸਨ ਤਾਰਿਆਂ ਵਾਂਗਰ, ਉੱਤੇ ਲੈ ਖ਼ੁਸ਼ਬੋਈ
ਕਰੇ ਜੁਗਾਂ ਤਕ ਪਲ ਪਲ ਉੱਤੇ, ਧਰਤੀ ਦੀ ਦਿਲਜੋਈ;
ਸਭ ਪੱਥਰ ਜੋ ਵਾਂਗ ਅਹਲਿਆ, ਦਹਦਿਸ ਰੁਲਦੇ ਸੁੰਨੇ
ਟਾਪ ਰਾਮ ਦੀ ਚਰਨ - ਛੁਹ ਜਹੀ, ਸੁਣੇ ਸ਼ਮੀਰ ਤੇ ਰੁੰਨੇ;
ਪਲਾਂ 'ਚ ਮਹਿਕਣ ਟਾਪ ਸੁਣੇ ਜਾਂ, ਫੁੱਲ ਜੁਗਾਂ ਤੋਂ ਲੂਹੇ
ਸੁੱਕੀ ਸ਼ਾਖ ਨੂੰ ਪਏ ਜਗਾਵਣ, ਮਹਿਕ ਵਣਾਂ ਦੇ ਬੂਹੇ;
ਥਲ ਵਿਚ ਨੈਂ ਦੀ ਕੁਲ ਕੁਲ ਵਾਂਗੂੰ, ਟਾਪ ਰਹੇ ਰੁਣਝੁਣਦੀ
ਕਿਸ ਸਾਗਰ ਦੀ ਸੱਦ ਨਵੇਲੀ, ਦੀਨੇ ਕਾਂਗੜ ਸੁਣਦੀ?

## 18

## ਦੀਨਾ ਕਾਂਗੜ ਦੇ ਚੌਧਰੀ ਲਖਮੀਰ ਅਤੇ ਚੌਧਰੀ ਸ਼ਮੀਰ ਦਾ ਗੁਰ ਦੀਦਾਰ-ਚਾਅ : ਰਾਹ ਦੀਦਾਰ ਬਣੇ

ਜਦ ਦਸਮੇਸ਼ ਦੀਆਂ ਕਨਸੋਆਂ, ਰਾਹ ਰੋਹੀ ਦੇ ਮੱਲੇ
ਹੋ ਸਵਾਰ ਘੋੜਿਆਂ ਉੱਤੇ, ਵੀਰ ਚੌਧਰੀ ਚੱਲੇ।

ਰਾਇ ਜੋਧ ਦੇ ਆਉਣ ਪੋਤਰੇ, ਰਾਹ ਦੀਦਾਰ ਬਣੇ ਸੀ!
ਕੀ ਫਿਰ ਉੱਚ ਗਗਨ 'ਤੇ ਉੱਡੇ, ਤੁਰੇ ਜਾਂ ਸਾਗਰ ਥੱਲੇ?

ਦਿਲ ਮੁਰਸ਼ਦ ਦਾ, ਕਸਕ ਤੀਰ ਦੀ, ਵਸਲ - ਅਸੀਸ ਪਿਆਰੀ,
ਸਮੇ ਦੇ ਉੱਚੇ ਦਰਾਂ ਉਹਲਿਉਂ, ਰਾਇ ਜੋਧ ਇਹ ਘੱਲੇ।

ਦੂਰ ਸ਼ਹੀਦਾਂ ਤੋਂ ਸੀ ਭਾਵੇਂ, 'ਕੱਲਾ ਦਰਦ ਗੁਰੂ ਦਾ
ਸਗਲ ਸ਼ੋਕ ਭੈ ਨਾਵ ਦੇ ਭੁੱਲੇ, ਸਿੰਧ ਖ਼ੁਸ਼ੀ ਦੇ ਝੱਲੇ!

ਵਾਹ! ਮਹਿਮਾਨ ਮਿਲਣ ਦਾ ਚਾ ਸੀ, ਵਿਸਰ ਗਏ ਸਭ ਸਜਦੇ,
ਕਿਸੇ ਨ ਜ਼ਖ਼ਮ ਗੁਰੂ ਦੇ ਵੇਖੇ, ਕਿਸੇ ਨ ਦਰਦ ਅਵੱਲੇ।

ਗੁਰ ਦੇ ਨੈਣ ਰਸੀਲੇ ਵਿਛ ਗਏ, ਵਣ ਵਣ ਸਿੰਧ ਜ਼ਿਮੀਂ 'ਤੇ
ਅਰਸ਼ ਫ਼ਰਸ਼ ਦੀ ਬਰਕਤ ਸਾਂਭਣ, ਕਿਵੇਂ ਨਿਮਾਣੇ ਪੱਲੇ ?

ਮਿਟ ਮਿਟ ਜਾਣ ਕਾਰਵਾਂ - ਪੈੜਾਂ, ਬਣ ਦੀਦਾਰ ਦਾ ਪੈਂਡਾ
ਪਲ ਚਾਵਾਂ ਦੇ ਅੱਜ ਮਿਲੇ ਜੋ, ਅੱਥਰੂਆਂ ਨ ਸੱਲ੍ਹੇ।

ਰੁੜ੍ਹਿਆ ਕੌਣ ਕੌਣ ਸੀ ਤਰਿਆ, ਵਸਲ ਹਿਜਰ ਸਨ ਕਿੱਥੇ ?
ਗੁਰ ਬਿਨ ਰਿਹਾ ਕਿਤੇ ਨ ਸਾਗਰ, ਗੁਰ ਮਲਾਹ ਜਦ ਵੱਲੇ।

ਹਾਰ ਕਿਤੇ ਨ ਸਗਲ ਜਿੱਤ ਹੈ, ਜੇ ਹੰਝੂ ਨਾ ਡੋਲੇ
ਮਹਿਕ ਵੇਦਨਾ ਦੀ ਲੈ ਚੱਲਣ, ਨੂਰੀ ਸਿਦਕ ਇਕੱਲੇ।

ਰਾਇ ਜੋਧ ਦੇ ਪੋਤਰਿਆਂ ਨੂੰ, ਜਗ - ਹਾਕਮ ਦਾ ਭੈ ਨਾ,
ਰੋਕ ਸਕਣ ਨ ਅੰਮ੍ਰਿਤ ਵਗਦੇ, ਵਲੀ ਕੰਧਾਰੀ ਹੱਲੇ।

ਵਾਹ! ਲਖਮੀਰ ਸ਼ਮੀਰ ਦੇ ਸਜਦੇ, ਬੇਨਿਆਜ਼ ਅਲਬੇਲੇ,
ਸਾਗਰ - ਡੂੰਘਾਂ ਤੀਕ ਥਰਕਦੇ, ਮੰਝਧਾਰਾਂ ਨ ਠੱਲ੍ਹੇ।

ਗੁਰੂ - ਦਰਸ ਦੀ ਕਾਮਲ ਸੂਰਤ, ਜਗਮਗ ਰਹੇ ਸਦਾ ਜੇ
ਤਦ ਹੀ ਸ਼ਾਹੀ ਕਹਿਰਾਂ ਅੱਗੇ, ਨੂਰ ਨਿਰਾਲਾ ਖੱਲ੍ਹੇ।

## 19

## ਦੀਨੇ ਪਿੰਡ ਦੀ ਮਹਿਮਾਨ ਨਿਵਾਜ਼ੀ; ਦੁਰੇਡੀਆਂ ਸੰਗਤਾਂ; ਲੰਗਰ ਅਤੇ ਅੰਮ੍ਰਿਤ ਦੇ ਮੀਂਹ; ਮਾਲਵੇ 'ਤੇ ਰਹਿਮਤ

ਲੰਮੇ ਜੱਟ ਪੁਰੇ ਤੋਂ ਮੁੜੀਆਂ, ਸਭ ਰਮਣ ਰਾਇ - ਛਾਵਾਂ
ਅਣਦਿੱਸ ਕਾਲ ਦਿਆਂ ਮੋੜਾਂ 'ਤੇ, ਝੂਮਣ ਪਾਕ ਸ਼ੁਆਵਾਂ।

ਸੰਞ ਫ਼ਜਰ ਦੀਆਂ ਸ਼ਾਖਾਂ 'ਤੇ, ਕਵਨ ਮੀਤ ਦੇ ਸੁਪਨੇ ?
ਰੰਗਣ ਦੀਨੇ ਦੇ ਰਾਹਾਂ ਨੂੰ, ਕਵਨ ਪੁਨੀਤ ਅਦਾਵਾਂ ?

ਗੁਰ ਸੱਦਣ ਉਸ ਧਰ 'ਤੇ ਮੁੜਕੇ, ਜਿਸ ਹੱਥ ਤੇਗ਼ ਵਿਜੈ ਦੀ
ਕਾਲ ਮੁੜ ਵੰਗਾਰ ਰਿਹਾ ਸੀ, "ਮੋੜੋ ਤੁੰਦ ਹਵਾਵਾਂ।"

ਖ਼ਾਕ ਮਾਲਵੇ ਦੀ ਨੂੰ ਮਿਲਿਆ, ਕੋ ਵਰਦਾਨ ਪੁਰਾਣਾ
ਬਿਰਖ ਵੇਲ ਹਰ ਤ੍ਰਿਣ ਛੋਹੀ ਸੀ, ਛੁਪੇ ਮੂਕ ਦਰਿਆਵਾਂ।

ਦੇਸੂ ਦੇ ਵਿਚ ਪਾਕ ਚੁਬਾਰੇ, ਸਤਿਗੁਰ ਆਸਨ ਲਾਇਆ
ਖ਼ਾਕ ਨਸ਼ੀਨੀ, ਰੂਹ ਮਸਕੀਨੀ, ਮਿਲੀ ਵਾਂਗ ਆ ਮਾਵਾਂ।

ਰੇਤ ਮਾਲਵੇ ਦੀ ਨੂੰ ਪਰਸਣ, ਰਹਿਮਤ ਦੀਆਂ ਹਵਾਵਾਂ
ਕੁਕਨੁਸਾਂ ਦੀ ਰਾਖ 'ਚੋਂ ਜਾਗਣ, ਜਿਉਂਕਰ ਮਧੁਰ ਸਦਾਵਾਂ।

ਮਾਝੇ ਸਿੰਧ ਪਿਸ਼ਾਵਰ ਤੀਕਣ, ਗੁਰੂ - ਛੁਹ ਸੀ ਜਾਗੀ
ਕਿਸੇ ਅਲੇਪ ਉਸ਼ਾ ਦੇ ਵਾਂਗੂੰ, ਮਹਿਕ ਪੈਣ ਸਭ ਥਾਵਾਂ।

ਦੂਰ ਸੰਗਤਾਂ ਨੂੰ ਧੂਹ ਪੈਂਦੀ, ਖਿੱਚੇ ਪਿਆ ਚੁਬਾਰਾ
ਅੰਮ੍ਰਿਤ - ਬੂੰਦ ਲਈ ਖੜ ਕੂਕਨ, ਲੱਖਾਂ ਘਾਇਲ ਦੁਆਵਾਂ।

ਕਦੇ ਜੁ ਛੋਡ ਗਏ ਸਨ ਪਿਰ ਨੂੰ, ਰੋ ਬਾਲਾਂ ਜਿਉਂ ਪਰਤੇ
ਅੰਮ੍ਰਿਤ ਦੀ ਰੁਣ ਝੁਣ ਨੂੰ ਵਿਲਕੇ, ਕਿਹੜਾ ਦਰਦ ਨਿਥਾਵਾਂ ?

ਮਿਲੇ ਪੋਤਰੇ ਰੂਪੇ ਦੇ ਆ, ਪਰਮ ਧਰਮ ਸਿੰਘ ਦੋਵੇਂ
ਹਰਗੋਬਿੰਦ ਦੇ ਬੋਲ ਪੁਗਾਵਣ, ਸਮਾਂ ਕਹੇ : "ਉੱਡ ਆਵਾਂ।"

ਗ਼ਾਰਾਂ ਵਿਚ ਯਾਰ ਜੁ ਗ਼ਰਕੇ, ਢੂੰਡਣ ਹੁੱਲ ਪੁੰਗਾਰੇ
ਗੁਰ ਦੀ ਜ਼ਿੰਦਾ ਪੈੜ ਪਛਾਣੇ, ਕੋ ਰਾਹੀ ਬੇਨਾਵਾਂ।

ਪੁੱਤ ਸ਼ਹੀਦ ਗੁਰਾਂ ਦੇ ਚਾਰੇ, ਖਿੜੇ ਬਾਗ਼ ਤੋਂ ਪੁੱਛਣ :
"ਕਿਸ ਗੁਰ - ਹੰਝੂਉਂ ਜਨਮ ਲਿਆ ਹੈ, ਹੁੱਲ ਰਹੇ ਇਹ ਚਾਵਾਂ ?"

ਬੂਰ 'ਤੇ ਆਇ ਬਾਗ਼ ਕਿਹਾ ਤਾਂ : "ਕਰਜ਼ ਸ਼ਹੀਦ ਦੇ ਭਾਰੀ !
ਡੂੰਘ ਅਗੋਚਰ ਗੁਰ - ਹੰਝੂ ਦੀ, ਜਿੱਤ ਬਣੇ ਖਿੜ ਜਾਵਾਂ।"

ਕੱਚੇ ਗੁਰੂ - ਚੁਬਾਰੇ ਉੱਤੇ, ਖੰਭ ਹੁਮਾ ਦਾ ਹਿੱਲੇ
ਧਰਤੀ ਦੇ ਸ਼ਾਹਾਂ ਦਾ ਉੱਥੇ, ਨਾ ਪਹੁੰਚੇ ਪਰਛਾਵਾਂ।

ਰੂਪ ਖ਼ਾਲਸਾ ਫੇਰ ਉਗਮਿਆ, ਹੋ ਰੌਸ਼ਨ ਵਿਚ ਦੀਨੇ
ਛੁਹਣ ਅਨੰਤ ਖੇੜਿਆਂ ਨੂੰ ਜਾ, ਅਸਮਾਨਾਂ ਦੇ ਜ਼ੀਨੇ।

ਉੱਗ ਢਕੇ ਸਭ ਅੰਮ੍ਰਿਤ - ਬਿਰਖਾਂ, ਘਰ ਧਰਤੀ ਦੇ ਲੂਹੇ
ਭਰੇ ਪਿਤਾ ਦੀ ਪ੍ਰੇਮ - ਨਜ਼ਰ ਨੇ, ਥਲ ਵਿਚ ਯੂਸਫ਼ - ਖੂਹੇ।

ਬੁਝੇ ਸੂਰਜਾਂ ਦੇ ਰੋਹ ਖ਼ੂਨੀ, ਨਭ ਪਤਾਲ ਸਭ ਘੁੱਟੇ
ਅੰਮ੍ਰਿਤ - ਬੂੰਦਾਂ ਤਦੋਂ ਲਿਸ਼ਕੀਆਂ, ਤੇਗ਼ ਦਸਮ ਦੇ ਉੱਤੇ।

ਗੁੰਮਨਾਮੀ ਵਿਕਰਾਲ 'ਚ ਗ਼ਰਕੇ, ਬਹੁਤ ਸ਼ਹੀਦ ਪਿਆਰੇ
ਦਿਸੇ ਅਨੂਪ ਤੇਗ਼ ਜੋ ਦੀਨੇ, ਲਸੇ ਅਨੰਤ ਕਿਨਾਰੇ।

ਭਾਈ ਰੂਪ ਦੇ ਕਰਨ ਪੋਤ੍ਰੇ, ਨਜ਼ਰ ਸ਼ਹੀਦੀ ਘੋੜੇ
ਤੀਰ ਤੁਫ਼ੰਗ ਸਾਂਗ ਤੇ ਧੌਂਸੇ, ਯੁੱਧ - ਨਾਦ ਵੱਲ ਮੋੜੇ।

ਸੀਸ - ਭੇਟ ਦੇ ਉਹੀ ਨਜ਼ਾਰੇ, ਲਹਿਰ ਲਹਿਰ ਕੇ ਵਿਗਸਣ
ਸ਼ਮਸ਼ਾਨਾਂ ਦੀ ਚੁੱਪ ਦੇ ਉੱਤੇ, ਵਾਣ ਜ਼ਫ਼ਰ ਦੇ ਲਿਸ਼ਕਣ।

ਦੇਸੂ ਦਾ ਮਸਕੀਨ ਚੁਬਾਰਾ, ਕਲਗੀਧਰ ਦਾ ਆਸਨ
ਭਸਮ ਹੋਣ ਜਾਂ ਕਾਲ ਖੰਡਰੀਂ, ਲੋਆਂ ਪਾਰ ਵਿਗਾਸਣ।

ਵਾਹ! ਲੰਗਰ ਤੇ ਸੰਗਤ ਸੰਦਾ, ਪਾਵਨ ਰਿਜ਼ਕ - ਹੁਲਾਰਾ
ਤੇਗ਼ਧਾਰ - ਇਸ਼ਕ ਤੋਂ ਅੱਗੇ, ਜਿਸਦਾ ਭਖੇ ਨਜ਼ਾਰਾ।

ਜੰਗਲ ਦੇਸ ਝੂਮਕੇ ਆਵੇ, ਦਰ ਰਿਜ਼ਕਾਂ ਦੇ ਖੁੱਲ੍ਹੇ
ਅਣਘੜ ਜੱਟ ਮਿਹਰ ਦੇ ਬੁੱਲ੍ਹੇ, ਵਣੀਂ ਕਰੀਰੀਂ ਝੁੱਲੇ।

ਚਿਰਾਂ ਦੀ ਸੁੰਨ ਵਾਟ 'ਤੇ ਉਤਰੇ, ਕੋ ਦੀਦਾਰ ਲਾਸਾਨੀ
ਸ਼ਬਦ ਦੇ ਬੰਦ ਦਰਾਂ 'ਚੋਂ ਗਾਵੇ, ਵਿਗਸੇ ਰਮਜ਼ 'ਸਮਾਨੀ।

ਖੰਘਰ ਭੰਨ ਖਿੜੇ ਸੁੰਨ ਰੇਤੋਂ, ਹੱਥ - ਅਸੀਸ ਅਦੁੱਤੀ
ਸੱਦ ਦਸਮੇਸ਼ ਦੀ ਜਾਗ ਸੁਣੇ ਮੁੜ, ਸੁੰਞੇ ਦਿਲਾਂ 'ਚ ਸੁੱਤੀ।

## 20

# ਰੂਹ ਦੀ ਸ਼ਹਿਨਸ਼ਾਹੀ ਅਤੇ ਧਰਤੀ ਦੀ ਸਾਂਝ

ਰੂਹ ਦੇ ਹੁਸਨ ਬਿਨਾ ਇਹ ਧਰਤੀ, ਅੱਤ ਸੁੰਨਾ ਉਦਿਆਨਾ
ਜਲ ਜਾਣਾ ਹੈ ਜਿਨੇ ਭਸਮ ਹੋ, ਸਦ ਛੁੱਟੜ ਬੇਜਾਨਾ।

ਰੂਹ - ਵਿਗਾਸ ਬਿਨਾ ਸਭ ਤਾਰੇ, ਨਿਹਫਲ ਸੁੰਨ - ਨਿਸ਼ਾਨੀ
ਖਿੜਨ ਸਦੀਵ ਜਦੋਂ ਆ ਪਰਸੇ, ਰਸਿਕ ਨਜ਼ਰ ਲੈ ਜਾਨੀ।

ਜੇਕਰ ਮਾਹੀ ਨਜ਼ਰ ਨ ਮਾਰੇ, ਹੋ ਕੁਰਬਾਨ ਤੇ ਖੀਵਾ
ਸੂਰ ਅਸੰਖ ਅਕਾਸ਼ ਅਨੇਕਾਂ, ਨਿਗਲੇ ਤਪਦੀ ਜੀਭਾ।

ਪਿਰ ਦੀ ਮਿਹਰ - ਨਦਰ ਦੇ ਪੈਂਡੇ, ਕਾਰਵਾਨ ਗਲ ਲਾਵਣ
ਨਹੀਂ ਤਾਂ ਕਹਿਕਸ਼ਾਂ ਦੇ ਜੋਬਨ, ਭੁੱਲ ਵਿਚ ਰੁਲ ਜਾਵਣ।

ਨ੍ਰੇਸ ਮੂਰਛਿਤ ਮੌਤ ਦੀ ਪਰਬਲ, ਸਿੰਧ ਅਗਨ ਦੇ ਪੀਵੇ
ਕਾਲ ਅਕਾਲ ਦੀ ਰਗ ਨੂੰ ਚੂੰਡੇ, ਜੇ ਪਿਰ - ਕਰਮ ਨ ਥੀਵੇ।

ਤਬਕ ਮਨੂਰ ਹੋਣ ਬੇਗਾਨੇ, ਜੇ ਨਾ ਨੈਣ ਰਸੀਲੇ
ਹੁਕਮ ਅਸੀਸ ਮਿਹਰ ਦਾ ਪੱਤਣ, ਨਿਗ੍ਹਾਬਾਨ ਹਰ ਹੀਲੇ।

ਬੇਮਅਨਾ ਬ੍ਰਹਿਮੰਡ ਅਨੰਤੀ, ਹੈ ਕਰੂਰ ਇਕ ਯੰਤਰ
ਜੇ ਨਾ ਸੱਦ ਯਾਰ ਦੀ ਅੰਦਰ, ਬੇਰਸ ਖ਼ਾਲੀ ਮੰਤਰ।

ਸੂਰਜ, ਉਮਰਾਂ, ਲਿਵਾਂ ਅਸੰਖਾਂ, ਪਿਰ ਬਾਝੋਂ ਕੁਮਲਾਣਾ
ਖੰਡਰ ਮੂਕ ਨੇ ਮਗਰਮੱਛ ਹੋ, ਬ੍ਰਹਿਮੰਡਾਂ ਨੂੰ ਖਾਣਾ।

ਪਿਰ ਬਿਨ ਸਾਂਝ ਨ ਰੱਖਣ ਅਜ਼ਲੀ, ਨਾਲ ਧਰਤ ਦਿਲ - ਕਾਂਗਾਂ
ਖਾਕ 'ਚ ਸੁਪਨ ਜਗਾ ਸਕਣ ਨਾ, ਨਭੋਂ ਪਾਰ ਆ ਬਾਂਗਾਂ।

ਦੀਨੇ ਦੀ ਮੰਜ਼ਿਲ ਤੇ ਮਾਹੀ, ਨੇਮ ਪ੍ਰੇਮ ਦਾ ਥਾਪੇ
ਖ਼ਾਕ ਵਿਚ ਅਬਦ ਦੇ ਪਾਣੀ, ਜਦੋਂ ਵਗਣਗੇ ਆਪੇ।

ਰੂਹ ਦੇ ਨੇਮ ਵਿਚ ਹੀ ਆ ਕੇ, ਮਿਲੇ ਹਕੀਕੀ ਸ਼ਾਹੀ
ਅਬਦੀ ਕਾਲ ਬਿਨਾ ਨਾ ਜਾਣੇ, ਧਰਤ - ਵਿਗਾਸ ਇਲਾਹੀ।

ਧੁਰ ਦਾ ਸਮਾਂ ਸਿਦਕ 'ਚੋਂ ਪੁੰਗਰੇ, ਵਿਛੜ ਖ਼ਾਕ ਨੂੰ ਜਾਣੇ
ਜਿਉਂਕਰ ਬਾਲ ਵਿਛੜਿਆ ਚਿਰ ਦਾ, ਮਾਂ ਦਾ ਮੁੱਖ ਪਛਾਣੇ।

ਨੂਰੀ ਰੂਹ ਨਾ' ਸਾਂਝ ਜ਼ਿਮੀਂ ਦੀ, ਗੁਰਾਂ ਵਿਖਾਈ ਦੀਨੇ
ਐਪਰ ਏਸ ਨੂਰ ਨੂੰ ਢਕਿਆ, ਮਨਮੁਖਾਂ ਦੇ ਕੀਨੇ।

ਇਕ ਦਿਨ ਵੱਲ ਔਰੰਗ ਸੀ ਲਿਖਦੇ, ਗੁਰੂ ਜ਼ਫ਼ਰ ਦੀ ਬਾਣੀ
ਨਜ਼ਰ ਕਰੀ ਤਦ ਸਿੰਘਾਂ ਆ ਕੇ, ਨਵੀਂ ਪੁਸ਼ਾਕ ਸੁਹਾਣੀ।

ਲੰਮੇ ਕੌਲ ਗ਼ੈਬ ਦੇ ਅੱਖਰ, ਲਿਖੇ ਪੁਸ਼ਾਕ 'ਤੇ ਜਾਪਣ
ਅਣਦਿੱਸ ਚਰਖ ਕਾਲ ਦੇ ਲੱਖਾਂ, ਹਰਫ਼ ਮੀਤ ਦੇ ਨਾਪਣ।

ਗੁਰਾਂ ਪੁਸ਼ਾਕ ਉਹ ਮੱਥੇ ਲਾਈ, ਬੇਦਾਗ਼ ਨੂਰਾਨੀ
ਬੈਠਾ ਚਰਨਾਂ ਵੱਲ ਵੇਖਿਆ, ਤਦ ਸ਼ਮੀਰ ਦਿਲਜਾਨੀ।

ਕਹਿਣ "ਪਾਤਸ਼ਾਹ ਵਾਂਗੂੰ ਪਹਿਣੋ, ਤੁਸੀਂ ਅਮਰ ਇਹ ਜਾਮਾ
ਚੜ੍ਹ ਘੋੜੇ ਜ਼ਿਮੀਂ ਨੂੰ ਭੇਜੋ, ਰੌਸ਼ਨ ਰੂਹ ਦਾ ਨਾਮਾ।

ਪਾ ਪੁਸ਼ਾਕ ਇਹ ਚੜ੍ਹ ਘੋੜੇ 'ਤੇ, ਪਾਵੋ ਦੇਸ 'ਚ ਫੇਰਾ
ਧਰ ਦੇ ਸੀਸ 'ਤੇ ਟਿਕੇ ਸਦੀਵੀ, ਤਾਜਾਂ ਵਾਂਗ ਸਵੇਰਾ।
ਦੁਨੀ ਦੇ ਪਾਤਸ਼ਾਹ ਤੋਂ ਵੱਡਾ, ਕਰੋ ਧਰਤ - ਦਰ ਦਾਅਵਾ
ਸੁਪਨੇ ਵਾਂਗੂੰ ਰੇਤਾਂ ਸੀਨੇ, ਹੁੱਲ ਪਵੇ ਵਣ ਸਾਵਾ।
ਇਕ ਦਿਨ ਜ਼ਿਮੀਂ ਜ਼ਮਾਨ ਪਹਿਨਣਾ, ਨਿਹਕਲੰਕ ਇਹ ਜਾਮਾ
ਇਸਦੀ ਛਬੀ ਸਫ਼ੈਦ ਦਮਕਣੀ, ਵਿਚ ਫ਼ਜਰਾਂ ਵਿਚ ਸ਼ਾਮਾਂ।"

ਸੁਣਿ ਲੱਖੂ ਮਾਮੇ ਨੇ ਉਗਲੀ, ਬਿਖ ਸੈ ਡੰਗਾਂ ਥਾਣੀ
ਜਿਵੇਂ ਧਰਤ ਦੇ ਬੂਰ ਸਾੜਦੀ, ਅੰਧ ਨਾਸਤਕ ਬਾਣੀ।
ਕਹਿਰੀ ਹਸਦ ਵਿਚ ਸੜ ਕੂਕੇ : "ਜੱਗ ਨੂੰ ਦੇਵਾਂ ਹੋਕਾ
ਜੋ ਹਾਕਮ ਦੇ ਜ਼ੋਰੋਂ ਮੁਨਕਰ, ਉਹ ਪੈਗ਼ੰਬਰ ਧੋਖਾ।
ਕਿਵੇਂ ਮਸੀਹੇ ? ਰਗ ਜਿਨ੍ਹਾਂ ਦੀ, ਕਾਲ ਫੜਨ ਚੜ੍ਹ ਡਾਢੇ ?
ਚੜ੍ਹੇ ਕਾਂਗ ਤਾਂ ਪੂਰ ਡੋਬਦੇ! ਕਿਵੇਂ ਮਲਾਹ ਉਹ ਸਾਡੇ ?
ਬੰਦ ਗੁਫ਼ਾ ਦੇ ਕੈਦੀ ਕੀਕਨ, ਉੱਡਣ ਪਾਰ 'ਸਮਾਨੀ ?
ਕਿਧਰ ਕਰਾਮਤ ? ਬਖ਼ਸ਼ਿਸ਼ ਕਿੱਥੇ ? ਕਿਹੜੇ ਨਬੀ ਦੇ ਸਾਨੀ ?
ਪੁੱਤ ਜਿਦ੍ਹੇ ਸਾਂਗਾਂ ਨੇ ਵਿੰਨ੍ਹੇ, ਅੰਗ ਦਿਵੇ ਕਿੰਜ ਸਾਨੂੰ ?
ਕਿਸ ਬਰਬਾਦੀ ਦੇ ਕਿੱਸੇ 'ਚੋਂ, ਬਖ਼ਸ਼ੇ ਰਾਜ ਤੁਹਾਨੂੰ ?"

ਸਾਹ - ਹੀਣ ਇਲਮਾਂ ਦੇ ਬੰਦੀ, ਇੰਜ ਨਾਸਤਕ ਦੋਖੀ
ਤਾਨ ਅਲੇਪ ਮਿਹਰ ਦੀ ਵਗਦੀ, ਛਲ੍ਹ ਜ਼ਹਿਰੀ ਨਾ' ਰੋਕੀ।
ਭਾਵੇਂ ਜਿੰਦ ਅਜ਼ਾਦ ਰਹੀ ਨਾ, ਸੁੰਨ ਸ਼ਮੀਰ ਨ ਬੋਲੇ
ਨੈਣ ਝੁਕਣ ਮਸਕੀਨ ਖ਼ਾਕ 'ਤੇ, ਛੁਪੇ ਪ੍ਰੇਮ ਨੂੰ ਖੋਲ੍ਹੇ
ਫਿਰ ਵੀ ਹਸਦ ਫ਼ਰੇਬੀ ਅੱਗੇ, ਸਿਦਕ ਸ਼ਮੀਰ ਨ ਡੋਲੇ
ਚੜ੍ਹ ਘੋੜੇ 'ਤੇ ਪਿੰਡ ਦੁਆਲੇ, ਹੰਝੂ ਖਿਮਾ ਦੇ ਫੋਲੇ
ਸੱਚੇ ਸਿੱਖ ਦੇ ਦਿਲ ਨੂੰ ਵਿੰਨ੍ਹਣ, ਜਦ ਹਾਸਿਦ ਸੰਗੋਲੇ
ਧਰਤ - ਦਰਾਂ 'ਤੇ ਦਸਤਕ ਦੇਵਣ, ਪਾਵਨ ਨੈਣ ਅਮੋਲੇ
ਬੰਦਾ ਆਖ਼ਿਰ ਸਿਦਕ ਨਾਲ ਹੀ, ਸਾਂਝ ਧਰਤ ਦੀ ਤੋਲੇ
ਜੇ ਦਿਲ - ਸਬਰ ਰਹੇ ਨਾ ਅੰਤਮ, ਮਿੱਟੀ ਆਸ ਝਕੋਲੇ।

ਘੋੜਾ ਫੇਰ ਸ਼ਮੀਰ ਆਂਵਦਾ, ਗੁਰ - ਦਰ 'ਤੇ ਸ਼ਰਮਿੰਦਾ
ਮਿੱਟੀ ਸਿਦਕ ਬਿਨਾ ਨ ਜੀਵੇ, ਤੋੜ ਕੁਫ਼ਰ ਜੇ ਦਿੰਦਾ
ਖ਼ਾਕ ਬਾਂਝ ਬੇਸੁਪਨ ਰਹੇਗੀ, ਜੇ ਪਿਰ - ਰਾਹ ਨ ਜ਼ਿੰਦਾ
ਗ਼ਰਕੇ ਧਰਤ - ਹੁਸਨ ਹੋ ਬੰਜਰ, ਜਿੱਤ ਜਾਇ ਜਦ ਨਿੰਦਾ।

ਯਾਰ ਦੀ ਸੱਦ ਸੁਣੇ ਨਾ ਜੇਕਰ, ਗਗਨ ਜਲਣ ਅਧਵਾਟੇ
ਕਾਲ - ਸਫ਼ਾਂ, ਹਰ ਨਭ ਦੀ ਚਾਦਰ, ਯਾਰ - ਹਰਫ਼ ਬਿਨ ਪਾਟੇ।
ਪਿਰ ਦਾ ਕੌਲ ਨਾਲ ਨਾ ਜੇਕਰ, ਸਭ ਵੀਰਾਨ ਜ਼ਮੀਰਾਂ
ਦੀਨੇ ਤੋਂ ਨਭ ਪਾਰ ਤੀਕ ਨੇ, ਸਾਹ - ਹੀਣ ਤਕਦੀਰਾਂ।

## 21

## ਸ਼ਮੀਰ ਦਾ ਸੁਪਨਾ : ਅਗਨ-ਲਾਟਾਂ, ਧਰਤੀ ਅਸਮਾਨ ਦੇ ਖੇੜੇ ਅਤੇ ਕਲਗ਼ੀਧਰ ਦਾ ਕੌਲ

ਧਰਮਸਾਲ ਖੰਡ ਵਿਚ ਵਗਦੇ, ਬਿਮਲ ਰੂਹ ਦੇ ਪਾਣੀ
ਜਿਹਨਾਂ ਦੇ ਸਾਗਰ ਨਾ ਭੇਤੀ, ਨਾ ਦਰਿਆ ਦੇ ਹਾਣੀ
ਦਿਲ ਤੋਂ ਤਬਕਾਂ ਤੀਕ ਜਿਨ੍ਹਾਂ ਦੇ, ਸਦਾ ਅਲੇਪ ਯਰਾਨੇ
ਛੁਹ ਜਿਹਨਾਂ ਦੀ ਜਾਣ ਸਕਣ ਨਾ, ਜੱਗ ਦੇ ਬੰਦੀਖ਼ਾਨੇ।

ਨੀਂਦਰ - ਡੂੰਘਾਂ ਅੰਦਰ ਹੌਲਣ, ਜੰਗਲ - ਪੰਧ ਸਰਾਪੇ
ਪਾਰਜਾਤ ਕੁਮਲਾ ਜਾਵਣਗੇ, ਪਿਰ ਬਾਝੋਂ ਇਕਲਾਪੇ।
ਪਹਿਰੇ ਜਦੋਂ ਮਿਹਰ ਦੇ ਉੱਠਣ, ਧਰ ਯਤੀਮ ਬਿਨ ਮਾਪੇ!
"ਕੌਣ ਨੀਂਦਰਾਂ ਦੀ ਰਗ ਵਿੰਨ੍ਹੇ ?" ਬੁਲਬੁਲ ਦੂਰ ਅਲਾਪੇ।

ਉਹੀਉਂ ਨੀਂਦ ਸ਼ਮੀਰ ਨੂੰ ਦੱਬੇ, ਹੋਣ ਨ ਜਿਸਦੇ ਲੇਖੇ
ਬੇਜਾਨ, ਲੂਹੀ ਤੇ ਖ਼ਾਲੀ, ਮਹਾਂ ਗੁਫ਼ਾ ਇਕ ਵੇਖੇ
ਜਿਸ ਵਿਚ ਕੋਟ ਤ੍ਰਹਿੰਦੇ ਬੱਚੇ, ਡਿੱਗ ਰਹੇ ਕੁਰਲਾ ਕੇ
ਜਿਥੇ ਤਪੀਆਂ ਰੇਤਾਂ ਸੁੱਟੇ, ਸੁੱਕੇ ਬਿਰਖ ਜਲਾ ਕੇ
ਜਿਸਦੇ ਨਿਗਲ ਸਰਾਲ - ਪੇਟ ਨੇ, ਸੁੱਚੇ ਰਿਜ਼ਕ ਖਪਾਏ
ਸ਼ੀਰਖੋਰ ਧੀਆਂ ਦੇ ਪਿੰਜਰ, ਮਾਵਾਂ ਸਣੇ ਸੁਕਾਏ।
ਗੁਫ਼ਾ ਦੇ ਮਗਰਮੱਛ ਨੇ ਡੂੰਘੇ, ਸਾਹ ਲਏ ਫਿਰ ਤੱਤੇ
ਦੇਹ ਸ਼ਮੀਰ ਦੀ ਅਧ - ਚਿੱਥੀ 'ਤੇ, ਵੈਣ ਪਏ ਸੀ ਰੱਤੇ।
ਕਹਿਰ 'ਚ ਖੜੇ ਸ਼ਮੀਰ ਨੂੰ ਘੇਰੀ, ਜਿਵੇਂ ਪਰੇਤ ਕੁਪੱਤੇ
ਬੇਵੱਸ ਪੰਘਰ ਰਹੇ ਕਿਸ ਮਾਂ ਦੇ, ਖ਼ੂਨੀ ਨੈਣ ਨਿਖੱਤੇ।
ਬੇਵਤਨੇ ਪੁੱਤਾਂ ਦੇ ਸਿਰ 'ਤੇ, ਆਹ ਮਾਵਾਂ ਦੀ ਉੱਡੀ
ਅਧਮੋਏ ਰਾਹੀ ਨੂੰ ਠੂੰਗੇ, ਗਿਰਝ ਥਲਾਂ ਦੀ ਬੁੱਢੀ।

ਨੀਂਦ 'ਚ ਹੌਕਾ ਲੈ ਸ਼ਮੀਰ ਨੇ, ਕਿਹਾ : "ਰਹਿਮ ਕੁਝ ਬਾਕੀ!
ਤ੍ਰੇਲ ਦੀ ਸਾਖ਼ ਪਰੀ - ਸਿਰ ਝੂੰਮੇ, ਵਿਚ ਸੜਦੀ ਇਕ ਤਾਕੀ।"

ਤਦ ਸ਼ਮੀਰ ਨੂੰ ਵਣ ਇਕ ਦਿਸਿਆ, ਹਰਿਆ ਭਰਿਆ ਸੁੱਚਾ
ਝੂੰਮੇ ਰੇਤ ਦੇ ਟਿੱਬੇ ਉੱਤੇ, ਦੂਰ ਗੁਫ਼ਾ ਤੋਂ ਉੱਚਾ।
ਜੰਗਲ, ਰੇਤ, ਪਸ਼ੂ ਤੇ ਪੰਛੀ, ਵਣ ਤ੍ਰਿਣ ਭਾਵੇਂ ਜਲਿਆ
ਹਰਾ ਕਚੂਰ ਜੁ ਵਣ ਟਿੱਬੇ 'ਤੇ, ਪੀਲ੍ਹਾਂ ਟਸਕਣ ਫਲਿਆ
ਵਗਣ ਫਲੇ ਬਿਰਖ ਦੇ ਥੱਲੇ, ਗੁਰ - ਦੀਦਾਰ ਦੇ ਪਾਣੀ
ਛੂਹ ਜਿਨਾਂ ਨੂੰ ਰਾਖ 'ਚੋਂ ਅੰਕੁਰ, ਚੁਗੇ ਧਰਤ ਅੰਞਾਣੀ।
ਤਾਂਡਵ ਨਾਚ ਦੇ ਪਿੱਛੋਂ ਸੋਚੇ, ਤਕ ਸਾਗਰ, ਡਉ ਸ਼ੰਕਰ :
"ਬੰਦ ਪਤਾਲ ਦੇ ਹੁੰਮਸ ਵਿੱਚੋਂ, ਫੁੱਟ ਰਹੇ ਕਿਉਂ ਅੰਕੁਰ ?"
ਅੰਮ੍ਰਿਤ - ਤਾਨ ਸ਼ਮੀਰ ਸੁਣੀ ਜਾਂ, ਤਕਿਆ ਨਵਾਂ ਅਜੂਬਾ
ਚੜ੍ਹ ਚੜ੍ਹ ਘੇਰ ਪਤਾਲ ਦੇ ਲਾਂਬੂ, ਸਾੜ ਸਕੇ ਨਾ ਤੂਬਾ।
ਅੰਮ੍ਰਿਤ - ਬੂੰਦ ਆ ਪਾਰ ਦੇਸ ਤੋਂ, ਵਣ ਫਲਿਆ ਜਾਂ ਭੂੰਚੇ
ਕਿਹਾ ਸ਼ਮੀਰ "ਅਗਨ 'ਚੋਂ ਮਹਿਕਣ, ਕਵਨ ਬਿਰਖ ਦੇ ਗੁੰਚੇ !"

ਅੱਗ ਨ੍ਹੇਰ ਖੇੜੇ ਵਿਚ ਭਟਕੇ, ਦਿਲ ਸ਼ਮੀਰ ਦਾ ਹਾਰੇ
ਅੰਤ ਜਾਗ ਖੁੱਲ੍ਹੀ ਤਾਂ ਆਵੇ, ਵੱਲ ਦਸਮੇਸ਼ - ਚੁਬਾਰੇ।
ਕਹੇ : "ਗੁਰੂ ਜੀ ਬਾਲ ਵਿਲਕਦੇ, ਧਰਤ ਤਪੇ ਸਮ ਤਾਂਬੇ
ਸੁਪਨੇ ਦੇ ਵਿਚ ਨਰਕ ਉਬਲਦੇ, ਲਹੂ ਮਾਸ ਦੇ ਕਾਂਬੇ !
ਰੋਗ ਸੋਗ ਦੇ ਕਹਿਰੀ ਲਾਂਬੂ, ਸਿਰ ਮੇਰੇ 'ਤੇ ਟੁੱਟੇ
ਅਣਦਿਸ ਜਾਲ ਕੰਡਿਆਂ ਦਾ ਕੋ, ਲਿਪਟ ਜਾਨ ਨੂੰ ਕੁੱਠੇ
ਐਪਰ ਟਿੱਬੇ 'ਤੇ ਵਣ ਪੀਲੂ, ਨਵ ਜੋਬਨ ਲੈ ਫਲਿਆ
ਬਾਗ਼ ਬਹਿਸ਼ਤਾਂ ਦਾ ਖਿੜ ਕੋਈ, ਜਿਸਦੀ ਛਾਂ ਵਿਚ ਰਲਿਆ
ਫਿਰ ਵੀ ਦਿਲ ਨੇ ਧੀਰ ਧਰੀ ਨਾ, ਕਾਲ ਪਿਆ ਹਰ ਪਾਸੇ
ਮਾਂ ਪਿਉ ਕੋਲ ਮੂਰਛਿਤ ਬੱਚੇ, ਨਾ ਬੇਲੀ, ਧਰਵਾਸੇ !
ਜੰਗਲ ਦੇ ਕਣ ਕਣ ਦੇ ਭੇਤੀ, ਮੋਏ ਊਠ ਤਰੱਕੇ
ਜੋਬਨ ਮਾਤੀ ਨਵ ਵਹੁਟੀ ਵੀ, ਚਾਅ ਸਾਂਭ ਨਾ ਰੱਖੇ।"
ਪੁੱਛੇ : "ਮੇਰੇ ਜੰਗਲ ਦੀ ਰਗ, ਪਾਪ ਫੜੇਗਾ ਕਿਹੜਾ ?
ਬਾਗ਼ ਫਲੇ ਕੀ ਏਥੇ ਕੋਈ, ਜਾਂ ਵਿਚ ਅਗਨ ਵਸੇਰਾ ?
ਕੀ ਕਦੇ ਦੱਬੇਗਾ ਸਾਨੂੰ, ਬੰਦ ਖੁੱਡ ਦਾ ਨ੍ਹੇਰਾ ?
ਜਾਂ ਤਿਰੀ ਮਿਹਰ ਵਿਚ ਛੁਪਿਆ, ਕਿਸੇ ਜਿੱਤ ਦਾ ਜੇਰਾ ?"

ਗੁਰੂ ਕਹਿਣ : "ਮੈਂ ਤੇਰੇ ਦੇਸ 'ਚ, ਅਪਣਾ ਬੋਲ ਪੁਗਾਣਾ
ਇਸ ਜੰਗਲ ਦੀ ਰੇਤ ਮੰਝ ਮੈਂ, ਡੂੰਘਾ ਦਰਦ ਛੁਪਾਣਾ।
ਮਿਹਰ ਦੇ ਸੀਨੇ ਬਿਰਖ ਮੌਲਣੇ, ਅਗਨ 'ਚ ਜਾਂ ਨੈਂ ਕੰਢੇ
ਪਰਲੈ ਪਾਰ ਵੀ ਜਾ ਸਕਣਗੇ, ਛਾਂ ਮਾਨਣ ਕੁਝ ਬੰਦੇ।
ਰਾਖ 'ਚ ਨੱਸਦੇ ਘੋੜੇ ਦੀ ਮੈਂ, ਫੜਨੀ ਵਾਗ ਸੁਹਾਣੀ
ਸ਼ਾਹ ਵਿੰਨ੍ਹਣ ਨ ਧਰ - ਸੰਜੋ ਨੂੰ, ਪਕੜ ਸਾਂਗ ਜਰਵਾਣੀ।"

## 22

# (ੳ) ਜ਼ਫ਼ਰਨਾਮਾ : ਦੇਸੂ ਦੇ ਚੁਬਾਰੇ ਅੱਗੇ ਜਲਾਲ ਦੀ ਪੈਗ਼ੰਬਰੀ ਰਾਤ

ਸ਼ਬ ਲੌਲਾਕੀ ਗੁਰ ਜਲਾਲ ਦੀ, ਜ਼ਫ਼ਰਨਾਮਾ ਲਿਖ ਗਾਵੇ
ਉੱਡ ਚੁਬਾਰੇ ਦੇਸੂ ਦੇ ਤੋਂ, ਗਗਨਾਂ ਨਾਲ ਛੁਹਾਵੇ।

ਕਵਨ ਫ਼ੈਸਲਾ ਲੈ ਕੇ ਖੋਲ੍ਹੇ, ਸਮਾਂ ਅਦੁੱਤੀ ਤਾਕੀ ?
ਸਬਰ ਸ਼ੁਕਰ ਈਮਾਨ ਰਹੇ ਕਿਉਂ, ਬਸ ਬ੍ਰਹਿਮੰਡ 'ਚ ਬਾਕੀ ?

ਰੇਤਾਂ ਵਿਚ ਤੁਰਨ ਤ੍ਰੈ ਰਾਹੀ, ਵਿਛੜ ਮਿਲੇ ਸਨ ਸੂਫ਼ੀ
ਪੈੜ ਅਜਨਬੀ ਨ੍ਹੇਰ 'ਚ ਛੁਹਕੇ, ਜਿੰਦ ਰੁਲੀ ਮੁੜ ਕੂਕੀ।

ਦਿਸਣ ਚੁਬਾਰੇ ਦੇਸੂ ਦੇ ਤੋਂ, ਗਹਿਰ 'ਚ ਖੁਰਦੇ ਸਾਏ
ਹਰ ਪੈਗ਼ਾਮ ਦੀ ਜੂਹ 'ਚ ਆ ਜੋ, ਬਿਸਮਿਲ ਰਹਿਣ ਤਿਹਾਏ।

ਕਿਹਾ ਬਿਸਮਕੇ ਪਹਿਲੇ ਰਾਹੀ, "ਤੁਰੇ ਗਹਿਰ ਵਿਚ ਕੋਈ
ਰੋਕ ਬਿਖਮ ਹਰ ਰਾਹ ਉਦ੍ਹੇ ਦੀ, ਹੋ ਵਿਸਮਾਦ ਖਲੋਈ
ਵਣ ਕਰੀਰ ਭੁਜਦੀਆਂ ਰੇਤਾਂ, ਕਿਵੇਂ ਕਰਨ ਅਰਦਾਸਾਂ ?
ਉਸਦੀ ਘਿਰੀ ਜਿੰਦ ਨੂੰ ਦੇਵਣ, ਖੰਭ ਕਦੋਂ ਆ ਆਸਾਂ ?
ਦੀਨ ਪਰਵਰੀ ਬਿਨਾ ਸਰਵਰੀ ! ਰਾਹ ਰਹਿਣ ਇਹ ਸੁੰਨੇ
"ਪੈਰ ਅਜ਼ਾਦ ਰਹਿਣ ਉਹ ਕਿਸਦੇ ?" ਸ਼ਾਹ ਦੁਨੀ ਕਹਿ ਰੁੰਨੇ।
ਕਿੰਜ ਨਿਰਲੇਪ ਪੰਧ ਉਸ ਸਿਰਜੇ, ਗਿਆ ਚੀਰਦਾ ਘੇਰੇ ?
ਦਿਲ - ਖਰਾਸ਼ ਅਮਲਾਂ ਹੀ ਹੂੰਗਰ, ਭਾਵੇਂ ਸੁਣੇ ਚੁਫੇਰੇ !
ਕਸਮ ਕੁਰਾਨ ਦੀ ਹੀਲਾ ਸਾਜ਼ੀ, ਰੋਕ ਸਕੀ ਉਹ ਪਿਰ ਨਾ
ਫ਼ਜਰ ਉਦ੍ਹੀ 'ਤੇ ਕੱਫ਼ਨ ਪਾਇਆ, ਕੋ ਦੁਸ਼ਮਨ ਦੀ ਧਿਰ ਨਾ !
ਵਿੰਗ ਤੜਿੰਗੇ ਰਾਹ ਵਿਸ਼ੈਲੇ, ਤੋੜ ਜ਼ੋਰ ਜਰਵਾਣੇ
ਓਟ ਲਵੇ ਉਹ ਕਿਸ ਤਕਵੇ ਦੀ, ਕਿੰਜ ਅਸਲ ਰਾਹ ਜਾਣੇ ?"
ਦੂਜਾ ਨਜ਼ਰ ਉਠਾ ਕੇ ਪੜ੍ਹਦਾ, ਗ਼ੈਬੀ ਸਫ਼ੇ ਦੇ ਅੱਖਰ :
"ਦੁਸ਼ਮਨ - ਵਾਰ ਤੋਂ ਅੱਗੇ ਘੁੰਮੇ, ਨਿਗ੍ਹਾਬਾਨ ਦਾ ਚੱਕਰ।
ਧੁਰ ਪਿਰ ਸੰਗ ਦੋਸਤੀ ਉਹਦੀ, ਵੈਰ ਸੰਜੋ ਬਣ ਮੋੜੇ
ਮੁਲਕ ਗਰੂਰ ਮਾਲ ਤੋਂ ਅੱਗੇ, ਹਰ ਗਿਣਤੀ ਨੂੰ ਤੋੜੇ।
ਦਸ ਲੱਖ ਦੇ ਜਾਲ ਤੋਂ ਅੱਗੇ, ਪੈਰ ਰਹਿਣ ਉਹ ਪਾਵਨ
ਰਹੇ ਅਮਾਂ ਮੀਤ ਦੀ ਸਾਹਵੇਂ, ਭਾਵੇਂ ਦਹਦਿਸ ਜਾਵਨ।
ਕੋਹੀ ਦੀ ਪਥਰਾਈ ਪੂਜਾ, ਜਦੋਂ ਤੀਕ ਉਹ ਭੰਨੇ
ਬੁੱਤ - ਸ਼ਿਕਨ ਹਰ ਕਾਲ ਦਾ ਹੋ ਕੇ, ਟੱਪ ਜਾਇ ਸਭ ਬੰਨੇ।
ਬੇਨਿਗੂੰ ਤੇ ਰਹਨੁਮੂੰ ਦੇ, ਨਾਲ ਰਹੇ ਉਹ ਮਾਹੀ
ਜਦ ਵੀ ਸਫ਼ਰ ਮੁਕਾ ਲਵੇਗਾ, ਛੁਪ ਜਾਣਾ ਉਸ ਰਾਹੀ।"

ਪਹਿਲਾ ਰਾਹੀ ਹੋ ਹੈਰਾਨਾ, ਪੁੱਛੇ "ਨਭ ਉਹ ਕਿਹੜਾ ?
ਕਿਉਂ ਔਰੰਗ 'ਤੇ ਕਟਕ ਰਿਹਾ ਹੈ, ਦਿਲ ਕਠੋਰ ਤਮ - ਜੇਰਾ ?"

ਹੌਕਾ ਭਰ ਕੇ ਕਿਹਾ ਤੀਸਰੇ, "ਬੁਝੀ ਛਬੀ ਲਾਸਾਨੀ
ਲਸੇ ਸੁਰੱਯਾ ਵਾਂਗ ਕਦੇ ਜੋ, ਸ਼ਾਹ - ਜ਼ਮੀਰ ਅਸਮਾਨੀ।
ਸ਼ਹਿਨਸ਼ਾਹ ਦੇ ਨੈਣਾਂ ਵਿਚੋਂ, ਬੁਝੀ ਉਹ ਰਮਜ਼ ਅਨੋਖੀ
ਜਿਦ੍ਹੇ ਸ਼ਿਕੋਹ ਪਰਬਤੀ ਨੇ ਸੀ, ਕਾਂਗ ਸਮੇ ਦੀ ਰੋਕੀ।
ਦੇਗ ਤੇਗ਼ ਦਾ ਸ਼ਾਹ ਬਣਿਆਂ ਸੀ, ਜ਼ਹਿਰੀ ਸੱਪ ਜਲੇਬੀ
ਸੀ ਪਰਵੇਜ਼ ਅਗੰਮੀ ਢਕਿਆ, ਆ ਪਰਹੇਜ਼ ਫ਼ਰੇਬੀ।
ਖਰਾ ਮੁਅਜਿਜ਼ਾ ਭੁੱਲ ਨਬੀ ਦਾ, ਚੰਨ ਦਿਸੇ ਜਦ ਟੁੱਟਾ
ਸ਼ਾਹ ਦੇ ਤ੍ਰਬਕੇ ਮਨ ਨੂੰ ਦਿਸਦਾ, ਪਾਕ ਨਿਸ਼ਾਨ ਉਹ ਪੁੱਠਾ।
ਜਦ ਔਜ਼ਾਏ - ਦੀਂ ਦੇ ਭੁੱਲਣ, ਜੱਗ - ਸ਼ਾਹਾਂ ਨੂੰ ਸਜਦੇ
ਜਦੋਂ ਕੁਰਾਨ ਦੇ ਕੌਲ ਆਖ਼ਰੀ, ਵਾਂਗ ਠੇਡਿਆਂ ਲੱਗਦੇ
ਤਦੋਂ ਦੌਰ ਦੁਨੀ ਦੇ ਸ਼ਾਹ ਦਾ, ਰਮਜ਼ ਰੂਹ ਦੀ ਭੁੱਲੇ
ਹਾਕਮ - ਅਮਲ, ਸਮੇ ਸਭ ਘੇਰਣ, ਚੜ੍ਹ ਹਵਸਾਂ ਦੇ ਬੁੱਲ੍ਹੇ।
ਦੁਨੀ ਸ਼ਾਹ ਦੀ ਅਕਲ ਨੂੰ ਦੱਬੇ, ਧਰਮਾਂ ਦੀ ਬੇਨੂਰੀ
ਬੇਵਫ਼ਾ ਵਕਤ ਦੀ ਹੁੰਦੀ, ਅਸਲ ਰਾਹ ਤੋਂ ਦੂਰੀ।
ਕੁਫ਼ਰ ਦਾ ਜੋਸ਼ ਰੂਹ ਤਦ ਹੁੰਦਾ, ਸ਼ਾਹੀ ਹੁਕਮਾਂ ਸੀਨੇ
ਧਰਮਾਂ ਦੀ ਦਿੱਖ ਸ਼ਿੰਗਾਰਣ, ਬਹਿ ਬੇ - ਰੁੱਤੇ ਕੀਨੇ।
ਕੁਫ਼ਰ ਹਸਦ ਦੇ ਖੰਭਾਂ ਉੱਤੇ, ਹੁਕਮ ਦੁਨੀ ਦਾ ਉੱਡੇ
ਲੈ ਜ਼ਮੀਰ ਸ਼ਾਹਾਂ ਦੀ ਪਾਗਲ, ਧਰਮ ਹੋਣ ਤਦ ਬੁੱਢੇ।
ਨ ਦਰਬਾਰ ਦੁਨੀ ਦੇ ਸ਼ਾਹ ਦਾ, ਗੁਰੂ ਕਦੇ ਰੁਸ਼ਨਾਵੇ
ਸੋ ਦਰ ਤੀਕਰ ਸ਼ਾਹ ਦੀਨ ਦਾ, ਰੂਹ - ਪੈੜ ਲੈ ਜਾਵੇ।
ਪਵੇ ਸਕੂਨ ਨ ਦਿਲ ਸ਼ਾਹਾਂ ਦੇ, ਰਹਿ ਦੂਰ ਗੁਰ - ਜੂਹ ਤੋਂ
ਦੁਨੀ ਅਮਲ, ਤਬਕ ਕੁੱਲ, ਧਰਤੀ, ਬੇਮੁਖ ਹੋਣ ਨ ਰੂਹ ਤੋਂ।"

ਦੂਜਾ ਪੁੱਛੇ : "ਪਹਿਰ ਪਹਿਰ 'ਤੇ, ਉੱਪਰ ਓਸ ਚੁਬਾਰੇ
ਉਤਰ ਰਿਹਾ ਬਾਜ਼ ਔਹ ਕਿਹੜਾ, ਓਸ ਵਲੀ ਦੇ ਦੁਆਰੇ ?"

ਤੀਜਾ ਦੱਸੇ "ਬਾਜ਼ ਅਗੰਮੀ, ਦਰ ਮਾਹੀ ਦਾ ਚੁੰਮੇ
ਉਸ ਮਲਾਹ ਨੂੰ ਮਿਲਦਾ ਜਿਸਦੇ, ਪੂਰ ਨਦੀ ਵਿਚ ਗੁੰਮੇ।
ਪਹਿਰ ਪਹਿਰ 'ਤੇ ਸਤਲੁਜ ਕੰਢੇ, ਉਸਦਾ ਦਰਦ ਵੰਡਾਵੇ
ਮੁੜ ਮੁੜ ਉਡਿ, ਵਲੀ ਤੋਂ ਸੁਣਕੇ, ਸੱਦ ਸ਼ਹੀਦ ਅਲਾਵੇ।
ਦਿਲ ਰੌਸ਼ਨ ਜਾਂ ਹੋਇ ਬਾਜ਼ ਦਾ, ਮਗ ਵਿਸ਼ਾਲ ਸਭ ਘੁੰਮੇ
ਖੇਵਟ ਨੂੰ ਧਰਵਾਸ ਮਿਲੇ ਨੇ, ਖਿੜੇ ਨੈਣ ਔਹ ਸੁੰਨੇ।

ਬਾਜ਼ ਦਾ ਰੌਸ਼ਨ ਦਿਲ ਵੇਖਦਾ, ਮੂਕ ਗੀਤ ਉਹ ਗਾਂਦਾ:
ਪੁੱਤਰ ਸਿੰਘ ਸ਼ਹੀਦ ਜਿਦ੍ਹੇ ਨੇ, ਉਸ ਵੱਲ ਪੂਰ ਸੀ ਜਾਂਦਾ।
ਮੰਝਧਾਰਾਂ ਨੇ ਪੂਰ ਡੋਬਿਆ, ਡੁੱਬੇ ਤਿਰੇ ਮੁਸਾਫ਼ਿਰ
ਜੋ ਸ਼ਹੀਦ ਦੀ ਤਲਬ 'ਚ ਤੁਰਦੇ, ਬਨਣ ਸ਼ਹੀਦ ਉਹ ਆਖ਼ਿਰ।
ਗ਼ਮ ਕਰ ਨਾ ਗੁਰ ਦੇਣ ਦਿਲਾਸਾ, ਪੂਰ ਜੁ ਡੁੱਬੇ ਤੇਰੇ
ਕਹਿਣ ਸ਼ਹੀਦ ਜੁ ਢੂੰਡਣ ਤੈਨੂੰ, ਬਨਣ ਸ਼ਹੀਦ ਉਹ ਮੇਰੇ।"

ਪਹਿਲਾ ਪੁੱਛਦਾ: ਕੌਣ ਵਲੀ ਉਹ, ਵਿਚ ਚੁਬਾਰੇ ਕੋਈ
ਮੱਥੇ ਬਾਜ਼ 'ਚ ਜਿਦ੍ਹਾ ਸੁਪਨ ਹੈ, ਉੱਡ ਰਿਹਾ ਵਿਚ ਲੋਈ?"

ਤੀਜਾ ਦੱਸਦਾ "ਵਿਚ ਚੁਬਾਰੇ, ਉਹ ਦਸਮੇਸ਼ ਦਿਦਾਰੀ
ਪੜ੍ਹਾਂ ਮੈਂ ਇਸ ਜਲਾਲੀ ਰਾਤੇ, ਹਰਫ਼ ਜੁ ਅਮਰ ਅਪਾਰੀ।
ਨਾਦ-ਗਰਜ ਉੱਠੇ, ਮੈਂ ਸੁਣਦਾਂ, ਦਿਲ ਔਰੰਗ ਦਾ ਧੜਕੇ
ਜਦ ਅਮਲਾਂ 'ਤੇ ਕਰੇ ਮੁਲੰਮਾ, ਨਾਲ ਦੀਨ ਦੇ ਵਰਕੇ।
ਸੁਣਾਂ ਸੁਣਾਂ ਮੈਂ ਮੁੜ ਮੁੜ ਸੁਣਦਾਂ, ਉਸਦੀ ਪਰਬਲ ਬਾਣੀ
ਦੂਨੀ ਸ਼ਾਹ ਨੂੰ ਖਿੱਚੇ ਧੂਏ, ਜੀਭ ਕਿਆਮਤ ਥਾਣੀ।
ਰੱਬੀ ਹੁਕਮ, ਤੇਗ਼, ਗੁਰ-ਅਮਲਾਂ, ਇਕ ਨੂਰ ਹੋ ਵਹਿਣਾਂ
ਧੁਰ-ਰਮਜ਼ਾਂ ਦੇ ਹੁਕਮਾਂ ਅੰਦਰ, ਸ਼ਹਿਨਸ਼ਾਹਾਂ ਨ ਰਹਿਣਾ।
ਪੁੱਤਰ ਸਿੰਘ ਸ਼ਹੀਦ ਹੋਏ ਸਭ, ਜੜ੍ਹ ਡੂੰਘੀ ਪਰ ਬਾਕੀ
ਜੋ ਅਦ੍ਰਿਸ਼ਟ ਕਲ ਨੂੰ ਦਿੱਸਣਾ, ਸਿਦਕ ਪੁੰਗਰਣਾ ਆਕੀ।
ਗੁਰੂ-ਸੁਖਨ ਦੱਸਣ ਮੈਂ ਦਿੱਤੀ, ਜਾਨ ਪੰਥ ਨੂੰ ਸਾਰੀ
ਜਿਸਦੇ ਸਿਦਕ-ਹੁਸਨ ਤੋਂ ਸਿੰਘਾਂ, ਜਗ-ਸ਼ਾਹੀ ਹਰ ਵਾਰੀ;
ਜ਼ਾਹਰੀ ਬਾਤਨ ਜਾਨ ਗੁਰਾਂ ਦੀ, ਹੋ ਜ਼ਫ਼ਰ-ਖ਼ਤ ਦਮਕੇ
ਔਰੰਗਜ਼ੇਬ-ਸ਼ਾਨ ਦੇ ਬਲ ਤੋਂ, ਨਾ ਅਜ਼ਮਤ ਇਹ ਧਮਕੇ।"

## (ਅ) ਸ਼ਮੀਰ ਜੀਂਦਾ ਗੁਰੂ ਦੇ ਨਾਂ 'ਤੇ; ਸੂਬਾ ਸਰਹਿੰਦ ਦੀ ਚਿੱਠੀ ਦਾ ਉੱਤਰ (ਜ਼ਿੰਦਾ ਸ਼ਹੀਦਾਂ ਵੱਲੋਂ ਲਿਖਿਆ ਜ਼ਫ਼ਰਨਾਮੇ ਦਾ ਇਕ ਹੋਰ ਪੰਨਾ)

ਲਖਪਤ ਚੁੱਪ ਰਹੇ ਨ ਬੋਲੇ, ਰਾਇ ਜੋਧ ਦਾ ਪੋਤਾ
ਗੁਰ-ਦੀਦਾਰ ਨਾਲ ਹੀ ਭੁੰਚੇ, ਪ੍ਰੇਮ-ਤਰੇਲਾਂ ਧੋਤਾ।

ਨਾ ਸ਼ਮੀਰ ਵਾਂਗ ਲਖਮੀਰ ਦੀ, ਜੇਤੂ ਗਰਜ ਸਤਾਣੀ
ਮੂਕ ਮੁਰੀਦ ਵਾਂਗ ਸੀ ਉਸਦੀ, ਕੋਮਲ ਅਰਜ਼ ਪੁਰਾਣੀ

ਰਹੇ ਬਿਬੇਕ ਸਾਗਰਾਂ ਵਰਗਾ, ਦਿਲ ਲਖਮੀਰ ਦੇ ਅੰਦਰ
ਗਰਜ ਅਗਾਧ ਰਹੇ ਚੁੱਪ ਐਪਰ, ਵਿਚ ਸਜਦੇ ਪੈਗ਼ੰਬਰ।

ਹਾਂ! ਸ਼ਮੀਰ ਦਾ ਵਜਦ ਨਵੇਲਾ, ਸੀ ਅਜਿੱਤ ਹਰ ਰੁੱਤੇ
ਵਾਂਗ ਜਵਾਰ ਭਾਟਿਆਂ ਉਸਦਾ, ਚਾਅ ਚੁਫੇਰੇ ਉੱਠੇ
ਦਹਦਿਸ ਸ਼ੌਕ ਸ਼ੂਕਦਾ ਪਿਰ ਦਾ, ਹੜ੍ਹ ਰੋਕੇ ਨਾ ਕੱਖਾਂ
ਹਾਕਮ ਦੀਆਂ ਪਛਾਨਣ ਕਿਉਂ ਨ, ਚਾਲਬਾਜ਼ ਲੁਕ ਅੱਖਾਂ ?

ਤਾਂ ਸਰ੍ਹੰਦ ਵਿਚ ਤੇਜ ਗੁਰੂ ਦਾ, ਸੀ ਵਜ਼ੀਰ ਖ਼ਾਂ ਸੁਣਿਆਂ
ਕੋ ਜਾਦੂਗਰਨੀ ਦੇ ਟੂਣੇ, ਤਨ ਮਨ ਉਸਦਾ ਖੁਣਿਆਂ
ਸੂਬਾ ਵਾਂਗ ਨਿਸ਼ਾਚਰ ਹੱਸੇ, ਬਦੀ ਜਾਲ ਇਕ ਬੁਣਿਆਂ
ਕਰੇ ਮਸ਼ਕਰੀ "ਗੁਰੂ ਨੂੰ ਰਾਤੀਂ, ਨਬੀ ਪਰੇਤਾਂ ਚੁਣਿਆਂ।

"ਰੋਹ 'ਚ ਝੱਗ ਸੁੱਟ ਉਹ ਬਹਿ ਕੇ, ਨਾਲ ਗੁਨਾਹਾਂ ਘੁਲਦਾ
ਬੇਦੀਨੀ ਦੇ ਜੁਰਮਾਂ ਨੂੰ ਚਾ, ਦਰ ਦਰ 'ਤੇ ਉਹ ਰੁਲਦਾ।
ਆਲਮਗੀਰੀ ਰੋਹ ਵਿਸਰ ਉਹ, ਕੀਟ ਮਾਣ ਵਿਚ ਫੁਲਦਾ
ਉਸ ਵੱਡ ਚਰਖ਼ ਨਾਲ ਹੋ ਸਾਵਾਂ, ਅੰਧ ਭਰਮ ਵਿਚ ਤੁਲਦਾ।
ਖੰਭ ਟੁੱਟਿਆ ਫਸੇ ਕਰੀਰੀਂ, ਮਗਰੇ ਝੱਖੜ ਝੁਲਦਾ
ਅਸਾਂ ਮਰੋੜ ਸੁੱਟਿਆ ਭਾਵੇਂ, ਫਣ ਵਿੱਚੋਂ ਬਿਖ ਡੁਲ੍ਹਦਾ।"

ਤੁਰਤ ਸ਼ਮੀਰ ਨੂੰ ਤਪਿਆ ਸੂਬਾ, ਹੁਕਮ ਭੇਜਦਾ ਖ਼ੂਨੀ:
"ਖ਼ਬਰ ਹੈ ਤੇਰੇ ਘਰ ਵਿਚ ਛੁਪਿਆ, ਨਕਲੀ ਪੀਰ ਜਨੂੰਨੀ।
ਬੰਨ੍ਹਕੇ ਸ਼ਾਹੀ ਕੈਦੀ ਭੇਜੋ, ਜੋ ਗੁੰਮਰਾਹ ਨਾਬੀਨਾ
ਮੈਂ ਦਰਬਾਰ 'ਚ ਮੰਦ ਬੋਲਸਾਂ, ਤਕ ਗਲੀਜ਼ ਕਮੀਨਾ।
ਮੈਂ ਦਰਬਾਰ ਕੋਟ ਸਭ ਉਸਦੇ, ਕੀਤੇ ਫੀਤਾ ਫੀਤਾ
ਪਰ ਮੈਂ ਖੋਪਰ ਵਿਚ ਓਸਦਾ, ਖ਼ੂਨ ਅਜੇ ਨਾ ਪੀਤਾ।"

ਸੁਣਿ ਸ਼ਮੀਰ ਨੇ ਖੇਸ਼ ਕਬੀਲਾ, ਸੱਦਿਆ ਨਾਲ ਦੁਆਵਾਂ
ਖ਼ਤ ਲਿਖਿਆ ਕਾਸਿਦ ਨੂੰ ਦਿੱਤਾ, ਰਲ ਮਿਲ ਭੈਣ ਭਰਾਵਾਂ।
ਲਿਖੇ ਸ਼ਮੀਰ: "ਗੁਰੂ ਦੇ ਨਾਂ 'ਤੇ, ਮੈਂ ਹਰ ਸਾਹ 'ਚ ਜੀਂਦਾ
ਹਰ ਬੈਰਾੜ ਕੌਮ ਦਾ ਬੰਦਾ, ਜੇ ਗੁਰ ਹੈ ਤਾਂ ਥੀਂਦਾ।
ਹਰ ਰੁੱਤ ਖ਼ੂਨ ਮਹਿਕਦਾ ਉਸਦਾ, ਜੰਗਲ ਦੇਸ 'ਚ ਸਾਰੇ
ਅਣਘੜ ਪੁੱਤ ਬਰਾੜ ਕੌਮ ਦੇ, ਅੰਮ੍ਰਿਤ ਵਾਂਗ ਦੁਲਾਰੇ।
ਸਾਡੀ ਰਗ ਰਗ ਮੂਕ ਗਾਂਵਦਾ, ਖ਼ੂਨ ਓਸਦਾ ਸੁੱਚਾ
ਸਾਡੇ ਨੈਣੀ ਚਾਨਣ ਉਸਦਾ, ਹਰ ਅੰਬਰ ਤੋਂ ਉੱਚਾ।
ਉਸਦੇ ਸੁਖਨ ਮਿਹਰਬਾਂ ਦਿੰਦੇ, ਸਾਡੀ ਨੀਂਦ 'ਤੇ ਪਹਿਰੇ
ਉਸਦੇਂ ਨੈਣਾਂ ਨਾਲ ਚੜ੍ਹੇ ਹਾਂ, ਅਸੀਂ ਅਕਾਸ਼ ਸੁਨਹਿਰੇ।

ਖੜੇ ਸ਼ਹੀਦ ਉਡੀਕਣ ਉਸਨੂੰ, ਛੁਹ ਨੂਰੀ ਲੈ ਮੁੜਦਾ
ਕੌਲ ਅਸੰਖਾਂ ਤੇਗ਼ਾਂ ਫੜਕੇ, ਨਾਲ ਰਲਣ ਜਦ ਤੁਰਦਾ।
ਸੀਸ ਤਲੀ 'ਤੇ, ਨੈਣੀਂ ਸਾਂਭੇ, ਗੁਰ - ਦੀਦਾਰ ਮੁਰੀਦਾਂ
ਗੁਰ ਬੇਪੱਤ ਹੋਣ ਨਾ! ਸਾਂਭੇ : ਪੰਜੇ ਤੀਰ ਸ਼ਹੀਦਾਂ।

ਰੂਹ - ਦੌਲਤਾਂ, ਸਬਰ, ਸ਼ੁਕਰ ਨੇ, ਜਦੋਂ ਤਖ਼ਤ ਵੰਗਾਰੇ
ਮਾਲਕ ਦੁਨੀਂ ਨ ਪੁੱਜਣ ਓਥੇ, ਰੋਵਣ ਏਸ ਕਿਨਾਰੇ।
ਨ ਖ਼ੂਨੀ ਜ਼ੰਜੀਰ ਬੰਨ੍ਹਣੇ, ਕਦੇ ਗੁਰਾਂ ਦੇ ਚਾਨਣ
ਪਰੀ ਹੁਸੀਨ ਵਫ਼ਾ ਦੀ ਰਹਿਣੀ, ਸਦਾ ਅਸਾਡੀ ਹਾਨਣ।
ਗੁਰ ਮਹਿਮਾਨ ਨ ਸਾਂਭ ਸਕੇ ਜੇ, ਤਿਰੇ ਸਿਤਮ ਤੋਂ ਹਾਰੇ
ਸਦੀ ਸਦੀ ਵਿਚ ਕੀ ਆਖਣਗੇ, ਕੋਟ ਗਵਾਹ ਸਿਤਾਰੇ?"

ਲਿਖਕੇ ਖ਼ਤ ਸ਼ਮੀਰ ਸੀ ਬਣਿਆਂ, ਵੱਡ ਯੁੱਧਾਂ ਦਾ ਗ਼ਾਜ਼ੀ
ਜਦ ਕਾਸਿਦ ਦੇ ਹੱਥੀਂ ਦਿੱਤਾ, ਜਿੱਤ ਲਈ ਜੱਗ - ਬਾਜ਼ੀ।
ਤਖ਼ਤਾਂ ਦੀ ਸ਼ਾਨ ਤੋਂ ਅੱਗੇ, ਉਸਦੀ ਬੇਪਰਵਾਹੀ
"ਜੱਗ 'ਚ ਕੌਣ ਜਿੱਤਿਆ?" ਪੁੱਛਣ, ਨੈਂ ਸਾਗਰ ਥਲ - ਰਾਹੀ।
ਰਹਿਣ ਸੁਤੰਤਰ ਰੰਕ ਵੀ ਜੇਕਰ, ਬਣ ਰੂਹਾਂ ਦੇ ਵੱਾਲੀ
ਸਦਾ ਸਦਾ ਨਿਰਭੈਅ ਜਿਨ੍ਹਾਂ ਨੇ, ਲਾਜ ਵਫ਼ਾ ਦੀ ਪਾਲੀ।

## (ੲ) ਰੂਹ-ਵਿਜੈ ਉੱਤੇ ਸੂਬਾ ਸਰਹਿੰਦ ਦੀ ਦੋ-ਚਿੱਤੀ ਅਤੇ ਬਿਸਮਿਲ ਹੈਰਾਨੀ

ਖ਼ਤ ਸ਼ਮੀਰ ਦਾ ਹਰਫ਼ ਹਰਫ਼ 'ਤੇ, ਨਵਾਂ ਮੁਅਜਿਜ਼ਾ ਥਾਪੇ :
ਚੰਨ ਤੋੜਨ ਜਿਹੀ ਅਜ਼ਮਤ ਗੁਰ ਦੀ, ਖ਼ਾਂ ਵਜ਼ੀਰ ਨੂੰ ਜਾਪੇ।
ਪੁੱਤਰ ਮਾਤ ਸਾਕ ਤੇ ਲਸ਼ਕਰ, ਘੋਰ ਰਣਾਂ ਵਿਚ ਕੁੱਠੇ
ਉਸਦੀ ਏਕ ਰਮਜ਼ ਦੇ ਹੇਠਾਂ, ਸੁੰਨ ਕਾਲ ਮੁੜ ਉੱਠੇ!
ਖ਼ਿਦਮਤਗਾਰਾਂ ਸੀਨੇ ਚਮਕਣ, ਸੁਖਨ ਉਦ੍ਹੇ ਲਾਫ਼ਾਨੀ
ਆਬ - ਹਯਾਤ ਗੁਪਤ ਵਿਚ ਮੁੱਠੀ, ਰਾਹ ਲੀਕੇ ਇਲਹਾਮੀ।
ਕੀ ਉਹ ਦੋਜ਼ਖ਼ ਦਾ ਹੈ ਮਾਲਕ, ਜਾਂ ਜੰਨਤ ਦਾ ਵਾਸੀ?
ਜੇਤੂ ਤੇਗ਼ ਸਦਾ ਕੀ ਉਸਦੀ? ਜਾਂ ਸਰਹੰਦੀ ਫ਼ਾਸੀ।
ਬਿਸਮਿਲ ਬੇਵਤਨਾ ਉਹ ਬੈਠਾ, ਬਾਰ ਪਰਾਏ ਖੂੰਜੇ
ਧਰਤੀ ਤੋਂ ਤਬਕਾਂ ਤਕ ਫਿਰ ਵੀ, ਜਿੱਤ ਓਸਦੀ ਗੂੰਜੇ!
ਕੁਫ਼ਰ ਬਹਿਸ਼ਤ ਦੀਨ ਦੇ ਅੰਦਰ, ਸੂਬਾ ਜਾਨ ਝਕੋਲੇ
ਇਕ ਪਲ ਦਿਸੇ ਸ਼ਿਕੋਹ ਗੁਰੂ ਦਾ, ਫੇਰ ਹਸਦ ਦਿਲ ਰੋਲੇ।

(ਇਤਿ ਸਰਗ ਛੇਵਾਂ)

# ਸਰਗ ਸੱਤਵਾਂ

## ਦੈਵੀ ਸ਼ਬਦ ਦੀ ਅੰਤਮ ਅਸੀਸ

### 1

### ਜ਼ਫ਼ਰਨਾਮਾ ਦੀਆਂ ਸੂਖਮ ਅਸਗਾਹ-ਲਹਿਰਾਂ : ਅਨਹਦ, ਅਚਿਹਨ, ਅਨੀਲ ਖ਼ਾਕ ਦੀ ਛੋਹ ਵਿਚ; ਆਗਾਸਾਂ ਤੋਂ ਪਾਰ; ਗੁਰਮੁਖ-ਸਿਦਕ ਤੋਂ ਉੱਠਦੀ ਮਨ ਦੀ ਅਗੰਮ ਲੀਲ੍ਹਾ ਅਤੇ ਕਾਲ ਵਿਚ ਪੰਘਰਦਾ ਮਹਾਂ ਨਾਦ

ਅਨਹਦ ਸਦਾ ਅਚਿਹਨ, ਨਾਮਹ ਵਿਜੈ ਦਾ
ਨੂਰ ਗੁਪਤ ਹੀ ਵਿਹਣ, ਜਿਸਨੂੰ ਉੱਡਦੇ
ਲਹਿਰਾਂ ਸਦਾ ਅਨਾਦਿ, ਗੁਰਮੁਖ - ਦਿਲਾਂ ਤੋਂ
ਕਾਲ ਕਾਲ ਦੀ ਯਾਦ, ਚੱਲਣ ਨਾਲ ਲੈ।

ਸਾਬਤ ਸਿਦਕ ਅਜ਼ੀਮ, ਸੁਰਤ ਕਦੀਮ ਦੀ
ਉਸ ਸਾਗਰ ਦੀ ਮੀਨ, ਗ਼ੈਬੀ ਨਿਗ੍ਹਾ ਜੋ
ਤਾਰਾਗਣਾਂ ਅਸੀਮ, ਅੰਦਰ ਥਰਕਦੀ;
ਦਿਲ ਦਰਿਆ ਵਿਚ ਲੀਨ, ਜਿਸਦੇ ਸਫ਼ਰ ਨੇ !

ਜ਼ਫ਼ਰਨਾਮਾ ਲੰਘ, ਸਦਾ ਹੀ ਜਾਂਵਦਾ
ਖ਼ਾਲੀ ਸ਼ਰ੍ਹਾ ਬੇਰੰਗ, ਥਲੀਂ ਸੁਕਾਂਵਦਾ
ਪਾਰ ਕਹਿਕਸ਼ਾਂ ਅੰਗ, ਨਵ ਵਿਗਸਾਂਵਦਾ
ਵਿਚ ਗੁਨਾਹ ਦੀ ਜੰਗ, ਸ਼ੁਕਰ ਜਗਾਂਵਦਾ।

ਪੈਗ਼ੰਬਰ ਦੀ ਪੈੜ, ਹੇਠਾਂ ਸ਼ੂਕਦਾ
ਖ਼ੂਨੀ ਛੁਰੇ ਦਾ ਵੈਰ, ਛੁਪ ਛੁਪ ਸਰਕਦਾ
ਵਿਹਣ ਸ਼ਹੀਦੀ ਪਹਿਰ, ਨੈਣ ਮੁਅਜ਼ਮੀ
ਤੁਰਦਾ ਖ਼ੰਜਰ ਗ਼ੈਰ, ਨਾਲ ਉਡੀਕ ਦੇ।

ਨਾਮਹ ਜ਼ਫ਼ਰ ਅਨੂਪ, ਬਦਲੇ ਰੰਗ ਬਹੁ
ਧਰਤੀ ਦੇ ਸਭ ਭੂਪ, ਜਿੱਥੇ ਹਾਰਦੇ
ਜਿੱਥੇ ਨਵੇਂ ਅਗਾਸ, ਉਤਰਣ ਖ਼ਾਕ 'ਤੇ
ਵਜਦਾਂ - ਭਰੀ ਪਿਆਸ, ਚੁੰਮੇ ਕਦਮ ਆ।

ਜ਼ਫ਼ਰਨਾਮਾ ਜਾਪੇ, ਪੈਂਡਾ ਰੂਹ ਦਾ
ਪੰਥ - ਦਿਲ ਅਨੁਰਾਗੇ, ਲੰਘੇ ਕਹਿਕਸ਼ਾਂ
ਬੁੱਧੂ ਸ਼ਾਹ ਬੇਹਾਲ, ਤਿੱਖੀ ਧਾਰ 'ਤੇ
ਜਗਤ - ਸ਼ਹੀਦਾਂ ਨਾਲ, ਮਾਹੀ ਢੂੰਡਦਾ।

ਦੂਰ ਘਨੱਈਆ - ਮੋਹ, ਮਿਲਦਾ ਰਣਾਂ ਨੂੰ
ਹੰਝੂਆਂ ਦੀ ਖੁਸ਼ਬੋ, ਝੁਕਦੀ ਘਾਇਲ 'ਤੇ;
ਬੇਦਾਵੇ ਦੀ ਪੀੜ, ਕੰਬਦੀ ਢਾਬ 'ਤੇ
ਲੋਚ ਰਹੀ ਹੈ ਨੀਰ, ਅੰਤਮ ਮਿਹਰ ਦਾ;
ਮਹਿਕੇ ਦਸਦਿੱਸ ਜਿੱਤ, ਆਸ਼ਿਕ - ਨਿਗ੍ਹਾ ਦੀ
ਜਲਾਂ ਥਲਾਂ ਵਿਚ ਮਿੱਤ, ਵੇਖਣ ਸਹਿਕਦੇ।

ਸੈਦ ਖ਼ਾਨ ਰਿਹਾ ਸੱਦ, ਦਰਦ ਬਉਰਾਨਿਆਂ
ਸਿੰਧ - ਅਗਨ ਰਹੀ ਵਗ, ਅੰਦਰ ਹੰਝੂਆਂ
ਨੱਸਦੇ ਹੱਫਦੇ ਯੁਗ, ਧਰਤੀ ਤੜਪਦੀ
"ਕਿੱਥੇ ਗੁਰ ਗਏ ਛੁਪ ?" ਜਲ ਥਲ ਕੂਕਦਾ।
ਸੁਣੋ ! ਸੁਣੋ ! ਪਈ ਹੂਕ, ਵਿਜੈ ਦਾ ਨਾਦ ਵੀ
ਬੋਟ ਰਿਹਾ ਜਿਉਂ ਚੂਕ, ਮਾਂ - ਧਰਵਾਸ ਲੈ।

ਨਾਦ ਵਿਜੈ ਧਰ ਚੀਰ, ਲਿਪਟੇ ਗਗਨ ਨੂੰ
ਮਨੀ ਸਿੰਘ ਨੇ ਬੀੜ, ਛੋਹੀ ਦਮਦਮੀ;
ਦੈਵੀ ਸ਼ਬਦ ਦੀ ਰਗ, ਚਮਕੇ ਕਲਮ 'ਤੇ
ਅੰਬਰਾਂ ਤਕ ਜਗਮਗ, ਮੱਥਾ ਮਨੀ ਦਾ।

ਨਾਮਹ ਜ਼ਫ਼ਰ ਉਕਾਬ, ਵਾਂਗੂੰ ਉੱਡਦਾ
ਚੁੰਮੇ ਕੁਲ ਪੰਜਾਬ, ਫੜ ਫੜ ਪਰਾਂ ਦੀ
ਕਾਲ - ਪਰਦਿਆਂ ਪਾਰ, ਫਲਦਾ ਮਾਲਵਾ
ਹਰੀ ਕਚੂਰ ਬਹਾਰ, ਲੱਖੀ ਮਹਿਕਦਾ।

ਦੂਰ ਸੀ ਆਲਮਗੀਰ, ਚੁੱਪ 'ਚ ਕੰਬਦਾ
ਘੇਰਣ ਅਣਦਿੱਸ ਤੀਰ, ਉਦ੍ਹੀ ਨਮਾਜ਼ ਨੂੰ।
ਦੂਰ ਦੀਨ ਦੇ ਬੋਲ, ਸੁਣੇ ਔਰੰਗ ਨੇ
ਗਾ ਗਾ ਰਹੀਆਂ ਤੋਲ, ਰੱਬੀ ਬਖ਼ਸ਼ਿਸ਼ਾਂ;

ਐਪਰ ਸਕਣ ਨ ਛੋਹ, ਆਲਮਗੀਰ ਨੂੰ
ਮੁੜ ਮੁੜ ਡੰਗਣ ਰੋਹ, ਉਸਨੂੰ ਵੇਖਕੇ;
ਵਿਜੈ ਦੀ ਇਕ ਆਵਾਜ਼, ਕੰਨੀ ਪਈ ਆ
ਹਰ ਸ਼ਹੀਦ ਦੇ ਰਾਜ਼, ਸੁਣੇ ਔਰੰਗ ਨੇ।
ਉੱਚੀ ਝਿੱਕੀ ਸ਼ਾਨ, ਨਾਲ ਸ਼ਹਾਦਤਾਂ
ਤੋਲ ਰਹੀ ਈਮਾਨ, ਵਾਰੀ ਜਿੰਦ ਦਾ;
ਤੁਲਦੇ ਜਾਵਣ ਤਾਣ, ਕਲਗ਼ੀ ਸਾਮ੍ਹਣੇ
ਸ਼ਾਹੀ ਛੁਰਾ ਸ਼ਤਾਨ, ਲਹੂ ਪਛਾਣਦਾ
ਗੋਤੇ ਖਾ ਖਾ ਡੁੱਬ, ਮੁੜ ਮੁੜ ਉਛਲਦਾ
ਜਿਸ ਡੂੰਮ੍ਹਾਂ ਵਿਚ ਖੁੱਭ, ਜਾਣਾ ਅੰਤ ਨੂੰ।

ਛੁਪੀ ਮੁਅੱਜ਼ਮ ਆਹ, ਭਰਦਾ ਯੂਸਫ਼ੀ
ਯਾਕੂਬਾਂ ਦੇ ਰਾਹ, ਰੋਣ ਆ ਖੂਹ 'ਤੇ
ਦਰਵੇਸ਼ਾਂ ਦੀ ਪੈੜ, ਦਿਸਦੀ ਕੰਵਰ ਨੂੰ
ਫਰਊਣ ਦੇ ਕਹਿਰ, ਡਿੱਗਣ ਓਸ 'ਤੇ।
ਕੋਟ ਸਾਜ਼ਿਸ਼ਾਂ ਤੈਰ, ਡੰਗਣ ਖ਼ਾਕ ਨੂੰ
ਸਿਰ ਸਮਿਆਂ ਦੇ ਬਹਿਰ, ਛੁਰੇ ਦੀ ਲੀਕ ਕੋ।

ਛੁਰਾ ਉਗਲਦਾ ਜ਼ਹਿਰ, ਪਾਵਨ ਪੈੜ 'ਤੇ
ਲੁਕੇ ਛੁਪੇ ਵਿਚ ਗਹਿਰ, ਬੇਵਸ ਕੰਵਰ ਸੀ!
ਨੰਦ ਲਾਲ ਕਿਹਾ: "ਖੈਰ, ਪੈੜ ਨ ਮਿਟੇਗੀ
ਕਲਗ਼ੀ ਚਮਕੇ ਲਹਿਰ, ਨਾਲ ਅਨੰਤ ਦੇ।"

## 2

## ਦੀਨੇ ਤੋਂ ਵਿਦਾਇਗੀ
## ਪੰਥ ਦੀ ਪੁਨਰ-ਸਿਰਜਣਾ ਦਾ ਰਹੱਸ

ਫ਼ਜਰਾਂ ਨੂੰ ਦਸਮੇਸ਼, ਸੱਦ ਸ਼ਮੀਰ ਨੂੰ
ਕਹਿਣ: "ਸਮੇ ਨੇ ਵੇਸ, ਕੀਤੇ ਹੋਰ ਹੀ;
ਉਜੜ ਗਿਆ ਹੈ ਬਾਗ਼, ਭਾਵੇਂ ਪੰਥ ਦਾ
ਫਿਰ ਵੀ ਰਹੇ ਨੇ ਜਾਗ, ਕੌਲ ਅਗੰਮ ਦੇ।
ਬਲੀ ਸਮੇ ਨੇ ਡੰਗ, ਦਿੱਤੇ ਸੂਰਮੇ
ਚੜ੍ਹਸਨ ਦੀਨਿਉਂ ਰੰਗ, ਫਿਰ ਵੀ ਪੰਥ ਨੂੰ;

ਤੱਕ ! ਨਾਨਕ - ਦਰਿਆ, ਤਪਦਾ ਭੱਠ ਜੇ
ਰੇਤ ਭਖੀ ! ਵਿਚ ਸਾਹ, ਪਾਵਾਂ ਅੰਮ੍ਰਿਤੀ;
ਸਿਰਜਾਂ ਪੁਨਰ ਜੋ ਮੌਨ, ਨਾਨਕ - ਖ਼ਾਬ ਨੂੰ
ਤੇਰੇ ਦੇਸ ਦੀ ਚੌਣ, ਕਰੀ ਮੈਂ ਵੀਰਨਾ;
ਸੀਸ - ਭੇਟ ਦੀ ਸ਼ਾਨ, ਦੀਨਿਉਂ ਦਿਸ ਰਹੀ
ਤੁਰ ਪਏ ਸਿੰਘ ਪਛਾਣ, ਦੂਰ ਦੁਰਾਡਿਉਂ।
ਸੁਣੀ ਧਮਕ ਘਨਘੋਰ, ਖ਼ਾਂ ਵਜ਼ੀਰ ਵੀ
ਖੌਲੇ ਦਾਨਵ - ਖੋਰ, ਮੁੱਢ ਕਦੀਮ ਦਾ।
ਜਾਗੇ ਘੋਰ ਅਜ਼ਾਬ, ਅਜੇ ਨ ਰੁਕੇਗਾ
ਉਸ ਖ਼ੂਨੀ ਗਿਰਦਾਬ, ਬਾਲ ਵੀ ਰਿੜਕਣੇ;
ਸੁਣੇ ਜਨੂੰਨੀ ਸ਼ੋਰ, ਮਰਣ ਮਸੂਮ ਨਾ
ਕਿਉਂ ਨ ਮੰਜ਼ਿਲ ਹੋਰ, ਢੂੰਡਾਂ ਜੰਗ ਦੀ ?
ਬੰਦੀ ਜਿੱਥੇ ਕਾਲ, ਸੂਬਾ ਕਰੇ ਨਾ
ਉਸ ਅੰਮ੍ਰਿਤੀ ਤਾਲ, ਵੱਲ ਮੈਂ ਚਲਸਾਂ।"

ਅਰਜ਼ ਕਰੇਂਦੇ ਵੀਰ, ਤਿੰਨੇ ਵਿਲਕਕੇ
"ਪਿਰ ! ਤੈਂ ਬਿਨ ਦਿਲਗੀਰ, ਜਾਨ ਅਸਾਡੜੀ
ਡੱਕਣੇ ਅਸਾਂ ਵਹੀਰ, ਤੇਰਾ ਨਾਮ ਲੈ
ਜਾਨ ਦੇ ਸੁੱਚੇ ਨੀਰ, ਰੇਤਾਂ ਧੋਣੀਆਂ
ਇਹ ਨੂਰੀ ਸ਼ਮਸ਼ੀਰ, ਚੱਲੇ ਕਿਧਰ ਲੈ ?
ਕਰੂ ਬਹੁ ਦਗੇ ਅਖ਼ੀਰ, ਜੰਗਲ ਅੱਥਰਾ।"

ਮਿਹਰਬਾਨ ਤਦ ਨੈਣ, ਮਿਲਣ ਮੁਰੀਦ ਨੂੰ
ਬੂੰਦ ਸੁਆਂਤਾਂ ਪੈਣ, ਸਾਰੰਗ 'ਤੇ ਜਿਵੇਂ:
ਕਹਿਣ : "ਓ ਮੀਤ ਸ਼ਮੀਰ, ਸੂਖਮ ਦੁਆ ਜਿਹੇ
ਤਿਰੇ ਸੁਖਨ ਤਨਵੀਰ, ਮੈਨੂੰ ਢੂੰਡਦੇ
ਦਿਲ ਦੇ ਪਾਵਨ ਤੀਰ, ਬਹਿ ਮੈਂ ਸੁਣੇ ਨੇ;
ਡਾਚੀ ਵਾਂਗ ਅਖ਼ੀਰ, ਇਉਂ ਉਹ ਬਹੁੜ ਪਏ
ਵਾਂਗ ਉੱਚ ਦੇ ਪੀਰ, ਕਰਸਨ ਪਾਰ ਜੋ।

"ਰੁੱਖਾ ਜੰਗਲ ਦੇਸ, ਭਾਵੇਂ ਸਾਮ੍ਹਣੇ
ਲਬ੍ਹ ਦੀ ਜ਼ਹਿਰੀ ਨੇਸ, ਰੂਹ 'ਚ ਗੱਡਦਾ
ਤਲਬਾਂ ਲੈ ਲੈ ਬੀਰ, ਯੁੱਧ 'ਚ ਨਿਤਰਣੇ
ਰੰਗਣ ਇਸ਼ਕ ਅਖ਼ੀਰ, ਮਾਯਾ - ਭੱਖੜੇ
ਹਿਰਸ ਚੰਬੜੇ ਦਿਲ ਨੂੰ, ਲੇਹੇ ਵਾਂਗਰਾਂ
ਅੰਮ੍ਰਿਤ ਜਿਹੇ ਸਕੂੰ, ਬਨਣ ਕਸੁੰਭੜਾ !

ਬੰਜਰ ਦੀ ਆਵਾਜ਼, ਮੁੜ ਮੁੜ ਸੁਣੇਗੀ
ਬੇਸਿਦਕੀ ਦਾ ਨਾਜ਼, ਚੁੱਕੂ ਖ਼ਾਲਸਾ;
ਮਿਲਸਨ ਸੱਚ ਦੇ ਬੀਜ, ਥਾਂ ਥਾਂ ਖਿੰਡੇ ਵੀ
ਮਹਿਕੇ ਅਮਿਉ - ਨੀਝ, ਗੁਰ - ਦੀਦਾਰ ਦੀ।
ਹੰਝ ਬੇਦਾਵੇ ਦੇ, ਸੌਣੇ ਕਿਤੇ ਨਾ
ਲੱਖ ਵਿਸਮਾਦ ਸਨੇਹ, ਜਿੰਦ 'ਚ ਲਹਿਰਣੇ
ਵਾਂਗ ਬਿਜੁਲ ਦੇ ਪੈਰ, ਦਹਦਿਸ ਧਾਂਵਣੇ
ਮੀਂਹ ਸਮ ਬਰਸੂ ਖ਼ੈਰ, ਪਿਰ ਦੇ ਸੀਸ 'ਤੇ।
ਵਿਚ ਦਮਦਮੇ ਛਮ ਛਮ, ਰੂਹਾਂ ਬਰਸਣਾ
ਪੰਥ ਦਾ ਧ੍ਰੂਵ ਤਕ ਪਰਚਮ, ਧਰ 'ਤੇ ਝੂਮਣਾ;
ਦੈਵੀ ਸ਼ਬਦ ਅਜੈ, ਸਮਿਆਂ ਗਾਵਣਾ
ਕੋ ਵਿਸਮਾਦੀ ਲੈਅ, ਖਿੜਦੀ ਜਾਵਣੀ।
ਭਾਂਡੇ ਭਾਉ 'ਚ ਵੱਗ, ਦਸਮ ਦੁਆਰਿਉਂ
ਰਾਗ ਛਿੜੇ ਵਿਚ ਜੱਗ, ਅੰਤਮ ਸ਼ਬਦ ਦਾ।"

## 3

# ਜੰਗਲ ਦੇਸ ਦੀ ਮੁਹੱਬਤ ਅਤੇ ਤਲਖ਼ੀ ਦੇ ਉਤਰਾਅ-ਚੜ੍ਹਾਅ

ਲਹਿਣ ਚੁਬਾਰੇ ਦੇਸੂ ਦੇ ਤੇ, ਚੁੱਪ ਅਨਾਦੀ ਲੋਆਂ
ਮਨ ਅਗਾਧ ਮਾਲਵੇ ਦੇ 'ਚੋਂ, ਸੁਣਨ ਅਲੌਕਿਕ ਸੋਆਂ।

ਬੇਪਛਾਣ ਜੰਗਲ ਦੀ ਚੜ੍ਹਦੀ, ਤੁੰਦ ਹਵਾ ਵਿਚ ਸਾਹੀਂ
ਵਿੰਗੇ ਪੈਰ ਬੇਸਿਦਕਾਂ ਦੇ ਸਭ, ਦਿਸਣ ਲੁੜ੍ਹਕਦੇ ਰਾਹੀਂ।

ਇਕ ਪਲ ਹੋਣ ਪਰਾਏ ਸਭ ਰਾਹ, ਵਿਚ ਰੇਤਾਂ ਤੇ ਮਲ੍ਹਿਆਂ
ਦਰਦ ਪੁਰਾਣੇ ਰੁਕਣ ਨ ਰੁਲਣੋਂ, ਵਲੀ ਨਾਲ ਵੀ ਖਲ੍ਹਿਆਂ

ਪਲ ਅਗਲੇ ਮਹਿਮਾਨ ਨਿਵਾਜ਼ੀ, ਲੈ ਆਵੇ ਖ਼ੁਸ਼ਬੋਆਂ
ਦਿਲ ਦੀ ਨਾਜ਼ਕ ਛੁਹ ਆ ਖਿੰਡਦੀ, ਵਿਚ ਜੰਗਲ ਦੇ ਕੋਹਾਂ।

ਸਿੰਘ - ਸਬਰ - ਹੜ੍ਹ ਵਿਚ ਸਰਾਵਾਂ, ਗੁਰ - ਰੂਹ ਨੂੰ ਰੁਸ਼ਨਾਂਦੇ
ਪੀਲ੍ਹਾਂ ਪੀਣ ਜਾਂ ਸਬਰ - ਹੁਸਨ ਨੂੰ, ਰਿਜ਼ਕ ਦੁਆ ਹੋ ਜਾਂਦੇ।

ਪਿੰਡਾਂ ਦੇ ਵਿਚ ਲੰਗਰ ਵੰਡੇ, ਘਰੀਂ ਗ਼ਰੀਬ ਬਰਾੜਾਂ
ਚਿੜ੍ਹਨ ਮੋਠ ਖਾ ਤਲਬ ਲੈਣ ਜੋ, ਸਬਰ ਕਰੇ ਗੁਰ - ਯਾਰਾਂ।

ਪਿੰਡ ਡੋਡ, ਬਰਗਾੜੀ, ਬਾਂਦਰ, ਬਹਿਬਲ ਨਾਲ ਸਰਾਵਾਂ
ਕੰਗਾਲੀ ਨੂੰ ਸਾਵਾਂ ਕੀਤਾ, ਗੁਰਸਿੱਖੀ ਦੇ ਚਾਵਾਂ।

ਗੁਰ ਦੀਨੇ ਵਿਚ ਜੰਗਲ ਦੇਸੋਂ, ਲਏ ਸਵਾਰ ਪਿਆਦੇ
ਗੁਰ-ਪੈੜਾਂ 'ਤੇ ਬੀਜੇ ਜਿਹਨਾਂ, ਰਿਜ਼ਕ ਅੰਤ ਨੂੰ ਖਾਧੇ।

ਬਹਿਬਲ ਵਿਚ ਹੀ ਵੇਖੀ ਮਾਹੀ, ਨਾਰਾਂ ਦੀ ਸਰਦਾਰੀ
ਕਰੇ ਗ਼ਰੀਬੀ ਰੰਕ ਦਿਲਾਂ ਨੂੰ, ਝਲਦਾ ਨਿਹੁੰ ਖੁਆਰੀ।

ਢੀਠ ਜ਼ਿੱਦ ਜੰਗਲ ਦੀ ਡਾਢੀ, ਯਾਦ ਕਰੀ ਗੁਰ ਮਾਹੀ
ਬੇਤਾਲ ਬੇਢਬੇ ਇਸ਼ਕ ਦੀ, ਪੈੜ ਨ ਛੋਡਣ ਰਾਹੀ।
ਕੋਟ ਦੀਵਾਨੇ ਦੇ ਸਰ ਉੱਤੇ, ਇਸ਼ਕ ਅਵੱਲਾ ਕੂਕੇ
ਗੁਰ-ਦੀਦ ਲਈ ਜਦ ਤੰਬੂ-ਦਰ, ਵਾਰੀ ਜਿੰਦ ਮਲੂਕੇ;
ਪਹਿਰੇਦਾਰ ਦੀ ਤੇਗ਼ ਨ ਤੱਕੀ, ਮੰਗੇ ਦੀਦ ਦਿਵਾਨਾ
ਇਸ਼ਕ ਕਰੇ ਗੀਣ ਨ ਚਾਨਣ, ਰੁਲਣ ਨ੍ਹੇਰ ਵਿਚ ਜਾਨਾਂ।
ਇਸ਼ਕ ਅਜੇ ਔਝੜੇ ਰੁਲਦਾ, ਟਿੱਬਿਆਂ ਵਿਚ ਬੇਰੁੱਤਾ
ਭਟਕ ਅਸੀਸ ਢੂੰਡਦਾ ਜੰਗਲ, ਗੁਰ ਮੰਜ਼ਿਲ 'ਤੇ ਸੁੱਤਾ!

4

## ਕਲ਼ਗੀਧਰ ਦਾ ਸਿਦਕੀ ਖ਼ਾਲਸਾ ਅਤੇ ਤਨਖ਼ਾਹਦਾਰ ਸੈਨਾ

ਚੱਲੇ ਕਲ਼ਗੀਧਰ ਦੀਨੇ ਤੋਂ, ਵੱਲ ਦੁਰੇਡੇ ਰਾਹਾਂ
ਕਦੇ ਮਹਿਕ ਰੇਤਾਂ 'ਤੇ ਝੁਕਦੀ, ਕਦੇ ਅਗਨ ਵਿਚ ਸਾਹਾਂ।

ਸਿੰਧ ਪਿਸ਼ਾਵਰ ਤੀਕ ਖ਼ਾਲਸਾ, ਖਿੱਚੇ ਤਰਬ ਇਲਾਹੀ
ਗੁਰ-ਯਾਦ ਤੜਪ ਹੰਝੂਆਈ, ਰੋ ਜਾਗੀ ਸਰਵਾਹੀ।

ਸੀਸ-ਭੇਟ ਦਾ ਉਹੀ ਨਜ਼ਾਰਾ, ਸਤਲੁਜ ਵਾਂਗੂੰ ਹੁੱਲੇ
ਤੋੜਨ ਸਿੰਘ ਜਾਨ ਦੇ ਪੱਤਣ, ਧੋਵਣ ਚਰਨ ਅਮੁੱਲੇ।

ਧਰੁ ਦੀਆਂ ਧੂੜਾਂ 'ਚੋਂ ਲੰਘਦਾ, ਨੂਰੀ ਨੈਣ ਵੈਰਾਗੇ
ਜਾਪੁ-ਨਾਦ ਕੋ ਪਰਲੋਕਾਂ 'ਚੋਂ, ਨੰਦ-ਨਜ਼ਰ ਛੁਹਿ ਜਾਗੇ;
ਗੁਰ ਦੀ ਚਾਪ ਮੁਅੱਜ਼ਮ ਦਾ ਦਿਲ, ਪਾਰ ਦੇਸ ਲੈ ਜਾਏ
ਨੰਦ ਲਾਲ ਦੀ ਪ੍ਰੀਤ ਧੁਰਾਂ ਤੋਂ, ਪਿਰ-ਵਿਸਮਾਦ ਲਿਆਏ;

ਵੇਸ ਅਨੂਪ ਅਸੰਖ ਗੁਰੂ ਦੇ, ਗੋਯਾ - ਨਜ਼ਰ ਪਛਾਣੇ
ਹਰ ਇਕ ਖ਼ਾਲਸੇ ਦੀ ਨਜ਼ਰੋਂ ਉਹ, ਉਤਰਣ ਰੂਪ ਸੁਹਾਣੇ।

ਢੁੰਮ੍ਹੇ ਰਣੀਂ ਘਣੱਈਆ ਰੋ ਕੇ, ਬਾਲਾਂ ਵਾਂਗ ਸਰੋਹੀ
ਮਾਵਾਂ ਵਾਂਗੂੰ ਹਰ ਹੂੰਗਰ 'ਤੇ, ਬੂੰਦ ਝੁਕੇ ਆ ਕੋਈ।
ਦੂਰ ਕਵੇ ਦੇ ਅੰਦਰ ਰੋਂਦਾ, ਰਮਜ਼ ਮਸੀਹਾ ਦੇਖੇ
ਮਸ਼ਕ ਹੇਠ ਕਰਨ ਫ਼ਰਿਆਦੀ, ਰੱਬੀ ਰਹਿਮ ਦੇ ਲੇਖੇ।

ਹੁੰਮ ਹੁਮਾ ਖ਼ਾਲਸਾ ਧਾਇਆ, ਜਾਗ ਨਵੇਲੀ ਆਵੇ
ਕੁਕਨੁਸ ਵਾਂਗ ਸ਼ਹਾਦਤ ਸਗਲੀ, ਉੱਚ ਦਰਾਂ ਤੋਂ ਗਾਵੇ।

ਸੁੰਨ ਪਤਾਲ 'ਚ ਰਾਖ ਸਿੰਘ ਦੀ, ਉਮ੍ਹਲ ਪਈ ਵੱਲ ਝਾਂਜੇ
ਤਿੱਖਾ ਨਾਦ ਚਹੁੰ ਕੂੰਟ ਘੁੰਮਦਾ, ਗ਼ੈਬੀ ਗਗਨ ਥੱਰਾਂਦੇ।

ਸ਼ੌਂਕ ਦੀਦ ਦਾ ਝੂਮ ਆਂਵਦਾ, ਬੇਨਿਆਜ਼ ਅਲਬੇਲਾ
ਦੂਰ ਵਾਟ ਤਕ ਗੁਰ - ਸਿਮਰਣ 'ਚੋਂ, ਝਲਕੇ ਵਜਦ ਨਵੇਲਾ।

ਕੁਝ ਮਤਵਾਲੇ ਦੀਨੇ ਪੁੱਜੇ, ਸੀਸ ਤਲੀ 'ਤੇ ਧਰ ਕੇ
ਦੂਰ ਸ਼ਿੰਗਾਰ ਰਹੇ ਕਈ ਵਾਗਾਂ, ਦਰਿਆਵਾਂ ਨੂੰ ਤਰਕੇ।

ਭੁੱਲ ਗਏ ਮੋੜਾਂ 'ਤੇ ਯਾਰਾਂ, ਬ੍ਰਿਹੁੰ ਡੂੰਘੜਾ ਤਰਿਆ
ਅਣਵੇਖੇ ਖ਼ਾਬਾਂ ਨੇ ਕੋਈ, ਕਦਮ ਕਾਲ 'ਤੇ ਧਰਿਆ।

ਧੁਰ ਦਾ ਸਿਦਕ ਸਦਾ ਹੀ ਜੀਵੇ, ਜੁੜੇ ਖ਼ਾਲਸਾ ਦੀਨੇ
ਏਧਰ ਨਵੀਂ ਰਮਜ਼ ਵੀ ਜਾਗੀ, ਦੁਨਿਆਦਾਰਾਂ ਸੀਨੇ।

ਫ਼ਿਤਰਤ ਢੀਠ ਮਾਲਵੇ ਦੀ ਨੂੰ, ਤੁਣਕਾ ਪਵੇ ਇਲਾਹੀ
ਗ਼ਰਜ਼ਾਂ ਦਾ ਵੀ ਜ਼ੋਰ ਪਛਾਣੇ, ਜੰਗਲ ਦੇਸ 'ਚ ਮਾਹੀ।

ਡੋਡਾਂ, ਬਹਿਬਲ, ਬਰਗਾੜੀ ਤੋਂ, ਜੋਧ ਆਏ ਗੁਰ - ਦਰ ਸੀ
ਕੁਝ ਤਲਬਾਂ ਦੇ ਸ਼ੌਂਕ ਘਣੇ ਸੀ, ਕੁਝ ਯੁੱਧਾਂ ਦਾ ਚਾਅ ਵੀ।

## 5

## ਕੋਟ ਕਪੂਰਾ ਦੀ ਜੂਹ ਵਿਚ

ਪਾਗਲ ਸ਼ੋਰ ਸੁਣੇ ਫ਼ੌਜਾਂ ਦੇ, ਧੂੜ ਚੜ੍ਹੀ ਵਿਚ ਕੋਹਾਂ
"ਫੜ ਲਉ ਆਲਮਗੀਰ ਦਾ ਬਾਗ਼ੀ," ਮੁੜ ਆਵਣ ਇਹ ਸੋਆਂ।

ਸੈਨਾ ਗੁਰਾਂ ਦੀ ਦੋ ਸਹੰਸਰ, ਸੋਢ ਢਿਲਵਾਂ ਵੱਲਕੇ
ਕੋਟ ਕਪੂਰੇ ਯਾਰ ਢੂੰਡਦੀ, ਥਲ ਵਿਚ ਸ਼ਸਤਰ ਝਲਕੇ।

ਦਰਸ਼ਨ - ਤਾਂਘ ਕਪੂਰੇ ਮੱਥੇ, ਇਉਂ ਦਸਮੇਸ਼ ਜਗਾਵੇ
ਜੰਗਲ ਦਿਆਂ ਟਿੱਬਿਆਂ ਨੂੰ ਜਿਉਂ, ਸਾਉਣ ਹੁੱਲ ਗਲ ਲਾਵੇ।

ਦੁੱਧ ਘਿਉ ਲੈ ਭੋਜ ਰਸੀਲੇ, ਧਾਹ ਚੌਧਰੀ ਮਿਲਦਾ
ਭੂਤ ਭਵਿੱਖ ਭਵਾਨ 'ਚ ਤਰਦਾ, ਸੁਪਨਾ ਪਿਰ ਦੇ ਦਿਲ ਦਾ।

ਤੰਬੂਆਂ ਦੀ ਛਾਂ ਮਾਣ ਰਿਹਾ ਸੀ, ਪੁਰ ਅਨੰਦ ਦਾ ਵਾਸੀ
ਹੰਝ ਸ਼ਹੀਦ ਦੀ ਸਮਿਆਂ ਪਾਰੋਂ, ਚੁੰਮ੍ਹੇ ਤੇਗ਼ ਪਿਆਸੀ।

ਵਾਹ! ਦਸਮੇਸ਼ ਦੇ ਬਲੀ ਸੂਰਮੇ, ਦਿਸਣ ਕੋਟ ਦੀ ਜੂਹੇ
ਹੰਝ ਕਪੂਰ - ਬੇਦਾਵੇ ਦੀ ਵੀ, ਚਰਨ ਗੁਰਾਂ ਦੇ ਛੂਹੇ
ਚੈਨ ਅਥਾਹ ਵਸੇ ਗੁਰ ਚਰਨੀਂ, ਭੇਤ ਹੋਰ ਪਰ ਦਿਲ ਦਾ
ਮਿਲੇ ਸਕੂਨ; ਫੇਰ ਛਿਨ ਪਿੱਛੋਂ, ਹੌਲ ਹੌਲ ਰੂਹ ਛਿਲਦਾ।

ਨਭ ਤਾਰੇ ਨੇ ਜਿਵੇਂ ਭੁਲਾਏ, ਦਰ ਦੁਨਿਆਂ ਰਹਿ ਬਾਜ਼ਾਂ
ਓਵੇਂ ਪਿੱਠ ਕਪੂਰੇ ਕੀਤੀ, ਪਰਸਿ ਗੁਰੂ - ਪਰਵਾਜ਼ਾਂ।

ਗਹਿਰ ਸਮੇ ਗਗਨ 'ਤੇ ਲਿਪਟੇ, ਦੂਰ ਕਪੂਰਾ ਝਾਕੇ
ਗੁਰੂ - ਅਸੀਸ ਵੱਲ ਪਏ ਉਮ੍ਹਲਣ, ਛੁਪੇ ਰੱਤੜੇ ਸਾਕੇ।

ਦਯਾ ਅਮੀਕ ਗੁਰੂ - ਦਰ ਸੰਦੀ, ਉਸੇ ਗਹਿਰ 'ਚੋਂ ਲੰਘੇ
ਤਿਲ੍ਹਕ ਕਪੂਰੇ ਦੇ ਮਸਤਕ ਤੋਂ, ਦੂਰ ਗਈ! ਰੋ ਮੰਗੇ।

ਕੁਝ ਮੰਗਦਾ, ਕੁਝ ਸੰਗਦਾ ਜਾਪੇ, ਚੜ੍ਹਨ ਛਿਪਣ ਗੁਰ - ਖੇੜੇ
ਵਿਚ ਅਗੰਮ ਗਰਕਦਾ ਜਾਂਦਾ, ਹਿਰਸ ਜਗਤ ਦੀ ਨੇੜੇ।

ਜਾਨ ਖੁਸਣ ਦਾ, ਰਾਜ ਰੁਲਣ ਦਾ, ਤਨ ਮਨ ਨੂੰ ਭੈ ਚੀਰੇ
ਕੁਈ ਅਦਿੱਸ ਚਰਖੜੀ ਖ਼ੂਨੀ, ਸਣ ਪਰਿਵਾਰ ਨਪੀੜੇ।

## 6

# ਚੌਧਰੀ ਕਪੂਰੇ ਦੀ ਬੇਸਿਦਕੀ

ਕੋਟ ਕਪੂਰੇ ਦੇ ਵਿਚ ਭਾਰੀ, ਕੋਟ ਬੁਰਜੀਆਂ ਵਾਲਾ
ਜਿਸ 'ਤੇ ਨਿਗ੍ਹਾ ਮਿਹਰ ਦੀ ਪਾਵੇ, ਗੁਰੂ ਕਲਗ਼ੀਆਂ ਵਾਲਾ।

ਕੋਟ ਨਿਹਾਲ, ਚੌਧਰੀ ਤਾਈਂ, ਗੁਰ ਦਸਮੇਸ਼ ਬੁਲਾਵਣ
ਕਹਿਣ : "ਕਿਲਾ ਇਹ ਮਾਂ - ਗੋਦ ਜਿਹਾ, ਮੇਰੀ ਜਿੱਤ ਦਾ ਜ਼ਾਮਨ।

ਮੈਨੂੰ ਬਖ਼ਸ਼ ਕਪੂਰ ਚੌਧਰੀ, ਕੋਟ ਅਜਿੱਤ ਦੀ ਚਾਬੀ
ਤੀਰਾਂ ਦੀ ਜੀਭਾਂ 'ਤੇ ਘੁੰਮੇ, ਨਭ - ਕਾਲਾਂ ਦੀ ਨਾਭੀ।

ਦੋ ਹਜ਼ਾਰ ਸੂਰਮੇ ਮੇਰੇ, ਪਹਿਣ ਕੋਟ - ਸੰਜੋ ਨੂੰ
ਜਿੱਤ ਲਤੀਫ਼ ਸਦੀਵੀ ਅੰਦਰ, ਸਾਂਭਣ ਪੂਰਨ ਰੋਹ ਨੂੰ।

ਸਾਬਤ ਸੂਰਤ ਜਿਹਾ ਕਿਲ੍ਹਾ ਇਹ, ਮੁੜ ਮੁੜ ਕਰੇ ਇਸ਼ਾਰੇ
ਜੰਗ ਨੀਂਦ ਦੇ ਸਿਰ 'ਤੇ ਪਹਿਰਾ, ਦੇਣਗੇ ਘੁੰਮ ਸਿਤਾਰੇ।

ਕੋਟ - ਸਿਖਰ ਤੋਂ ਬਾਜ਼ ਉੱਡਣਾ, ਜਿਦ੍ਹੀ ਨਜ਼ਰ ਉਹ ਸਾਖੀ
ਜਿੱਥੋਂ ਮਿਹਰ ਕਰੇ ਕੋ ਪਲ ਪਲ, ਤ੍ਰੈਲੋਕ ਦੀ ਰਾਖੀ।

ਸਿਦਕ ਦੇ ਜ਼ੋਰ ਨਾਲ ਮੈਂ ਆਪੇ, ਕਿਲ੍ਹਾ ਅਜਿੱਤ ਸਜਾਵਾਂ
ਰੂਹ ਦੇ ਨਵੇਂ ਜਸ਼ਨ ਦੇ ਸਾਕ੍ਹੇਂ, ਸਿੰਘ - ਅਣਖ ਅਜ਼ਮਾਵਾਂ।

ਓਸੇ ਅਣਖ - ਨਜ਼ਾਰੇ ਅੰਦਰ, ਪੰਥ ਕਰੇ ਸਰਦਾਰੀ
ਖਿੜੇ ਅਨਾਹਿਤ! ਮੁੜੇ ਧਰਤ 'ਤੇ, ਅਰਸ਼ 'ਤੇ ਕਰ ਅਸਵਾਰੀ।

ਸਦ ਅਜ਼ਾਦ ਆਕਾਰ ਕਿਸੇ ਨੂੰ, ਗ਼ੈਬੀ ਪੰਥ ਲਿਆਵੇ
ਮੁੜ ਸ਼ਹੀਦ - ਰੂਹ ਦੇ ਪੈਂਡੇ, ਆਣ ਧਰਤ ਗਲ ਲਾਵੇ।"

ਤ੍ਰਭਕ ਪਿਆ ਚੌਧਰੀ ਸੁਣਕੇ, ਹੁੰਮਸ ਹੌਲ 'ਚ ਗ਼ਰਕੇ
ਲਹਿਰ ਛਿੜੀ ਫਿਰ ਲੰਮੀ ਲੰਮੀ, ਬ੍ਰਿਹਾ ਦੇ ਪੱਤਣ ਤਰਕੇ।
ਇਕ ਪੱਤਣ 'ਤੇ ਕਲਗ਼ੀਧਰ ਸਨ, ਨਾਲ ਸਿੰਘ - ਦਿਲ ਧੜਕੇ
ਦੂਜੇ ਪੱਤਣ ਸਾਕ ਕਬੀਲੇ, ਮੁਸ਼ਕਣ ਯੁੱਧ 'ਚ ਮਰਕੇ!

ਕਿਹਾ ਕਪੂਰੇ ਹੱਥ ਜੋੜਕੇ, "ਹੇ ਸੱਚੇ ਗੁਰ ਜਾਵੋ
ਦੀਨ ਦੁਨੀ ਦੇ ਅੰਦਰ ਮੇਰੀ, ਪੱਤ ਨ ਇੰਜ ਰੁਲਾਵੋ।

ਤੁਸੀਂ ਆਇ ਸਰਬੰਸ ਵਾਰ ਕੇ, ਖ਼ਾਲੀ ਹੱਥ ਬੇਗਾਨੇ
ਪਿੱਛੇ ਕਿਲ੍ਹੇ ਯਤੀਮ ਡੁਸਕਦੇ, ਢੱਠੇ ਜਲੇ ਵੀਰਾਨੇ
ਅਮਰ ਨਜ਼ਰ ਹੁੰਦਿਆਂ ਕਾਹਤੋਂ, ਕੋਟ ਗਏ ਨਾ ਸਾਂਭੇ
ਮੰਨਾਂ ਅੰਮ੍ਰਿਤ ਬੂੰਦ ਠਾਰਦੀ, ਮੇਰੇ ਦਿਲ ਦੇ ਕਾਂਬੇ।

ਕਿਹੜੀ ਜਿੱਤ 'ਤੇ ਮਾਣ ਕਰਾਂ ਮੈਂ, ਕਿਉਂ ਸਰਬੰਸ ਮੈਂ ਵਾਰਾਂ ?
ਉਸ ਰਾਹ 'ਤੇ ਕਿੰਜ ਸਿਦਕ ਲਿਆਵਾਂ, ਜਿਸ ਰਾਹ ਉੱਤੇ ਹਾਰਾਂ ?

ਇਕ ਪਲ ਚਾਹਾਂ ਫੜ ਲਾਂ ਦਾਮਨ, ਤ੍ਰੈਲੋਕੀ ਦੇ ਪਾਂਧੀ
ਪਲ ਉਹੀਉ ਹੀ ਦਿਲ ਕੰਬਾਏ, ਚੜ੍ਹੀ ਸਿਰੂੰਦੋਂ ਆਂਧੀ।
ਜੰਗਲ ਦੇਸ ਉਜੜਨਾ ਮੇਰਾ, ਉਜੜ ਜਾਣ ਘਰ ਤ੍ਰਿੰਞਣ
ਮੁਗ਼ਲ ਪਠਾਨ ਕਿਲ੍ਹਾ ਇਹ ਮੇਰਾ, ਰੂੰ ਵਾਂਗੂੰ ਚੜ੍ਹ ਪਿੰਜਣ।"

ਜਲ ਭਰ ਨੈਣ ਚੌਧਰੀ ਕੂੰਦਾ, "ਮੈਂ ਮੂੜ ਮੈਂ ਕੱਲਾ
ਤੇਰੀ ਮਿਹਰ ਦੇ ਸਾਗਰ ਡੂੰਘੇ, ਸਿਦਕ ਬਿਨਾਂ ਮੈਂ ਝੱਲਾ।
ਫੁੰਕਾਰੇ ਬਹੁ ਉੱਡਣ ਸਿਰੂੰਦੋਂ, ਰੋਮ ਰੋਮ ਤਕ ਡੰਗਣ
ਮਹਿਲੀਂ ਤੈਂ ਬਖ਼ਸ਼ਸ਼ ਕਰ ਬੰਦੀ, ਬਾਗ਼ ਮਿਲਖ ਰੋ ਮੰਗਣ।

ਏਸ ਦੇਸ ਦੇ ਸੁੱਕੇ ਸਰਵਰ, ਵੱਲ ਖਿਦਰਾਣੇ ਜਾਵੋ
ਮਰ ਜਾਵਣਗੇ ਮੁਗ਼ਲ ਪਿਆਸੇ, ਪ੍ਰੀਤ ਜਲਾਂ ਨਾ' ਪਾਵੋ।"

## 7

# ਚੌਧਰੀ ਕਪੂਰੇ ਦੇ ਕਰਮ-ਕਾਂਡੀ ਨਾਇਕ ਜਾਂ ਢਿਲਵਾਂ ਸੋਢੀਆਂ ਦੇ ਨਕਲੀ ਗੁਰੂ, ਕੰਵਲ ਨੈਣ (ਕੌਲ) ਨਾਲ ਕਲਗ਼ੀਧਰ ਦੀ ਯੁਗ-ਪਲਟਾਊ ਰੂਹਾਨੀ ਮੁਲਾਕਾਤ

ਪ੍ਰਿਥੀ ਚੰਦ ਦੇ ਸੋਢ ਬੰਸ 'ਚੋਂ, ਕੌਲ ਢਿਲਵਾਂ ਵੱਸੇ
ਕਦੇ ਉਹ ਨਕਲੀ ਜੋਤ ਦੇ ਮਨ 'ਚੋਂ, ਰਾਜ਼ ਇਲਾਹੀ ਲੱਸੇ।

ਝੂਠੇ ਨੇਮ ਦੀ ਜੜ੍ਹ ਡੂੰਘੀ ਉਹ, ਵਧੇ ਚੌਧਰੀ ਸੀਨੇ
ਕੁਈ ਖ਼ਾਬ ਪਰ ਅਸਲ ਰਾਹ ਦਾ, ਮਹਿਕੇ ਉਸੇ ਜ਼ਮੀਨੇ।

ਪ੍ਰਿਥੀ ਮਿਹਰਬਾਨ ਹਰਿਜਸ 'ਚੋਂ, ਸੋਢੀ ਕੌਲ ਵਿਗਾਸੇ
ਸੱਚ ਤੋਂ ਬਹੁਤ ਦੂਰ ਆ ਕੀੜਾ, ਉਸ ਲਈ ਤਪੇ ਹੁਲਾਸੇ।

ਪੁਰ ਅਨੰਦ ਚਮਕੌਰ ਰਣਾਂ ਦੇ, ਹਾਲ ਸੁਣੇ ਮਨ ਪਿਆਸੇ
ਕਲਗ਼ੀਧਰ ਦੇ ਘੋੜੇ ਤੱਕੇ, ਕੌਲ ਦੇ ਨੈਣ ਉਦਾਸੇ।

ਕਰਦਾ ਪਿਆ ਸ਼ਰਾਧ ਕੌਲ ਸੀ, ਪੀੜ ਬ੍ਰਿਹਾ ਦੀ ਹੋਵੇ
ਵਰ੍ਹਿਆਂ ਪਿੱਛੋਂ ਅਸਲ ਰਾਹ ਦੇ, ਸੁਖਨ ਸੁਣੇ ਤਾਂ ਰੋਵੇ।

ਨੈਣੀਂ ਮਿਲਣ ਦੀ ਕਾਂਗ ਚੜ੍ਹੀ ਆ, ਕੜ ਬਿਪਰ ਦੇ ਪਾਟੇ
ਮੈਲੇ ਕਰਮ ਖਿੰਡਣ ਹੋ ਲੀਰਾਂ, ਵਿਸਰੀ ਨੂਰੀ ਵਾਟੇ।

ਰਾਮਦਾਸ ਦਾ ਖਿੜੇ ਚਾਨਣਾ, ਬਿਪਰ - ਸ਼ਰਾਧੋਂ ਅੱਗੇ
ਦੂਨੀ - ਗ਼ਰਜ਼ ਦੀ ਕੈਦ ਚੀਰਕੇ, ਸੁਣੇ ਵਿਜੈ ਦੇ ਡੱਗੇ।

ਰਮਜ਼ ਸੁਤੰਤਰ ਕੌਲ ਵੇਖਦਾ, ਨਾ ਡੁੱਬੇ ਕੁਮਲਾਏ
ਦੂਨੀ - ਭਰਮ ਤੋਂ ਪਾਰ ਪਿਤਰ ਉਹ, ਬਿਪਰੀ ਓਟ ਜਲਾਏ।

ਰਾਮਦਾਸ ਦੇ ਖ਼ਾਲਸ ਰਾਹੋਂ, ਕੌਲ ਸੁਣੇ ਆਵਾਜ਼ਾਂ
ਬੰਦੀਵਾਨਾਂ ਦੇ ਸਾਹ ਮੁੜ ਪਏ, ਸੁਰ ਭੇਜੀ ਕੋ ਸਾਜ਼ਾਂ।

ਗਲ ਲਾਉਣ ਗੁੰਮਰਾਹ ਭਟਕਣਾਂ, ਉਹੀਓ ਜ਼ੋਰ ਇਲਾਹੀ
ਜਿਦ੍ਹੋ ਮਜੀਠ ਰੰਗ ਨੂੰ ਤਜਕੇ, ਮੁੜ ਨ ਸੰਭਲੇ ਰਾਹੀ।

ਉੱਠ ਕੌਲ ਝੁਕਿਆ, ਫਿਰ ਉਚਰੇ, ਮਿੱਠੇ ਸੁਖਨ ਨਿਮਾਣੇ :
"ਭੇਤ ਅਨੰਤ ਨੇ ਕਲਗ਼ੀਧਰ ਦੇ, ਕਲਗ਼ੀਧਰ ਹੀ ਜਾਣੇ
ਐਪਰ ਉੱਚ ਪੀਰ ਦਾ ਬਾਣਾ, ਜੰਗਲ ਦੇਸ ਨ ਪਾਵੋ
ਨਿਹਕਲੰਕ ਬਸਤਰ ਇਹ ਚਿੱਟੇ, ਪਾਵਨ ਜਿੰਦ ਨਾ' ਲਾਵੋ।"

ਭਰ ਹੌਕਾ ਸੁਣ ਮਾਨ ਸਿੰਘ ਕਹੇ : "ਇਹੋ ਸ਼ਹੀਦੀ ਬਾਣਾ
ਲੀਰ ਇਦ੍ਹੀ ਨੇ ਨਾਲ ਖ਼ਾਲਸੇ, ਅਮਰ ਸਮੇ ਤਕ ਜਾਣਾ।

ਮਿਤ੍ਰ ਪਿਆਰੇ ਦੀ ਸੱਦ ਮਿੱਠੀ, ਨਾਲ ਏਸ ਦੇ ਚੱਲੇ
ਯਾਦ ਸਾਹਿਬਜ਼ਾਦਿਆਂ ਦੀ ਵੀ, ਦਰਦ ਡੂੰਘੜੇ ਘੱਲੇ।
ਪ੍ਰੀਤ, ਬੰਦਗੀ, ਰਾਹ ਕੰਡਿਆਲੇ, ਇਸ ਬਾਣੇ ਨਾ' ਡਾਢੇ
ਤੀਰ ਤੁਫ਼ੰਗ ਦੇ ਨਾਦ ਸੁਣਨਗੇ, ਚਾਅ ਜੰਗ ਦੇ ਸਾਡੇ।
ਨੀਲੀ ਲੀਰ ਬਖ਼ਸ਼ ਦਿਉ ਮੈਨੂੰ, ਟੁੱਟਣ ਕਹਿਰ ਦੁਰਾਡੇ
ਘੇਰਾ ਪਾਉਣਗੇ ਕਦੇ ਪੰਥ ਨੂੰ, ਘਣੇ ਘਾਮ ਤੇ ਜਾੜੇ।"

ਸੱਦ ਚੌਧਰੀ ਕੌਲ ਉਚਰਦਾ, "ਮੈਂ ਰਹਿਮਤ - ਦਰ ਬਹਿਣਾ
ਪ੍ਰਾਚੀਨ ਘਰ ਦੀ ਲੋਅ ਬਖ਼ਸ਼ੀ, ਖਿੜ ਦਸਮੇਸ਼ ਦੇ ਨੈਣਾਂ।
ਸਿੰਘ ਸੂਰਮੇ, ਤੇਗ਼ਾਂ, ਸਾਂਗਾਂ, ਓਸ ਪੜਾ ਵੱਲ ਮੋੜੋ
ਆਬ ਹਯਾਤ ਦੇ ਕੁੰਡ ਨੇ ਜਿੱਥੇ, ਨਾਲ ਸ਼ਹੀਦਾਂ ਜੋੜੋ।
ਸੁਣੋ ਚੌਧਰੀ ਲਸ਼ਕਰ ਚੜ੍ਹ ਪਏ, ਮਾਹ ਵੈਸਾਖ 'ਚ ਮੰਦੇ
ਗੁਰਾਂ ਨੂੰ ਵਿਚ ਮਾਲਵੇ ਦੱਸੋ, ਜਾ ਜਲ - ਗੋਸ਼ੇ ਠੰਢੇ।"

ਕਿਹਾ ਕੌਲ ਤਾਂ ਤਨ ਮਨ ਜਾਗੀ, ਤ੍ਰਿਖਾ ਅਗਾਧ ਪਿਆਰੀ
ਅੰਮ੍ਰਿਤ ਦੀ ਖ਼ੁਸ਼ਬੋ ਵਿਚ ਉਸਨੇ, ਸਗਲੀ ਸੁਰਤ ਉਤਾਰੀ;
ਅੰਮ੍ਰਿਤ ਪਾਨ ਆਪ ਨਾ ਕੀਤਾ, ਪੋਤਰਿਆਂ ਲਈ ਤਾਂਘੇ
ਸਿੰਘ ਅਭੈ ਦੇ ਤਨ ਮਨ ਲਸਦਾ, ਅੰਮ੍ਰਿਤ ਵਾਂਗ ਝਲਾਂਗੇ।

ਦੂਰ ਰਾਮਦਾਸ ਦਾ ਸੁਪਨਾ, ਸਿਰ ਤਾਰਾਗਣ ਚੁਕਦਾ
ਰਾਵੀ ਵਗੇ! ਸ਼ਹੀਦ ਗੁਰੂ - ਦਰ, ਸੀਸ ਅਭੈ ਦਾ ਝੁਕਦਾ;
ਭਰੇ ਤਾਰਿਆਂ ਦੇ ਮੇਲੇ ਵਿਚ, ਨਾ ਅਭੈ ਸਿੰਘ ਛੁਪਦਾ
ਯਾਦ ਕੌਲ ਨੂੰ ਤਾਰਾਗਣ ਦੀ, ਨਹੀਂ ਕਾਰਵਾਂ ਰੁਕਦਾ।

## 8

# ਰਾਮੇਆਣਾ ਦੀ ਜੂਹ ਵਿਚ ਕਲ਼ਗੀਧਰ ਦੇ ਰੂਬਰੂ ਇਕ ਜੰਗਲੀ ਨਾਰ

ਰੁੱਤ ਵੈਸਾਖ, ਭਖਣ ਪਏ ਟਿੱਬੇ, ਸੁੰਨ 'ਚ ਬਲਣ ਦੁਪਹਿਰਾਂ
ਦੂਰ ਤੀਕ ਰਹੇ ਘੁੰਮ ਬੁੱਲ੍ਹੇ, ਸੰਗ ਪ੍ਰੇਤ ਦੇ ਪੈਰਾਂ।

ਵਿਚ ਬੁੱਲ੍ਹਿਆਂ ਡੈਣਾਂ ਕੱਤਣ, ਲਹੂ - ਲਿਬੜੇ ਟੂਣੇ
ਲੈਣ ਲਪੇਟ ਤੰਦੂਏ ਵਾਂਗੂੰ, ਨਾ ਫ਼ਰਿਆਦੀ ਕੂਣੇ।

ਬੁੱਲ੍ਹਿਆਂ ਦੇ ਜਮ - ਭੈਅ ਨੇ ਕਾਹਤੋਂ, ਬਾਲ ਡੁਸਕਦੇ ਧੂਹਣੇ ?
ਉਦੋਂ ਪਤਾਲ ਬੱਚੜੇ ਨਿਗਲਣ, ਜਦ ਮਾਨਵ - ਦਿਲ ਊਣੇ।

ਭਖੀ ਰੇਤ ਦੇ ਉੱਤੇ ਜਾਪਣ, ਪ੍ਰੇਮ ਹਰਫ਼ ਘਣ ਛਾਵਾਂ
ਰੀਣ ਕੁ ਘੁੱਟ ਚੈਨ ਦਾ ਬਖ਼ਸ਼ਣ, ਵਣਾਂ ਹੇਠ ਜੋ ਥਾਵਾਂ।

ਖੜੇ ਕਰੀਰ ਟਿੱਬਿਆਂ ਉੱਤੇ, ਨਾਲ ਡੇਲਿਆਂ ਲੱਦੇ
ਜਾਣ ਸੁਆਰ ਦੋ ਚੜ੍ਹੇ ਊਠ 'ਤੇ, ਜਿਵੇਂ ਸਮੇ ਤੋਂ ਅੱਗੇ।

ਹੂੰਗਰ ਮੂਕ ਇਕੱਲ ਦੀ ਡਾਢੀ, ਲਿਪਟੇ ਨਾਲ ਕਰੀਰਾਂ
ਦਹਦਿਸ ਤੀਰ ਸੁੰਨ ਦਾ ਉੱਡੇ, ਸ਼ਹਰਗ ਵਿੰਨ੍ਹਣ ਪੀੜਾਂ।

ਸਦਾ ਹਨੇਰ ਪਤਾਲ - ਗੁਫ਼ਾ 'ਚੋਂ, ਭੈ ਲੈ ਆਵਣ ਲੂਆਂ
ਕਹੇ ਜਿੰਦ ਤਕ ਅਜਨਬੀ ਰਾਹਾਂ, "ਨਾਲ ਕਿਸੇ ਨਾ ਕੂਆਂ।"

ਕਿਵੇਂ ਪਛਾਣੇ ਲਬ ਉਹ ਸੁੱਕੇ, ਸੈ ਆਸ਼ਿਕ ਰਾਹਗੀਰਾਂ ?
ਅਪਣੀ ਸੱਸੀ ਅੰਤ ਪਛਾਣੀ, ਕਿਸ ਛਾਲੇ ਦੇ ਨੀਰਾਂ ?

ਛਾਲੇ ਰੇਤਾਂ ਵਿਚ ਦਫ਼ਨਾਏ, ਨਾਰਾਂ ਝੁਲਸ ਦੁਪਹਿਰਾਂ
ਇਕ ਮੰਜ਼ਿਲ 'ਤੇ ਪਏ ਉਡੀਕਣ, ਕਾਸੇ ਭਰੇ ਜੁ ਲਹਿਰਾਂ।

ਬਿਰਹਨ ਮੂਕ ਉਜਾੜ ਅੰਦਰਾਂ, ਚਾ ਇਕ ਰਹਿਮ ਅਖ਼ੀਰਾਂ
ਦੂਰ ਦੁਪਹਿਰਾਂ ਪਾਰ ਵਹਿਣ ਜੋ, ਤੱਕੇ ਕਵਨ ਫ਼ਕੀਰਾਂ ?

ਕਲਗ਼ੀਧਰ ਦੇ ਯੋਧੇ ਲੰਘਣ, ਰਮੇਆਣਾ - ਥਲ 'ਚੋਂ
ਕੂਲ ਕੂਲ ਥਰਕਦੀ ਵਿਚ ਮੱਥਿਆਂ, ਵਗ ਭਵਿੱਖ ਦੇ ਜਲ 'ਚੋਂ।

ਵਣ ਕਰੀਰ ਮਲ੍ਹਿਆਂ ਨੂੰ ਛੋਂਹਦਾ, ਓਦਰ ਲੌਢਾ ਵੇਲਾ
ਲਸੇ ਕਰੀਰਾਂ 'ਤੇ ਨਾਰਾਂ ਦਾ, ਨਾਜ਼ਕ ਰੂਪ ਸੁਹੇਲਾ।

ਡੇਲੇ ਤੋੜਦੀਆਂ ਮੁਸਕਾਵਣ, ਤੱਕਣ ਚੋਰੀ ਨਾਰਾਂ
ਛੈਲ ਬਰਾੜਾਂ ਦੇ ਪੁੱਤ ਯੋਧੇ, ਪੁੱਛਣ: "ਕੌਣ ਛਟੱਨਾਰਾਂ?"

ਚੰਚਲ ਕੋਮਲ ਨੈਣ ਚਮਕਦੇ, ਕਵਨ ਗਗਨ 'ਚੋਂ ਡਾਰਾਂ
ਉਤਰ ਇਸ ਜੰਗਲ ਵਿਚ ਖਿੰਡੀਆਂ, ਲੈਣ ਪਿਰ ਦੀਆਂ ਸਾਰਾਂ।

ਤੱਕੀ ਡੇਲਿਆਂ ਦੀ ਇਕ ਖਾਰੀ, ਕਲਗ਼ੀਧਰ ਜਦ ਲੰਘੇ
ਹੁਸਨ ਈਮਾਨ ਦਿਸੀ ਉਹ ਧਰ ਦਾ, ਨਾਰ ਵੇਖ ਗੁਰ ਸੰਗੇ।

ਪ੍ਰੇਮ - ਭਰੇ ਸਤਿਗੁਰ ਤਦ ਕੂੰਦੇ: "ਧੀਏ ਅਰਜ਼ ਗੁਜ਼ਾਰਾਂ
ਰੁੱਖੇ ਅਤ ਕੁਸੈਲੇ ਡੇਲੇ, ਫਲਦੇ ਵਿਚ ਉਜਾੜਾਂ।
ਗਲ - ਘੋਟੂ ਫਲ ਡੋਲ੍ਹਦੇ ਧਰ 'ਤੇ, ਰਮਜ਼ ਇਹੋ ਬਸ ਜਾਣੀਂ
ਮੇਰੀ ਨਜ਼ਰ ਦੇ ਪਾਰ ਵਗਦੇ, ਦੂਰ ਭਵਿੱਖ ਦੇ ਪਾਣੀ।"

ਨਾਰ ਅਰਜ਼ ਕਰੇ: "ਮੈਂ ਨਿਰਧਨ, ਅੱਧੀ ਡੋਲ੍ਹਾਂ ਖਾਰੀ
ਵਿਚ ਮਾਲਵੇ ਰਹੇ ਤੈਂਡੀਆਂ, ਨਜ਼ਰਾਂ ਦੀ ਸਰਦਾਰੀ।
ਜੀਵੇਂ ਤੇਰੇ ਬੋਲ ਮਿੱਠੜੇ, ਮੈਂ ਜਾਵਾਂ ਬਲਿਹਾਰੀ
ਡਾਢੇ ਦੁਖ ਅਸਾਂ ਦੇ ਪੱਲੇ, ਖੇਡ ਰਿਜ਼ਕ ਦੀ ਸਾਰੀ।
ਧੂਹ ਨੈਣਾਂ ਦੀ, ਹੁਕਮ ਸਲਾਮਤ! ਇਕ ਮੁੱਠ ਦਿਉ ਉਧਾਰੀ
ਭਾਵੇਂ ਖਾਰੀ ਕਰਾਂ ਨ ਖ਼ਾਲੀ, ਸਾਂਭਾਂ ਨਜ਼ਰ ਪਿਆਰੀ।"
ਬੋਲਕੇ ਸੁਖਨ ਝੁਕੀ ਵੱਲ ਚਰਨਾਂ, ਮੂਨ - ਨਜ਼ਰ ਦਿਲਦਾਰੀ
ਕਿਸ ਅਨਹਦ ਸਾਗਰ ਵਿਚ ਲਾਈ, ਪਰੀ ਜਾਂਗਲੀ ਤਾਰੀ?

"ਮੈਂ ਤਾਂ ਪਰਖ ਸਿਦਕ ਦੀ ਕੀਤੀ," ਗੁਰਾਂ ਕਿਹਾ, "ਸੁਣ ਧੀਏ!
ਰੂਪ ਸਿਦਕ ਦੇ ਨਾਲ ਧਰਤ ਦਾ, ਕੰਤ ਇਲਾਹੀ ਜੀਏ।
ਨੂਰ ਜ਼ਿਮੀਂ ਦਾ ਮਾਨਸ - ਦਿਲ ਹੈ, ਤੇ ਪਾਵਨ ਦਿਲ ਨਾਰਾਂ
ਅੱਜ ਪਛਾਨਣ ਚੈਨ ਧਰਤ ਦਾ, ਜਿਉਂ ਔਹ ਨਾਜ਼ਕ ਡਾਰਾਂ।
ਥੋੜੀ ਊਣ ਤਿਰੇ ਵਿਚ ਸਿਦਕਾਂ, ਹੋਵੇ ਪੂਰਨ ਧੀਏ!
ਦਿਆਂ ਅਸੀਸਾਂ ਕੰਤ ਤਿਰੇ ਵਿਚ, ਨੂਰ ਗਗਨ ਦਾ ਥੀਏ।
ਮੇਰੀ ਤੜਪੋਂ ਕਦੇ ਮਾਲਵਾ, ਵਹਿਣ ਨੀਰ ਦੇ ਪੀਏ
ਦਰਦ ਖ਼ਾਲਸਾ ਕਦੇ ਧਰਤ ਦੇ, ਖੰਭ ਅਕਾਸ਼ੀ ਸੀਏ।"

ਕਲਗ਼ੀਧਰ ਦੇ ਸਿਦਕੋਂ ਝਲਕੇ, ਤਦੋਂ ਅਨਾਦੀ ਪਾਣੀ
ਲੌਂਢੇ ਵੇਲੇ ਹਰ ਰੋਹੀ ਦੇ, ਸਭ ਕਾਲਾਂ ਤਕ ਹਾਣੀ;
ਜਦੋਂ ਖ਼ਾਲਸੇ ਦਿਲ ਦਸਮ ਦੀ, ਧੜਕਣ ਉਹੀ ਪਛਾਣੀ
ਓਦੋਂ ਵਹਿਣ ਮਾਲਵੇ ਦੇ ਸਭ, ਖਿਦਰਾਣੇ ਦੇ ਪਾਣੀ;
ਨਹੀਂ ਤਾਂ ਅੰਮ੍ਰਿਤ ਦੀ ਛੋਹ ਭੁੱਲੇ, ਜੇ ਉਹ ਨਜ਼ਰ ਨ ਜਾਣੀ
ਬਿਨ ਅਸੀਸ ਨੀਰ ਰਹਿ ਜਾਸੀ, ਸੈਨਤ ਭੁੱਲ ਪੁਰਾਣੀ।

## 9

# ਮੁਕਤਸਰ (ਖਿਦਰਾਣੇ ਦੀ ਢਾਬ) ਦਾ ਯੁੱਧ (ਮਈ (ਵੈਸਾਖ), 1705)

## (ੳ) ਮੁਕਤਸਰ ਦੇ ਯੁੱਧ ਤੋਂ ਇਕ ਰਾਤ ਪਹਿਲਾਂ ਕਵੇ ਵਿਖੇ ਅਧਰੈਣੀ ਨੂੰ ਭਾਈ ਘਨੱਈਆ ਦੇ ਜਜ਼ਬਾਤ

ਸੁਣੇ ਕਵੇ ਤੋਂ ਪਰੇ ਸੁਹਾਣੀ
ਮਧੁਰ ਅਗਾਧ ਅਟਕ ਦੀ ਬਾਣੀ
ਛੁਹਣ ਘਨੱਈਏ ਦਾ ਦਿਲ ਪਾਣੀ—
ਅਧਰੈਣੀ ਨੇ ਯਾਦ ਜਗਾਣੀ
ਕਲਗ਼ੀਧਰ ਦੀ ਆ
ਰਹੇ ਜੋ ਵਹਿਣ ਅਟਕ ਦੇ ਗਾ।

ਪ੍ਰੇਮ ਕੀਉ ਦੀ ਸੁੱਚੜੀ ਛਾਂ
ਲਹਿਰੀਂ ਝਲਕਦੀ ਬੇਫ਼ਿਕਰਾਂ
ਮੁੜ ਮੁੜ ਛਲਕਣ ਇਹੀਉ ਨਾਂ—
ਸੌ - ਦਰੇ ਤਕ ਵਹਿਣ ਝਨਾਂ
ਭਾਈ ਜੀ ਦੇ ਜਨਮ ਦੀ ਮਿੱਠੀ
ਰਹੇ ਨੇ ਕਥਾ ਸੁਣਾ
ਛੁਪੇ ਝਨਾਂ ਦੇ ਰਾਹ।

ਪੁੱਛ ਰਿਹਾ ਨੌ ਲੱਖਾ ਬਾਗ਼
ਸੌ ਦਰਾਂ ਦੀ ਲੰਮੀ ਬਾਤ
ਜਿਸਦੀ ਸਮਿਆਂ ਲਈ ਨ ਹਾਥ—
ਕਰਨ ਘਨੱਈਏ ਨੂੰ ਸਭ ਯਾਦ

ਤਾਰੇ ਪਾਂਧੀ ਅਲਖ ਜਗਾ,
ਚੜ੍ਹ ਆਸ਼ਿਕ ਦਰਿਆ
ਵਗ ਵਗ ਲੈਣ ਨ ਸਾਹ।

ਰਾਤ ਅੱਧੀ! ਸੁਣੇ ਹੂਕ
ਕਿਤੇ ਬੋਟ ਰਿਹਾ ਚੂਕ
ਘਾਇਲ ਕੂੰਜਾਂ ਦੀ ਕੂਕ
ਸੁਣੇ ਭਾਈ ਘਨੱਈਆ
ਡੂੰਘੀ ਭਰਦਾ ਏ ਆਹ,
ਰਿਹਾ ਗੁਰਾਂ ਨੂੰ ਬੁਲਾ:

"ਮਾਹੀ ਬਲਦੇ ਨੇ ਥਲ
ਢੂੰਡਣ ਅਟਕਾਂ ਦੇ ਜਲ
ਮੰਗਦੇ ਜਿਹਲਮ ਦੀ ਛੱਲ
ਲਾਂਬੂ ਜਾਣ ਝਨਾਵਾਂ ਵੱਲ
ਨਭ ਸੜੇ ਨੂੰ ਸੁਨੇਹੇ ਘੱਲ—
ਨਵੇਂ ਯੁੱਧ ਗਏ ਆ
ਵਿਛਾਂ ਨੀਲੇ ਦੇ ਰਾਹ
ਮਾਹੀ! ਅੰਮ੍ਰਿਤ ਪਿਲਾ
ਠੰਢੇ ਜਲ ਛਲਕਾ
ਤਨ ਮਨ ਮਸ਼ਕ ਛੁਹਾ
ਮੱਲ੍ਹਮ ਫੱਟਾਂ 'ਤੇ ਲਾ।

"ਮੇਰੇ ਵਗਣ ਚਨਾਬ
ਧੋਣ ਤਾਰਿਆਂ ਦੇ ਦਾਗ਼
ਦੇਣ ਦਾਵਾਨਲ ਬੁਝਾ।
ਖਿੜਨ ਬਾਲਪਨ ਦੇ ਬਾਗ਼
ਮਹਿਕਾਂ ਠੰਢੀਆਂ ਦੇ ਖ਼ਾਬ,
ਤਨ ਦੀ ਉੱਡਦੀ ਸੁਆਹ
ਬਣੇ ਫੁੱਲਾਂ ਦੀ ਹਵਾ।
ਸੈਆਂ ਘਾਇਲ ਮੈਂ ਜਗਾ
ਮਸ਼ਕ ਬੁੱਲ੍ਹਾਂ ਨੂੰ ਲਾ
ਬਖ਼ਸ਼ਾਂ ਜ਼ਿੰਦਗੀ ਦੇ ਸਾਹ।

"ਤੇਰੀ ਕਲਗ਼ੀ ਦੀ ਲੋਅ
ਤੇਰੇ ਨੀਲੇ ਦਾ ਰੋਹ

ਗੀਤ ਯੁੱਧਾਂ ਦਾ ਕੋ;
ਤਾਂ ਵੀ ਜਿੰਦੂ ਬੇਹਾਲ
ਫਾਹੁਣ ਯੁੱਧਾਂ ਦੇ ਜਾਲ!
ਦਿਲ ਛੋਹੇ ਪਰ ਉਮਾਹ
ਵਗਦੀ ਸਹਿਜੇ ਹਵਾ
ਹੱਥ ਅਮਰ ਕੋ ਰਿਹਾ ਵਗਾ
ਦੇਵੇ ਅਮਿਉ - ਬੂੰਦ ਸਦਾ।
ਬੰਦੇ ਕੋਮਲ ਕਮਾਲ
ਕੋਹੇ ਸਾਂਗਾਂ ਦੇ ਨਾਲ
ਉੱਠੇ ਤਰਸ ਤਦੋਂ ਲਹਿਰਾ,
ਸੁਪਨੀਂ ਮਸ਼ਕ ਮੈਂ ਤੁਰਾਂ ਉਠਾ
ਛੋਹੇ ਸ਼ਾਖ ਜਿਉਂ ਬਿਰਖ ਹਰਾ।

"ਮਾਹੀ! ਤੂੰਹੀਉਂ ਗਵਾਹ।
ਬਾਲ ਰੋਂਦੇ ਦੀ ਆਹ
ਮੇਰੇ ਹੰਝੂ ਦਾ ਰਾਹ।
ਯੁੱਧੀਂ ਹੂੰਗਰਾਂ ਹੌਲ ਜਗਾ
ਡਾਢਾ ਹੂਲ ਕਾਹਾਹਾ ਮਚਾ
ਆਖ਼ਿਰ ਨੀਰ ਲਈ ਕਰਨ ਦੁਆ।
ਰੂਹ ਜਿੰਦ ਦੀ ਤਿਖਾ ਅਥਾਹ
ਦੂਰ ਸੂਰਜੀਂ ਛੁਪਦੀ ਜਾ।
ਸੁੱਚੇ ਪਾਕ ਦਰਿਆ
ਬਹਿਣ ਬੁੱਕਲ 'ਚ ਆ;
ਪੈਰ ਯੁੱਧੀਂ ਮੈਂ ਟਿਕਾ
ਡੰਗੇ ਪੁੱਤਾਂ ਨੂੰ ਉਠਾ
ਤ੍ਰੇਹ ਦੇਵਾਂ ਸਰਚਾ।"

## 10

## ਖਿਦਰਾਣੇ ਦੀ ਢਾਬ ਵੱਲ ਜਾਂਦਿਆਂ

ਚੜ੍ਹਿਆ ਟੀਸੀ ਬੋਹੜ ਦੀ, ਟਾਂਗੂ ਤਕਦਾ ਰਾਹ
ਤਪ ਤਪ ਰੇਤ ਸੀ ਉੱਡਦੀ, ਲੂਹੇ ਗਗਨ ਦੇ ਸਾਹ
ਰਾਮੇਆਣਾ - ਮੋੜ 'ਤੇ, ਮੁਖ਼ਬਰ ਖੜਾ ਸੀ ਆ
ਦਿੱਤੀ ਜੱਟ ਬੜਿੰਗ ਨੇ, ਸੂਬੇ ਨੂੰ ਗੁਰ - ਥਾਹ।

ਰੁਪਿਆਣਿਉਂ ਦੱਸਿਆ, ਟਾਂਗੂ ਸਿਖਰੋਂ ਕੂਕ
"ਪਿੱਛੇ ਧੂੜ ਸਿਰ੍ਹੰਦ ਦੇ, ਘੋੜੇ ਰਹੇ ਨੇ ਸ਼ੂਕ"
ਸੁਣ ਰੂਪੇ ਦੀ ਅੰਸ ਨੇ, ਕਿਹਾ ਹੋ ਪੀਲੀ ਭੂਕ:
"ਸਤਿਗੁਰ ਵੜਨ ਨ ਪਿੰਡ ਇਹ, ਸੁਣੋ ਮਸੰਦ ਦੀ ਹੂਕ।"

ਖਿਦਰਾਣੇ ਵੱਲ ਜਾ ਰਹੇ, ਸੈਆਂ ਮੀਤ ਬਰਾੜ
ਕੋਹ ਕੁ ਵਾਟ ਸੀ ਪਈ ਨਾ, ਪਾਣੀ ਦੀ ਲਿਸ਼ਕਾਰ।
ਬੇਦਾਵੇ ਦੀ ਚੀਸ ਲੈ, ਪਿੱਛੇ ਗੁਰ - ਦੀਦਾਰ
ਵਣ ਮੂਕ ਜਿਵ ਤੁਰ ਰਹੇ, ਮਾਝੇ ਦੇ ਸਰਦਾਰ।

ਗਿਆ ਸ਼ਮੀਰ ਸੀ ਦੀਨਿਉਂ, ਸੁਣ ਸੁਣ ਬ੍ਰਿਹਾ - ਤਾਨ
ਗੁਰ - ਪੈੜ 'ਤੇ ਉੱਡਦੀ, ਲੁਛ ਲੁਛ ਉਸਦੀ ਜਾਨ
ਕਣ ਕਣ ਦੇਸ ਦਾ ਜਾਣਦਾ, ਰੇਤੜ ਬਿਰਖ ਮਕਾਨ
ਤੇਹ ਸ਼ਹੀਦਾਂ ਸੰਦੜੀ, ਮਸ਼ਕ ਲੈ ਗਿਆ ਬੁਝਾਣ।

ਦਾਨ ਸਿੰਘ ਸੀ ਵੇਖਦਾ, ਉੱਡਦੀ ਖ਼ੂਨੀ ਧੂੜ
ਨੈਣ ਬਰਾੜਾਂ ਦੇ ਲਸੇ, ਲਹਿ ਦਸਮੇਸ਼ ਦਾ ਨੂਰ
ਆਗੂ ਜੰਗਲ ਦੇਸ ਦਾ, ਝੂਮੇ ਨਾਲ ਸਰੂਰ
ਆਖੇ: "ਢਾਬ 'ਚ ਡੁੱਬਣੀ, ਦਾਨਵ ਰੇਤ ਕਰੂਰ।"

ਦਾਨ ਸਿੰਘ ਦਾ ਲਾਡਲਾ, ਚੜ੍ਹਿਆ ਲਸ਼ਕਰ ਵੇਖ
ਬਾਂਕਾ ਘੋੜਾ ਛਾਂਟਿਆ, ਭੁੱਲ ਸਿਦਕ ਦੀ ਹੇਕ
ਗੁਰਾਂ ਕਿਹਾ: "ਨਾ ਭੈੜਿਆ, ਤੋੜ ਸਹਿਜ ਦੀ ਰੇਖ
ਖਿਦਰਾਣੇ ਵਿਚ ਡੁੱਬਣੇ, ਮੁਗ਼ਲ ਪਠਾਨੀ ਲੇਖ।"

ਰੁਪਿਆਣਿਉਂ ਆਂਵਦਾ, ਗੁਰ ਵੱਲ ਇਕ ਫ਼ਕੀਰ
ਜਿਸਨੂੰ ਟਾਂਗੂ ਦੱਸਿਆ, "ਨੇੜੇ ਮੁਗ਼ਲ ਵਹੀਰ
ਚੜ੍ਹੇ ਆਂਵਦੇ, ਮੱਲ ਲਉ, ਖਿਦਰਾਣੇ ਦੇ ਨੀਰ"
ਸੁਣ ਚੇਤੰਨ ਸੀ ਹੋਇਆ, ਸਾਂਗਲ ਚੁੱਕ ਸ਼ਮੀਰ।

ਰੋਹੀ ਉੱਤੇ ਝੁਕੇ ਸੀ, ਰਾਖ਼, ਰੇਤ, ਅੰਗਿਆਰ
ਦਾਨ ਸਿੰਘ ਦੇ ਸਾਮ੍ਹਣੇ, ਦੁਸ਼ਮਨ ਦੀ ਵੰਗਾਰ।
ਐਪਰ ਧੂੜਾਂ ਵਿਚ ਵੀ, ਮਾਹੀ ਦਾ ਇਕਰਾਰ
ਅੰਮ੍ਰਿਤ ਜਿਨ੍ਹੇ ਤਰੌਂਕਣਾ, ਹਰ ਮੁਕਤੇ ਦੇ ਬਾਰ।

## 11

# ਹਿਜਰ ਵਸਲ ਦਾ ਸੰਗਮ: ਕਲਗ਼ੀਧਰ ਦੇ ਦੀਦਾਰ ਦੇ ਮੋਹੇ ਅਤੇ ਸ਼ਹੀਦੀਆਂ ਦਾ ਦਰਦ ਲੈ ਕੇ ਖਿਦਰਾਣੇ ਵੱਲ ਤੁਰਦੇ ਮਝੈਲ

ਖਿਦਰਾਣੇ ਨੂੰ ਜਾਂਦਿਆਂ, ਗੁਰੂ ਮਝੈਲਾਂ ਵੇਖ
ਛੋਹੀ ਪਾਵਨ ਆਤਮਾ, ਕੋਟ ਜ਼ਖ਼ਮ ਜਿਸ ਹੇਠ
ਢੂੰਡਣ ਵੇਖ ਮਝੈਲ ਇਉਂ, ਜ਼ਖ਼ਮ ਦੇ ਪੰਧ ਅਥਾਹ
ਨੈਆਂ ਜਿਉਂਕਰ ਵਗਦੀਆਂ, ਮਗਰ ਮੀਤ ਅਸਗਾਹ।
ਕਲਗ਼ੀਧਰ ਦੇ ਰਾਹ ਨੂੰ, ਜ਼ਖ਼ਮ ਰਹੇ ਸ਼ਿੰਗਾਰ
ਬ੍ਰਿਹਾ ਦੇ ਇਸ ਪੰਧ ਦੀ, ਕੌਣ ਲਵੇਗਾ ਸਾਰ?
ਉੱਡਦੀ ਜਿੰਦ ਮਝੈਲ 'ਚੋਂ, ਅਣਵੇਖੀ ਇਕ ਦਾਰ
ਮਿਲਣਾ ਵਿਛੜ ਸ਼ਹਾਦਤਾਂ, ਹੰਝੂ - ਹੜ੍ਹਾਂ ਦੇ ਪਾਰ।

ਮਹਾਂ ਸਿੰਘ 'ਤੇ ਝਲਕਿਆ, ਕਲਗ਼ੀਧਰ ਦਾ ਵੇਸ
ਕੋਟਾਂ ਜ਼ਖ਼ਮ ਪਿਆਰ ਦੇ, ਰੋ ਤਕਦਾ ਦਰਵੇਸ਼;
ਜ਼ਖ਼ਮ ਰਣਾਂ ਦੇ ਦਰਸਦਾ, ਰੱਤ - ਰੰਗੇ ਦਰਿਆ
ਜਿਨ੍ਹਾਂ ਦੀ ਸਿਖਰ ਅਟੱਲ ਦੇ, ਯਾਰ ਨ ਬਣੇ ਗਵਾਹ।
ਕਲਗ਼ੀਧਰ ਦਾ ਜ਼ਖ਼ਮ ਹੈ, ਬੇਦਾਵੇ ਦੀ ਚੀਸ
ਪੱਥਰ ਸੁੰਨੇ ਦਿਲਾਂ ਦੇ, ਜਿੰਦ ਰਹੇ ਨੇ ਪੀਸ;
ਕੋਟਾਂ ਜ਼ਖ਼ਮ ਅਝੁੱਕ ਸੀ, ਯਾਰ ਗਏ ਘਬਰਾ
ਚੁੰਮ੍ਰਦੇ ਕਿਵੇਂ ਸ਼ਹਾਦਤਾਂ, ਦੀ ਅੰਤਮ ਦਰਗਾਹ।
ਸਤਿਗੁਰ ਮਗਰ ਸੀ ਵਿਲਕਦੇ, ਹੰਝੂਆਏ ਆਵੇਸ਼
ਪਿਰ ਤੋਂ ਵਿਛੜਕੇ ਮਿਲੇ ਸੀ, ਪ੍ਰੇਮ ਸਕੇ ਨਾ ਮੇਸ।
ਆਖ਼ਿਰ ਦਿਲ ਨੇ ਟੁੱਟ ਕੇ, ਦਿੱਤੀ ਵਲੀ ਦੀ ਸੂਹ
ਤੋੜੀ ਡਾਢੇ ਸਮੇ ਨੇ, ਸਦੀਆਂ ਦੀ ਦਿਲ - ਧੂਹ।
ਲੱਖਾਂ ਹਾਰਾਂ ਗਰਜਕੇ, ਸਿਦਕ ਦਿੰਦੀਆਂ ਤੋੜ
ਬਿਖਰ ਦਿਲਾਂ ਦੀ ਫੇਰ ਵੀ, ਰਮਜ਼ ਸਕਣ ਨਾ ਮੋੜ।
ਹਾਰੇ ਸਿਦਕ ਨ ਭੁੱਲਦੇ, ਪਿਰ ਦਾ ਨੂਰੀ ਬਾਰ
ਬ੍ਰਿਹੋਂ - ਨੀਂਦ ਵਿਚ ਜਾ ਰਿਹਾ, ਰਾਹ ਦੱਸਦਾ ਅਸਵਾਰ।
ਪਿਰ ਦੇ ਜ਼ਖ਼ਮਾਂ ਅੰਦਰਾਂ, ਰਹਿਣ ਮੁਰੀਦ ਅਭੇਦ
ਭਾਵੇਂ ਯੁਗਾਂ ਦੇ ਫ਼ਾਸਲੇ, ਰੱਖ ਸਕਣ ਨਾ ਸੇਧ।

# 12

# ਖਿਦਰਾਣਾ ਢਾਬ ਦੀ ਜੰਗ ਦੀਆਂ ਕੁੰਟਾਂ; ਦਸਮ ਪਾਤਸ਼ਾਹ, ਬਰਾੜ, ਮਝੈਲ ਅਤੇ ਸ਼ਮੀਰ; ਪਾਣੀ ਅਤੇ ਮੁਗ਼ਲ ਫ਼ੌਜ ਦੇ ਸੰਸੇ

ਢਾਬ - ਜਲਾਂ 'ਤੇ ਥਰਕਿਆ, ਕਲਗ਼ੀਧਰ ਦਾ ਨੂਰ
ਧੂੜ ਭਖੇ ਢਕ ਗਗਨ ਨੂੰ, ਮੁਗ਼ਲ ਪਠਾਨ ਨਾ ਦੂਰ।

ਢਾਬ ਸੁੰਦਰੀ ਛੁਪ ਰਹੀ, ਮਲ੍ਹੇ ਫਲਾਹਾਂ ਵਿਚ
ਛੈਲ ਬਰਾੜ ਹੀ ਖੋਲ੍ਹਦੇ, ਸੁੱਚੇ ਜਲਾਂ ਦੀ ਭਿੱਤ।

ਉੱਚ ਪਲਾਹਾਂ ਉਹਲੜੇ, ਦਸਮ ਗੁਰਾਂ ਦੀ ਜੋਤ
ਨਾਲ ਸੂਰਮੇ ਖੜੇ ਸੀ, ਦੇ ਮਾਹੀ ਨੂੰ ਓਟ।

ਚੜ੍ਹਦੇ ਲਹਿੰਦੇ ਜਲਾਂ ਦੇ, ਰਾਖੇ ਖੜੇ ਸੀ ਆ
ਦੱਖਣ ਦਿਸ਼ਾ 'ਚ ਢੂੰਡਦੇ, ਸਰ ਅਮੋਘ ਦੇ ਰਾਹ।

ਜਲਾਂ ਤੋਂ ਨੀਵੇਂ ਛਹਿ ਲਾ, ਜੀਣ ਮਝੈਲ ਸ਼ਹੀਦ
ਮੀਤ ਸ਼ਮੀਰ ਦੀ ਛਲਕਦੀ; ਸਾਂਗਲ ਵਾਂਗ ਉਮੀਦ।

ਢਾਬ ਦੱਖਣੋਂ ਜਲਾਂ ਦੀ, ਬਖ਼ਸ਼ਿਸ਼ ਕਰਨ ਬਰਾੜ
ਮੁੜ ਮੁੜ ਭਰਦਾ ਮਸ਼ਕ ਆ, ਜੰਗਲ ਦੇਸ ਦਾ ਯਾਰ।

ਕੇਰਾਂ ਹੇਠ ਉਡੀਕਦੇ, ਧੂੜ ਮਝੈਲ ਪਛਾਣ
ਬੇਰੀ ਢੱਕ ਕਰੀਰ 'ਤੇ, ਦੇਣ ਚਾਦਰਾਂ ਤਾਣ।

ਭਾਰੀ ਤੰਬੂ ਤਣੇ ਸੀ, ਜਿਵ ਦਸਮੇਸ਼ ਨਿਵਾਸ
ਨਾਅਰਾ ਜੰਗ ਦਾ ਉੱਠਿਆ, ਦੋ ਸੌ ਕਦਮਾਂ ਪਾਸ।

ਕਿੜ ਜੰਗੀ ਸਿਰ ਕਟਕਿਆ, ਤੀਰ ਤੁਫ਼ੰਗ ਦਾ ਜ਼ੋਰ
ਸਿੰਘਾਂ ਲਹੂ 'ਚ ਡੋਬਿਆ, ਅੱਗੇ ਵਧਣ ਦਾ ਲੋਰ।

ਸਿੰਘ ਬਰਾੜ ਮਝੈਲ ਸਭ, ਓਟਾਂ ਬੈਠੇ ਮੱਲ
ਫ਼ੌਜ ਪਿਆਸੀ ਹਫ਼ ਕਹੇ: "ਦਿਸਣ ਨਾ ਗ਼ੈਬੀ ਛੱਲ
ਬੂੰਦ ਨੀਰ ਦੀ ਇਕ ਵੀ, ਰਿਹਾ ਯਜ਼ੀਦ ਨ ਘੱਲ
ਤੜਪ ਹੁਸੈਨ ਹੈ ਹੂੰਗਦਾ, ਹਰ ਪਾਸੇ ਵਿਚ ਥੱਲ।"

ਰੁੱਤ ਵਿਸਾਖ ਦੀ ਹੌਂਕਦੇ, ਵੀਹ ਹਜ਼ਾਰ ਖ਼ੂੰ - ਖਾਰ
ਸਨ ਦੂਰ ਜਲ - ਬੂੰਦ ਤੋਂ, ਜਿਵੇਂ ਕਰਬਲਾ - ਹਾੜ।

ਤੇਹ 'ਚ ਮੁਗ਼ਲਾਂ ਤੜਪ ਕਿਹਾ : "ਮੋਮਨ ਘੇਰੇ ਗਹਿਰ!
ਕਾਫ਼ਰ ਨਜ਼ਰ ਨ ਆਂਵਦੇ, ਦੋਜ਼ਖ਼ ਸੁੱਟੇ ਜ਼ਹਿਰ।"

## 13

# ਪਿਆਸ ਅਤੇ ਜੰਗ

ਉੱਚ ਟਿੱਬੀਉਂ ਸ਼ੂਕਦੇ, ਸਰ ਡੰਗਣ ਕੋਹਾਂ ਤੀਕ
ਬਲੀ ਵਜ਼ੀਰ ਦੇ ਸਹਿਕਦੇ, ਬੂੰਦ ਦੀ ਮੰਗਣ ਭੀਖ।

ਇਕ ਬੂੰਦ ਲਈ ਵਿਲਕਕੇ, ਅੱਗੇ ਵਧੀ ਸਿਪਾਹ
ਭਬਕੇ ਤਦੋਂ ਮਝੈਲ ਸਭ, ਤੇਗ਼ਾਂ ਸਾਂਗ ਉਠਾ।

ਭਾਗੋ ਅਣਖ ਵੰਗਾਰਦੀ, ਚੁੱਕ ਨਾਗਣੀ ਸਾਂਗ
ਬਾਂਕੇ ਘਾਇਲ ਪਲੋਸਦੀ, ਬ੍ਰਿਹੀ ਫ਼ਕੀਰਣਾਂ ਵਾਂਗ।

ਤੇਹ - ਸਤਾਈ ਸਿਪਾਹ 'ਤੇ, ਸਿੰਘਾਂ ਤੇਗ਼ਾਂ ਧੂਹ
ਥਲ 'ਚ ਲਾਸ਼ਾਂ ਰੋਲੀਆਂ, ਮੂੰਹ ਅੱਡਣ ਤਕ ਖੂਹ।

ਨੀਂਦ ਸਦਾ ਦੀ ਸੌਂ ਗਏ, ਰੋਹੀ ਵਿਚ ਮਝੈਲ
ਖੜੀ ਦੁਪਹਿਰ ਦੇ ਦਰਾਂ 'ਤੇ, ਤਕਦੀ ਭਾਗੋ ਘਾਇਲ।

ਮੂਕ ਸ਼ਹੀਦ ਸੀ ਸੁਣ ਰਹੇ, ਬੇਦਾਵੇ ਦੇ ਵੈਣ
ਪਿਰ - ਚਰਨਾਂ ਨੂੰ ਛੂਹਣਗੇ, ਕਿਸ ਵੇਦਨ ਦੇ ਵਹਿਣ?

ਮਹਾਂ ਸਿੰਘ ਦੇ ਅੱਥਰੂ, ਡੱਕਣ ਮਰਗ, ਨ ਸੈਣ
ਪਿਰ ਨੂੰ ਪਏ ਉਡੀਕਦੇ, ਤਰਸੇਵੇਂ ਵਿਚ ਨੈਣ।

## 14

# ਵਜ਼ੀਰ ਖ਼ਾਂ ਦੀ ਦਸਮੇਸ਼ ਦੇ ਸ਼ਹੀਦ ਰੂਪ ਨੂੰ ਤਲਾਸ਼ਣ ਦੀ ਨਿਹਫਲ ਕੋਸ਼ਿਸ਼ ਅਤੇ ਚੌਧਰੀ ਕਪੂਰੇ ਦੀ ਆਰਿਫ਼ਾਨਾ ਦਲੀਲ

ਅੰਤ ਨੂੰ ਚੜ੍ਹੇ ਬਰਾੜ ਸੀ, ਨੀਰ ਦੇ ਪਹਿਰੇਦਾਰ
ਹਾਂ! ਦਸਮੇਸ਼ ਦੇ ਸਰਾਂ ਦੀ, ਨਾਲ ਸੁਣੇ ਗੁੰਜਾਰ

ਦਰਮਾਂਦੀ ਉਸ ਸਿਪਾਹ ਦੇ, ਟੁਕੜੇ ਰੁਲਣ ਉਜਾੜ
ਕੰਬ ਗਿਆ ਭੈਅਭੀਤ ਹੋ, ਸ਼ਮਸ ਖ਼ਾਂ ਸਿਪ੍ਹਾ ਸਲਾਰ।

ਸੁਣ ਵਜ਼ੀਰ ਖ਼ਾਂ ਦੱਬਿਆ, ਗ਼ੈਬੀ ਜਿੰਨ ਦੇ ਅੰਧ
ਤ੍ਰੇਹ - ਅਧਮੋਈ ਸਿਪਾਹ ਦੇ, ਹਰ ਪਲ ਖੁਰਦੇ ਰੰਗ।

ਸੂਬੇ ਨਿੰਮੋਝੂਣ ਹੋ, ਲਿਆ ਕਪੂਰਾ ਸੱਦ
ਪੁੱਛੇ: "ਭੇਤ ਨ ਦੇਸ ਦੇ, ਨੀਰ ਮਿਲੇ ਕਿਸ ਪੱਜ?
ਨਾਲ ਦੋਸਤਾਂ ਹੋਣ ਨਾ, ਪਾਕ ਆਬ ਦੇ ਹੱਜ
ਬੇਨਿਆਜ਼ ਰਹੇ ਕਤਰਾ, ਸ਼ਾਹੀ ਖ਼ੌਫ਼ ਨੂੰ ਤੱਜ।"

ਕਿਹਾ ਚੌਧਰੀ ਧਿਆਨ ਲਾ, "ਖ਼ਾਂ ਜੀ! ਪਾਣੀ ਦੂਰ
ਜਾਣੇ ਕੌਣ ਹੈ ਮਿਹਰਬਾਂ, ਬੂੰਦ ਦਾ ਅਜਬ ਸਰੂਰ!
ਜਾਣਦੀ ਜ਼ਾਲਮ ਕੌਣ ਹੈ, ਮੁਨਸਿਫ਼ ਕਦੋਂ ਕਰੂਰ
ਬੇਪਰਵਾਹ ਤਕਦੀਰ ਸਮ, ਜੰਗਲ ਦੇਸ ਦੀ ਹੂਰ;
ਜੇ ਨਾ ਮੰਨੋ ਬੂੰਦ ਤੋਂ, ਤਰਸਾਵੇ ਮਗ਼ਰੂਰ
ਕਬਰਸਤਾਨ ਬਣਾਂਵਦੀ, ਸ਼ਾਹੀ ਤਾਜ ਦਾ ਨੂਰ।"

"ਜਾਵਾਂ, ਸੂਬੇ ਕਿਹਾ "ਮੈਂ, ਜਿੱਧਰ ਆਬ ਦੀ ਦੀਦ
ਪਹਿਲਾਂ ਦਫ਼ਨ ਮੈਂ ਕਰ ਲਵਾਂ, ਮੋਮਨ ਪਾਕ ਸ਼ਹੀਦ
ਬਾਤਿਲ ਸਿਹਰ ਦਾ ਮਿਲੇ ਜੇ, ਮੋਇਆ ਵਿਚ ਵਹੀਰ
ਸੈਆਂ ਸਜਦੇ ਕਰਾਂਗਾ, ਦਰ ਮੈਂ ਆਲਮਗੀਰ।"

ਕਿਹਾ ਚੌਧਰੀ "ਖ਼ਾਨ ਜੀ, ਗੁਰੂ ਦੇ ਮੀਤ ਬਰਾੜ
ਜੰਗਲ ਦੇ ਰਾਹ ਜਾਣਦੇ, ਭੇਤ - ਭਰੇ ਦੁਸ਼ਵਾਰ
ਜੰਗਲ ਦੇਸ 'ਚ ਗੁਰੂ ਹੈ, ਬਲੀ ਸਮੇ ਤੋਂ ਪਾਰ
ਨਾਲ ਦਾਨ ਸਿੰਘ ਸਰਕਦਾ, ਬੂਟ ਬ੍ਰਿਛ ਦਾ ਯਾਰ।
ਅੱਧੇ ਪਹਿਰ ਤੋਂ ਵੱਧ ਨਹੀਂ, ਥਲ ਵਿਚ ਸੁਣਨਗੇ ਹਾੜ
ਖਿਦਰਾਣੇ ਦੀ ਬੂੰਦ ਤੋਂ, ਦੂਰ ਤਿਰੇ ਅਸਵਾਰ!
ਮੁੜੋ! ਸਿਪਾਹ ਨੂੰ ਚੀਰਸਨ, ਰਾਹਾਂ ਦੇ ਸਲਵਾੜ
ਪਿਆਸ ਕਰੇਗੀ ਦਫ਼ਨ ਸਭ, ਫ਼ੌਜਾਂ ਦੇ ਸਿਰਦਾਰ।
ਬਾਰਾਂ ਕੋਹ 'ਤੇ ਆਬ ਹੈ, ਚੱਲੋ ਹੋ ਹੁਸ਼ਿਆਰ।
ਗੋਦ 'ਚ ਲਵੇ ਸ਼ਹੀਦ ਇਹ, ਆ ਅੱਲ੍ਹਾ ਦਿਲਦਾਰ।
ਜਾਣ ਆਬ ਦੇ ਹੱਜ ਨੂੰ, ਮੋਮਨ ਕਈ ਹਜ਼ਾਰ
ਸੌਣ ਸ਼ਹੀਦ ਇਹ ਰੇਤ 'ਤੇ, ਵਲੀ ਹੈ ਪਹਿਰੇਦਾਰ।"

## 15

# ਬੇਦਾਵੇ ਦੀ ਚੀਸ

ਡਿੱਗਦੇ ਢਹਿੰਦੇ ਲਸ਼ਕਰਾਂ, ਪਾਰ ਕਰੇ ਕਈ ਕੋਹ
ਮੌਤ, ਹਾਰ ਤੇ ਹਸ਼ਰ ਦੇ, ਹੌਲ ਪਾਂਵਦੇ ਖੋਹ
ਲੇਟੇ ਮੋਮਨ ਕਬਰ ਬਿਨ, ਪੱਤ ਨ ਸਕਣ ਲੁਕੋ
ਉੱਡੇ ਹਾਸਾ ਮਰਗ ਦਾ, ਜਿਵ ਖ਼ੰਜਰ ਨਿਰਮੋਹ।

ਡਉ ਨਾਲ ਵਣ ਜਲੇ ਦੀ, ਉੱਡਦੀ ਜਿਵੇਂ ਸੁਆਹ
ਬਿਨ ਪੰਖੀ ਬਿਨ ਬਿਰਖ ਦੇ, ਛੁੱਟੜ ਜਿਵੇਂ ਹਵਾ
ਸਿਦਕ ਬਾਝ ਬੇਰੰਗ ਹੋ, ਨੱਸੀ ਉਵੇਂ ਸਿਪਾਹ
ਕਦਮ ਕਦਮ 'ਤੇ ਥਿੜਕਦੀ, ਨਬੀ ਦੀ ਆਸ ਭੁਲਾ।
ਕਿੱਥੇ ਜਾਵਣ ਨੱਸ ਕੇ, ਕਿੱਥੇ ਮਿਲੇ ਪਨਾਹ ?
ਫੈਲਣ ਦੂਰ ਕਿਆਮਤਾਂ, ਵਿਚ ਹਨੇਰ ਅਥਾਹ
ਕਦਮ ਉੱਖੜਦੇ ਜਾਂਵਦੇ, ਰੋਣ ਜਾਂ ਟੁੱਟਣ ਸਾਹ :
"ਅੱਲ੍ਹਾ ਉੱਚੇ ਅਰਸ਼ ਤੋਂ, ਮਸ਼ਕ ਲਬਾਂ 'ਤੇ ਲਾ।"

ਬੇਰਾਹ ਅੰਧ ਅਥਾਹ 'ਤੇ, ਬੁਝੀ ਮਦੀਨਾ - ਲੋਅ
ਸੁੱਕ ਗਏ ਦਰਿਆ ਨਾ, ਦੇਵਣ ਬੂੰਦ ਦੀ ਸੋਅ
ਭੈਅ 'ਚ ਲਸ਼ਕਰ ਕੰਬਦੇ, ਭੋਰਾ ਸਕਣ ਨਾ ਰੋ
ਦਿਲ - ਪਤਾਲ ਵਿਚ ਅਜੇ ਵੀ, ਕਿਸੇ ਨੀਰ ਦੀ ਟੋਹ।

ਤ੍ਰੈ ਕੋਹ ਲਸ਼ਕਰ ਗਏ ਜਾਂ, ਲਸੇ ਸਿੰਘ - ਅਸਗਾਹ
ਉੱਚ ਟਿੱਬੀਉਂ ਉਤਰਦੇ, ਲਹਿਰਦੇ ਗੁਰ - ਦਰਿਆ
ਰਣ ਵਿਚ ਸੌਂ ਰਹੇ ਵਿਛੜੇ, ਰਹੇ ਦਸਮੇਸ਼ ਜਗਾ
ਬ੍ਰਿਹਾ ਭਰੇ ਪਿਆ ਅੱਥਰੂ, ਨਿਵ ਛੋਂਹਦੇ ਗਲ ਲਾ।

ਹਰ ਸ਼ਹੀਦ ਦੇ ਸੀਸ ਖੜ, ਬਖਸ਼ਣ ਗੁਰੂ ਅਸੀਸ
ਬ੍ਰਿਹਾ ਦੇ ਉਹਨਾਂ ਪਲਾਂ ਦੀ, ਕੌਣ ਜਰੇਗਾ ਚੀਸ ?
ਵਾਰੇ ਮਾਹੀ ਅੱਥਰੂ, ਹਿਜਰ ਕਦੀਮੀ ਪੀਸ
ਹੋਵਣ ਐਸੇ ਛਿਨਾਂ 'ਤੇ, ਮਰਗ ਹਯਾਤ ਇਕੀਸ।

## 16

# ਮੁਕਤਿਆਂ ਦੀ ਨੀਂਦ ਅਤੇ ਭਾਗੋ

ਰਲਿਆ ਮਾਹੀ ਨਾਲ ਆ, ਸਾਂਗਲ ਚੁੱਕ ਸ਼ਮੀਰ
ਬ੍ਰਿਹਾ, ਬੰਦਗੀ, ਰਹਿਮ ਦੀ, ਗੁਰ ਨੈਣੀਂ ਤਨਵੀਰ।

ਨਾਜ਼ਕ ਦਰਦ ਲੈ ਤੁਰਨ ਗੁਰ, ਧਰ 'ਤੇ ਮੀਤ ਸ਼ਹੀਦ
ਤਿਨਾਂ 'ਤੇ ਗਗਨ ਤਰੌਂਕਦਾ, ਜਗਮਗ ਕੁਈ ਉਮੀਦ।

ਦਾਨ, ਸ਼ਮੀਰ ਤੇ ਗੁਰੂ ਦੇ, ਨਾਲ ਅਸੀਸਾਂ ਰਹਿਣ
ਕਣ ਕਣ ਜੰਗਲ ਦੇਸ ਦਾ, ਮੁੜ ਮੁੜ ਭਰਦਾ ਨੈਣ।

ਸੁਣ ਦਸਮੇਸ਼ ਦੀ ਚਾਪ ਨੂੰ, ਘਾਇਲ ਨਾਰ ਇਕ ਕੰਬ
ਪਲ ਕੁ ਛਾਂ 'ਚ ਥਰਕਦੀ, ਕੰਬੇ ਜਿਵੇਂ ਤਰੰਗ।
ਨੀਰ ਸ਼ਮੀਰ ਤਰੌਂਕਦਾ, ਲਾ ਸੀਨੇ ਪਿਰ - ਜਾਨ
ਖੰਭ ਘਾਇਲ ਜਿਵ ਹਿੱਲਦੀ, ਲਹੂ ਲੁਹਾਣ ਰਕਾਨ।
ਪਈ ਜ਼ਿਮੀਂ 'ਤੇ ਨਾਰ ਸੀ, ਹੱਥੀਂ ਘੁੱਟ ਕੇ ਸਾਂਗ
ਮੁੜ ਦਸਮੇਸ਼ ਦੀ ਚਾਪ ਸੁਣ, ਉੱਠੀ ਵਾਂਗ ਝਲਾਂਗ।

ਖ਼ਾਲਸ ਲਾਜ ਹਯਾਤ ਦੀ, ਭਾਗੋ ਦੇ ਸਭ ਖ਼ਾਬ
ਗੁਰ - ਪੈੜਾਂ 'ਤੇ ਮਹਿਕਣੀ, ਯੁਗਾਂ ਦੀ ਨਾਰੀ ਜਾਗ।
ਸਿਰ ਘਾਇਲ ਧਰ ਹੱਥ ਗੁਰ, ਕੂਣ ਇਲਾਹੀ ਵਾਕ
"ਬੱਚੀ! ਖ਼ਾਲਸਾ ਅਣਖ ਦਾ, ਬਣੇ ਤੂੰ ਨਾਰੀ ਜਾਪ।
ਪੱਤ ਜੀਵੇ ਤਾਂ ਰਹੇਗੀ, ਪਾਕ ਨਾਰ ਦੀ ਅੱਖ
ਸਾਂਗ ਤਿਰੀ ਤੋਂ ਉੱਡਣੇ, ਵਾਣ ਮਿਰੇ ਨਭ ਤੱਕ।"

ਅਣਖ ਦੀ ਬਿਰਹਣ ਸਿੱਕ ਦੇ, ਧੋਣ ਜ਼ਖ਼ਮ ਗੁਰ ਬੈਠ
ਮੱਲ੍ਹਮ ਲਾਇ ਸ਼ਮੀਰ ਜਾਂ, ਮਿਲਣ ਚੈਨ ਉਸ ਸਾਇਤ।
ਤਾਜ਼ੀ ਥਲ ਦੇ ਵੇਖਦੇ, ਖੜ ਭਾਗੋ ਦੀ ਸਾਂਗ
ਜਿਸਦੀ ਨੋਕ ਨੂੰ ਛੋਹ ਰਹੀ, ਵਿਛੜੇ ਯੁਗਾਂ ਦੀ ਤਾਂਘ।
ਜਾਗਣ ਅੰਮ੍ਰਿਤ ਵੇਲੜੇ, ਸੁਣ ਅਕਾਲ ਤਕ ਬਾਂਗ
ਖਿੜਨ ਦਰਸ ਦਸਮੇਸ਼ ਦੇ, ਜਿਵੇਂ ਉਸ਼ਾ ਦੀ ਮਾਂਗ;
ਭਾਗੋ ਦਾ ਮਨ ਡੰਗਦੀ, ਤਾਂ ਵੀ ਬ੍ਰਿਹਣ - ਚਾਂਗ
ਗੁਰ ਦੇ ਦਰਸ ਨਿਖਾਰਦੀ, ਚੜ੍ਹੀ ਮਿਲਣ ਦੀ ਕਾਂਗ,
ਭਾਵੇਂ ਸੂਰਜ ਛਿਪ ਰਿਹਾ, ਤਿਪ ਤਿਪ ਕਿਰੇ ਝਲਾਂਗ!

## 17

# ਮਹਾਂ ਸਿੰਘ ਦੇ ਅੰਤਮ ਗੁਰ-ਦੀਦਾਰ;
# ਬੇਦਾਵੇ ਦਾ ਅੰਤ ਅਤੇ ਦਸਮੇਸ਼ ਦੀ ਅਸੀਸ

ਭਾਗੋ ਤੇ ਦਸਮੇਸ਼ ਜੀ, ਦਾਨ ਸਿੰਘ, ਬੈਰਾੜ
ਵਿਚ ਸ਼ਹੀਦਾਂ ਫਿਰ ਰਹੇ, ਗਏ ਜੁ ਸਮਿਆਂ ਪਾਰ।
ਲਹੂ ਦੇ ਪਰਦੇ ਹੇਠ ਸੀ, ਪਿੱਛੇ ਰਹੇ ਸਰੀਰ
ਰੂਹਾਂ ਅੱਗੇ ਪੀਂਦੀਆਂ, ਦਰਗਾਹਾਂ ਦੇ ਨੀਰ।
ਇਕ ਸ਼ਹੀਦ ਸੀ ਸਹਿਕਦਾ, ਸਾਹ ਰਹੀ ਜ਼ਿਮੀਂ ਧ੍ਰੀਕ
ਚੁੱਪ 'ਚ ਹੋਰ ਸ਼ਹੀਦ ਸਨ, ਧੁਰ ਦਰਗਾਹਾਂ ਤੀਕ।
ਨੈਣੀਂ ਹੰਝੂ ਅੰਤਲੇ, ਕੌਣ ਤਰੌਂਕੇ ਨੀਰ ?
ਧੂਹ ਪਈ ਗੁਰ ਜਾਂਵਦੇ, ਜਿੱਥੇ ਯਾਰ ਸ਼ਮੀਰ।

ਗੁਰ - ਦਰਸ ਲਈ ਖੋਲ੍ਹ ਲਏ, ਮਹਾਂ ਸਿੰਘ ਨੇ ਨੈਣ
ਫਿਰ ਤੱਕੀ ਪਿਰ - ਦਰਦ ਦੀ, ਭਰ ਹੰਝੂ ਹਰ ਰੈਣ।
(ਸੂਰਜ - ਗੋਦ 'ਚ ਜਿਸ ਤਰ੍ਹਾਂ, ਜਗਮਗ ਜਾਗੇ ਰਾਤ
ਗੁਰੂ - ਰੱਤ ਵਿਚ ਇਸ ਤਰ੍ਹਾਂ, ਲਸੇ ਖ਼ਾਲਸਾ - ਦਾਤ।)

ਮੌਤ ਦੇ ਪਰਬਤ ਲੰਘਣੇ, ਮਹਾਂ ਸਿੰਘ ਦੀ ਸਿੱਕ
ਲਾਈ ਬੰਜਰ ਪੱਥਰਾਂ, ਰਾਖ ਵਣਾਂ ਦੀ ਹਿੱਕ।
ਨੂਰ ਬਣੇ ਕਦ ਵੇਦਨਾ, ਬੇਦਾਵੇ ਨੂੰ ਲਿੱਖ ?
ਰਹਿਮ ਵਗਾਏ ਸਿਖਰ ਤੋਂ, ਕਿਸ ਪਲ ਕਲਗ਼ੀ - ਦਿੱਖ ?

ਮਹਾਂ ਸਿੰਘ ਦੇ ਸਾਹ 'ਚੋਂ, ਤੜਪ ਰਹੀ ਇਕ ਹੂਕ
ਮਾਂ ਦੇ ਬਾਝੋਂ ਜਿਸ ਤਰ੍ਹਾਂ, ਬੋਟ ਰਿਹਾ ਕੁਈ ਚੂਕ।
ਬਿਸਮਿਲ ਹੂੰਗ ਨੂੰ ਸੁਣ ਗੁਰੂ, ਮਹਾਂ ਸਿੰਘ ਲੈ ਗੋਦ
ਸਭ ਕੁੰਟੀ ਤਕ ਰਹਿਮਤਾਂ, ਸੁਧਾ ਸਿੰਧ ਲੈ ਗੋਦ।
ਕਹਿਣ "ਮੈਂ ਨਾਨਕ ਵਾਂਗ ਹੀ, ਰਿਹਾ ਬਖ਼ਸ਼ਿਸ਼ਾਂ ਤੋਲ
ਮਰਗ ਹਯਾਤ ਦੇ ਫ਼ਰਕ ਮੈਂ, ਮੇਟ ਦਿਆਂ ਅੱਜ ਬੋਲ।
ਸੀਤ ਤਿਰੇ ਤੋਂ ਵਾਰਸਾਂ, ਨਿਰਮਲ ਜੁਗਾਂ ਦੀ ਛਾਂ
ਤੇਰੇ ਕੌਲ ਪੁਗਾਵਸਾਂ, ਲੈ ਸਤਲੁਜ ਦਾ ਨਾਂਅ।
ਮੂਕ ਸ਼ਹੀਦ ਲੈ ਜਾਣਗੇ, ਆਜਿਜ਼ ਮਿਰੇ ਸ਼ਹੀਦ
ਤ੍ਰੈਕਾਲਾਂ ਦੇ ਦਰਦ ਦਾ, ਕਾਸਾ ਭਰਣ ਮੁਰੀਦ।
ਹੋਯਾ ਜਦੋਂ ਸ਼ਹੀਦ ਮੈਂ, ਜਗ ਦੇ ਸਭ ਦਰਿਆ
ਹਰ ਮਲਾਹ ਤੋਂ ਪੁਛਸਨ, ਕਿੱਥੇ ਗਿਆ ਮਲਾਹ।

ਤੇਰੇ ਦਰਦ ਪਛਾਣਸਨ, ਵਿਛੜ ਗਏ ਜੋ ਰਾਹ
ਮੈਨੂੰ ਸੱਦ ਲਿਆਉਣਗੇ, ਤੇਰੇ ਜਹੇ ਗਵਾਹ।
ਤੇਰੇ ਚੱਲਦੇ ਸਾਹ ਨੇ, ਮਿਰੀ ਅਸੀਸ ਦੀ ਜਿੰਦ
ਵੇਖ ਤੂੰ ਨੈਣਾਂ ਵਾਲਿਆ! ਦਸ ਤੂੰ ਦਿਲ ਦੀ ਚਿੰਦ
ਦਿਲ ਦਾ ਭੇਤ ਦੇ ਮਿੱਠਿਆ, ਹਰਿਆ ਕਰਾਂ ਇਹ ਬਿੰਦ।"

ਪਾਕ ਮੁਰੀਦ ਦੀ ਆਜਜ਼ੀ, ਮਹਾਂ ਸਿੰਘ ਦੇ ਨੈਣ
ਪਾਵਨ ਮਨ ਦਸਮੇਸ਼ ਦਾ, ਸੰਗ ਹੰਝੂ ਛੁਹ ਲੈਣ।
ਹਿਜਰ ਵਸਲ ਤੋਂ ਪਾਰ ਜਾ, ਵੇਖ ਵੇਖ ਨਵ ਰੈਣ
ਗੁਰ ਨੂੰ ਅੰਤਮ ਮਿਲਣ 'ਤੇ, ਕਹੇ ਨਾਲ ਕੁਝ ਚੈਨ:
"ਪੁਰ ਅਨੰਦ ਨੂੰ ਛੋਡਿਆਂ, ਬੀਤ ਗਏ ਕਈ ਮਾਸ
ਤਿਰੇ ਦਰਸ ਦੀ ਅਜੇ ਵੀ, ਨਜ਼ਰ ਮਿਰੀ ਵਿਚ ਪਿਆਸ
ਜਿਸ ਕੂੰਟ ਤੂੰ ਜਾਂਵਦਾ, ਖੜੀ ਮਿਰੀ ਅਰਦਾਸ
ਤਿਰੀ ਉਡੀਕ 'ਚ ਰੁਮਕਦੇ, ਲੱਖ ਪਤਾਲ ਅਗਾਸ।

"ਅਸਾਂ ਅਨੰਦਪੁਰ ਛੱਡਿਆ, ਬੇਦਾਵੇ ਨੂੰ ਲਿੱਖ
ਉਹ ਅੱਖਰ ਹੋ ਖ਼ੰਜਰਾਂ, ਸੱਲ੍ਹਣ ਸਾਡੀ ਹਿੱਕ
ਪਾੜ ਦਿਉ ਬੇਦਾਵਾ, ਸਿੰਘ ਸ਼ਹੀਦਾਂ ਵਿੱਚ
ਠੰਢੀ ਕਰੋ ਇਹ ਜਲਣ ਨੂੰ, ਦਾਗ਼ ਵੀ ਜਾਵਣ ਮਿੱਟ।

"ਵਿੰਨ੍ਹੀ ਨਾਲ ਇਹ ਅੱਖਰਾਂ, ਜਮ ਨੇ ਸਾਡੀ ਪਿੱਠ
ਵੇਖ ਲਏ ਸਭ ਤਾਰਿਆਂ, ਜੀਣ ਜੁ ਪੱਤ ਬਿਨ ਸਿੱਖ
ਸਾਹ ਜਾਂਦੇ, ਮੈਂ ਸਿੱਕਦਾ, ਦਿਉ ਆ ਅੰਮ੍ਰਿਤ ਭਿੱਖ
ਜਾਨ ਟੁੱਟਦੀ, ਹਰੋ ਆ, ਸੀਨੇ ਪੀੜ ਅਦਿੱਖ।"

ਨੈਣ ਭਰੇ ਜਦ ਸਿੰਘ ਨੇ, ਜਿੱਥੇ ਪਵੇ ਉਹ ਲੋਅ
ਬ੍ਰਹਿਮੰਡਾਂ ਤਕ ਰਹੀ ਸੀ, ਉਸਦੀ ਚੁੱਪ ਖਲੋਅ
ਦਰਗਾਹਾਂ ਤਕ ਦੋਸਤੀ, ਦੇ ਜਿੱਥੇ ਧਰਵਾਸ
ਓਥੇ ਸਤਿਗੁਰ ਖੜੇ ਹੋ, ਚੁੰਮ੍ਹੇ ਪੰਧ ਪਿਆਸ।
ਕਾਗਦ ਛੋਂਹਦੇ ਸਤਿਗੁਰੂ, ਨਾਲ ਸ਼ਹੀਦ ਦਾ ਸਿੱਕ
ਰਹਿਮਤ ਦੇ ਦਰਿਆ ਵਗੇ, ਸਭ ਜੰਗਾਂ ਲਾ ਹਿੱਕ।
ਸਰਸਾ, ਕਿਲ੍ਹੇ ਤੇ ਗੜ੍ਹੀ ਨੂੰ, ਕਾਗਦ ਮੰਝ ਸਮੋਅ
ਬੇਦਾਵਾ ਗੁਰ ਪਾੜਿਆ, ਰਾਹ ਰਹਿਮਤ ਦੇ ਛੋਹ।

ਕਿਹਾ ਚੁੱਪ ਦਸਮੇਸ਼ ਨੇ, ਮਹਾਂ ਸਿੰਘ ਨੂੰ ਬੋਲ
"ਸਿੰਘਾ! ਸੋਦਰ ਤੀਕ ਗਾ, ਭਰਾਂ ਮੈਂ ਤੇਰੀ ਝੋਲ

ਕਿੰਨੀ ਪ੍ਰੇਮ ਦੀ ਰੌਸ਼ਨੀ, ਵੇਖਣ ਮੇਰੇ ਕੌਲ
ਏਸੇ ਜਨਮ 'ਚ ਜਰੇ ਜਾ, ਤੂੰ ਜਨਮਾਂ ਦੇ ਹੌਲ।
ਕਰਕ ਤਿਰੀ 'ਚੋਂ ਕਾਰਵਾਂ, ਪੰਧ ਪ੍ਰੇਮ ਦੇ ਪੈਣ
ਹੂੰਗ ਹੇਠ ਮੈਂ ਰਹਿਮਤਾਂ, ਭਰ ਨਾਂਹ ਐਨੇ ਨੈਣ।
ਸੁੰਨ ਸ਼ਹੀਦਾਂ ਵਿਗਸਣਾਂ, ਵਿਚ ਇਲਾਹੀ ਰੁੱਤ
ਤ੍ਰੈਕਾਲਾਂ ਵਿਚ ਲਸੇਗੀ, ਜਦ ਅੰਮ੍ਰਿਤ ਦੀ ਘੁੱਟ।
ਹੋਣ ਸ਼ਹੀਦਾਂ ਸੰਦੜੇ, ਜਦ ਲੋਇਣ ਸਾਹ ਬੰਦ
ਦਿਲ - ਦਸਤਕ ਇਹ ਸੁਣੇਗੀ, ਚੀਰ ਮਰਗ ਦੇ ਅੰਧ।
ਵਿਦਾ ਕਰਾਂ ਮੈਂ, ਗੁੰਮਣਾ: ਬੇਦਾਵੇ ਦੀ ਛੱਲ
ਅਸਗਾਹਾਂ 'ਤੇ ਮਿਲਾਂਗਾ, ਜਦੋਂ ਪਿਆ ਮੈਂ ਚੱਲ।"

ਸੁਖਨ ਸੁਣੇ ਦਸਮੇਸ਼ ਦੇ, ਨੈਣ ਸ਼ਹੀਦਾਂ ਮੁੰਦ
ਇਕ ਲਿਵ ਹੇਠ ਅਸੰਖ ਲਿਵ, ਖੋਰੇ ਮਰਗ ਦੀ ਧੁੰਧ।
ਨਵ ਚਮਨਾਂ ਵਿਚ ਛਲਕਦੇ, ਗੁਰ - ਵਿਗਾਸ ਦੇ ਕੁੰਡ
ਨਾ ਵੈਰੀ ਦੇ ਹੋਣ ਦੀ, ਕਸਕ ਕੁਸੈਲੀ ਤੁੰਦ।
ਯਾਰ ਬੇਦਾਵਾ ਦੇਣ ਜੇ, ਸਿੱਕ ਸੁਣੇ ਗੁਰ - ਰੁੰਗ
ਨੈਂਅ ਵਾਂਗ ਮੁੜ ਵਗਣਗੇ, ਗਲ਼ ਲਾ ਲਵੇ ਸਮੁੰਦ।
ਮੁਕਤ ਕੌਣ ? ਜੋ ਮਿਲਣਗੇ, ਕਰਮ ਇਲਾਹੀ ਗੁੰਦ
ਗ਼ੈਬੀ ਮਹਿਕ 'ਚ ਢਾਲਸਨ, ਬੇਯਾਰ ਹਰ ਸੁੰਞ।

ਖਿੱਚੇ ਬੰਜਰ ਪਰਬਤੋਂ, ਵਲੀ - ਨਿਗਾਹ ਜੋ ਨੀਰ
ਢੂੰਡਦੇ ਤਿਖ ਉਸ ਪੰਧ ਦੀ, ਜਾਣ ਸ਼ਹੀਦ ਫ਼ਕੀਰ,
ਹਰ ਮੁਰੀਦ ਨੂੰ ਮਿਲੇਗੀ, ਆਖ਼ਿਰ ਗੁਰੂ - ਤਰੰਗ
ਮੁੜ ਜ਼ਿੰਦਾ ਹੋ ਖਿੜਨਗੇ, ਕੋਟ ਦੀਦਾਰੀ ਰੰਗ।

## 18

# ਮੁਕਤੇ ਅਤੇ ਅਧੂਰੇ ਸ਼ਹੀਦ ਦਾ ਫ਼ਰਕ

ਚਾਲੀ ਮੁਕਤੇ ਬਣੇ ਸੀ, ਗੁਰ ਕੀਤਾ ਸਸਕਾਰ
ਉਹ ਪਾਂਧੀ ਉਸ ਕੂੰਟ ਦੇ, ਜਿਸ ਪਾਸੇ ਦਿਲਦਾਰ।

ਮਿਲਣ ਅਨੀਲ ਅਸੰਖ ਹੋ, ਸੱਚ ਖੰਡ ਦੇ ਪੰਧ
ਮਿਲਣ ਉਹ ਪੈੜਾਂ ਜਿਨਾਂ ਨੇ, ਤੁਰਨਾ ਸਤਿਗੁਰ ਸੰਗ।

ਭਾਵੇਂ ਸੈਆਂ ਬਰਾੜਾਂ, ਛੁਹੇ ਸ਼ਹਾਦਤ - ਨੂਰ
ਪਾਵਨ ਗੁਰ ਨਿਰਲੇਪ ਤੋਂ, ਕੁਝ ਕੁ ਰਹੇ ਉਹ ਦੂਰ
ਤਾਹੀਉਂ ਮੁਕਤੇ ਬਣੇ ਨਾ, ਭਾਵੇਂ ਬਣੇ ਸ਼ਹੀਦ
ਰੂਹ ਦੀ ਤਿੱਖੀ ਧਾਰ ਬਿਨ, ਕਿਵੇਂ ਮਿਲੇ ਉਹ ਦੀਦ ?
ਮੁਕਤੇ ਅਤੇ ਸ਼ਹੀਦ ਦਾ, ਕਦੇ ਫ਼ਾਸਲਾ ਬਹੁਤ
ਪੈਂਦੀ ਕਦੇ ਹੈ ਜਿੱਤਣੀ, ਕਿਸੇ ਸ਼ਹੀਦ ਨੂੰ ਮੌਤ !
ਕਾਮਲ ਉਦੋਂ ਸ਼ਹੀਦ ਹੈ, ਰੂਹ ਜਦ ਤੇਗ਼ ਦਾ ਰੰਗ
ਜਗ - ਹਿਰਸਾਂ ਦੇ ਹੁੰਦਿਆਂ, ਰਹੇ ਅਧੂਰੀ ਜੰਗ;
ਪਰ ਮੁਕਤੇ ਦੀ ਤੇਗ ਦੇ, ਅੱਗੇ ਪਾਵਨ ਪੈੜ
ਰਹਿਣ ਓਸਦੀ ਧਾਰ ਲਈ, ਜਗ - ਹਿਰਸਾਂ ਸਭ ਗ਼ੈਰ।
ਮੁਕਤੇ ਜੰਗਾਂ ਲੰਘਦੇ, ਨਾਲ ਇਲਾਹੀ ਪੈਰ
ਰੋਹ 'ਚ ਵੀ ਨਿਰਲੇਪ ਨੇ, ਚਿੱਤ ਨਾ ਰੱਖਣ ਵੈਰ।

## 19

# ਯੁੱਧ ਪਿੱਛੋਂ ਆਈ ਰਾਤ

ਚੁੱਪ ਛਾਈ ਜਦ ਲੰਘਿਆ, ਵੀਹ ਹਜ਼ਾਰ ਦਾ ਸ਼ੋਰ
ਹੜ੍ਹਾਂ ਦੇ ਪਿੱਛੋਂ ਰਾਤ ਦਾ, ਸ਼ਾਂਤ ਅਗੰਮੀ ਲੋਰ
ਗਏ ਹਜੂਮ ਜਾਂ ਕਹਿਰ ਦੇ, ਰਣ 'ਤੇ ਨੀਂਦਰ ਹੋਰ
ਜਿਹੜੀ ਨੀਂਦ ਸਮੋਅ ਲਏ, ਡਾਢੇ ਦਲਾਂ ਦੇ ਜ਼ੋਰ।

ਧੂੜ ਰਹੀ ਸੀ ਉੱਡਦੀ, ਮੁਗ਼ਲ ਗਏ ਸਨ ਦੂਰ
ਰਾਤ ਪਈ ਲਹਿ ਢਾਬ 'ਤੇ, ਭੇਜਣ ਅਰਸ਼ ਸਰੂਰ
ਧਰ ਨੂੰ ਅੰਗ ਲਗਾਂਵਦੀ, ਚੁੱਪ ਅਨੰਤ ਦੀ ਭੂਰ
ਇਸ ਰਣ ਚੁੱਪੋਂ ਉਤਰਣੇ, ਲੰਘ ਗਏ ਲਖ ਪੂਰ।

ਤ੍ਰੈਕਾਲਾਂ ਦੀ ਚੁੱਪ ਦੀ, ਹੂੰਗ ਸੁਣੇ ਉਸ ਰਾਤ
ਦੁਰਗਮ ਰਾਹਾਂ ਸੌਂਦੀਆਂ, ਓਸ ਚੁੱਪ ਦੇ ਘਾਟ
ਪਰਬਲ ਸਤਿਗੁਰ ਵੇਖਦਾ, ਚੁੱਪ 'ਚ ਕਿਹੜੇ ਸਾਥ ?
ਕੌਣ ਸ਼ਹੀਦਾਂ ਦੀ ਲਵੇ, ਰਾਤ ਦੀ ਚੁੱਪ 'ਚ ਹਾਥ !

ਅੱਧੀ ਰਾਤ ਦੀ ਚੁੱਪ 'ਚੋਂ, ਵੇਦਨ ਭਰਦੀ ਨੈਣ
ਭੁੱਲਣ ਕੰਤ ਅਥਾਹ ਨੂੰ, ਸੋਈ ਪਾਵਣ ਵੈਣ।
ਹੁਸਨ ਹੋਇ ਕਦ ਸੁੱਚੜਾ ? ਕਦੋਂ ਮਿਲਣਗੇ ਚੈਨ ?
ਓਢੇ ਚੁੱਪ ਸ਼ਹੀਦ ਜੇ, ਕੰਤ ਅਥਾਹ ਦੀ ਰੈਣ।

ਟਿਮ ਟਿਮ ਰਾਤ 'ਚ ਤਰ ਰਹੀ, ਡੂੰਘੇ ਸਾਗਰ ਚੁੱਪ;
ਸਿਸਕੇ ਚੁੱਪ ਪਤਾਲ ਦੀ: "ਮਿਹਰਾਂ ਜਾਣ ਨਾ ਸੁੱਕ"
ਭੈਅ ਵਿਚ ਚੁੱਪ ਸ਼ਹੀਦ ਦੀ: "ਪੰਧ ਨਾ ਜਾਵਣ ਮੁੱਕ"
ਗ਼ੈਬੀ ਹੱਥ ਦੇ ਹੇਠ ਨੇ, ਆਦਿ ਜੁਗਾਦਿ ਦੇ ਦੁੱਖ।

ਚੌਦਾਂ ਰਤਨ ਦੀ ਚੁੱਪ ਸੀ, ਝਰੀ ਅਕਾਲ 'ਚੋਂ ਅੱਗ
ਰਹੀ ਸੀ ਸੀਨੇ ਮੁਕਤਿਆਂ, ਵਾਰ ਪਹਿਲੜੀ ਲੱਗ
ਖਿੱਚੇ ਚੁੱਪ ਅਸੀਸ ਦੀ, ਗੁਰ ਨੂੰ ਤਜੇ ਜਾਂ ਜੱਗ
ਰਾਤ ਦੀ ਚੁੱਪ ਪਛਾਣਦੀ, ਬਣੀ ਅੱਗ ਧਰ - ਰਗ।

ਅੱਧੀ ਰਾਤ ਦੀ ਚੁੱਪ 'ਚੋਂ, ਸ਼ੂਕਣ ਲੱਖਾਂ ਤੀਰ
ਬੇਅਦਲੇ ਵੱਡ ਦਲਾਂ ਨੂੰ, ਪੀਣ ਨ ਦੇਵਣ ਨੀਰ।
ਭਰੇ ਇਹ ਅੰਮ੍ਰਿਤ - ਕੁੰਡ 'ਚੋਂ, ਠੰਢੀ ਮਸ਼ਕ ਸ਼ਮੀਰ
ਅੰਤ ਮਸ਼ੈਲਾਂ ਪਰਤਣਾ, ਜਦੋਂ ਪਵੇਗੀ ਭੀੜ।

ਰਣ - ਸ਼ਮਸ਼ਾਨ 'ਤੇ ਰਾਤ ਨੂੰ, ਚੁੱਪ ਰਹੀ ਸੀ ਬਲ
ਵੇਖਣ ਉੱਡਦੀ ਧੂੜ ਨੂੰ, ਦੂਰ ਪਿਆਸੇ ਜਲ
ਬੂੰਦ - ਸਿੱਕਦੇ ਰਾਤ ਨੂੰ, ਗੋਦ ਖਿਡਾਏ ਥਲ
ਜੰਗਲ - ਭੇਤੀ ਜਾਣਦੇ, ਛਲਕਣ ਜਿੱਧਰ ਜਲ।

ਕਿਸ ਮੁਰੀਦ ਦੇ ਰੂਬਰੂ, ਚੁੱਪ ਰਹੀ ਇਹ ਪੁੱਗ ?
ਮੁਰਸ਼ਦ ਛੋਡ ਮੁਰੀਦ ਜਾਂ, ਭਰਣ ਕਲੇਜੇ ਰੁੱਗ
ਹੰਝੂ ਹੋ ਦੀਵਾਨੜੇ, ਜਦੋਂ ਹਲੂਣਨ ਯੁੱਗ
ਗੁਰੂ—ਤੇਗ ਦੀ ਧਾਰ 'ਤੇ, ਸੀਸ ਪੈਣ ਜਦ ਉੱਗ।

## 20

## ਕਲਗੀਧਰ ਦੀ ਮੁਕਤਸਰ ਤੋਂ ਵਿਦਾਇਗੀ

ਫ਼ਜਰ ਹੋਈ ਗੁਰ ਮਾਰਦੇ, ਬੈਰਾੜਾਂ ਨੂੰ ਹਾਕ:
"ਮੋਮਨ ਰੁਲਣ ਨਾ, ਦਿਉ ਆ, ਖ਼ਾਕ ਦੇ ਬਸਤਰ ਪਾਕ
ਜੋ ਸ਼ਹੀਦ ਹਨ ਰਹੇਗਾ, ਵਿਚ ਉਡੀਕਾਂ ਤਾਣ
ਮੁਨਸਿਫ਼ ਨਬੀ ਪਛਾਣਸੀ, ਹਸ਼ਰਾਂ ਕੰਢੇ ਆਣ।"

ਨਾਲ ਅਦਬ ਬੈਰਾੜਾਂ, ਚਾਏ ਮੋਮਨ ਆਪ
ਹਸ਼ਰਾਂ ਤੀਕ ਉਡੀਕਣਾਂ, ਕਿਸ ਸ਼ਹੀਦ ਦੀ ਖ਼ਾਕ ?
ਤੜਪ ਲਤੀਫ਼ ਜੇ ਜਾਵਣਾ, ਖ਼ਾਕ ਅੰਦਰੋਂ ਦੂਰ
ਰੂਹਾਂ ਅੰਤ ਪਛਾਨਣਾ, ਆਦਿਲ ਨਬੀ ਦਾ ਨੂਰ।

ਅੱਗ ਖ਼ਾਕ 'ਤੇ ਲੇਟਿਆਂ, ਮਿਟ ਜਾਣਾ ਇਹ ਦੇਹ
ਮਹਾਂ ਸਾਗਰੀਂ ਡੁੱਬਕੇ, ਕਿਣਕਾ ਬਣੇਗੀ ਇਹ
ਮੱਛ ਸਰਾਲ ਦੇ ਪੇਟ ਦੀ, ਕਦੇ ਪਲੀਤੀ ਹੋਇ
ਫਿਰ ਵੀ ਕਰੇਗੀ ਅਰਸ਼ ਤੋਂ, ਸਿੱਕਦੀ ਰੂਹ ਦੀ ਲੋਇ

ਗੁਰ ਵੈਰਾਗ 'ਚ ਡੁੱਬਦੇ, ਮੋਮਨ ਢਕੇ ਜਾਂ ਖ਼ਾਕ
"ਪਿਰ ਨੂੰ ਮਿਲਣਾ ਅਸੀਂ ਵੀ", ਕਹਿਣ: "ਕਦੇ ਹੋ ਰਾਖ,
ਦਫ਼ਨ ਕਰੇ ਮੈਂ ਸੂਰਮੇ, ਅਦਲ ਦੇ ਪੈਂਡੇ ਨਾਪ
ਮੈਂ ਕਰੀਰ ਸਲਵਾੜ 'ਚੋਂ, ਪੰਧ ਸਿਰਜਸਾਂ ਪਾਕ।"

ਸੁਣੇ ਕਪੂਰਾ ਰੋ ਕਹੇ: "ਲੰਮੇ ਪੰਧ ਦੇ ਨਾਥ
ਸੁਖੀਏ ਅਤੇ ਹਮੀਰ ਨੂੰ, ਬਖ਼ਸ਼ੋ ਅੰਮ੍ਰਿਤ - ਦਾਤ।
ਪੁੱਤ ਪੋਤਰੇ ਵਿਲਕਦੇ, ਇੰਜ ਨਾ ਛੱਡੋ ਢਾਬ
ਸੁੱਚੇ ਜਲਾਂ ਦੇ ਨਾਲ ਨੇ, ਮੇਰੇ ਵੀ ਕੁਝ ਖ਼ਾਬ।
ਤੇਰੀ ਜਿੱਤ ਦੇ ਸਫ਼ਰ ਦੀ, ਮੈਂ ਵੀ ਹਾਂ ਅਰਦਾਸ
ਤੇਰੀ ਪੈੜ ਨੂੰ ਚੁੰਮਦੀ, ਰਹੇਗੀ ਮੇਰੀ ਪਿਆਸ।"

ਤੱਕ ਅੰਮ੍ਰਿਤ ਦੀ ਸਿੱਕ ਨੂੰ, ਸੈਨਤ ਕਰੀ ਹਜ਼ੂਰ
ਪੰਜ ਪਿਆਰੇ ਝੁਕਣ ਆ, ਦਰ ਦੈਵੀ ਦਸਤੂਰ।
ਅੰਮ੍ਰਿਤ - ਸਿੰਧੋਂ ਡੂੰਘੜਾ, ਛੁਪੀ ਦਾਤ ਦਾ ਨੂਰ
ਭੁੰਚੇ ਸਿੰਘ ਕਪੂਰ ਨੂੰ, ਦਹਦਿਸ ਬਰਸੇ ਭੂਰ
ਪੁੱਤ ਪੋਤਰੇ ਭੁੰਚਦੇ, ਕਿਸ ਦਰ ਮਹਿਕੇ ਬੂਰ ?
ਨੇੜੇ ਜਿੰਦ ਦੇ, ਫੇਰ ਵੀ, ਦਰਗਾਹਾਂ ਤੋਂ ਦੂਰ।
ਘੋੜਾ ਸਤਿਗੁਰ ਝੂੰਮਿਆ, ਨਾਲ ਇਲਾਹੀ ਤਾਲ
ਅੰਮ੍ਰਿਤ ਬਖ਼ਸ਼ ਕਪੂਰ ਨੂੰ, ਬਖ਼ਸ਼ਣ ਖੰਡਾ ਢਾਲ।

ਫਿਰ ਭਾਗੋ 'ਤੇ ਵਾਰਦੇ, ਸਤਿਗੁਰ ਅੰਮ੍ਰਿਤ - ਦਾਤ:
"ਨਿਵਣ ਸਿਤਾਰੇ ਛੂਹਣ ਲਈ, ਮਸਤਕ ਤਿਰੇ ਦੀ ਰਾਤ।
ਕੂੰਟ ਕੂੰਟ ਵਿਚ ਬਿਸਮਣੀ, ਦੈਵੀ ਅੰਮ੍ਰਿਤ - ਕਾਂਗ
ਅਣਦਿਸ ਕੂੰਟੋਂ ਉਤਰਣੀ, ਛੂਹਣ ਲਈ ਤੈਂ ਸਾਂਗ।
ਮਿਲਣਾ ਜਦੋਂ ਵੀ ਜੁਗਾਂ ਨੂੰ, ਅਣਖ ਤਿਰੀ ਨੇ ਉੱਠ
ਨਾਰ ਦੇ ਮਨ ਨੇ ਮਹਿਕਣਾ, ਅੰਮ੍ਰਿਤ ਦੀ ਹਰ ਰੁੱਤ।"

ਲੰਮੇ ਪੰਧ 'ਤੇ ਤੁਰੇ ਜਾਂ, ਕੂੰਦੇ ਨੈਣ ਸ਼ਮੀਰ
"ਭੇਦ ਭਰੇ ਇਹ ਥਲਾਂ 'ਤੇ, ਸਦਾ ਤਰੌਂਕਾਂ ਨੀਰ
ਮੈਂ ਦੀਨੇ ਨੂੰ ਮੁੜਦਿਆਂ, ਚੁੰਮ੍ਹਾਂ ਜੰਗਲ - ਰੂਹ
ਦੇਣ ਝਾੜੀਆਂ ਬੋੜ੍ਹ ਸਭ, ਪਾਕ ਪੈੜ ਦੀ ਸੂਹ।"

## 21

# ਜੰਗਲ ਦੇਸ ਵਿਚ ਜੋਗ ਦੇ ਦੋ ਚਿਹਰੇ : ਵਿਗਾਸ ਅਤੇ ਜਿੱਤ

ਚੱਲੇ ਸਤਿਗੁਰ ਛਾਣਦੇ, ਵਿੰਗ ਵਲ ਖਾਂਦੇ ਝੱਲ
ਲਾਉਂਦੀ ਥਲ ਨੂੰ ਗਲ ਜਿਵੇਂ, ਘੁੰਮ ਘੁੰਮ ਕੁਈ ਛੱਲ;

ਵਣ ਕਰੀਰ 'ਚੋਂ ਲੰਘਦੇ, ਢੱਕ ਬੋੜ੍ਹ ਛੁਹ ਝਾੜ
ਰਾਤ ਦਿਹੁੰ ਨੂੰ ਮਿਲ ਰਹੇ, ਗੁਰ, ਕੁਲ ਸਿਪ੍ਹਾ, ਸਲਾਰ।

ਮਿਲ ਮਿਲ ਮੁੜਦਾ ਕਾਰਵਾਂ, ਤਕ ਅਜਨਬੀ ਗਰਾਮ
ਬਹੁ ਦਰਿਆ ਦਿਲ, ਤੰਗ ਦਿਲ, ਬੰਦੇ ਮਿਲਦੇ ਆਮ।

ਮਲ੍ਹੇ ਬੇਰੀਆਂ ਕੱਢਦੇ, ਗਏ ਬਰਾੜ ਸੀ ਹੰਭ
ਦਹਿਲਣ ਦੈਵੀ ਜੋਤ ਤੋਂ, ਤਲਬਾਂ ਸਕਣ ਨ ਮੰਗ

ਕਾਲ ਕਸੁੰਭੜਾ ਰੰਗਦੇ, ਸਤਿਗੁਰ ਸੰਗ ਮਜੀਠ
ਜਾਂ ਖੇੜਨ ਜਾਂ ਜਿੱਤਦੇ, ਬਿਰਧ ਕਾਲ ਅਤਿ ਢੀਠ।

## ਪਹਿਲਾ ਜੋਗੀ

ਪਹੁੰਚ ਸਰਾਏ ਨਾਂਗੇ, ਹੱਠ ਜੋਗੀ ਨੂੰ ਕਹਿਣ :
"ਵਗਣ ਇਹ ਤਾਲ ਦੇ ਆਸਨੋਂ, ਬਾਂਝ ਕਾਲ ਦੇ ਵਹਿਣ;

ਲੰਮੀ ਅਉਧ ਦੇ ਗਰਬ ਨੇ, ਡੰਗਿਆ ਇਹ ਤਪ - ਥਾਨ
ਕੀੜਾ ਮਿਹਰ ਦੀ ਨਿਗ੍ਹਾ ਬਿਨ, ਚਾਰ ਜੁਗੀ ਅਸਮਾਨ।

ਬਿਨ ਵਿਗਾਸ ਦੇ ਭਗਤ ਜੇ, ਸੂਰਜ ਲੰਘੇ ਕੋਟ
ਪਾਪ - ਗੁਫ਼ਾ ਵਿਚ ਡਿੱਗਦਾ, ਜਿਉਂਕਰ ਬੇਵਸ ਬੋਟ।

ਚਾਲੀ ਜੁਗਾਂ ਦਾ ਨਦਰ ਬਿਨ, ਕੰਬ ਰਿਹਾ ਅਸਮਾਨ
ਰਾਜ ਸੂਰਜਾਂ ਪਾਰ ਤਕ, ਹੋ ਜਾਂਦੇ ਬੇਜਾਨ

ਨਿਗਲ ਨ ਸਕਦੇ ਨੌਂ ਖੰਡ, ਦੂਖ ਪਾਪ ਦੀ ਅੱਗ
ਜੇ ਨਦਰ ਨਹੀਂ ਗੀਤ ਨਾ, ਬਣੇਗੀ ਕੁਕਨੁਸ - ਰਗ

ਲੰਮੀ ਨਦਰ ਅਪਾਹਜ ਹੈ, ਸੁਣੇ ਨ ਜੇ ਪਿਰ - ਸੱਦ
ਤਕ ਤੂੰ ਜੋਗੀ ਥਲਾਂ ਦੇ, ਨੈਂ ਸੁੱਤੀ ਪਈ ਵੱਗ।"

ਨਾਂਗੇ ਦੀ ਸਰਾਏ ਵਿਚ, ਸੁਣ ਦਸਮੇਸ਼ ਦੇ ਬੋਲ
ਜੋਗੀ ਰੰਗ ਮਜੀਠਿਆ, ਰੰਗ ਕਸੁੰਭਾ ਡੋਹਲ।

## ਦੂਸਰਾ ਜੋਗੀ

ਫ਼ਾਸ਼ ਕਰਨ ਗੁਰ ਥੇਹੜੀ, ਸੁੰਞੀ ਜੋਗ ਦੀ ਜਿੱਤ
ਦਿਸਣ ਨ ਜੇ ਅੰਧ ਜੋਗ ਨੂੰ, ਧੂਵੀ ਪ੍ਰੇਮ ਦੇ ਭਿੱਤ।
ਛੁੱਟੜ ਜੋਗੀ ਦੀ ਕਦੇ, ਕਰਾਮਾਤ ਨਾ ਮਿੱਤ
ਜੇ ਇਤਿਹਾਸ ਦੇ ਕਾਰਵਾਂ, ਨਾਲ ਨਾ ਉਸਦੇ ਹਿੱਤ।

ਖ਼ਾਨਗਾਹ ਵਿਚ ਜੋਗ ਦੀ, ਪਈ ਨ ਜੇ ਦਿਲ - ਸਾਂਝ
ਖੰਭ ਸਿੱਧੀ ਦੇ ਜਲਣਗੇ, ਬਿਨਾ ਯਾਰ ਦੀ ਤਾਂਘ
ਹੋਣ ਫ਼ਾਸਲੇ ਗਤੀ ਦੇ, ਖ਼ੁਸ਼ਕ ਮੌਤ ਦੀ ਕਾਂਗ
ਬਿਨਾ ਮਨੋਰਥ ਕਾਲ ਨੂੰ, ਵਿੰਨ੍ਹਦੀ ਰਹੇਗੀ ਸਾਂਗ।

ਮਧੁਰ ਆਜਜ਼ੀ - ਦਰ ਨਿਵੇ, ਕੁਝ ਪਲ ਜੋਗੀ ਹਾਰ
ਐਪਰ ਬਣੇ ਵਿਗਾਸ ਨਾ, ਹਮਸਫ਼ਰ ਦਿਲਦਾਰ
ਜੱਗ ਜਿੱਤਣ ਦੀ ਹਿਰਸ ਨੂੰ, ਜੋਗੀ ਸਕੇ ਨ ਮਾਰ
ਕਰਾਮਾਤ ਦਾ ਤੋੜਿਆ, ਭਾਵੇਂ ਗੁਰਾਂ ਪਹਾੜ।
ਵਣ ਤ੍ਰਿਣ ਜਾਲੇ ਤਮ੍ਹਾਂ ਨੇ, ਓਵੇਂ ਰਹੀ ਉਜਾੜ
ਜੋਗੀ ਬਣਿਆਂ ਮੰਗਤਾ, ਗਰਬ ਗੁਮਾਨ ਖਲਾਰ।

ਜਿੱਤ ਨ ਜਦੋਂ ਵਿਗਾਸ ਹੈ, ਜੋਗ ਦੀ ਮੰਜ਼ਿਲ ਕੈਦ
ਕਰਾਮਾਤ ਦੀ ਸੁੰਞ ਦਾ, ਰੋਗ ਨਾ ਜਾਨਣ ਵੈਦ।
ਅੰਧ ਜੋਗ ਵਿਚ ਬਲੇ ਜੇ, ਪਾਰ ਦਾ ਤੀਖਣ ਵਾਣ
ਤਦ ਹੀ ਹਰਿਆ ਹੋਵਣਾ, ਜਿੰਦਾਂ ਦਾ ਸ਼ਮਸ਼ਾਨ।

ਸੁਣ ਕਰਾਮਤੀ ਜੋਗੀਆ, ਨਾਲ ਕਾਰਵਾਂ ਚੱਲ
ਜਿੱਥੇ ਧੁਰਾਂ ਤੋਂ ਆਂਵਦੀ, ਮਿਹਰਬਾਨ ਇਕ ਛੱਲ।
ਜੋਗੀ ਰਿਹਾ ਅਧ ਮੰਨਿਆਂ, ਸੁਣੇ ਨਾ ਰੂਹ ਦੀ ਮੰਤ
ਪੌਣ ਪੰਖਣੂ ਗਾਂਵਦੇ : "ਘੁਲ ਤੂੰ ਗੀਤ ਦੇ ਕੰਠ।"

## 22

# ਮਾਨਵ-ਰੂਹ ਦੀਆਂ ਹੈਵਾਨੀ ਸੁਰਾਂ ਦੇ ਰਹੱਸ

ਸਤਿਗੁਰ ਜਾਂਦੇ ਵੇਖਦੇ, ਮੁੱਢ ਕਦੀਮੀ ਧਾਮ
ਲਿੱਪੀ ਪੜ੍ਹਦੇ ਦਿਲਾਂ ਦੀ, ਰੇਤ ਜਲਾਂ 'ਤੇ ਆਮ।
ਸ਼ੌਕ ਵਫ਼ਾ ਦੇ ਵਿਸਰੇ, ਭੁੱਲੇ ਪਿਰ ਦੇ ਨਾਮ
ਗੋਦ ਵਿਚ ਲੈ ਬੈਠੀਆਂ, ਚਿਰ ਤੋਂ ਫ਼ਜਰ ਤੇ ਸ਼ਾਮ।

ਡੰਗ ਦਿਸਣ ਜੋ ਬੇਵਫ਼ਾ, ਜ਼ਹਿਰ ਛੁਪੀ ਵਿਚ ਖਾਰ
ਭਾਵੇਂ ਮਿਲੇ ਇਹ ਰੇਤ ਨੂੰ, ਲੱਖਾਂ ਮਹਿਰਮ ਯਾਰ।
ਫੁੱਲ ਖਿੜੇ ਸੀ ਥੋਹਰ 'ਤੇ, ਸਿਖਰ ਮਸੀਹੀ ਦਾਰ
ਅਜੇ ਵੀ ਪੁੱਤਰ ਰਣਾਂ ਨੂੰ, ਭੇਜਣ ਮਾਂ ਦੇ ਪਿਆਰ।

ਵੇਖਣ ਸਤਿਗੁਰ ਨੀਝ ਲਾ, ਖੌਲਣ ਹਿਰਸਾਂ ਘੋਰ
ਕਾਂ ਜਨੌਰ ਤੇ ਨਾਗ ਦੇ, ਮੁਣਸ - ਰੂਹ ਵਿਚ ਜ਼ੋਰ।
ਪਾਪ ਸਾਜ਼ਿਸ਼ਾਂ ਛੁਪੇ ਨੇ, ਨਰ - ਰੂਹ ਦੀ ਵਿਚ ਗੋਰ
ਧੋਖੇਬਾਜ਼ ਤੇ ਲਾਲਚੀ, ਕਈ ਅਕ੍ਰਿਤਘਣ ਚੋਰ।

ਵਜੀਦ ਪੁਰੋਂ ਸੀ ਉੱਡਿਆ, ਤਿੱਤਰ ਇਕ ਮਾਸੂਮ
ਫ਼ਜਰਾਂ ਵੇਲੇ ਓਸਦਾ, ਬਾਜ਼ ਨੇ ਪੀਤਾ ਖ਼ੂਨ।
ਗੁਰ ਕਿਹਾ : "ਕਰਜ਼ੋਂ ਮੁਕਰਿਆ, ਕਰੇ ਹਲਾਲ ਨ ਲੂਣ
ਕਰਜ਼ਦਾਰ ਇਹ ਜੱਟ ਸੀ, ਸ਼ਾਹ ਬਾਜ਼ ਦੀ ਜੂਨ।"

ਕਾਲ ਝਿਰਾਨੀਉਂ ਸਤਿਗੁਰਾਂ, ਕਾਂ ਨਾਗ ਨੂੰ ਮਾਰ
ਕਿਹਾ : "ਮਸੰਦ ਤੇ ਲਾਂਗਰੀ, ਵਸਣ ਹਿਰਸ ਦੀ ਗਾਰ।
ਰਮਜ਼ ਇਹੋ ਜੇ ਹੋਵਣਾ, ਗੁਰ - ਦਰ 'ਤੇ ਸਚਿਆਰ
ਦੇਣ ਮਸੰਦ ਅਮਾਨਤਾਂ, ਦਰ ਦੈਵੀ 'ਤੇ ਤਾਰ;
ਜੁਗ ਜੁਗ ਵੰਡੇ ਲਾਂਗਰੀ, ਪਾਕ ਰਿਜ਼ਕ ਭੰਡਾਰ
ਵੰਡੇ ਸਦਾ ਅਨਾਥ ਨੂੰ, ਲੰਗਰ 'ਚੋਂ ਆਹਾਰ।"

ਜਦ ਘੋਗੜ ਨੂੰ ਮਾਰਿਆ, ਰੁਪਿਆਣੇ ਵਿਚ ਆਣ
ਪਾਵਨ ਨਾਰ ਜਗਾਂਵਦੀ, ਜਨਮਾਂ ਦੇ ਤੂਫ਼ਾਨ।
ਰਾਜੇ ਰੋਲੇ ਕੁਆਰ ਦੇ, ਜਦੋਂ ਅਛੂਹ ਅਰਮਾਨ
ਰੂਹ ਪੰਖੀ ਦੀ ਉੱਤਰੇ, ਦੁਰਗੰਧਿਤ ਅਪਮਾਨ।
ਨਾਰ ਕੁਆਰੀ ਰੋਂਵਦੀ, ਬੇਵਸ ਤੇ ਬਲਹੀਣ
ਰੂਹ ਜ਼ਾਲਮ ਦੀ ਆਂਵਦੀ, ਪੰਖ ਪਲੀਤ 'ਚ ਜੀਣ।

ਮਾਨਵ - ਰੂਹ ਵਿਚ ਲੁਕੇ ਆ, ਪੰਖੀ ਪਸ਼ੂ ਦੀ ਜਾਨ
ਜਦੋਂ ਮਸੀਹਾ ਆਂਵਦਾ, ਜਿੰਦ - ਕਦਮ ਕੰਬਾਨ।

ਤਦ ਜੰਗਲ - ਰੂਹ ਤੜਪਦੀ, ਜਦ ਨਾ ਦੈਵੀ ਨੀਰ
ਹਿਰਸ ਦੀ ਪੈੜ ਮਚਾਂਵਦੀ, ਨਾਗ - ਡੰਗ ਜਹੀ ਪੀੜ।

ਇਕ ਤਿਪ ਚਮਕੇ ਵਫ਼ਾ ਦੀ, ਘਣੇ ਜਾਗਦੇ ਮੋਹ
ਬੂੰਦ ਇਲਾਹੀ ਸੁੱਕਦੀ, ਪਵੇ ਆ ਟਿੱਬੀਂ ਖੋਹ।

ਰੂਹ ਮਾਨਵ ਦੀ ਆਖ਼ਰੀ, ਸੁਰਤ ਹੋਰ ਤੋਂ ਹੋਰ
ਰਾਖ਼ਸ਼ ਦੇਵਤੇ ਸਦਾ ਤੋਂ, ਪੁੱਟ ਪੂਰਦੇ ਗੋਰ।

ਵਿਸ਼ ਨਾਗ ਦੀ ਰਿੜਕਦੇ, ਸਭ ਮੂਰਖ ਅੰਧ ਘੋਰ
ਮਗਰਮੱਛ ਜਹੀ ਨੇਸ ਹੈ, ਰੂਹ - ਹੁੰਮਸ ਵਿਚ ਚੋਰ।

ਨਾਗ ਨਿਸ਼ਾਚਰ ਦੈਂਤ ਦੀ, ਸ਼ੀਂਹ - ਹਿੰਸਾ ਵਿਚ ਰੂਹ
ਬੁੱਝ ਲਈ ਦਸਮੇਸ਼ ਨੇ, ਦਾਨਵ ਦੇਵ ਦੀ ਜੂਹ।

ਜੇ ਬਲਦੇ ਸ਼ਮਸ਼ਾਨ ਨੇ, ਵਣ ਵੀ ਹਰੇ ਕਚੂਰ
ਵਗ ਪੈਂਦੇ ਦਰਿਆ ਨੇ, ਜ਼ਿੰਦਾ ਮਿਲੇ ਜੇ ਪੂਰ।

ਵਿਚ ਮਾਨਵ ਦੀ ਰੂਹ ਦੇ, ਜ਼ਹਿਰੀ ਬੂਟੀ ਵਾਂਗ
ਜੜ੍ਹ ਡੂੰਘੀ ਆ ਲਾਂਵਦੀ, ਜਦ ਹੈਵਾਨੀ ਤਾਂਘ

ਜਦ ਅਜ਼ਾਦ ਤੇ ਨਗਨ ਹੋ, ਰੂਹ ਕੁਲਹਿਣੀ ਉੱਡ
ਤੁਰੇ ਸਰਕਦੀ ਸਾਮ੍ਹਣੇ, ਜਾ ਫਿਰ ਛੁਪੇ ਜਾ ਰੁੱਡ

ਪੰਛੀ ਪਸ਼ੂ ਤੇ ਨਾਗ ਦੇ, ਸੁਪਨ ਆਉਣ ਜਦ ਧਾਹ
ਤਦੋਂ ਮਸੀਹਾ - ਨਦਰ ਦੇ, ਸਰ ਵਿਸ਼ ਦੇਣ ਸੁਕਾ!

ਅੱਡ ਸੁਤੰਤਰ ਪਸ਼ੂ - ਰੂਹ, ਸਿੱਕਦੀ ਮਾਨਵ - ਮੂਲ
ਬਿਨਾਂ ਤੀਰ ਪੈਗ਼ੰਬਰੀ, ਜੂਨ ਦਾ ਮਿਟੇ ਨ ਸੂਲ;

ਗੁਰੂ ਦੇ ਕੌਲ ਪੁਗਾਂਵਦੇ, ਪੰਜ ਤੀਰ ਜਦ ਹੋਰ
ਜ਼ਹਿਰ ਰੂਹ ਨਭ ਧਰਾਂ ਦੀ, ਭਸਮ ਕਰੇ ਘਨਘੋਰ।

## 23

# ਤਲਬਾਂ ਮੰਗਦੇ ਬਰਾੜਾਂ ਨੇ ਕਲਗ਼ੀਧਰ ਦਾ ਘੋੜਾ ਰੋਕਣਾ

ਬਾਜਕ ਸਣੇ ਬੰਬੀਹੇ, ਗੁਰ ਅੰਮ੍ਰਿਤ - ਮੀਂਹ ਪਾ
ਚਾਅ ਮਹਿਮਾਨੀ ਛੁਹੇ ਸੀ, ਨਦਰ ਦੇ ਹੋ ਦਰਿਆ।

ਚੰਦ ਗਿਰਾਂ ਜਗਾਂਵਦੇ, ਕਾਲ ਝਿਰਾਨੀਉਂ ਲੰਘ
ਝਾਂਜਾ ਨਦਰ ਵਗਾਂਵਦੇ, ਪਰ ਬਰਾੜ ਰਹੇ ਤੰਗ।

ਬੈਰਾੜਾਂ ਦੇ ਉੱਫਣੇ, ਛਤਿਆਣੇ ਦਿਲ - ਰੋਗ :
"ਫੋਕੀ ਤਿਰੀ ਅਸੀਸ ਦੇ, ਮੰਗੇ ਅਸੀਂ ਨਾ ਜੋਗ।
ਅਣਵੇਖੇ ਉਸ ਸਿਦਕ ਦੀ, ਮੱਤ ਨਾ ਦੇਵੋ ਮੀਤ
ਬਿਨਾਂ ਪੁੱਤ ਧੀ ਨਾਰ ਦੇ, ਸਿੱਖੀ ਅਸੀਂ ਨਾ ਪ੍ਰੀਤ।
ਤਲਬਾਂ ਦੇਵੋ ਅਸਾਂ ਨੂੰ, ਨਾ ਦੇਵੋ ਵਰਦਾਨ
ਸੱਚ ਖੰਡ ਬਹੁ ਦੂਰ ਹੈ, ਨੇੜ ਘਰਾਂ ਦੀ ਸ਼ਾਨ।"

ਬੈਰਾੜਾਂ ਨੇ ਇਸ ਤਰ੍ਹਾਂ, ਛੋਡੀ ਧੁਰਾਂ ਦੀ ਜੂਹ
ਰੋਹ, ਮੋਹ ਤੇ ਈਰਖਾ, ਖੌਲ ਰਹੇ ਵਿਚ ਰੂਹ।
ਸਫ਼ਰ ਮਹੀਨ ਤਾਰੀਖ਼ ਦੇ, ਬੈਰਾੜ ਗਏ ਭੁੱਲ
ਜਦੋਂ ਤਰਾਜ਼ੂ ਸੁਬਕ 'ਤੇ, ਕੌਮਾਂ ਜਾਵਣ ਤੁੱਲ।

ਹੋਈ ਜਦ ਖਿਦਰਾਣੇ, ਮੁਗ਼ਲ 'ਤੇ ਗੁਰ ਦੀ ਜਿੱਤ
ਕਰੇ ਬੈਰਾੜੀ ਹਉਮੈ, ਬੰਦ ਇਲਾਹੀ ਭਿੱਤ।
ਡਾਢੇ ਰਣਾਂ ਦੀ ਤੇਗ਼ ਨੂੰ, ਰਹੇ ਬਰਾੜ ਸੀ ਚੁੰਮ੍ਹ :
"ਕੀਤੇ ਤੇਗ਼ ਇਹ ਗੁਰਾਂ ਦੇ, ਸੁਖਨ ਇਲਾਹੀ ਸੁੰਨ।"
ਕਹਿਣ "ਤੇਗ਼ ਦੀ ਧਾਰ 'ਤੇ, ਜਿੱਤ ਰਹੀ ਉਹ ਮਉਲ
ਧੁਰ ਦੇ ਸੁਖਨ ਨ ਗੁਰੂ ਦੇ, ਨਾ ਦਰਗਾਹੀ ਕੌਲ।"

ਮੁਕਤੇ ਜਦੋਂ ਨਿਵਾਜਦੇ, ਰਣ ਵਿਚ ਆ ਦਸਮੇਸ਼
ਚੜ੍ਹੀ ਬੈਰਾੜੀ ਈਰਖਾ, ਵਿਸਰ ਸ਼ਹੀਦੀ ਵੇਸ।
ਛੁਪੇ ਹਸਦ ਸਭ ਖੌਲਦੇ, ਭੁੱਲੇ ਜਦੋਂ ਸ਼ਹੀਦ
ਜੱਗ 'ਚ ਖਾਣ ਹੰਡਾਉਣ ਦੀ, ਭੜਕੀ ਆਸ ਸ਼ਦੀਦ।
ਬੈਰਾੜਾਂ ਨੂੰ ਮੌਤ ਦੇ, ਘੇਰੇ ਦਿਸਣ ਮਹੀਨ
ਘਰਾਂ ਦੀ ਯਾਦ 'ਚ ਮੌਲਦੇ, ਵੱਡ ਧਰਵਾਸ ਹੁਸੀਨ।

ਵਜਦ ਸ਼ਹੀਦੀ ਰਹੇ ਨਾ, ਦਿਲ ਧਰਦੇ ਨਾ ਧੀਰ
ਰਣ ਖਿਦਰਾਣੇ ਸੌਂ ਗਏ, ਸਦਾ ਦੀ ਨੀਂਦਰ ਵੀਰ।
ਕਿਹਾ ਬੈਰਾੜਾਂ "ਅਸਾਂ ਨੂੰ, ਮੋਂਹਦੇ ਜੰਗਲ ਰਾਹ
ਕਦੋਂ ਸ਼ਹੀਦ ਨੂੰ ਬਖ਼ਸ਼ਣੇ, ਗੁਰ - ਅਸੀਸ ਨੇ ਸਾਹ ?"

ਖਿੜਦਾ ਹਉਮੈ ਹਸਦ 'ਚੋਂ, ਕਦੇ ਗੁਰੂ ਦਾ ਖ਼ਾਬ
ਬਿਜਲੀ ਵਾਂਗੂ ਲਿਸ਼ਕਦੀ, ਪਲ ਕੁ ਮਿਹਰ ਦੀ ਆਬ।
ਪਰ ਲਮਹਾ ਨਾ ਚੈਨ ਦਾ, ਲਿਸ਼ਕਾਵੇ ਦਿਲ - ਰਾਹ
ਪੈਂਡਾ ਸਿਦਕ ਦਾ ਦੂਰ ਹੈ, ਧੂਣ ਪਤਾਲ ਬੇ - ਸਾਹ।
ਲਿਵ ਪਾਵਨ ਦਸਮੇਸ਼ ਦੀ, ਜਾਪੇ ਭਰਮ ਰੰਗੀਨ
ਬਾਗ਼ ਅਦਨ ਤੋਂ ਵਿਛੜਕੇ, ਜਾਮ ਦੂਨੀ ਦੇ ਪੀਣ।

ਰਮਜ਼ ਇਲਾਹੀ ਤਿਨਾਂ ਨੇ, ਮੰਨੀ ਸਿਹਰ ਦੀ ਰੈਣ
ਵਿਚ ਤਾਰਿਆਂ ਨਭਾਂ ਦੇ, ਦਗ਼ੇ ਜਦੋਂ ਗੁਰ - ਨੈਣ
ਧੂਹ ਸੁੰਮਾਂ ਦੇ ਨਾਦ ਦੀ, ਪਵੇ ਨਾ ਜਾਪੇ ਸ਼ੋਰ
ਸੁਣ ਮਸਤਾਨੀ ਟਾਪ ਨੂੰ, ਕਹਿਣ : "ਨਿਮੋਹੀ ਟੋਰ"
ਹੁਸਨ ਵਜਦ ਦੀ ਵਾਟ ਨੂੰ, ਕਹਿਣ : "ਦਿਸਣ ਸ਼ਮਸ਼ਾਨ
ਰਾਜ ਭਾਗ ਨਾ ਮੱਲਣੇ, ਸੁੰਵਾਂ ਦੇ ਘਮਸਾਨ।
ਹਾਂ ਫ਼ਰਿਆਦੀ ਸਤਿਗੁਰੂ ! ਲੜ ਲੜ ਗਏ ਹਾਂ ਹੰਭ
ਅਸਲੀ ਪੈਂਡੇ ਧਰਤ ਦੇ, ਚਾਪ ਅਗੰਮ ਦੀ ਦੰਭ।
ਕਰਨ ਕੀ ਤੈਂ ਧਰਵਾਸ ਨੂੰ, ਜੋ ਮੋਏ ਵਿਚ ਜੰਗ।
ਕੌਲ ਧਰਤ ਦੇ ਤੁਲਣ ਨਾ, ਦਰਗਾਹਾਂ ਦੇ ਸੰਗ।
ਜੂਝੇ ਅਸੀਂ ਹੀ ਢਾਬ 'ਤੇ, ਗਏ ਸੂਰਮੇ ਕੰਬ
ਨਹੀਂ ਤਾਂ ਗੁਰ ਜੀ ਬਾਜ਼ ਦੇ, ਟਿੱਬੀਂ ਖਿੰਡਦੇ ਖੰਭ।
ਤਲਬਾਂ ਦੇਵੋ ਚੋਖੀਆਂ, ਨਾ ਭੇਜੋ ਬੇ - ਰੰਗ
ਪੁੱਤਰ ਧੀਆਂ ਰੋਂਵਦੇ, ਰਿਜ਼ਕ ਰਹੇ ਨੇ ਮੰਗ।
ਘੋੜਾ ਬਾਜ਼ ਕਬਿੱਤ ਨਾ, ਸਾਡੇ ਕਿਸੇ ਇਹ ਕੰਮ
ਗੁਰ ਦੇ ਕੌਲ ਤੋਂ ਵੱਡੜੇ, ਸੋਨਾ ਰੁੱਪਾ ਦੰਮ।"

ਸੱਯਦ ਵਹਿਮੀ ਟਿੱਲਿਉਂ, ਬੈਰਾੜਾਂ ਕੁਝ ਦੂਰ
ਘੋੜਾ ਪਿਰ ਦਾ ਰੋਕਿਆ, ਤਕ ਕੰਬਣ ਨਵ - ਤੂਰ।
ਕੌਣ ਮੂਰਛਿਤ ਖੜੇ ਨੇ, ਬੇਹਿੱਸ ਵਾਂਗ ਮਨੂਰ ?
ਦਿਲ ਦੇ ਸਫ਼ਰ ਅਥਾਹ ਨੇ, ਮਿਟ ਮਿਟ ਰੋਣ ਜ਼ਰੂਰ।

ਜਿਵੇਂ ਭੇਤ ਲੈ ਅਰਸ਼ ਦੇ, ਕਿਸੇ ਕੂੰਟ 'ਚੋਂ ਹੂਰ
ਆਵੇ ਜਾਵੇ ਧਰਤ 'ਤੇ, ਡੂੰਘੜੇ ਰਹਿਣ ਸਰੂਰ,
ਤਲਬਾਂ ਇਉਂ ਹੀ ਆਈਆਂ, ਗੁਰ - ਦਰ 'ਤੇ ਮਨਜ਼ੂਰ

ਝੁੰਡ ਅੰਬਾਂ 'ਚੋਂ ਮਹਿਕਿਆ, ਜਿਵੇਂ ਅਚਾਨਕ ਬੂਰ।
ਤਲਬਾਂ ਆਵਨ ਰਾਜ਼ ਲੈ, ਜੀਣ ਪ੍ਰੇਮ - ਦਸਤੂਰ!
ਗੁਰ ਮੁਸਕਾਂਦੇ ਰਹੇ ਸੀ, ਨਾ ਹੋਏ ਬੇਨੂਰ।

ਆਖ਼ਿਰ ਤਲਬਾਂ ਵੰਡੀਆਂ, ਕਲਗੀਧਰ ਮੁਸਕਾ
ਕੁਝ ਖ਼ਜ਼ਾਨਾ ਦੱਬਿਆ, ਜਿਸਦੇ ਮਿਲੇ ਨਾ ਰਾਹ
ਪਾਈ ਜਿਸਦੀ ਕਦੇ ਨਾ, ਜਗਤ - ਹਿਰਸ ਨੇ ਥਾਹ
ਤਾਂਹੀਂ ਵਹਿਣ ਅਗੰਮ ਦੇ, ਰੱਖਣ ਰਤਨ ਛੁਪਾ!

ਤਲਬਾਂ ਲੈ ਕੇ ਘਰਾਂ ਨੂੰ, ਗਏ ਬਰਾੜ ਅਖ਼ੀਰ
ਬਹੁਤ ਗਏ ਹੱਸ ਝੂਮਦੇ, ਪਰ ਕਈ ਅੱਖੀਂ ਨੀਰ।

ਅੰਤ ਸੱਦਿਆ ਦਾਨ ਸਿੰਘ, ਗੁਰ ਕਿਹਾ ਨਾਲ ਉਮਾਹ:
"ਤੇਰੀ ਤਲਬ ਅਨੰਤ ਹੈ, ਵਾਂਗ ਸਮੁੰਦ ਅਥਾਹ
ਕੀ ਦੇਵਾਂ ਮੈਂ ਜਾਨੀਆਂ? ਕਹਿ ਸੁੱਚੜੇ ਦਰਿਆ
ਸੁਣ ਜੰਗਲ ਦੇ ਰਹਿਬਰਾ! ਦੱਸ ਤੂੰ ਅਪਣੇ ਚਾਅ।"

ਕਿਹਾ ਦਾਨ ਸਿੰਘ ਨੈਣ ਭਰ, "ਬਖ਼ਸ਼ੋ ਦਿਲ ਦੀ ਵੱਥ
ਜ਼ਿਮੀਂ ਦੀ ਚੌਧਰ ਚੀਜ਼ ਕੀ? ਨਾ ਦੁੱਧ ਘੋੜੇ ਰੱਥ।
ਯਾਦ ਕਰਾਂ ਮੈਂ ਉਮਰ ਭਰ, ਤੇਰੇ ਸੁਖਨ ਅਕੱਥ
ਵਾਰ ਮੈਂ ਰੱਖਾਂ ਸੀਸ ਨੂੰ, ਤੈਂ ਦਿਲ - ਦਰਦ ਦੇ ਹੱਥ।"

## 24

# ਮਹਾਨ ਸ਼ਹਾਦਤਾਂ ਪਿੱਛੋਂ ਖ਼ਾਲਸਾ ਪੁਨਰ-ਸਿਰਜਣਾ ਦੇ ਰਾਹਾਂ 'ਤੇ

## (ੳ) ਦਸਮੇਸ਼ ਦੀ ਨਦਰ ਹੇਠ ਤਾਰੀਖ਼ੀ ਪੰਧ ਦੇ ਬਾਰੀਕ ਤਰਕ ਅਨੁਸਾਰ ਜਾਗ ਰਿਹਾ ਖ਼ਾਲਸਾ

ਘਾਇਲ ਹੋਏ ਬਹੁ ਸੂਰਮੇ, ਵਿਚ ਖਿਦਰਾਣਾ - ਜੰਗ
ਘਰ ਘਰ ਜੰਗਲ ਦੇਸ ਦਾ, ਗੁਰੂ - ਦੀਦ ਰਿਹਾ ਮੰਗ।

ਹਰ ਗਿਰਾਂ ਵਿਚ ਘਾਇਲ ਸਨ, ਡੰਗੇ ਵਿਚ ਘਮਸਾਨ
ਵਲ ਖਾ ਸਤਿਗੁਰ ਪੁੱਜਦੇ, ਦੂਰ ਨੇੜ ਸਭ ਥਾਨ।

ਪਿੰਡ ਪਿੰਡ ਦਸਮੇਸ਼ ਜੀ, ਦੇਣ ਅਸੀਸਾਂ ਪੁੱਜ
ਅੱਗੜ ਪਿੱਛੜ ਮੋੜ ਖਾ, ਚੁੰਮੁਣ ਚੀਸਾਂ ਪੁੱਜ।

ਘਾਇਲਾਂ ਲਈ ਗੁਰ - ਫ਼ਾਸਲੇ, ਬਣੇ ਇਉਂ ਪ੍ਰੇਮ - ਪਿਆਸ
ਕਿੰਨੇ ਵਾਰੀ ਵਿੰਗ ਪਾ, ਦੇਣ ਜਾਣ ਧਰਵਾਸ।

ਹਾਰਕੇ ਜਦ ਬੈਰਾੜਾਂ, ਤਲਬਾਂ ਲਈਆਂ ਮੰਗ
ਘਾਇਲ ਵੀਰ ਸਭ ਰੋਂਵਦੇ, ਤਕ ਬੇਸਿਦਕੇ ਰੰਗ।

ਤਲਬਾਂ ਲੈ ਕੇ ਜਦੋਂ ਸੀ, ਘਰੀਂ ਗਏ ਬੈਰਾੜ
ਕੂਕੇ ਘਾਇਲ ਸੀ "ਅਸੀਂ ਹਾਂ, ਨੇੜ ਸ਼ਹਾਦਤ - ਦੁਆਰ।
ਮੱਥੇ ਸਾਡੇ ਦਗ ਰਹੇ, ਹਰ ਮੁਕਤੇ ਦੇ ਮੁੱਖ
ਤੁਸੀਂ ਹੋ ਪੋਹਲੀ ਉੱਡਦੀ, ਅਸੀਂ ਹਾਂ ਮਹਿਕੇ ਰੁੱਖ।"

ਘਰ ਘਰ ਵਿਚ ਵੈਰਾਗ ਸੀ, ਪਿੰਡ ਪਿੰਡ ਵਿਚ ਵੈਣ
ਝੁਕਣ ਵੇਖ ਦਸਮੇਸ਼ ਨੂੰ, ਭੌਰ ਭੌਰ ਮਾਂ - ਨੈਣ।

ਇੰਜ ਨਾਜ਼ਕ ਤਾਰੀਖ਼ ਦੇ, ਵਗ ਰਹੇ ਗੁਰ - ਦਰਿਆ
ਉਹਲੇ ਹਰ ਅਪਮਾਨ ਦੇ, ਖਿੜ ਰਹੇ ਪ੍ਰੇਮ ਅਥਾਹ।
ਬਾਹਰੋਂ ਖੰਡਰ ਸੁੰਨ ਨੇ, ਅੰਦਰ ਤਰਜ਼ ਮਹੀਨ
ਲੱਖਾਂ ਕਾਰਵਾਂ ਸੁਰਤ ਦੇ, ਤੋਰੇ ਨਾਲ ਯਕੀਨ।
ਜ਼ਾਹਰੀ ਹਾਰ 'ਚ ਜੁੜ ਰਹੇ, ਕਾਲ ਕਾਲ ਦੇ ਤਾਣ
ਟੁੱਟਦੇ ਤਬਕਾਂ ਵਿਚ ਵੀ, ਨਦਰਾਂ ਝਲਕ ਸੁਹਾਣ।
ਸਫ਼ਰ ਤਾਰੀਖ਼ ਦੇ ਆਖ਼ਰੀ, ਜੁੜ ਦਸਮੇਸ਼ ਦੇ ਸੰਗ
ਰਹੇ ਨਿਹਾਲ ਨੇ ਖ਼ਾਲਸਾ, ਜਿਸਦੇ ਸਾਬਤ ਅੰਗ।

ਅੰਦਰ ਮਹਾਂ ਸ਼ਹਾਦਤਾਂ, ਭਾਵੇਂ ਮਿਟੇ ਸੀ ਸਿੰਘ
ਮਿਲੇ ਅੰਧ ਅਪਮਾਨ ਸਨ, ਜਰੇ ਕਸਾਈ - ਵਿੰਗ;
ਆਖ਼ਿਰ ਪੰਧ ਤਾਰੀਖ਼ ਦੇ, ਲੰਘੇ ਅੰਧ ਪਤਾਲ
ਧ੍ਰੂਵ ਤਾਰੇ ਤਕ ਲਿਸ਼ਕ ਪਏ, ਕਲਗ਼ੀਧਰ ਦੇ ਨਾਲ;
ਆਦਿ ਅਨੀਲ ਅਕਾਲ ਦੇ, ਦਹਦਿਸ ਖਿੜੇ ਆਵੇਸ਼
ਸਿਰ - ਮੰਗਦੀ ਮੁੜ ਤੇਗ ਨੂੰ, ਲਿਸ਼ਕਾਂਦੇ ਦਸਮੇਸ਼;
ਹੜ੍ਹ ਹੋ ਉੱਠੀ ਸੀਨਿਉਂ, ਇਸ਼ਕ ਅਨਾਦਿ ਦੀ ਰੂਹ
ਜਿਸ ਦਰ ਖੜਾ ਸੀ ਖ਼ਾਲਸਾ, ਉਸ ਦਰ ਪੈਂਦੀ ਧ੍ਰੂਹ;
ਪੰਧ ਤਾਰੀਖ਼ ਦੇ ਆਖ਼ਰੀ, ਵੇਖਣ ਉਹ ਬ੍ਰਹਿਮੰਡ
ਸਿਰਜ ਤਾਲ ਜਿਦ੍ਹਾ ਝੂੰਮਦੀ, ਗੁਰ ਦੀ ਨਦਰ ਬੁਲੰਦ।

ਗੁਰਾਂ ਜਗਾਇਆ ਖ਼ਾਲਸਾ, ਸੰਗ ਨਵੇਲੇ ਲੋਰ
ਸੂਬੇ ਦੇ ਰੋਹ ਗਰਬ ਨੂੰ, ਖਿਦਰਾਣੇ ਵਿਚ ਤੋੜ।

ਦੂਰ ਦੂਰ ਦੇ ਸਿੰਘ ਸੀ, ਤੁਰ ਪਏ ਲੈ ਗੁਰ - ਸੋਅ
ਝੂੰਮ ਝੂੰਮ ਧਾਹ ਆਂਵਦੇ, ਮਗਰ ਦੀਦ ਦੀ ਲੋਅ।
ਲੋਚਣ ਸਿੰਘ ਦੀਦਾਰ ਗੁਰ, ਉਮਰ ਦਾ ਕੀ ਵਿਸਾਹ ?
ਵਾਂਗ ਝਾਂਜਿਆਂ ਉਮ੍ਹੜ ਪਏ, ਤਰਕੇ ਪੰਜ ਦਰਿਆ।

## (ਅ) ਸੱਯਦ ਵਹਿਮੀ ਫ਼ਕੀਰ ਦੀ ਅੰਦਰੂਨੀ ਅਤੇ ਬਾਹਰੀ ਖ਼ਾਲਸਾ ਰੂਪ ਦੀ ਮਹਿਮਾ

ਏਧਰ ਖ਼ਾਲਸਾ ਰਮਜ਼ ਨੂੰ, ਮਹਿਕਾਇਆ ਸੁਰ ਫੇਰ
ਸੱਯਦ ਮਸਤਕ ਲਾਂਵਦਾ, ਅੰਮ੍ਰਿਤ ਭਰੀ ਸਵੇਰ।
ਛਤਿਆਣੇ ਦਾ ਵਹਿਮੀ, ਦਿੰਦਾ ਜਦੋਂ ਅਜ਼ਾਨ
ਦੇਵੇ ਅਰਸ਼ਾਂ ਪਾਰ ਜਾ, ਦਸਤਕ ਨਾਲ ਈਮਾਨ।
ਸੱਯਦ ਵਹਿਮੀ ਪੀਰ ਸੀ, ਲਏ ਨਬੀ ਸੰਗ ਸਾਹ
ਨਾਲ ਹਲੀਮੀ ਭੁੰਚਦਾ, ਕਰਾਮਾਤ ਦੇ ਰਾਹ;
ਫਿਰ ਵੀ ਉਸਨੂੰ ਮਿਲਣ ਨਾ, ਸੁਰਤ ਤੇ ਸਾਬਤ ਦੇਹ
ਉਭਰਣ ਵਿਚ ਕਿਆਮਤਾਂ, ਖ਼ਾਬ ਨਾ ਰਹਿਮਤ ਦੇ।
ਪੀ ਅੰਮ੍ਰਿਤ ਬਸ ਵਗਦੇ, ਮਿਹਰਾਂ ਦੇ ਪਰਵਾਹ
ਸੁਰਤ ਅਮਲ ਦੀ ਸਾਬਤੀ, ਅੰਦਰ ਕਰਮ ਖ਼ੁਦਾ।

ਸੱਯਦ ਕਹੇ: "ਮੈਂ ਗੁਰੂ ਜੀ, ਕਰ ਨਾ ਸਕਾਂ ਉਡੀਕ
ਇੱਕੋ ਵਾਰ ਹੀ ਹੱਕ ਦੀ, ਵਾਹ ਦਿਉ ਸਾਬਤ ਲੀਕ
ਇਕ ਲਮਹੇ ਵਿਚ ਸੁਣਾਂ ਮੈਂ, ਰੱਬੀ ਕਰਮ ਦੀ ਚਾਪ
ਹੋ ਮਹਿਮਾਨ ਨਾ ਵਿੱਛੜੇ, ਕਦੇ ਇਲਾਹੀ ਦਾਤ।"
ਇੰਜ ਸੱਯਦ ਧੁਰ ਕਰਮ ਦਾ, ਸਾਜਿਆ ਗੁਰਾਂ ਗਵਾਹ
ਅੱਲ੍ਹਾ ਪਾਕ ਦੇ ਸਾਹਮਣੇ, ਅੰਮ੍ਰਿਤ ਦੇਣ ਛਕਾ।
ਵਾਹ! ਸੋਦਰ ਨੂੰ ਵੇਖਦਾ, ਝੁਕਿਆ ਸੱਯਦ ਪੀਰ
ਪਿਆਸੇ ਲਮਹੇ ਚੁੰਮ੍ਹ ਲਏ, ਤਸਨੀਮਾਂ ਦੇ ਨੀਰ;
ਇੱਕੋ ਦਰਦ ਹੀ ਰਹੇਗਾ, ਨਾ ਬਦਲੇ ਤਾਸੀਰ
ਇਕ ਹੀ ਸਜਦਾ ਰਹੇਗਾ, ਇਕ ਹੀ ਕਰਮ ਅਖ਼ੀਰ।
ਸੱਯਦ ਸੀ ਅਜਮੇਰ ਸਿੰਘ, ਕੀਰਤੀ ਬੇਸ਼ੁਮਾਰ
ਅੰਮ੍ਰਿਤ ਬਾਣੀ ਥਰਕਦੀ, ਸੱਯਦ ਦੀ ਰਗ ਪਾਰ।
ਮਹਿਮਾ ਮਹਿਮਾ ਹੋ ਰਹੀ, ਅਬਚਲ ਨਗਰ - ਦੁਆਰ
ਕਿੰਨੇ ਮਿਟ ਗਏ ਫ਼ਾਸਲੇ, ਮੰਝ ਖ਼ਾਲਸਾ - ਪਿਆਰ !!

ਵਾਹ! ਅੰਮ੍ਰਿਤ ਦਾ ਛਲਕਿਆ, ਸਾਵਨ ਨਵਾਂ ਅਥਾਹ
ਛੋੜਿਆ ਹਰ ਰਗ ਜਲੀ 'ਚੋਂ, ਜਿਸਨੇ ਸ਼ਬਦ - ਉਮਾਹ।
ਚਮਕਾਇਆ ਦਸਮੇਸ਼, ਵਾਹ! ਖੰਡਾ ਬੇਪਰਵਾਹ
ਮੁੜਕੇ ਸਿਦਕ ਅਡੋਲ 'ਚੋਂ, ਰਹਿਮਤਾਂ ਵਗੀਆਂ ਆ।

## (ੲ) ਕਹਿਰ ਪਿੱਛੋਂ ਪ੍ਰੇਮ - ਰਸ ਅੰਦਰ ਡੁੱਬੇ ਦੀਵਾਨਿਆਂ ਦੀ ਸੱਦ ਅਤੇ ਕਰਾਮਾਤਾਂ ਦੀ ਯਾਦ

ਬਾਜਕ ਵਿਚ ਗੁਜ਼ਾਰੀਆਂ, ਤ੍ਰੈ ਰਾਤਾਂ ਦਸਮੇਸ਼
"ਜ਼ਿੰਦਾ ਹੋਇ ਫਿਰ ਖ਼ਾਲਸਾ," ਕਹਿਣ ਗੁਰੂ "ਇਸ ਦੇਸ
ਜੰਗਾਂ ਆਵਣ ਯਾਦ ਸਭ, ਧਾਰ ਦਰਦ ਦੇ ਭੇਸ
ਫੇਰਾ ਪਾਉਣ ਸ਼ਹਾਦਤਾਂ, ਮੂਕ ਫ਼ਕੀਰੀ ਵੇਸ।
ਮੈਂ ਨ ਮੁਕਤਿਆਂ ਦਾ ਕਦੇ, ਜਾਣਾਂ ਸੰਤ - ਉਦੇਸ਼
ਪਾਟ ਬੇਦਾਵਾ ਅਜੇ ਰਹੇ, ਕਿਦ੍ਹੇ ਮੂਕ ਸੰਦੇਸ਼?
ਸਰਸਾ - ਕਹਿਰ 'ਚ ਤੜਪ ਜੋ, ਕੌਣ ਸਕੇਗਾ ਮੇਸ
ਲਹੂ ਮਾਸੂਮ ਸਿਰੰਦ - ਦਰ, ਪਾਂਧੀ ਰੋਣ ਹਮੇਸ਼।
ਪੰਜ ਸਿਰ ਦੇਣ ਦੇ ਸਿਦਕ ਦੀ, ਭੁੱਲੀ ਜਦੋਂ ਵਰੇਸ
ਬਾਝੋਂ ਦਰਦ ਦੇ ਰਹਿਣ ਨਾ, ਸਦਾ ਕਾਲੜੇ ਕੇਸ।
ਮਿਤ੍ਰ ਪਿਆਰੇ ਦਿਆਂ ਮੈਂ, ਫਿਰ ਮੁਰੀਦ - ਸੰਦੇਸ਼
ਸੁਪਨਾ ਉੱਚ ਦੇ ਪੀਰ ਦਾ, ਆਸ਼ਿਕ ਲੈਣ ਹਮੇਸ਼।
ਮਿਤ੍ਰ ਪਿਆਰਾ ਯਾਦ ਰਹੇ, ਕੀ ਨੇ ਸੂਲ ਕਲੇਸ਼?
ਗ਼ਨੀ ਨਬੀ ਦੇ ਪ੍ਰੇਮ ਦਾ, ਢੂੰਡਾਂ ਕਿੰਜ ਆਵੇਸ਼!"

ਮੰਗੀ ਫੇਰ ਦੀਵਾਨਿਆਂ, ਉੱਚ ਪੀਰ ਦੀ ਖ਼ੈਰ
ਜਦੋਂ ਮਲੂਕੇ ਸਾਧ ਦਾ, ਪ੍ਰੇਮ 'ਚ ਭੁੱਲੇ ਵੈਰ।
ਗਰਜ ਚੜ੍ਹੇ ਦਸਮੇਸ਼ 'ਤੇ, ਭਸਮ ਹੋਇ ਸਭ ਕਹਿਰ
ਗੀਤ ਗਾਉਣ ਉਸ ਦੇਸ ਦਾ, ਗੁਰ - ਸਜਦੇ ਵਿਚ ਲਹਿਰ।
ਇਸ਼ਕ ਅਜ਼ੀਮ ਦੇ ਰੂਬਰੂ, ਦਿਸੇ ਕੋਈ ਨਾ ਗ਼ੈਰ
ਨਾਸ਼ਮਾਨ ਜੱਗ!...ਯਾਰ ਦੇ, ਮਿਲਣ ਦਾ ਪਿਛਲਾ ਪਹਿਰ!
ਕੂਕਨ: "ਉੱਚ ਦੇ ਪੀਰ ਦਾ, ਧਾਰ ਲਵੋ ਉਹ ਭੇਸ
ਗ਼ਨੀਂ ਨਬੀ ਦੇ ਸਬਰ ਦੀ, ਬਖ਼ਸ਼ੋ ਪ੍ਰੇਮ - ਵਰੇਸ।
ਬਨਣ ਦੀਵਾਨੇ ਇਕ ਘੜੀ, ਉਹੀਓ ਤਿਰੇ ਮੁਰੀਦ
ਓਹੀ ਜਿੰਦ ਦੇ ਦਰਦ ਲੈ, ਤੁਰਦੇ ਜਾਣ ਸ਼ਹੀਦ।"

ਸੱਦੀ ਇੰਜ ਦੀਵਾਨਿਆਂ, ਦਰਦ ਦੀ ਓਹੀ ਰੁੱਤ
ਤੋੜੇ ਸਨ ਜਦ ਇਸ਼ਕ ਨੇ, ਥੋਥੀ ਸ਼ਰ੍ਹਾ ਦੇ ਬੁੱਤ।
ਆਸਨ ਲਾਉਣ ਪਲੰਘ 'ਤੇ, ਨੀਲ ਪੋਸ਼ ਦਸਮੇਸ਼
ਚੁੱਕੀ ਜਾਣ ਦੀਵਾਨੜੇ, ਹੁੱਲੇ ਜੰਗਲ ਦੇਸ।
ਆਵਣ ਯਾਦ ਸ਼ਹਾਦਤਾਂ, ਜੀਣ ਗੁਰਾਂ ਦੇ ਪੰਧ
ਗੁਰ - ਪਲੰਘ ਰਹੇ ਉੱਡਦਾ, ਫੜਕਣ ਖ਼ਾਲਸਾ ਖੰਭ।

ਤਰਿਆ ਘੋੜਾ ਗੁਰਾਂ ਦਾ, ਜੱਸੀ ਪਿੰਡ ਦਾ ਤਾਲ
ਨੇਮ ਰੂਹਾਨੀ ਲਿਸ਼ਕਿਆ, ਵਿਚ ਹਰ ਤਬਕ ਦੀ ਚਾਲ।
ਸੁਬਕ ਤਾਰੀਖ਼ 'ਚ ਲਰਜ਼ਿਆ, ਬੇ - ਆਵਾਜ਼ ਭੁਚਾਲ
ਸੁਰਤਾਂ ਪਾਰ ਦੀ ਨਜ਼ਰ ਦੇ, ਗੁਰ ਰਹੇ ਗਗਨ ਵਿਖਾਲ।
ਨੀਲ ਲਿਬਾਸ ਜੋ ਗੁਰਾਂ ਦਾ, ਪਲਟੇ ਰੰਗ ਸਫ਼ੈਦ
ਆਕ਼ਿਲ ਸਾਰ ਨ ਜਾਣਦੇ, ਘਿਰ ਵਿਚ ਤਰਕ ਦੀ ਕੈਦ।

ਨੂਰ - ਰਹੱਸ 'ਚ ਭਿੱਜਿਆ, ਗੁਰਾਂ ਦਾ ਦੂਧ ਲਿਬਾਸ
ਖੜਾ ਲੈ ਥਲ ਵਿਚ ਖ਼ਾਲਸਾ, ਗੁਰ - ਅਸੀਸ ਦੀ ਆਸ
ਗਲ ਲੱਗੇ ਗੁਰ ਨਾਲ ਲੈ, ਧਰਤੀ ਦੀ ਅਰਦਾਸ
ਲੰਮੇ ਥਲੀਂ ਹੀ ਬੁਝੇਗੀ, ਮਹਾਂ ਨੇਮ ਦੀ ਪਿਆਸ।

## (ਸ) ਨੌਂਥੇਹੇ ਪਿੰਡ ਦੇ ਡੋਗਰਾਂ ਦਾ ਪਹਿਰਾ : ਵਫ਼ਾ ਦੀ ਰਾਤ

ਖ਼ਾਲਸ ਜੋਤ ਜਗਾ ਰਹੇ, ਗੁਰ ਲੈ ਦਿਲਾਂ ਦੀ ਹਾਥ
ਜਿਨੇ ਖ਼ਾਲਸਾ ਪੰਥ ਲਈ, ਬਨਣਾ ਕਦੇ ਸੌਗਾਤ
ਅੰਤ ਨੌਂਥੇਹੇ ਪਿੰਡ ਜਾ, ਬਖ਼ਸ਼ਣ ਵਫ਼ਾ ਦੀ ਰਾਤ
ਪਹਿਰਾ ਦਿੱਤਾ ਡੋਗਰਾਂ, ਬਣ ਜਿਵ ਸਮੇ ਦੇ ਨਾਥ।

ਹਰੀ ਗੋਤ ਦੇ ਜੱਟ ਸਨ, ਨੌਂਥੇਹੇ ਦੇ ਦਾਰ
ਗਰਬ ਗੁਮਾਨੀ ਅੱਥਰੇ, ਡੁੱਬਣ ਵਿਚ ਖ਼ੁਮਾਰ
ਭੁੱਲ ਗਏ ਦਸਮੇਸ਼ ਨੂੰ, ਬਣੇ ਨਾ ਪਹਿਰੇਦਾਰ
ਡੋਗਰ ਖੜੇ ਅਡੋਲ ਰਹੇ, ਗੁਰ - ਨੀਂਦਰ ਦੇ ਦੁਆਰ।

ਕੋਮਲ ਨੀਂਦ ਤੋਂ ਮਿੱਠੜੀ, ਮਹਿਮਾਨੀ ਦੀ ਦਾਤ
ਪਾਈ ਜਿਸਦੀ ਡੋਗਰਾਂ, ਪਾਰ ਸਮੇ ਤੋਂ ਬਾਤ।
ਮੰਗੀ ਜੰਗਲ ਦੇਸ ਨੇ, ਕਵਨ ਬੂੰਦ - ਸੌਗਾਤ ?
ਕਿਉਂ ਪਾਈ ਗੁਰ - ਨੀਂਦ ਨੇ, ਫ਼ਜਰਾਂ 'ਤੇ ਮਾਂ - ਝਾਤ ?

ਇਸ ਸਕੂਨ ਤੋਂ ਤੁਰੇਗੀ, ਪਾਰਜਾਤ ਤਕ ਮਹਿਕ
ਚਿਰ ਤੋਂ ਪਹਿਰੇ ਨਦਰ ਲਈ, ਪੰਥ ਰਿਹਾ ਹੈ ਸਹਿਕ
ਮਧੁਰ ਨੀਂਦ ਦਸਮੇਸ਼ ਦੀ, ਛੂਹ ਅੰਮ੍ਰਿਤ ਰਿਹਾ ਚਹਿਕ
ਕਰਨ ਮੁਰੀਦ ਜਾਂ ਬੰਦਗੀ, ਮਿਤ੍ਰ ਪਿਆਰਾ ਗਾਇਕ।

ਜੱਟ ਰਹਿਣ ਬਹੁ ਹਰੀ ਕੇ, ਸਭ ਹਉਮੈ ਦੇ ਪੁੰਜ
ਚੱਲੇ ਡੋਗਰ ਗੁਰੂ ਦੇ, ਲੰਘ ਜੰਡਾਂ ਦੇ ਝੁੰਡ
ਫੱਤੂ ਸੰਮੂ ਟਾਹਲੀਆਂ, ਬਖ਼ਸ਼ੀ ਗੁਰਾਂ ਉਹ ਕੁੰਜ
ਪੰਥ ਦੇ ਸੁੰਦਰ ਤਾਜ ਨੂੰ, ਗੰਧਾਂ ਰਹੀਆਂ ਗੁੰਦ।

ਓਵੇਂ ਵਗਦੀ ਸੁਰਤਿ ਨੂੰ, ਹਉਮੈ ਕਰਦੀ ਬੰਦ
ਜਿਵੇਂ ਪੀਏ ਦਰਿਆ ਨੂੰ, ਥਲ - ਗਹਿਰਾਂ ਦਾ ਅੰਧ
ਵੱਲ ਵਸਦੀ ਇਸ ਜਿੰਦ ਨੂੰ, ਹਉਮੈ ਹਿਰਸ ਦੀ ਤੰਦ
ਅੰਮ੍ਰਿਤ - ਬੂੰਦ 'ਚੋਂ ਝਲਕਦੀ, ਸਦਾ ਵਿਗਾਸ - ਤਰੰਗ।

ਸਿਦਕ ਪੰਥ ਦਾ ਲਾਡਲਾ, ਬੇਪਰਵਾਹ ਸੁਲਤਾਨ
ਨਦਰ ਰਾਂਗਲੀ ਖੇਡਦੀ, ਨਾ ਮੁੱਕਣ ਅਸਮਾਨ।
ਅਸਮਾਨਾਂ ਤੋਂ ਪਾਰ ਜਾ, ਜਿਸਦਾ ਥੰਮ੍ਹੇ ਹੱਥ
ਚਸ਼ਮਾ ਉਸਦਾ ਖੇਡਣਾ, ਵਿਚ ਅਕਾਲ ਦੀ ਸੱਥ।

## (ਹ) ਦਾਨ ਸਿੰਘ ਅਤੇ ਸੈਆਂ ਵਫ਼ਾ-ਪੁੰਜ ਬੈਰਾੜਾਂ ਦਾ ਅੰਮ੍ਰਿਤ ਛਕਣਾ

ਜਦ ਤਲਬਾਂ ਦੇ ਲੋਭੀਆਂ, ਗੁਰ - ਘੋੜਾ ਲਿਆ ਰੋਕ
ਦਾਨ ਸਿੰਘ ਨੂੰ ਡੰਗਿਆ, ਗ਼ੈਬ ਦੀ ਕਹਿਰੀ ਝੋਕ

ਸ਼ਰਮ ਧਰਮ ਸਭ ਛੁਪ ਗਏ, ਸਾਥ ਛੋਡ ਗਏ ਮੀਤ
ਲਾਅਨਤ ਐਸੀ ਸੁਣੀ ਨਾ, ਕਿਸੇ ਵੀ ਧਰਮੀ ਰੀਤ।

ਨੈਣ ਨਾਸ਼ੁਕਰੇ ਮੁੜਨ ਨਾ, ਦਾਨ ਸਿੰਘ ਦਿਲ ਵਿੰਨ੍ਹ
ਪਿਤਾ - ਅਰਜ਼ ਸੁਣ ਹੱਸਦੇ, ਜਿਵੇਂ ਉਜਾੜੀਂ ਜਿੰਨ।

ਸੁਣੀ ਚੁਫੇਰੇ ਦਾਨ ਸਿੰਘ, ਬਦਨਸੀਬ ਇਕ ਚੀਕ
ਬੀਆਬਾਨ ਤੋਂ ਮੰਗਦੇ, ਜਿਵੇਂ ਯਤੀਮ ਹੋ ਭੀਖ।

ਯਾਰ - ਮਾਰ ਦੀ ਪੀੜਦੀ, ਦਾਨ ਦੇ ਦਿਲ ਨੂੰ ਅੱਤ
ਸ਼ੂਕਨ ਤੀਰ ਜਿਉਂ ਓਹਲਿਉਂ, ਜਰਦੀ ਭੀਸ਼ਮ - ਰੱਤ।

ਤਲਬਾਂ ਲੈ ਕੇ ਗਏ ਜਾਂ, ਬੈਰਾੜਾਂ ਦੇ ਪੁੱਤ
ਦਾਨ ਸਿੰਘ ਨੇ ਵੇਖਿਆ, ਵੀਰਾਨੀ ਨੂੰ ਉੱਠ।

ਸਿੱਖ ਦੀ ਡੂੰਘੀ ਵੇਦਨਾ, ਗੁਰ ਮੁਸਕਾਏ ਵੇਖ
ਖੜੇ ਨਾਲ ਸੀ ਸੂਰਜਾਂ, ਜਿਸਦੇ ਰੰਗ ਅਨੇਕ।

ਪ੍ਰੇਮ ਅਨੂਪ ਨੂੰ ਕਿਹਾ ਤਦ, ਕਲਗ਼ੀਧਰ ਨੇ ਤ੍ਰੁੱਠ:
"ਰਮਜ਼ ਤਿਰੀ ਸੰਗ ਰਲਣਗੇ, ਪਹੁ ਫਟਾਲੇ ਫੁੱਟ।"

ਦਾਨ ਸਿੰਘ ਕਹੇ "ਗੁਰੂ ਜੀ, ਸੁਣਾਂ ਰਸੀਲੀ ਗੂੰਜ
ਬੁੱਲ੍ਹੀਂ ਜੰਗਲ ਘਾਇਲ ਦੇ, ਲਾਵੋ ਅੰਮ੍ਰਿਤ - ਬੂੰਦ;

ਨਜ਼ਰ ਕਰੂਰ ਨਾ - ਸ਼ੁਕਰ ਦੀ, ਸਾਹ ਪੀਂਦੀ ਦਿਨ ਰਾਤ
ਹਰ ਰਣ ਬਖ਼ਸ਼ੋ ਘਾਇਲ ਨੂੰ, ਸਾਂਗਲ 'ਚੋਂ ਜਲ - ਦਾਤ;

ਝੁਲਸੇ ਮੈਨੂੰ ਚਿਰਾਂ ਤੋਂ, ਜੰਗਲ ਦੇਸ ਦੀ ਰਾਖ
ਬਰਸਾਵੋ ਹਰ ਖੰਭ 'ਤੇ, ਉੱਡਦੇ ਮੇਘ ਦੀ ਸ਼ਾਖ;

ਬੇਵਫ਼ਾ ਦੇ ਛੁਪਣ ਦੀ, ਬਹੁਤ ਹਨੇਰੀ ਰੁੱਤ
ਉਸ ਵਿਚ ਚਾਨਣ ਕਰੋ ਜੀ, ਵੇਖਣ ਚਾਰੇ ਯੁੱਗ।

ਹਰ ਪੰਛੀ ਦੇ ਬਹਿਣ ਲਈ, ਮੰਗਾਂ ਅੰਮ੍ਰਿਤ - ਰੁੱਖ
ਮਾਂ ਜਿਉਂ ਪੰਖੀ ਢੱਕਣ ਆ, ਹਰ ਪਾਂਧੀ ਦੇ ਦੁੱਖ।

ਸੀਸ - ਭੇਟ ਦੇ ਵੇਲੜੇ, ਜੋ ਲਿਸ਼ਕੀ ਸ਼ਮਸ਼ੀਰ
ਓਸੇ ਧਾਰ ਦੇ ਤਰਸ 'ਚੋਂ, ਬਖ਼ਸ਼ੋ ਪਾਵਨ ਨੀਰ।"

ਲੰਘ ਰਹੇ ਗੁਰ ਮਾਲਵਾ, ਸੁਣੀ ਇਹ ਸਿੰਘਾਂ ਸੋਅ
ਪਏ ਪਿਸ਼ਾਵਰ ਤੀਕ ਸੀ, ਦਿਲ ਪਛਤਾਂਵਦੇ ਰੋ।

ਜਿੰਦ ਨਿਮਾਣੀ ਕੰਬਦੀ, ਵਿਛੜ ਵਿਛੜ ਗਈ ਹੰਭ
ਕੰਢੇ ਪੂਰ ਉਡੀਕਦੇ, ਬਾਝ ਮਲਾਹ ਬੇਰੰਗ!

ਲਾਏ ਜ਼ਖ਼ਮ ਸਨੇਹੀਆਂ, ਨੈਣ ਭਰਨ ਗੁਰਸਿੱਖ
ਸੀਨੇ ਚੜ੍ਹੀ ਆ ਹੜ੍ਹਾਂ ਜਿਉਂ, ਗੁਰ - ਦੀਦਾਰ ਦੀ ਸਿੱਕ।

ਸਿੰਧ ਜਮਨਾ ਤਕ ਪਈ ਸੀ, ਲਾਸਾਨੀ ਗੁਰ - ਧੂਹ
ਖਿਦਰਾਣੇ ਦੇ ਨੀਰ ਪੀ, ਜੁੜ ਜੁੜ ਆਵੇ ਰੂਹ

ਸਿੱਖ ਸੰਗਤਾਂ ਨੂੰ ਮਿਲੀ, ਜੰਗਲ ਦੇਸ ਦੀ ਖੁੱਲ੍ਹ
ਦਾਨ ਸਿੰਘ ਦਿਲ ਜਾਨ ਤੋਂ, ਵੇਖ ਵੇਖ ਰਿਹਾ ਹੁੱਲ।

ਨਾਲ ਬੈਰਾੜਾਂ ਦਾਨ ਸਿੰਘ, ਗੁਰ ਨੂੰ ਕਹੇ ਹੋ ਦੀਨ
"ਰੂਹ ਦਿਲ ਅੰਮ੍ਰਿਤ ਲੋਚਦੇ, ਨਹੀਂ ਤਾਂ ਅਸੀਂ ਯਤੀਮ।

ਦਿਲ ਨਿਖੱਤਾ ਤੜਪਦਾ, ਬੇਯਾਰ ਬਿਨ ਹੇਤ
ਜਾ ਅਕ੍ਰਿਤਘਣ ਦੇਣਗੇ, ਨਿੰਦਕ ਨੀਚ ਨੂੰ ਭੇਤ।

ਤਕ ਸੁੰਞੀ ਜੂਹ ਮੀਤ ਬਿਨ, ਰੂਹਾਂ ਗਈਆਂ ਹੌਂਕ
ਭਟਕ ਰਹੀ ਹਰ ਜਿੰਦ 'ਤੇ, ਅੰਮ੍ਰਿਤ ਦਿਉ ਤਰੌਂਕ।"

ਮਹਿਮੇ ਸਰਜੇ ਨੇੜ ਹੀ, ਛਤਿਆਣੇ ਨੂੰ ਛੱਡ
ਅੰਮ੍ਰਿਤ ਛਕਿਆ ਦਾਨ ਨੇ, ਜੱਗ - ਹਿਰਸਾਂ ਸਭ ਤੱਜ।

ਮਿਲੀ ਬੈਰਾੜਾਂ ਨੂੰ ਵੀ, ਮੁਕਤਸਰ ਜਹੀ ਜਿੱਤ
ਚੁੰਮ੍ਹਣ ਲਹੂ ਸ਼ਹੀਦ ਦਾ, ਖੋਲ੍ਹ ਅਨੰਤ ਦੇ ਭਿੱਤ।

ਛੂਹ ਛੂਹ ਬੋੜ੍ਹਾਂ ਟਾਹਲੀਆਂ, ਵਜਦ ਜਗਾਏ ਨੈਣ
ਵਣ ਕਰੀਰ ਤੇ ਬੇਰੀਆਂ, ਥਰਕ ਹੁਲਾਰੇ ਲੈਣ।

ਸਲਵਾੜਾਂ ਤੇ ਥੋਹਰਾਂ, ਰਸੇ ਫਲਾਹੀ ਜੰਡ
ਪੀਲਾਂ ਵਾਂਗੂੰ ਟਸਕ ਪਏ, ਬਿਰਖ ਬਿਰਖ ਦੇ ਅੰਗ!

ਪੌਣ ਬੂਟ ਤੇ ਰੇਤ ਨੂੰ, ਭੁੰਚੇ ਅੰਮ੍ਰਿਤ - ਕਾਂਗ
ਛੂਹ ਛੂਹ ਕਰੇ ਮਜੀਠੜੀ, ਜੰਗਲ ਦੇਸ ਦੀ ਮਾਂਗ।

ਪੀਤਾ ਅੰਮ੍ਰਿਤ! ਜਿੰਦ ਦੇ, ਗਲ ਲੱਗੇ ਅਸਮਾਨ
ਲਿਵ ਕਿਸ ਕਰੇ ਬਉਰਾਣੜੇ, ਮੀਤ ਬਰਾੜ ਤੇ ਦਾਨ?

ਦਾਨ ਸਿੰਘ ਵੱਲ ਉਲਰਦੀ, ਸਮੇ ਦੀ ਸੁਬਕ ਤਰੰਗ
ਗਲੇ ਲਗਾਏ ਅੰਬਰਾਂ, ਹਿਰਸ ਦੇ ਬੂਹੇ ਤੰਗ।

ਸੂਖਮ ਤਰਜ਼ ਤਾਰੀਖ਼ ਦੀ, ਸਿਰ ਅੰਮ੍ਰਿਤ ਨੂੰ ਰੱਖ
ਜਿੰਦ ਬਖ਼ਸ਼ ਲਿਸ਼ਕਾਂਵਦੀ, ਹਰ ਸ਼ਮਸ਼ਾਨ ਦੀ ਅੱਖ।

ਸਫ਼ਾ ਤਾਰੀਖ਼ ਦਾ ਆਖ਼ਰੀ, ਨਵਾਂ ਹੋਰ ਤੋਂ ਹੋਰ
ਟੁੱਟਦੇ ਚਰਖਾਂ ਅੰਦਰਾਂ, ਚੜ੍ਹੇ ਸੰਗੀਤਕ ਲੋਰ।

ਉੱਡਦੀ ਰਮਜ਼ ਤਾਰੀਖ਼ ਦੀ, ਛਲਕਾਏ ਹਰ ਜਾਨ
ਨਭ ਪਤਾਲ ਧਰ ਕਾਲ ਨੂੰ, ਵਗ ਅੰਮ੍ਰਿਤ ਵਿਗਸਾਨ।

ਹੋਰ ਹੋਰ ਦਿੱਖ ਚਰਖ਼ ਦੀ, ਸਜਣ ਬੈਸੰਤਰ ਹਿੰਮ
ਦਾਨ ਸਿੰਘ 'ਤੇ ਬਰਸਦੀ, ਅੰਮ੍ਰਿਤ ਦੀ ਰਿਮ ਝਿੰਮ।

## (ਕ) ਲੱਖੀ ਜੰਗਲ ਦੇ ਵਿਸਮਾਦੀ ਚਾਅ

ਲੱਖੀ ਜੰਗਲ ਖ਼ਾਲਸਾ, ਆਣ ਦੀਦਾਰ ਦਿਤੋ ਨੇ।
ਸੁਣਕੇ ਸਦ ਮਾਹੀ ਦੀ, ਮੇਂਹੀ ਪਾਣੀ ਘਾਹ ਮੁਤੋ ਨੇ।
ਕਿਸੇ ਨਾਲ ਨ ਰਲੀਆ ਕਾਈ, ਕੋਈ ਜੁ ਸੌਂਉਕ ਪਿਯੋ ਨੇ।
ਗਿਆ ਫਿਰਾਕ ਮਿਲਿਆ ਮਿਤ੍ਰ ਮਾਹੀ, ਤਾਂਹੀ ਸ਼ੁਕਰ ਕਿਤੋ ਨੇ।
*(ਪਾ: ੧੦)*

ਤੱਕ ਝੁਕੇ ਦਸਮੇਸ਼ ਜੀ, ਹਰੀ ਭਰੀ ਇਕ ਥਾਂ
ਹੈਭੀ ਹੋਸੀ ਸੱਚ ਦੀ, ਸੁਣ ਰਹੀ ਧੁਨੀ ਮਹਾਂ।

ਜਾਗ ਰਹੀ ਉਹ ਧਰਤ ਸੀ, ਸੰਗ ਅਪਰੰਪਰ ਬੁੱਧ
ਵਣ ਤ੍ਰਿਣ ਮੂਕ ਉਲੀਕਦੇ, "ਸੁਰਾ ਸਿਧਾ ਕੀ ਸੁਧਿ।"

ਨਾਨਕ ਦੀ ਹਰ ਪੈੜ ਪਈ, ਟਿੱਬਿਆਂ ਮੰਝ ਜਗੇ
ਸਗਲੀ ਕੁਦਰਤ-ਹੂਰ ਦੀ, ਨੀਝ ਅਗੰਮ ਦਗੇ।

ਤਦ ਮਾਹੀ ਨੇ ਆਖਿਆ, ਵੇਖ ਸਿੰਘ ਹੈਰਾਨ
"ਦੱਸਿਆ ਜਪੁ ਦਾ ਏਸ ਥਾਂ, ਨਾਨਕ ਅਸਲ ਮੁਕਾਮ।

ਲੱਖੀ ਸੁਣਿਆ ਕ੍ਦੇ ਸੀ, ਜਪੁ ਦਾ ਅੰਤਮ ਨਾਦ
ਉਸ ਤਾਲ ਦੀਆਂ ਸੁਰਾਂ ਨੇ, ਬ੍ਰਹਿਮੰਡਾਂ ਨੂੰ ਯਾਦ।

ਲਿੱਪੀ ਸਭ ਵਣ ਤ੍ਰਿਣਾਂ ਦੀ, ਰਹੀ ਮੂਕ ਜਪੁ ਲਿੱਖ
ਜਿਸਦਾ ਅੰਤਮ ਰਾਜ਼ ਹੈ, ਸੰਗ ਤਬਕਾਂ ਇਕਮਿੱਕ।

ਦੇਵ ਤੇ ਰੂਹਾਂ ਪੜ੍ਹੇ ਆ, ਜਪੁ ਦੇ ਅਰਥ ਅਲੱਖ
ਓਸ ਨੂਰ ਸੰਗ ਭਰੀ ਜਾ, ਬ੍ਰਹਿਮੰਡਾਂ ਦੀ ਅੱਖ।

ਬਿਰਖ ਬਿਰਖ ਤੋਂ ਉਤਰਦੀ, ਚੁੰਮ੍ਹ ਉਹੀਓ ਜਪੁ-ਛਾਂ
ਦੇ ਅੰਮ੍ਰਿਤ ਕਹੇ ਨਾਗ ਨੂੰ: 'ਪੀ ਪਰ ਦੱਸ ਨਾ ਨਾਂਅ।'

ਇਸ ਥਾਂ ਜਪੁ ਫ਼ਰਮਾਇਆ, ਬ੍ਰਹਿਮੰਡਾਂ ਨੂੰ ਹੱਸ:
ਰਵਿ ਕਾਲ ਨਭ ਵੇਖਸਨ, ਬਹੁ ਰਾਹ ਨਵੇਂ ਰਹੱਸ।

ਨਸਲ ਅਸੰਖ ਅਕਾਸ਼ ਨੂੰ, ਨਾਨਕ ਦੱਸਣ ਖੋਲ੍ਹ
ਤੁਸੀਂ ਜੇ ਕਾਮਲ! ਮਿਲਣਗੇ, ਜਪੁ ਦੇ ਕਾਮਲ ਬੋਲ।"

ਵਗ ਦਰਿਆ ਜਿਉਂ ਸਿੰਘ ਸੈ, ਮਿਲਣ ਵਿਰਾਟ ਸਮੁੰਦ
ਚੌਦਾਂ ਰਤਨ ਨ ਆਖ਼ਰੀ, ਜੇ ਗੁਰ ਤੋੜਨ ਧੁੰਧ।

ਮਹਿਮਾ ਸਰਜਾ ਨੇੜ ਹੀ, ਮਹਿਕ ਰਹੀ ਉਹ ਕੁੰਜ
ਸੰਗ ਅੰਮ੍ਰਿਤ ਦੀ ਘੁੱਟ ਦੇ, ਪੀ ਜਾਵੇ ਹਰ ਸੁੰਞ।

ਬੱਦਲ ਸਾਉਣ ਦੇ ਉਲਰਦੇ, ਵਣ ਤ੍ਰਿਣ ਫੁੱਲਣ ਘਾਹ
ਗਰਜ ਸੁਹਾਣੀ ਭੇਜਦੇ, ਟਿੱਬਿਆਂ ਵੱਲ ਦਰਿਆ।

ਉੱਚੇ ਝਿੱਕੇ ਟਿੱਬੜੇ, ਕਿਸਦੀ ਕਰਨ ਉਡੀਕ?
ਮੂਕ ਚਿਰਾਂ ਤੋਂ ਮੰਗਦੇ, ਮਹਿਮਾਨੀ ਦੀ ਭੀਖ।

ਲੱਖੀ ਜੰਗਲ ਖ਼ਾਲਸਾ, ਵਣ ਵਣ ਰਿਹਾ ਸੀ ਚਹਿਕ
ਘਾਹ ਬੂਟ ਹਰ ਬਿਰਖ 'ਚੋਂ, ਜਪੁ ਦੀ ਆਉਂਦੀ ਮਹਿਕ।

ਸਿੱਖ ਦਰਿਆ! ਨ ਥਾਹ ਮਿਲੇ, ਅੱਗੇ ਚੜ੍ਹੇ ਸਮੁੰਦ
ਪਿੱਛੇ ਖੜਾ ਅਗੰਮ ਦਾ, ਨੂਰੀ ਦੈਵੀ ਤੁੰਗ।

ਧੰਮੀ ਪੋਠੋਹਾਰ ਤੋਂ, ਆਂਵਦੇ ਵਿਛੜੇ ਸਿੰਘ
ਲੱਖੀ ਗਲੇ ਲਗਾਂਦੀਆਂ, ਜਿਉਂਕਰ ਲਹਿਰਾਂ ਸਿੰਧ।

ਪਹਿਲਾਂ ਪੀਂਦੇ ਸਿੰਘ ਆ, ਢਾਬ ਦਾ ਸੁੱਚਾ ਨੀਰ
ਲੱਖੀ ਜੰਗਲ ਆਉਣ ਫਿਰ, ਬਿਰਹੀ ਜਿਵੇਂ ਫ਼ਕੀਰ।

ਦੂਰ ਦੇ ਸਿੰਘ ਪਛਾਣਦੇ, ਨਾਲ ਇਲਾਹੀ ਓਜ
ਲੱਖੀ ਜੰਗਲ ਚਰ ਰਹੇ, ਮੇਂਹੀ ਮਿਰਗ ਤੇ ਰੋਝ।

ਛੇੜੂ ਪ੍ਰੇਮ 'ਚ ਘੁੰਮਦੇ, ਔਣ ਇਹ ਜੂਹੇ ਚੱਲ
ਕਰਦੇ ਮਿੱਠੀ ਮਸ਼ਕਰੀ, ਰਾਹ ਦਸਮੇਸ਼ ਦਾ ਮੱਲ:

"ਮੱਝੀਂ ਦੁੱਧੋਂ ਭੱਜੀਆਂ, ਪਸਮਾਉ ਛੋਹ ਝੱਬ
ਗੰਗਾ ਸਾਗਰ ਪੀਰ ਜੀ, ਕਿਸ ਥਾਂ ਆਏ ਦੱਬ?

ਦੁੱਧ ਝਲਾਰੀਂ ਵਗੇਗਾ, ਸਾਹਵੇਂ ਲੈਣਾ ਵੇਖ
ਵਗਣ ਨ ਦੇਵਣ ਸ਼ੀਰ ਨੂੰ, ਜੇ ਲੋਟੇ ਦੇ ਛੇਕ।"

ਸੁੱਕੀ ਟਾਹਲੀ ਨਿੱਕੜੀ, ਸੁਣ ਗੁਰ ਵੇਖਣ ਹੱਸ
ਨਦਰ ਛੋਹ ਤਦ ਕੂੰਬਲਾਂ, ਝੂੰਮਣ ਨਾਲ ਰਹੱਸ।

ਮੱਝੀਂ ਛੈਲ ਛਬੀਲੀਆਂ, ਗੁਰ - ਨਦਰਾਂ ਨੂੰ ਛੋਹ
ਦੁੱਧ ਝਲਾਰਣ ਤੁਰਤ ਹੀ, ਦੈਵੀ ਤਾਣ ਸਮੋਅ।

ਪਹਿਲਾਂ ਛੇੜੂ ਕੋਲ ਸੀ, ਗੰਗਾ ਸਾਗਰ ਦੂਰ
ਓਦੋਂ ਦੁੱਧ ਵੀ ਤੋਕੜਾਂ, ਦੇ ਹੋਏ ਮਨਜ਼ੂਰ।

ਸਾਗਰ ਛੇੜੂ ਤਜਣ ਫਿਰ, ਨਾਲ ਅਕ਼ੀਦਤ - ਨੂਰ
ਯੂਸਫ਼ ਵਾਂਗੂੰ ਭਟਕਦਾ, ਰਾਇ - ਦਰ ਗਿਆ ਜ਼ਰੂਰ
ਪਰ ਰਾਇ ਨੇ ਸੀ ਮੰਨਿਆਂ, ਉਸਨੂੰ ਅਪਣਾ ਭੂਰ
ਗੰਗਾ ਸਾਗਰ ਬਣ ਗਿਆ, ਰਾਇ ਦਾ ਅੰਤ ਸਰੂਰ।

ਉਹੀਓ ਜ਼ਿੰਦਾ ਜਸ਼ਨ ਮੁੜ, ਕਰੇ ਵਿਗਾਸ - ਰਹੱਸ
ਲੱਖੀ - ਛੇੜੂ ਹੁੱਲ ਪਏ, ਨਾਲ ਅਗੰਮੜੇ ਰੱਸ।

ਕਲਗ਼ੀਧਰ ਦੀ ਰੂਹ 'ਚੋਂ, ਪੁੰਗਰੇ ਜ਼ਖ਼ਮ ਅਨੇਕ
ਨਵ ਛੇੜੂ ਰਹੇ ਰੌਸ਼ਨੀ, ਅਮਰ ਦਰਦ ਦੀ ਵੇਖ

ਰੂਹ ਸਾਗਰ ਦੀ ਪਰਤਦੀ, ਲੋਅ ਖਿਦਰਾਣਾ ਨਾਲ
ਚੁੰਮ੍ਹੇ ਝੁਕ ਨਵ ਛੇੜੂਆਂ, ਵੱਡ ਜੰਗਾਂ ਦੇ ਤਾਲ

ਲੱਖੀ ਜੰਗਲ ਵਿਗਸਿਆ, ਤੱਕ ਪੂਰੇ ਗੁਰ - ਕੌਲ
ਮਾਨਵ - ਸੁਰਤ ਤੋਂ ਅਗਲੇ, ਪੰਧ ਪਏ ਸਨ ਮਉਲ।

ਲੱਖੀ ਜੰਗਲ ਖ਼ਾਲਸਾ, ਤਕਦਾ ਪੁਰੀ ਅਨੰਦ
ਤੇਗ਼ - ਵਜਦ ਚੜ੍ਹ ਲਹਿਰਦਾ, ਯਾਦ ਆਏ ਵੱਡ ਜੰਗ।

ਪਾਈ ਧੂਹ ਬਉਰਾਣੜੀ, ਸਿਦਕ ਅਨੂਠੇ ਧੁੰਮ
ਜੋਬਨ ਅਜੇ ਬਹੁ ਚੜ੍ਹਨਗੇ, ਕੋਟ ਮੰਜ਼ਿਲਾਂ ਸੁੰਨ।

ਸ਼ੁਕਰ ਚੰਦੋਆ ਤਾਣਿਆਂ, ਖੜੇ ਸ਼ਹੀਦ ਲੈ ਜਿੱਤ
ਤਪਦੇ ਅੰਬਰ ਬਨਣਗੇ, ਮੁੜ ਮਾਹੀ ਦੇ ਮਿੱਤ।

ਛੋਹ ਰਹੇ ਸੀ ਧਰਤ ਨੂੰ, ਫੇਰ ਪੁਰਾਣੇ ਸੁੰਮ
ਕਿੰਨੇ ਚਿਹਰੇ ਸਿਦਕ ਦੇ, ਚਰਖ ਹੈਰਾਨੇ ਘੁੰਮ।

ਧਰਮ, ਮਾਨ, ਦਯਾ ਰਹੇ ਸੀ, ਧ੍ਰੂਹ ਦੇ ਵਾਂਗ ਅਟੱਲ
ਵੱਡ ਜੰਗਾਂ ਦੇ ਜ਼ਖ਼ਮ ਲੈ, ਯਾਰ ਦੀ ਵਰੀ ਇਕੱਲ।

ਦਾਨ ਸਿੰਘ ਨੂੰ ਦਿਸ ਰਿਹਾ, ਵਿਚ ਵਣ ਘਾਹ ਸਿਰ ਰੁੱਖ
ਚੜ੍ਹਦਾ ਯੁੱਧ 'ਤੇ ਫ਼ਜਰ ਹੋ, ਕਲਗ਼ੀਧਰ ਦਾ ਮੁੱਖ।

ਮਹਿਮਾ ਸਿੰਘ ਸੀ ਗਾ ਰਿਹਾ, ਦਿਲ ਅਲੇਪ ਨਿਰਮੋਹ
ਛੱਡੇ ਸਭ ਮੁਅਜਜ਼ੇ, ਜਿਸਨੇ ਸੂਫ਼ੀ ਹੋ

ਜਿਸਦੇ ਮਸਤਕ ਮਿਣੀ ਸੀ, ਨਾਲ ਅਦਬ ਤੇ ਹਿੱਤ
ਸੂਫੀ ਸ਼ਰ੍ਹਾ ਕੁਰਾਨ ਦੀ, ਸੁਰਤ ਸਿਦਕ ਦੀ ਵਿੱਥ;

ਉਸ ਅਜਮੇਰ 'ਚ ਭਖੇ ਪਿਆ, ਹੁੰਮ ਹੁਮਾ ਰੂਹ - ਜੋਸ਼
ਅੱਲ੍ਹਾ ਮਹਿਕ 'ਚ ਘੁਲੀ ਸੀ, ਪਲ ਵਿਚ ਆਦਮ - ਹੋਸ਼;

ਮਹਿਮਾ ਮੰਨੀ ਜਗਤ ਨੇ, ਤੱਕ ਅਡੋਲ ਜਨੂਨ
ਨਿਰਛੱਲ ਬਾਗ਼ ਅਗੰਮ ਨੂੰ, ਛੋਹਿਆ ਮਾਨਵ - ਖ਼ੂਨ;

ਛੱਡੀ ਮਹਿਮੇ ਹਸ਼ਰ ਦੀ, ਨ੍ਹੇਰ 'ਚ ਲੰਮੀ ਸਿੱਕ
ਇਕ ਛਿਨ ਇਸ਼ਕ 'ਚ ਲੋਚਦੀ, ਵਸਲ ਖ਼ੁਦਾ ਨੂੰ ਹਿੱਕ;

ਸਜੇ ਉਹ ਆਖ਼ਿਰ ਖ਼ਾਲਸਾ, ਝੁਕ ਦਰ ਗੁਰ - ਅਰਦਾਸ
ਉਸਦੀ ਅਮਲ ਤੇ ਬੰਦਗੀ, ਸਦਾ ਸੁਤੰਤਰ ਖ਼ਾਸ;

ਲੱਖੀ ਜੰਗਲ ਗਾਂਵਦਾ, ਓਹੀ ਸਿੰਘ ਅਜਮੇਰ
ਜਿਨੇ ਮਿਟਾਏ ਫ਼ਾਸਲੇ, ਤ੍ਰਿਣ ਵਿਚ ਪਾਕ ਸਵੇਰ।

ਲੱਖੀ ਜੰਗਲ ਮਿਲੇ ਆ, ਵਾਂਗ ਜੋਗੀਆਂ ਸਿੰਘ
ਛਲਕ ਵਲਵਲੇ ਝੂੰਮਦੇ, ਕੂਲੇ ਘਾਹ ਦੀ ਜਿੰਦ।

ਫ਼ਜਰੀਂ ਸਾਰੰਗ ਕੂਕਿਆ, ਸ੍ਵਾਂਤ ਬੂੰਦ ਨਾ ਦੂਰ
ਬਿਸਮਿਲ ਇਸ਼ਕ ਦੇ ਆਖ਼ਰੀ, ਸਫ਼ਰ ਹੋਏ ਮਨਜ਼ੂਰ।

ਦਾਨ ਸਿੰਘ 'ਤੇ ਝੁੱਲਦੇ, ਗੁਰ - ਅਸੀਸ ਜਹੇ ਰੁੱਖ
ਜਰੇ ਸੀ ਬੇਕਲ ਜ਼ਿੰਦੜੀ, ਦਰ ਨਾਸ਼ੁਕਰਿਆਂ ਦੁੱਖ।

ਸਿੰਘ - ਪੈੜਾਂ ਜੀਵਾਂਵਦਾ, ਮਾਹੀ ਪਹਿਰੇਦਾਰ
ਖ਼ੂਨੀ ਰਾਤ 'ਚ ਸੁਣ ਰਿਹਾ, ਸਰਸਾ ਦੀ ਲਲਕਾਰ।

ਕੱਚਾ ਕੋਠਾ ਵਿਚ ਵਸਦਾ ਜਾਨੀ।
ਸਦਾ ਨਾ ਮਾਪੇ ਨਿੱਤ ਨਹੀਂ ਜਵਾਨੀ।
ਚੱਲਣਾ ਅੱਗੇ, ਕਿਉਂ ਭਯੋ ਗੁਮਾਨੀ।
ਹੁਣ ਹੋਹੁ ਸਿਆਣਾ, ਨਹੀਂ ਪੁੱਗੂ ਨਿਦਾਨੀ।

*(ਦੋ ਦੀਵਾਨੇ ਕਵੀ)*

ਸੁਰ ਲਟਕੰਦੜੇ ਜੁੜਨ ਬਹੁ, ਮਾਹੀ ਦੇ ਦਰਬਾਰ
ਲੱਖੀ ਜੰਗਲ ਕੂਕਿਆ : "ਹਰ ਪਾਸੇ ਦਿਲਦਾਰ।"

ਤੋੜੀ ਚੁੱਪ ਦੀਵਾਨਿਆਂ, ਰੂਪ ਜਮਾਲੀ ਘਿੰਨ
ਕੱਚਾ ਕੋਠਾ ਦੇਹ ਦਾ, ਵਿਚ ਪਿਰ ਦੀ ਰਿਮ ਝਿੰਮ।

ਜਗਤ ਅਤੇ ਬ੍ਰਹਿਮੰਡ ਵੀ, ਕੱਚਾ ਕੋਠਾ ਕੂੜ
ਜੇ ਜਾਨੀ ਦੇ ਇਸ਼ਕ ਦੀ, ਪਵੇ ਨ ਉਸ 'ਤੇ ਭੂਰ।

ਜੇ ਮਾਪੇ ਨ ਸਦਾ ਨੇ, ਸਦਾ ਨ ਕਾਲੜੇ ਕੇਸ
ਕਿਉਂ ਤੂੰ ਕਰੇਂ ਗੁਮਾਨ ਓਏ, ਭੁੱਲਕੇ ਸੂਖਮ ਦੇਸ।

ਸੱਦ ਇਹ ਸੁਣ ਦਸਮੇਸ਼ ਨੇ, ਕਿਹਾ : "ਪ੍ਰੇਮ ਉਹ ਸਾਹ
ਛੋਹ ਜਿਨੂ ਬੁੱਤ ਜੀਵਣੇ, ਕਰਨਗੇ ਵਸਲ ਖ਼ੁਦਾ।

ਕੱਚਾ ਕੋਠਾ ਖ਼ਾਲਸਾ, ਭੁਰ ਭੁਰ ਗਿਰੇਗਾ ਹੰਭ
ਦੀਮਕ ਕੀੜੇ ਸੱਪ ਦਾ, ਜੇ ਇਹ ਕਰੇਗਾ ਸੰਗ।

ਦੀਵਾ ਜਗੇ ਜੇ ਏਸ ਘਰ, ਪੌਣ ਰਸਿਕ ਲਾ ਅੰਗ
ਆਂਗਨ ਰਹਿਸਨ ਪੁੰਗਰਦੇ, ਵਿਛੜ ਲਾਸਾਨੀ ਰੰਗ।

ਫਲਦੀ ਫੁੱਲਦੀ ਰਹੇਗੀ, ਰੂਹ ਹਰੀ ਹਰ ਵੇਸ
ਜਿਸਨੂੰ ਤਕ ਤਕ ਕਰਨਗੇ, ਅੰਕੁਰ ਅਮਰ ਆਦੇਸ।"

ਲੱਖੀ ਜੰਗਲ ਲਿਸ਼ਕਦੀ, ਤੇਗ਼ ਨਾਲ ਅਰਮਾਨ
ਹੜ੍ਹ ਵਿਸਮਾਦ ਦੇ ਰੁਕਣ ਨਾ, ਹਰ ਪਲ ਸਿਰ ਕੁਰਬਾਨ।

ਗੁਰ ਦਸਮੇਸ਼ ਦੀ ਵੇਦਨਾ, ਤੁਰ ਕੰਡਿਆਲੇ ਪੰਧ
ਹੋ ਅਰਦਾਸ ਹੈ ਵਗਦੀ, ਲੱਖੀ ਜੰਗਲ ਮੰਝ।

ਖਿਦਰਾਣੇ ਦੇ ਸੀਸ 'ਤੇ, ਧਰਣ ਪਾਕ ਗੁਰ ਹੱਥ
ਰਹਿਮਤ - ਤੇਗ਼ ਨੇ ਲਿਸ਼ਕਕੇ, ਬਖ਼ਸ਼ੀ ਉਸਨੂੰ ਪੱਤ।

ਲੱਖੀ ਜੰਗਲ ਵਰ੍ਹ ਰਹੀ, ਉਹੀਓ ਅਮਿਉ ਬੂੰਦ
ਪਈ ਨਿਵਾਜੇ ਖ਼ਾਲਸਾ, ਝਾਂਜਿਆਂ ਦੀ ਵਿਚ ਗੂੰਜ।

"ਮੁਸ਼ਕਲ ਮਿਲਣ ਮਾਹੀ ਨੂੰ ਹੀਰੇ ਔਝੜ ਝੰਗ ਬਲਾਈਂ।
ਕਰ ਕਰ ਸ਼ੇਰ ਜਮਾਤੀਂ ਬੈਠੇ ਨਾਗ ਕੁੰਡਲ ਵਲ ਪਾਈਂ।
ਪੰਧ ਮੁਹਾਲ ਨ ਦੇਂਦੇ ਜਾਵਨ ਮੱਲ ਡੱਕੇ ਬਹਿਣ ਸਰਾਈਂ।
ਅੱਗੇ ਬੇਪ੍ਰਵਾਹ ਰੰਝੇਟਾ ਭਾਵੇਂ ਮਿਲਨ ਰਜਾਈਂ।"

*(ਲੱਖੀ ਜੰਗਲ ਦਾ ਇਕ ਮਸਤਾਨਾ ਕਵੀ)*

ਕਿਹਾ ਸ਼ਾਇਰ ਫਿਰ ਹੀਰ ਨੂੰ, ਦੂਰ ਬਿਖਮ ਰਾਹ ਝੰਗ
ਸ਼ੇਰ ਧਾੜਵੀ ਨਾਗ ਨੂੰ, ਮਿਲੇਗਾ ਰਾਂਝਣ ਲੰਘ।

ਲੱਖੀ ਜੰਗਲ ਗੁਰ ਖੜੇ, ਜਿੱਤ ਮੁਕਤਸਰ ਜੰਗ
ਮਿਲੇਗਾ ਧਾਹਕੇ ਖ਼ਾਲਸਾ, ਜੇ ਦਿਲ ਜਾਏ ਨ ਕੰਬ।

"ਯਾਰ ਯਾਰਾਂ ਕੋਲੋਂ ਵਿਦਾ ਜੁ ਮੰਗਦੇ ਆਖ ਦਿਖਾ ਕੀ ਕਰੀਐ।
ਸਿਰ ਕਾਟ ਰੀਸਾਲ ਬਨਾਈਏ ਪੇਸ਼ ਮਿਤ੍ਰਾਂ ਦੇ ਧਰੀਐ।"

*(ਵਾਂਦਰ ਪਿੰਡ ਦਾ ਬਿਹਾਰੀ)*

ਕਾਸਾ ਸੀਸ ਦਾ ਭਰਨਗੇ, ਨਾਲ ਜੋ ਪ੍ਰੇਮ ਦੇ ਰੱਸ
ਸ਼ਾਇਰ ਗਾਉਣਗੇ ਤਿਨਾਂ ਦੇ, ਦਰ ਕਲਗ਼ੀਧਰ ਜੱਸ।

"ਮਹਿਬੂਬਾਂ ਦੇ ਦਰਸ਼ਨ ਕਾਰਨ ਸੁਰਮਾ ਆਪ ਪਿਸਾਇਆ
ਦੇਇ ਦੇਇ ਧਮਕਾਂ ਨਿੱਕਾ ਕੀਤਾ, ਪੱਥਰ ਜ਼ੋਰ ਸੁਹਾਇਆ।
ਜਿਉਂ ਜਿਉਂ ਘਸੇ, ਤਿਉਂ ਤਿਉਂ ਰਸੇ, ਚੜ੍ਹਦਾ ਰੂਪ ਸਵਾਇਆ।"

*(ਲੱਖੀ ਜੰਗਲ ਦਾ ਲਾਲ ਕਵੀ)*

ਪੀਹ ਸੁਰਮੇ ਸੰਗ ਜਿੰਦ ਨੂੰ, ਕਰੇ ਖ਼ਾਲਸਾ ਯੁੱਧ
ਲੱਖੀ ਜੰਗਲ ਮਿਲੇ ਆ, ਜਿਹੜੇ ਗਏ ਸੀ ਪੁੱਗ।

ਸਭ ਬਿਰਖਾਂ ਸਭ ਪਾਂਧੀਆਂ, ਮੰਗੀ ਇਸ ਦਰ ਖ਼ੈਰ
ਜੰਗਾਂ ਜ਼ਖ਼ਮ ਨੇ ਜਰ ਰਹੇ, ਸਭ ਕਾਲਾਂ ਦੇ ਪੈਰ।

ਵਣ ਤ੍ਰਿਣ ਪੰਖੀ ਜੁੜੇ ਸੀ, ਘਾਹ ਨਾਗ ਤੇ ਜੰਤ
ਜੰਗ ਕੁਦਰਤ ਆਵੇਸ਼ ਦੀ, ਮਾਹੀ ਦੱਸਣ ਮੰਤ।

ਕੰਡੇ ਤੇਗ਼ ਤੇ ਸਾਂਗ ਦੇ, ਸੈ ਜ਼ਖ਼ਮਾਂ ਨੂੰ ਸਹਿ
ਲੱਖੀ ਜੰਗਲ ਖ਼ਾਲਸਾ, ਗੁਰ - ਅਸੀਸ ਨੂੰ ਲਏ।

ਲੱਖੀ ਸੀਨੇ ਧੜਕਦੀ, ਬਹੁਤ ਪੁਰਾਣੀ ਯਾਦ
ਛੇੜੇ ਰੁੱਤ ਲਟਕੰਦੜੀ, ਮਿਟੀ ਪੈੜ ਦਾ ਨਾਦ

ਅਲਬੇਲੀ ਤੇ ਮਿੱਠੜੀ, ਅਧਰੈਣੀ ਦੀ ਸੱਦ
ਅੰਮ੍ਰਿਤ ਗੁਰਾਂ ਦਾ ਮੰਗਦੀ, ਡਉ ਧੁੱਖਦੀ ਗਲ ਲੱਗ

ਹਰੀਆਂ ਤਿੜਾਂ 'ਚੋਂ ਫੁੱਟਦੇ, ਅਗਮ ਅਗਾਧ ਵੈਰਾਗ
ਯੁੱਧਾਂ 'ਚੋਂ ਦਿਲ ਪਰਸਦੀ, ਆ ਸੂਖਮ ਫ਼ਰਿਆਦ।

ਰਹੇ ਯੁੱਧ - ਵਿਸਮਾਦ ਸੰਗ, ਅੱਥਰੇ ਝੱਖੜ ਖੇਲ੍ਹ
ਬੇਦਾਵੇ ਦੇ ਦਰਦ ਵੀ, ਨਾਗ ਵਾਂਗ ਰਹੇ ਮੇਲ੍ਹ।

ਗੁਰੂ - ਦਰਦ ਨੂੰ ਡੋਬਿਆ, ਹੜ੍ਹ ਹੋ ਤੜਪ ਮੁਰੀਦ
ਗੁਰ - ਹੰਝ ਵਿਚ ਲਿਸ਼ਕ ਪਏ, ਆਖ਼ਿਰ ਮੁਕਤ ਸ਼ਹੀਦ

ਰੂਹ ਮੁਕਤਿਆਂ ਦੀ ਬਣੀ, ਗੁਰ ਦਾ ਅਮਰ ਦੀਦਾਰ
ਲੱਖੀ ਜੰਗਲ ਗਾਂਵਦਾ, ਸਿੰਘ - ਤੜਪ ਦੇ ਦੁਆਰ

ਪੰਘਰੀ ਤੜਪ! ਤਾਂ ਸ਼ੌਕ ਦੇ, ਸਿੰਧ ਦਾ ਚੜ੍ਹਿਆ ਜ਼ੋਰ
ਰੂਪ ਘੁਲੇ ਦਸਮੇਸ਼ ਦਾ, ਲਸ ਲਸ ਦੀਦ ਦੇ ਲੋਰ

ਗੁਰ - ਵੇਦਨ ਗਲ ਲੱਗਦੀ, ਆਖ਼ਿਰ ਜਿੱਤ ਹੁਸੀਨ
ਫਿਰ ਮਸਤਕ 'ਤੇ ਲਟਕਦੀ, ਜਿਉਂਕਰ ਕ਼ੌਸ ਰੰਗੀਨ।

ਸੁਣਨ ਸੁਨੇਹੇ ਪੌਣ 'ਚੋਂ, ਸਿੰਘ ਹੋਵਣ ਬੇਹਾਲ
ਆਉਣ ਚੱਲ ਦਸਮੇਸ਼ ਵੱਲ, ਫੜ ਦਰਿਆ ਦੀ ਚਾਲ।

ਦੂਰੋਂ ਆਵੇ ਖ਼ਾਲਸਾ, ਲੰਘ ਨਾਗ ਤੇ ਸ਼ੀਂਹ
ਮਾਹੀ ਦੇ ਦੀਦਾਰ ਦਾ, ਬਰਸ ਰਿਹਾ ਸੀ ਮੀਂਹ!

ਲੋਟ ਪੋਟ ਹੋ ਗੱਜਦੇ, ਸਾਵਨ ਮਾਹ ਦੇ ਮੇਘ
ਚੁੰਮ੍ਹਦਾ ਮੁੜਕੇ ਖ਼ਾਲਸਾ, ਸੀਸ - ਭੇਟ ਦੀ ਤੇਗ਼।

ਮੋਹੀ ਹੋਣ ਦੀਵਾਨੀਆਂ, ਹੇਜ ਕਰਨ ਤੱਕ ਚਾਕ
ਏਵੇਂ ਧਾ ਆਇ ਖ਼ਾਲਸਾ, ਸੁਣ ਮਾਹੀ ਦੀ ਹਾਕ।

ਬਣਦੀ ਤਰਜ਼ ਸ਼ਹੀਦ ਦੀ, ਵਿਚ ਯੁੱਧਾਂ ਦੇ ਵੇਸ
ਹਾਰ ਜਿੱਤ ਸਭ ਭੁੱਲਕੇ, ਸੁਣਨ ਸੱਦ ਦਸਮੇਸ਼।

ਝਾਕਕੇ ਵੇਖਣ ਸਤਿਗੁਰੂ, ਬਿਸਮਿਲ ਦਿਲ ਵਿਚ ਤੀਰ
ਪੁਰ ਅਨੰਦ ਤੋਂ ਢਾਬ ਦੇ, ਦਿਸੇ ਸ਼ਹੀਦ ਅਖ਼ੀਰ

ਯਾਦ ਕਰਨ ਵਣ ਹਰੇ ਵਿਚ, ਰਣਾਂ 'ਚ ਸੁੱਤੇ ਵੀਰ
ਅਪਣੇ ਆਪ ਨੂੰ ਮਿਲ ਰਹੇ, ਹੋ ਮਾਹੀ ਦਿਲਗੀਰ।

ਹੇਕ ਮਸਤ ਲਟਕੰਦੜੀ, ਮਹਿਕਦੀ ਦਿਲ ਦਰਿਆ
ਮੀਂਹ ਪੈਂਦਾ ਸੀ ਸ਼ੁਕਰ ਦਾ, ਸਭ ਵਣ ਰਹੇ ਨਹਾ।

## 25—ੳ

## ਦੈਵੀ ਸ਼ਬਦ ਦੀ ਅੰਤਮ ਅਸੀਤ ਤਕ

## (ੳ) ਕਾਮਲ ਲਿਵ ਅਤੇ ਤਾਰੀਖ਼ ਦਾ ਪੰਧ

ਪੱਕਾ ਪਿੰਡ ਦੀ ਜੂਹ, ਦਿਲ ਸਮ ਧੜਕਦੀ
ਕਾਮਲ ਲਿਵ ਦੀ ਧੂਹ, ਪੈਂਦੀ ਚਿਰਾਂ ਤੋਂ;
ਦੈਵੀ ਸੱਚ ਦੇ ਨਾਲ, ਰਾਹ ਇਤਿਹਾਸ ਦੇ
ਦੇ ਰਹੇ ਸਨ ਤਾਲ, ਨਾਲ ਹਕੀਕਤਾਂ;
ਕਦੋਂ ਤੁਰਣ ਲੈ ਤਿੱਖ, ਕਾਰਵਾਂ ਜਿੰਦ ਦੇ ?
ਕਦੋਂ ਹੈ ਕਾਮਿਲ ਲਿਵ, ਪੰਧ ਤਾਰੀਖ਼ ਦਾ ?

ਜਦ ਤੁਰਦੇ ਪੈਗ਼ੰਬਰ, ਨਾਲ ਪਿਆਰਿਆਂ
ਢੂੰਡ ਲਏ ਜਦ ਅੰਬਰ, ਮਿੱਤਰ ਆਖ਼ਰੀ
ਜਦ ਮਾਹੀ ਦੀ ਤੇਗ਼, ਥਰਕੇ ਰਹਿਮ ਹੋ
ਢੂੰਡ ਲਏ ਜਦ ਵੇਗ, ਸੁੱਚੀ ਰੱਤ ਦਾ
ਓਸੇ ਪਲ ਦੀ ਮਹਿਕ, ਪੰਧ ਤਾਰੀਖ਼ ਦਾ
ਰੂਹ ਦੇ ਪੰਛੀ ਚਹਿਕ, ਫ਼ਜਰਾਂ ਚਾੜ੍ਹਦੇ।

ਜਦ ਡੱਲੇ ਦਾ ਮੋਹ, ਅਣਘੜ ਅੱਥਰਾ
ਰਹੇ ਨ ਮਾਨਵ - ਛੋਹ, ਜਿਸ ਤੋਂ ਵੱਖਰੀ
ਓਹੀ ਮੋਹ ਦਰਿਆ, ਜਦੋਂ ਅਚੇਤ ਹੋ
ਗੁਰੂ - ਸਮੁੰਦ ਦਾ ਰਾਹ, ਲਭਦਾ ਵਗ ਰਿਹਾ,
ਬੇਨਜ਼ਰ ਰਿਹਾ ਡਿੱਗ, ਥਾਂ ਥਾਂ ਅਟਕਦਾ
ਫਿਰ ਵੀ ਕਾਮਲ ਲਿਵ, ਸਤਿਗੁਰ ਨਾਲ ਜਾਂ
ਇਉਂ ਡੱਲਾ ਜਿਸ ਬਿੰਦ, ਗੁਰੂ ਪਿਆਰ ਦਾ
ਕਰਦਾ ਤਦੋਂ ਸੁਜਿੰਦ, ਪੰਧ ਤਾਰੀਖ਼ ਦਾ।

ਅਭੈਅ ਮਰਤਬਾ ਪਾ, ਮਨੀ ਜਦ ਲੱਸਦਾ
ਜਦ ਅਚਿੰਤ ਅਸਗਾਹ, ਲਹਿਰੇ ਸ਼ਬਦ ਦਾ

ਜਦ ਕੋ ਅਗਮ ਅਮੀਰ, ਸੁਣਦੀ ਤਾਨ ਹੈ
ਰੋਮ ਰੋਮ ਵਿਚ ਬੀੜ, ਥਰਕੇ ਦਮਦਮੀ,
ਥਲ ਨੂੰ ਜਦ ਗਲ ਲਾ, ਤੁਰਿਆ ਕਾਫ਼ਲਾ
ਬੈਠਾ ਅਮਰ ਮਲਾਹ, ਨਜ਼ਰ 'ਚ ਨੈਂ ਲੈ
ਜਦ ਕੰਬੇ ਜੱਲਾਦ, ਰੰਬੀ ਭੁੱਲਕੇ
ਜਿਸ ਪਲ ਹੋਇ ਅਬਾਦ, ਨਜ਼ਰ 'ਚ ਗੀਤ ਹੀ,
ਜਦ ਹੋ ਸ਼ਬਦ ਸ਼ਦੀਦ, ਮਾਹੀ ਲੋਚਦਾ
ਜਦ ਹੋ ਜਿੰਦ ਸ਼ਹੀਦ, ਪਿਰ ਨੂੰ ਮਿਲ ਰਹੀ
ਬੰਦ ਬੰਦ ਜਦ ਕੂਕ, ਸੱਦੇ ਯਾਦ ਨੂੰ
ਦੇਵੇ ਡੂੰਘੀ ਹੂਕ, ਪੰਧ ਤਾਰੀਖ਼ ਦਾ।

## (ਅ) ਭਾਈ ਡੱਲਾ ਨੂੰ ਦੈਵੀ ਧੂਹ

ਵਿਚ ਵਿਸਮਾਦ ਤਾਰਿਆਂ ਤੀਕਣ, ਨਾਦ ਧਰਤ ਦਾ ਹੁੱਲੇ
ਡੱਲੇ ਦੀ ਨੀਂਦਰ ਦੇ ਸੀਨੇ, ਹੜ੍ਹ ਬਰਕਤ ਦਾ ਝੁੱਲੇ।

ਅੱਧੀ ਰਾਤ ਤਾਰਿਆਂ ਸਾਹਵੇਂ, ਜਾਗ ਮਹਿਕਿਆ ਡੱਲਾ
ਸੁਖਨ ਅਨੰਤ ਗਗਨ 'ਤੇ ਕੋਈ, ਵਿਗਸੇ ਪਿਆ ਇਕੱਲਾ।

ਸੁਪਨ ਛੁਹੇ ਤਾਂ ਅੰਬਰ - ਰਾਹਾਂ, ਚਮਨ ਚਮਨ ਹੋ ਜਾਵਣ
ਮੂਕ ਅਨੂਠਾ ਗੀਤ ਧਰਤ ਦਾ, ਦੂਰ ਸਮੀਰਾਂ ਗਾਵਣ।

ਡੱਲੇ ਦੇ ਹੰਝੂ ਇਸ ਰਾਤੀਂ, ਚੜ੍ਹਨ ਪ੍ਰੇਮ ਦੇ ਜ਼ੀਨੇ
ਨਾਜ਼ਕ ਥਰਹਰ ਮੁੜ ਮੁੜ ਲੱਗੇ, ਅਗਮ ਤਾਰਿਆਂ ਸੀਨੇ।

ਮੋਹੇ ਜਿੰਦ ਵਜਦ ਦੀ ਕੰਪਨ, ਪਾਰਜਾਤ ਵਣ ਫੁੱਟੇ
ਡੱਲੇ ਦੇ ਮਸਤਕ ਦੇ ਵਿੱਚੋਂ, ਨਾਦ ਧਰਤ ਦਾ ਉੱਠੇ।

ਸੁੰਮਾਂ ਦੇ ਤਾਲ ਮਸਤਾਨੇ, ਪਾਕ ਅੰਬਰੀਂ ਖੀਵੇ
ਕਿਸ ਮਹਿਮਾਨ ਦੇ ਹੁਸਨ ਦਾ ਝਾਂਜਾ, ਰੈਣੀ ਝੂਮ ਸੁਣੀਵੇ ?
ਸੁੰਮਾਂ ਦੀ ਟਿਕਟਿਕ ਪਈ ਸੁਣਦੀ, ਜਿਵ ਪਰਬਤ ਫਰਿਹਾਦੀ
ਚੰਨ ਸੂਰਜਾਂ 'ਚੋਂ ਨਹਿਰਾਂ ਦੀ, ਕੁਲ ਕੁਲ ਛਲਕੇ ਵਾਦੀ।

ਪੱਥਰ ਲਾਂਬੂ ਪਰਲੈ ਤੀਕਣ, ਪੈਣ ਸੀਤ ਕੰਨਸੋਆਂ !
ਕਵਨ ਕਹਿਕਸ਼ਾਂ ਤੀਕਣ ਵੇਖਣ, ਸਿਦਕੀ ਨਜ਼ਰਾਂ ਲੋਆਂ ?

ਡੱਲੇ ਨੈਣੀਂ ਸਿਦਕ ਦੇ ਪੈਂਡੇ, ਅਸਮਾਨਾਂ ਨੂੰ ਵਲਦੇ
ਇਸ਼ਕ - ਨਿਸ਼ਾਨ ਗਗਨ ਦੇ ਮੱਥੇ, ਨਾਲ ਸੂਰਜਾਂ ਚਲਦੇ।

ਡੱਲੇ ਨੂੰ ਆਵਾਜ਼ਾਂ ਆਵਣ, ਪੱਕਾ ਪਿੰਡ ਦੀ ਜੂਹੋਂ
ਫਿਰ ਸਾਬੋ 'ਤੇ ਬਰਕਤ ਉਤਰੇ, ਨੂਰੀ ਗਗਨ ਬਰੂਹੋਂ।

ਘੋੜੇ ਦੀ ਟਾਪ 'ਚੋਂ ਵਿਗਸਣ, ਸਬਜ਼ ਅਨੂਪ ਹਦੀਸਾਂ
ਨਿੱਕੇ ਜਿਹੇ ਤਲਵੰਡੀ ਉੱਤੇ, ਉਤਰਣ ਲਹਿਰ ਅਸੀਸਾਂ।

ਡੱਲੇ ਨੂੰ ਨ ਸਾਰ ਸਜਣ ਦੀ, ਕਦ ਮੁਰੀਦ ਵੈਰਾਗੇ!
ਕੀਕਣ ਸੋਦਰ ਵੇਖਣ ਖ਼ਾਤਰ, ਰਾਹ ਕੰਡਿਆਲੇ ਝਾਗੇ?

ਨਭ ਤਕ ਗੂੰਜ ਰਹੇ ਸੁੰਮ-ਨਾਦੋਂ, ਬੂਰ ਖਿੜਨ ਅਨੁਰਾਗੇ,
ਤਲਵੰਡੀ ਦੇ ਮਸਤਕ ਅੰਦਰ, ਹਰਫ਼ ਅਗਮ ਦਾ ਜਾਗੇ।

## ਡੱਲੇ ਦੀ ਗੀਤਮਈ ਹੇਕ

ਸਈਓ ਨੀ! ਡੱਲੇ ਨੂੰ ਆਵੇ ਵਿਸਮਾਦ।
ਪੱਕਾ ਪਿੰਡ ਦੇ ਰਾਹਾਂ ਦੇ ਉੱਤੇ
ਸੁਣਦਾ ਏ ਸੁੰਮਾਂ ਦਾ ਨਾਦ।
ਡੱਲੇ ਦੀ ਰੂਹ ਵਿਚ ਝਿਲਮਿਲ ਝਿਲਮਿਲ
ਸੂਖਮ ਅਨਾਦੀ ਕੋ ਯਾਦ।
ਜੰਗਲ ਦੇ ਰਾਜੇ ਨੇ ਝੁਕ ਝੁਕ ਮੰਨਿਆਂ
ਕਲਗ਼ੀ ਨੂੰ ਧਰਤੀ ਦਾ ਤਾਜ।
ਦਰਦ ਸ਼ਹੀਦਾਂ ਦੇ ਡਾਢੇ ਅਨੋਖੇ
ਸੁਣਦਾ ਉਹ ਮੂਕ ਫ਼ਰਿਆਦ!
ਜਿੱਥੇ ਤਕ ਉਸਦੇ ਸ਼ਹੀਦ ਨੇ ਜਾਂਦੇ
ਉੱਥੇ ਤਕ ਉੱਡਦਾ ਏ ਬਾਜ਼।
ਜੰਗਲ ਦਾ ਰਾਜਾ ਡੱਲਾ, ਚੁੱਪ ਚੁੱਪ ਵੇਖਦਾ,
ਦਰਦ ਵੰਡਾਵੋ, ਲਵੋ ਦਾਦ।
ਡੱਲਾ ਚਾਹੇ ਮਿਲਾਂ ਜਾ ਕੇ
ਰੰਗਲੇ ਜਹੇ ਮਾਹੀ ਨੂੰ,
ਹੰਝੂ ਫੜ ਲੈਂਦੇ ਪਹਿਲਾਂ ਵਾਗ।

## (ੲ) ਪੱਕਾ ਪਿੰਡ ਤੋਂ ਤੁਰਦਿਆਂ ਕਲਗ਼ੀਧਰ ਦਾ ਆਵੇਸ਼

ਪੱਕਾ ਪਿੰਡੋਂ ਦਰ ਸਾਬੋ ਦੇ, ਖੋਲ੍ਹ ਰਿਹਾ ਹਰ ਤਾਰਾ
ਨਿੱਕੇ ਜਿਹੇ ਉਸ ਪਿੰਡ 'ਤੇ ਵਰ੍ਹਦਾ, ਹੜ੍ਹ ਚਾਨਣ ਦਾ ਭਾਰਾ।

ਮਨੀ ਸਿੰਘ ਦੇ ਪੋਟਿਆਂ ਵਿੱਚੋਂ, ਕਿਰਦੇ ਹਰਫ਼ ਅਪਾਰੀ
ਰਹੇ ਅਟੱਲ ਗੁਰੂ ਦਾ ਸਾਬਤ, ਅੰਤਮ ਰੂਪ ਜੁਝਾਰੀ।

ਭਾਗੋ ਤੇ ਅਜਮੇਰ ਦਾਨ ਸਿੰਘ, ਖਿੱਚ ਖਾਣ ਤ੍ਰੈਕਾਲੀ
ਸਾਬੋ - ਮਸਤਕ ਦੈਵੀ ਹਰਫ਼ਾਂ, ਜਗਮਗ ਕਰੀ ਦੀਵਾਲੀ।

ਮਨੀ ਬੰਦ ਬੰਦ ਕਟਵਾਂਦਾ, ਹਰਫ਼ ਜਗਾਵੇ ਸੁੱਤੇ
ਨਾਨਕ ਹੋਣ ਸ਼ਹੀਦ ਅੰਤ ਨੂੰ, ਦੈਵੀ ਹਰਫ਼ਾਂ ਉੱਤੇ।

ਤਲਵੰਡੀ ਸਾਬੋ ਨੇ ਬਨਣਾ, ਯਾਦਗਾਰ ਅਸਮਾਨੀ
ਜੰਗਲ ਦੀ ਰੇਤ ਵਿਚ ਰਹਿਣਾ, ਚਸ਼ਮਾ ਅਮਰ ਨਿਸ਼ਾਨੀ।

ਦਿਹੁੰ ਰਾਤ ਦੀ ਦੂਰ ਨੇੜਿਉਂ, ਧਰਮ ਰਮਜ਼ ਪਈ ਧੜਕੇ
ਮਨੀ ਦੇ ਪੋਟਿਆਂ ਵਿੱਚੋਂ ਥਰਕਣ, ਪੰਜ ਖੰਡਾਂ ਦੇ ਵਰਕੇ।

ਗੁਰ ਅਰਜਨ ਦੇ ਪਿੱਛੋਂ ਮੁੜਕੇ, ਮਿਹਰ ਅਗੰਮੀ ਗਾਵੇ
ਕਲ਼ਗੀਧਰ ਦੇ ਨੂਰੀ ਦਿਲ 'ਚੋਂ, ਕਲਮ ਮਨੀ ਰੁਸ਼ਨਾਵੇ।

ਤੂਬਾ, ਪਾਰਜਾਤ, ਤਸਨੀਮਾਂ, ਨਦਰ ਇਲਾਹੀ ਚੁੰਮੇ
ਫਿਰ ਅਡੋਲ ਪਰਵਾਜ਼ ਅਨੰਤੀ, ਛੋਹ ਦਿਲ ਸਾਬੋ ਗੁੰਮੇ।

ਗੁਰ - ਨਿਸ਼ਾਨ ਦਿਸੇ ਸਿਰ ਸਾਬੋ, ਤ੍ਰੈਕਾਲਾਂ ਦੇ ਅੰਦਰ
ਮਹਾਂ ਅਡੋਲਤਾ ਰਹੇ ਸਲਾਮਤ, ਅਰਸ਼ ਜਾਣ ਜਦ ਪੰਘਰ;
ਹੋਰ ਤੋਂ ਹੋਰ ਹੋਣਗੇ ਚਾਨਣ, ਰਵੀ ਬਨਣ ਜਦ ਖੰਘਰ
ਸਿਦਕ ਅਗੋਚਰ ਤਲਵੰਡੀ ਤੋਂ, ਸਿਰਜ ਲਏ ਨਵ ਅੰਬਰ।

## (ਸ) ਕਲ਼ਗੀਧਰ ਦਾ ਤਲਵੰਡੀ ਸਾਬੋ ਵਿਚ ਪ੍ਰਵੇਸ਼

ਭੇਟਾ ਲੈ ਘੋੜੇ ਦੀ ਸੋਹਣੀ, ਡੱਲਾ ਨਾਲ ਸਵਾਰਾਂ
ਪੱਕਾ ਪਿੰਡ ਦੀ ਜੂਹ 'ਚ ਆਵੇ, ਸਜਦੇ ਬਲਣ ਹਜ਼ਾਰਾਂ।

ਛਾਤੀ ਭਖੇ ਅਕ਼ੀਦਤ ਸੰਦੀ, ਨੈਣ ਨ ਬਿਨ ਦਿਲਦਾਰੀ
ਤੇਜ਼ਧਾਰ ਤੇਗ਼ਾਂ 'ਤੇ ਤੁਰਦਾ, ਹੋਰ ਨ ਕੋ ਬਲਕਾਰੀ।

ਇਸ਼ਕ - ਤਰਾਜ਼ੂ ਬਹਿ ਕੇ ਡੱਲਾ, ਕਹੇ : "ਮੈਂ ਦੇਵਾਂ ਹੋਕਾ
ਗੁਰ - ਗ਼ੁਲਾਮ ਮੈਂ, ਧਰ ਦਾ ਬਾਗ਼ੀ, ਮੈਂ ਨਿਰਭਉ, ਨਾ ਧੋਖਾ।"

ਚੜ੍ਹ ਦਰਿਆ ਸਮ ਯੋਧੇ ਲੈਕੇ, ਵਾਗਾਂ ਮਸਤਕ ਲਾਵੇ
ਪਹਿਲਾਂ ਵਿਚ ਗੁਫ਼ਾਵਾਂ ਗਾਕੇ, ਤੋੜ ਗੁਫ਼ਾਵਾਂ ਆਵੇ।

ਬੇਪਰਵਾਹ ਜੰਗਲ ਦਾ ਰਾਜਾ, ਸਰਹਿੰਦਾਂ ਵੰਗਾਰੇ
ਦੂਤੀ ਜ਼ਾਲਿਮ ਨੂੰ ਰੋਕਣ ਲਈ, ਨਾ ਰੇਤਾਂ ਸ਼ਿੰਗਾਰੇ।

ਤਨ ਮਨ ਤਲਵੰਡੀ ਦਾ ਸੁੰਨਾ, ਕੌਣ ਮੀਂਹ ਬਰਸਾਵੇ ?
ਇਸ਼ਕ - ਤੇਗ਼ ਹੇਠ ਖੜ ਡੱਲਾ, ਸੀਸ ਪਿਆ ਅਜ਼ਮਾਵੇ।

ਡੱਲੇ ਨੈਣੀਂ ਵਸਦੀ ਨੂਰੀ, ਮਾਹੀ ਦੀ ਸਰਦਾਰੀ
ਤ੍ਰੈਕਾਲਾਂ ਨੂੰ ਘੋੜਾ ਮੋਹੇ, ਬੇਨਜ਼ੀਰ ਦੀਦਾਰੀ।

ਸੱਦ ਰਿਹਾ ਤਲਵੰਡੀ ਦਾ ਦਿਲ, ਨਵ ਮਹਿਮਾਨੀ ਸ਼ਾਨਾਂ
ਉੱਚੇ ਟਿੱਬੇ ਲੰਘਦਾ ਆਵੇ, ਪਿਰ ਦਾ ਹੜ੍ਹ ਬਉਰਾਣਾ।

ਘੁੱਟ ਲਿਆ ਦਸਮੇਸ਼ ਨੂੰ ਆਖ਼ਿਰ, ਤਲਵੰਡੀ ਦੇ ਸੀਨੇ
ਜਿਵੇਂ ਕਦੇ ਅਰਬ ਦਾ ਮਾਹੀ, ਵੜਿਆ ਵਿਚ ਮਦੀਨੇ।

## (ਹ) ਦਮਦਮਾ ਦੀ ਮੰਜ਼ਿਲ ਦਾ ਰਹੱਸ

ਛੋਹੇ ਦੂਰੋਂ ਪਿਰ ਦੇ ਦਿਲ ਨੂੰ, ਸਦਾ ਬਹਾਰ ਉਡਾਰੀ
ਖਿੱਚ ਖਾ ਡੱਲੇ ਦੀ ਕਰਦੀ, ਸੈਨਤ ਉੱਚ ਅਟਾਰੀ
ਕੰਧਾਂ ਦੇ ਕਾਮਨ ਪਏ ਸੱਦਣ, ਜੋੜ ਜੋੜ ਫੁਲਕਾਰੀ
ਕੁਦਰਤ ਦੇ ਚਿੱਤ੍ਰਾਂ ਨੇ ਰਲਕੇ, ਪਾਵਨ ਖੇਡ ਪਸਾਰੀ।

ਡੱਲਾ ਅਰਜ਼ ਕਰੇ : "ਹੁਣ ਮਾਹੀ, ਉੱਚ ਅਟਾਰੀ ਆਵੋ
ਦਿਸੇ ਜੋ ਬਰਕਤ ਵਿਚ ਸੁਪਨਿਆਂ, ਘਰੀਂ ਵੀ ਆ ਵਰਸਾਵੋ।"

ਗੁਰਾਂ ਕਿਹਾ : "ਹੁਣ ਅਸਾਂ ਨ ਵਸਣਾ, ਕਿਲ੍ਹੇ ਮਹੱਲਾਂ ਅੰਦਰ
ਅਰਸ਼ ਤਲੇ ਹੁਣ ਬੀੜ ਉਚਰਣੇ, ਸੁਖਨ ਵਾਂਗ ਪੈਗ਼ੰਬਰ।
ਕੋਲ ਕਰੀਰਾਂ ਵਰਮੀ ਨੇੜੇ, ਸਜੇ ਨਿਆਰਾ ਟਿੱਲਾ
ਪਾਰ ਸਮੇ ਦੇ ਹੁਣ ਵਿਚ ਯੁੱਧਾਂ, ਚੜ੍ਹੇ ਮਿਰਾ ਬਸ ਚਿੱਲਾ।
ਜਿੱਤ ਜ਼ਿਮੀਂ ਦੇ ਯੁੱਧਾਂ ਨੂੰ ਮੈਂ, ਕਮਰਕਸਾ ਹੁਣ ਖੋਲ੍ਹਾਂ
ਅੰਤਮ ਸ਼ਾਂਤ ਸਮੇ ਦੇ ਹੇਠਾਂ, ਨਾਲ ਤਾਰਿਆਂ ਬੋਲਾਂ।
ਅਨਹਦ ਰਾਗ ਦਮਦਮੇ ਦਾ ਮੈਂ, ਸ਼ਹਰਗ ਨਾਲ ਛੁਹਾਵਾਂ
ਹਰ ਰਫ਼ਤਾਰ, ਕਾਲ ਤੇ ਥਾਂ ਤੋਂ, ਸ਼ਬਦ - ਚੁੱਪ ਵਿਗਸਾਵਾਂ।
ਮੈਂ ਸ਼ਮਸ਼ੀਰਾਂ ਦੇ ਵਜਦਾਂ ਦਾ, ਸਿੰਧੋਂ ਰਤਨ ਨਿਤਾਰਾਂ
ਲਹਿ ਨਿਰਵਾਨਾਂ ਦੇ ਸੀਨੇ 'ਤੇ, ਬੀਜ ਦਿਆਂ ਗੁਲਜ਼ਾਰਾਂ।
ਮੂਕ ਅਸੀਸ ਜਗਾਵੇ ਓਦੋਂ, ਲਾਅਨਤ ਸੁੰਨ ਸਿਲਾਂ ਦੀ
ਰਿਸ਼ਮ ਦਾ ਦਾਮਨ ਪਕੜ ਲਵੇਗੀ, ਸ਼ਬਨਮ ਘਾਇਲ ਦਿਲਾਂ ਦੀ।

ਤੀਰ ਤੁਫ਼ੰਗ ਦਾ ਸ਼ੋਰ ਅਨੰਤੀ, ਲਲਕਾਰਾਂ ਤੇ ਚਾਂਗਾਂ
ਸ਼ਬਦ ਦੀ ਸ਼ਬਨਮ ਪੀ ਜਾਵੇਗੀ, ਪਰਸਕੇ ਰਿਸ਼ਮੀ ਤਾਂਘਾਂ।
ਧਰ ਦੀਆਂ ਜੰਗਾਂ ਤੋਂ ਅੱਗੇ, ਪੰਧ ਸ਼ਹਾਦਤ ਮੇਰੇ
ਲਵੇ ਅਮਾਨਤ ਕਦੇ ਖ਼ਾਲਸਾ, ਛੁਪੀ ਜੁ ਸ਼ਬਦ - ਸਵੇਰੇ।"

## (ਕ) ਵਜ਼ੀਰ ਖ਼ਾਂ ਦੀ ਚਿੱਠੀ ਅਤੇ ਡੱਲੇ ਦਾ ਉੱਤਰ

ਵੱਡ ਦਰਬਾਰ ਲਗੇ ਵਿਚ ਸਾਬੋ, ਫਬਣ ਦਮਦਮੇ ਅੱਗੇ
ਪੁਰ ਅਨੰਦ ਦੀ ਪੌਣ ? ਜਾਂ ਦਹਦਿਸ, ਗ਼ੈਬੀ ਸਤਲੁਜ ਵੱਗੇ ?

ਮੇਘ ਦਾਮਨੀ ? ਜਾਂ ਲਰਜ਼ਦੇ, ਮੁੜ ਰਣਜੀਤੀ ਡੱਗੇ ?
ਯੁੱਧ ਧਰਤ ਦੇ ਟੱਪ ਉਡੀਕੇ, ਦਰਦ ਸ਼ਹੀਦੀ ਫੱਬੇ !

ਯਾਦ ਚਾਨਣੇ ਦੀ ਅਤਿ ਲੰਮੀ, ਮੰਝ ਅਕਾਸ਼ ਸਮਾਵੇ
ਪੈੜ ਅਸੰਖ 'ਤੇ ਤੁਰਦੀ ਹੋਈ, ਕੁੱਲ ਧਰਤ ਗਲ ਲਾਵੇ।

ਬਿਰਹਾ ਵਸਲ ਬਸੰਤ ਖਿੜਾਵਣ, ਪਾਂਧੀ ਹੋਣ ਨ ਬੁੱਢੇ
ਜੋਬਨ ਬੀਤ ਰਿਹਾ ਨਾ ਬੀਤੇ, ਅੰਮ੍ਰਿਤ ਪੌਣੀਂ ਉੱਡੇ।

ਖੁਰ ਰਹੇ ਕਾਲ ਦੇ ਪੱਤਣ, ਬਣੇ ਮਲਾਹ ਆ ਮਾਹੀ
ਸਾਗਰ ਦੇ ਝੱਖੜੀਂ ਵਿੱਛੜੇ, ਫੇਰ ਜੁੜੇ ਆ ਰਾਹੀ।

ਜਦੋਂ ਲਹੂ ਪੈਰਾਂ ਦਾ ਰੰਗੇ, ਮਗ ਜ਼ਹਿਰੀ ਕੰਡਿਆਲਾ
ਤਦ ਆ ਪਾਤਸ਼ਾਹ ਵੰਗਾਰੇ, ਬੇਨਿਆਜ਼ ਮਤਵਾਲਾ।

ਚੋਰ ਧਾੜਵੀ ਵਾਂਗ ਵੜੇ ਆ, ਨਾਗ - ਜ਼ਹਿਰ ਵਿਚ ਸਾਹਾਂ
ਯਾਰ ਦੇ ਦਿਲ ਦਾ ਲਹੂ ਜਗਾਵੇ, ਅਮਰ ਫ਼ਤਿਹ ਵਿਚ ਰਾਹਾਂ।

ਪੰਥ, ਧਰਮ, ਕੌਮਾਂ ਨੂੰ ਕੁਚਲੇ, ਅਕ੍ਰਿਤਘਣ ਜਮ - ਚਾਲਾ
ਆਣ ਪਿਲਾਂਦਾ ਦਿਲ ਦੇ ਹੰਝੂ, ਮਿਹਰਬਾਨ ਰਖਵਾਲਾ।

ਬੁਝ ਜਾਣ ਜਦ ਜਿੰਦ ਦੇ ਤਾਰੇ, ਨਾਗ - ਗੁਫ਼ਾ ਰਾਹ ਰੋਕੇ
ਘਾਇਲ ਨੀਂਦ 'ਤੇ ਪਹਿਰਾ ਦੇਵਣ, ਤਦੋਂ ਧਰਮ ਦੇ ਹੋਕੇ।

ਤਕ ਸਰਸਬਜ਼ ਖ਼ਾਲਸਾ ਗੌਂਦਾ, ਦਿਲ ਵਜ਼ੀਰ ਖ਼ਾਂ ਹੌਲੇ :
"ਮੁੜ ਬੰਜਰ ਰੇਤਾਂ ਵਿਚ ਕੀਕੂੰ, ਰਮਜ਼ ਇਲਾਹੀ ਮੌਲੇ !"
ਰੋਹ ਵਿਚ ਖ਼ਤ ਲਿਖੇ ਡੱਲੇ ਨੂੰ, ਖ਼ਾਂ ਵਜ਼ੀਰ ਦਿਲ ਫੋਲੇ :
"ਹਾਜ਼ਰ ਕਰੋ ਦੀਨ ਦਾ ਬਾਗ਼ੀ, ਟੁੱਟ ਗਿਆ, ਵਿਸ਼ ਘੋਲੇ !

ਗੜ੍ਹੀ ਛੋਡ ਰਾਤਾਂ ਨੂੰ ਨੱਸੇ, ਪੁੱਤਰ ਸਾਂਗਾਂ ਵਿੰਨ੍ਹੇ
ਰਹਿਮ ਬਾਪ ਦਾ, ਪੁੱਤਰ - ਲਾਸ਼ਾਂ, ਅਣਡਿੱਠ ਕੀਤੇ ਕਿੰਨੇ!
ਮੈਂ ਖ਼ੂਨ ਬਾਲਾਂ ਦਾ ਪੀਤਾ, ਨੀਂਹ ਸਿਰੰਦ ਦੀ ਰੰਗੀ
ਸ਼ੀਰਖੋਰਾਂ ਦਾ ਤੱਕ ਬਾਲਪਨ, ਤੇਗ਼ ਮਿਰੀ ਨ ਹੰਭੀ।
ਮੈਂ ਕੋਹੇ ਸਿੱਖ ਮਾਂ ਪੁੱਤਰ, ਪੀ ਰੱਤ ਬੁਝੇ ਨ ਕੀਨਾ
ਫਿਰ ਵੀ ਦਿਲ ਮੇਰੇ ਨੂੰ ਡੰਗੇ, ਇਹ ਕਾਫ਼ਿਰ ਨਾਬੀਨਾ।
ਮੈਂ ਡਾਢਾ ਹਾਕਮ, ਤੂੰ ਪਰਜਾ, ਦੀਨ ਦਾ ਦੋਖੀ ਮੋੜੋ
ਉੱਮਤ ਦੇ ਰਾਹਾਂ ਨਾ' ਸੁੱਚੇ, ਖ਼ਾਬ ਵਫ਼ਾ ਦੇ ਜੋੜੋ।"

ਸੱਦ ਆਲਿਮ ਡੱਲਾ ਖਤ ਸੁਣਦਾ, ਨ ਦਸਮੇਸ਼ ਨੂੰ ਦੱਸੇ
ਸਗਲ ਕਾਲ ਦੇ ਸਾਹਵੇਂ ਬੈਠਾ, ਹੋ ਨਿਰਭੈਅ ਉਹ ਹੱਸੇ।

ਆਲਿਮ ਤੋਂ ਲਿਖਵਾਂਦਾ ਡੱਲਾ, "ਮੈਂ ਮੁਰੀਦ, ਮੈਂ ਬੰਦਾ
ਤੂਰ ਪਾਰ ਮੇਰੀਆਂ ਨਜ਼ਰਾਂ, ਬੁੱਤ - ਰਾਖ ਤੂੰ ਅੰਧਾ।
ਰੱਤ ਮਾਸੂਮਾਂ ਦੀ ਨ ਮਹਿਕੀ, ਸੁੰਨ ਤਿਰੇ ਇਸ ਦਿਲ 'ਤੇ
ਮਿਸਰ ਵਿਚ ਯਾਕੂਬ ਦੇ ਹੰਝੂ, ਬਿਨ ਯੂਸਫ਼ ਨਾ ਮਿਲਦੇ।
ਕਮਰਕਸਾ ਦਮਦਮੇ ਲਾਹਿਆ, ਤੇਗ਼ ਵਿਛੜ ਪਹਿਚਾਣੇ
ਓਹੀ ਰਾਹ ਮਿਲੇਗਾ ਤੈਨੂੰ, ਜੋ ਮਿਲਿਆ ਖਿਦਰਾਣੇ।
ਉਸਦੇ ਮਸਤਕ ਵਿਚ ਚਾਨਣਾ, ਸਦਾ ਇਕੱਲਾ ਨਿਆਰਾ
ਆਲਮਗੀਰ ਅਤੇ ਸਰਹਿੰਦਾਂ, ਮੋੜ ਸਕਣ ਨ ਪਿਆਰਾ।
ਖੇਸ਼ ਕਬੀਲੇ ਤੋਂ ਉਹ ਅੱਗੇ, ਛੋਡ ਤੀਰ ਤੇ ਭੱਥਾ
ਦੂਰ ਦੂਰ ਧਰਤ ਤੋਂ ਹੋਯਾ, ਪਾਰ ਅਰਸ਼ ਉਹ ਮੱਥਾ।
ਰਹੇ ਲਤੀਫ਼ ਕੌਸ ਸਮ ਸੁੰਦਰ, ਤੈਂ ਸ਼ਮਸ਼ੀਰ ਨਾ ਵਾਸਾ।
ਚੜ੍ਹ ਨਾ! ਮਰਸੋਂ ਸਣ ਫ਼ੌਜਾਂ ਦੇ, ਰੇਤਾਂ ਮੰਝ ਪਿਆਸਾ।
ਇਹਨਾਂ ਮਾਹੀ - ਨਜ਼ਰਾਂ ਅੰਦਰ, ਸਭ ਕੁੰਟੀਂ ਖਿਦਰਾਣਾ
ਰਾਹ ਓਹੀ ਪਰ ਹੋਰ ਹੈ ਅੱਗੇ, ਨਵਾਂ ਲਤੀਫ਼ ਟਿਕਾਣਾ।
ਬੇਹਥਿਆਰ ਰਹੇ ਹੁਣ ਮਾਹੀ, ਪਰ ਅਛੁਹ ਉਹ ਤਾਰਾ
ਇੱਕੋ ਅੰਤਮ ਲਿਸ਼ਕ 'ਚ ਰਹਿਣਾ, ਸਦਾ ਫ਼ਤਿਹ ਉਜਿਆਰਾ।"
ਗੁੱਝਾ ਰਾਹ ਖ਼ਾਨ ਵੱਲ ਆਲਿਮ, ਕਾਸਿਦ ਨੂੰ ਦਰਸਾਵੇ
ਅਨਪੜ੍ਹ ਡੱਲਾ ਰਮਜ਼ ਗੁਰਾਂ ਦੀ, ਦਿਲ ਅਰੋਗ ਸੰਗ ਗਾਵੇ।
ਦਿਲ ਸਾਬਤ ਦੇ ਅੱਗੇ ਉੱਡੇ, ਲਿਸ਼ਕ ਨਿਰਾਲੀ ਬਾਕੀ
ਇਲਮ ਚੀਰ ਲਹਿਰਦੀ ਰਹਿੰਦੀ, ਥਰਹਰ ਥਰਹਰ ਝਾਕੀ।

## (ਖ) ਕਲ.ਗੀਧਰ ਦਾ ਵਗਦਾ, ਵਿਗਸਦਾ ਅਤੇ ਥਰਕਦਾ ਜਲਵਾ

ਧੜਕੇ ਰਸਿਕ ਦਮਦਮੇ ਦਾ ਦਿਲ, ਰਾਹ ਵਿਸਮਾਦਾਂ ਰੰਗੇ
ਘਰੋ ਘਰੀ ਦੇਸ ਵਿਚ ਤੁਰ ਗਏ, ਤਨਖ਼ਾਹਾਂ ਦੇ ਬੰਦੇ।

ਜਦ ਹੀ ਤੇਗ - ਇਸ਼ਕ ਦੇ ਹੇਠਾਂ, ਲਿਵ ਸਾਬਤ ਸਿਰ ਰੱਖੇ
ਸਭ ਹਿਰਸਾਂ ਨੇ ਮੁੱਕ ਜਾਂਦੀਆਂ, ਪੈੜ ਸ਼ਹਾਦਤ ਤੱਕੇ।

ਤਬਕਾਂ ਤੋਂ ਨਿਰਭੈ ਸਿਰ ਉੱਚਾ, ਕਰਨ ਪਾਕ ਸਰਕਾਰਾਂ
ਉਹ ਛਿਨ ਸ਼ਾਹੀ ਜਿੱਤ ਹੈ ਲੈਂਦਾ, ਉਹ ਛਿਨ ਵਿਚ ਨਾ ਹਾਰਾਂ।

ਸ਼ੌਕ ਅਦਲ - ਹੁਸਨ ਦਾ ਚੜ੍ਹਦਾ, ਜੱਗ ਦੀ ਬਾਤ ਨਾ ਮੰਨੇ
ਮਨ ਦੇ ਪੱਤਣ ਮਹਾਂ ਨਦਰ ਜੋ, ਦਰਿਆਵਾਂ ਨੂੰ ਥੰਮ੍ਹੇ।

ਪੰਥ ਧਰਮ ਸਭ ਤਾਜ ਉਗਮਦੇ, ਬਾਝ ਹਿਰਸ ਜਦ ਜੰਗਾਂ
ਨੈਣਾਂ ਵਿਚ ਆਰਿਫ਼ ਤੇ ਮਾਹੀ, ਜਿਸ ਪੱਤਣ ਤੋਂ ਲੰਘਾਂ।

ਸਬਰ ਸਿਦਕ ਦਾ ਸੀਨਾ ਬਲਦਾ, ਦੁਨੀ ਨ ਕਦੇ ਪਛਾਣੇ
ਬੇਨਿਆਜ਼ ਸ਼ਾਹਾਂ ਤੋਂ ਮਨ ਜੋ, ਕੂੜ ਹਿਰਸ ਨ ਛਾਣੇ;
ਪੀਰ, ਵਲੀ, ਗੁਰੂ ਦੇ ਰਾਹ 'ਤੇ, ਜੋ ਲੈਂਦੇ ਤਨਖ਼ਾਹਾਂ
ਕਾਮਿਲ ਲਿਵ ਦਾ ਜੱਗ 'ਤੇ ਫੜਿਆ, ਲੜ ਨ ਤਿਨ੍ਹਾਂ ਦੇ ਸਾਹਾਂ।

ਹਿਰਸ ਦੀ ਕਾਂਗ ਕਰੀ ਗੁਰ ਬੰਦੀ, ਜੰਗਲ ਦੇਸ ਸੁਹਾਇਆ
ਬੇਲਗਾਮ ਰੇਤਾਂ ਦੇ ਸੀਨੇ, ਅੰਮ੍ਰਿਤ ਗੁਪਤ ਰਖਾਇਆ।

ਬਦ ਰੂਹਾਂ ਨਰ ਨਾਰੀ ਰੂਹ ਵਿਚ, ਭੇਸ ਬਦਲ ਕੇ ਆਵਣ
ਰੱਬੀ ਬੰਦਿਆਂ ਦੇ ਦਿਲ ਸੁੱਚੇ, ਨੋਚ ਨੋਚ ਕੇ ਖਾਵਣ

ਨਾਸ਼ੁਕਰ ਚੋਰ ਸਭ ਕਾਮੀ, ਅਣਭਿੱਜ ਪੱਥਰ ਰੂਹਾਂ
ਘੋਗੜ, ਕਾਂ, ਨਾਗ ਤੇ ਸੰਢੇ, ਮੱਲ ਲੈਣ ਨਰ - ਜੂਹਾਂ।

ਨਰ ਨਾਰੀ ਦੇ ਨਕਸ਼ਾਂ ਓਹਲੇ, ਸ਼ੋਰ ਬੇਵਤਨੇ ਉੱਡਣ
ਨੇਕ ਸੀਰਤਾਂ ਨੂੰ ਕਰ ਕੈਦੀ, ਬੰਦ ਹਨੇਰ 'ਚ ਕੁੱਠਣ।

ਇੰਜ ਬਠਿੰਡੇ ਕਿਲ੍ਹੇ 'ਤੇ ਕਾਬਿਜ਼, ਦੈਂਤ ਬਣੇ ਕੁਝ ਬੰਦੇ
ਦਰਵੇਸ਼ਾਂ ਦੀ ਸ਼ਹਰਗ ਮੁੜ ਮੁੜ, ਡੰਗਣ ਉਹ ਦਿਲ ਅੰਧੇ,
ਕਿਲ੍ਹੇ 'ਚ ਗੁਰ - ਸ਼ਮਸ਼ੀਰ ਨੇ ਜਾਕੇ, ਚੋਰ ਗੁਫ਼ਾ ਦੇ ਮੋੜੇ
ਬੰਦੀ ਛੋੜ ਨੇ ਰੂਪ ਵਟਾਕੇ, ਕੁਫ਼ਲ ਕਿਲ੍ਹੇ ਦੇ ਤੋੜੇ;

ਕਰੇ ਅਜ਼ਾਦ ਸਿੰਘ ਸਭ ਬੰਦੀ, ਸੰਤ ਮੂਰਛਿਤ ਘੋੜੇ
ਅੰਮ੍ਰਿਤ ਧਾਰ ਵਰ੍ਹੀ ਫਿਰ ਧਰ 'ਤੇ, ਦਿਲ ਅਨੀਲ ਸਭ ਜੋੜੇ।

ਹੁੱਲ ਰਿਹਾ ਦਸਮੇਸ਼ ਦਾ ਜਲਵਾ, ਪਾਰ ਬਠਿੰਡਾ ਕੂੰਟਾਂ
ਤਿਖਾਵੰਤ ਭਾਈਕੇ ਭੁੱਚੋ, "ਨਿਵ ਨਿਵ ਅੰਮ੍ਰਿਤ ਭੂੰਚਾਂ।"

ਉੱਡਦੇ ਬਾਜ਼ ਨਾਲ ਅਰਦਾਸਾਂ, ਨਾਲ ਰਹਿਣ ਮਗ ਲੰਮੇ
ਪਿਰ ਦਾ ਰਾਹ ਛੋਡਿਆ ਜਿਹਨਾਂ, ਤੇਗ਼ - ਧਾਰ ਤੁਰ ਮੰਨੇ।

ਦੇਸਾਂ ਖੇਸ ਬੁਣੇ ਵਿਚ ਬਿਰਹਾ, ਜੋ ਅਰਦਾਸ 'ਚ ਜ਼ਿੰਦਾ
ਇਵ ਪੁਸ਼ਤਾਂ ਦੀ ਯਾਦ ਅਗੰਮੀ, ਪੈ ਅੰਮ੍ਰਿਤ - ਮੀਂਹ ਦਿੰਦਾ;
ਸੀਤ ਛੱਪਰੀ ਭਾਈਕੇ ਦੀ, ਵਿਚ ਮਾਹੀ ਦਾ ਵਾਸਾ
ਜਿਵੇਂ ਦਿਸੇ ਤਸਨੀਮ ਥਲਾਂ ਨੂੰ, ਜਦ ਮਨ - ਅੰਤਰ ਪਿਆਸਾ
ਅੰਮ੍ਰਿਤ ਦੇ ਅਨੁਰਾਗ ਨਾ' ਛਣਕੇ, ਚਿਰ ਤੋਂ ਕਲਵਲ ਸੋਕਾ
ਥਲ ਵਿਚ ਕਿਸੇ ਮਲਾਹ ਜਿਵ ਦਿੱਤਾ, ਦਰਿਆਵਾਂ ਨੂੰ ਹੋਕਾ।

ਮਹਿਰਾਜੋਂ ਸੁਤ ਫੂਲ ਬੰਸ ਦੇ, ਵਲ ਦਮਦਮੇ ਆਵਣ
ਰਾਮਾ ਅਤੇ ਤਿਲੋਕਾ ਡੂੰਘੇ, ਦਰਦ ਮਾਸੂਮ ਜਗਾਵਣ।

ਟੋਡਰ ਦੇ ਦਰ 'ਤੇ ਸਨ ਆਏ, ਨਵੇਂ ਭੇਸ ਵਿਚ ਦਰਦੀ
ਛੁਪਕੇ ਮੁਹਰਾਂ ਦੇਣ ਚਿਖਾ ਲਈ, ਪਤ ਸਾਂਭੀ ਗੁਰ - ਘਰ ਦੀ।

ਨੈਣ ਭਰਣ; ਕੂਣ ਫਿਰ ਦੋਵੇਂ, "ਹੇ ਦਰਿਆ ਦਿਲ ਪਾਵਨ
ਬਾਲ ਤਿਰੇ ਹਰ ਰੂਹ ਤੋਂ ਡੂੰਘੇ, ਹਰ ਸ਼ਹੀਦ ਦੇ ਜ਼ਾਮਨ
ਉਹ ਸ਼ਹੀਦ ਹਰ ਮਾਂ ਦੇ ਦਿਲ ਦੇ, ਪਾਰ ਹੰਝੂਆਂ ਰਹਿੰਦੇ
ਉੱਡ ਸਿਰੰਦੋਂ ਲੰਘਕੇ ਤਾਰੇ, ਆ ਮਰ੍ਹਾਜ 'ਤੇ ਲਹਿੰਦੇ
ਤਿਖ ਦਸਮੇਸ਼ ਉਹ ਦੀਦ ਤਿਰੀ ਦੀ, ਲੋਅ ਕਿਵੇਂ ਨਭ ਜਗਦੀ
ਕਿਵੇਂ ਬਾਲਪਨ ਦੇ ਮੱਥੇ 'ਤੇ, ਚੀਸ ਸਿਰੰਦ ਦੀ ਮਘਦੀ।

"ਧੁਖੇ ਚਿਖਾ ਚਮਕੌਰ 'ਚ ਰਾਤੀਂ, ਵੱਲ ਮਰ੍ਹਾਜ ਦੇ ਆਵੇ
ਤੇਗ਼ ਅਜੀਤ ਜੁਝਾਰ ਦੀ ਪਾਰੋਂ, ਨਵ ਧਰਵਾਸ ਲਿਆਵੇ।
ਬਾਲ ਚਿਖਾ ਅਸੀਂ ਫਿਰ ਸੁੱਤੇ, ਦਰ ਚਮਕੌਰ ਦੇ ਮਾਹੀ
ਜਿਹੜਾ ਹੌਲ ਪਿਆ ਉਸ ਰਾਤੀਂ, ਬਣਿਆ ਦਰਦ ਇਲਾਹੀ।"

ਸਤਿਗੁਰ ਹੜ੍ਹ ਅਪਣੱਤ 'ਚ ਡੋਬਣ, ਰਾਮਾ ਅਤੇ ਤਿਲੋਕਾ
ਹੰਝੂ ਅਗਮ ਅਗਾਧ 'ਚ ਪੰਘਰੇ, ਵਿਹਣ ਅਨੂਪ ਝਰੋਖਾ
ਦੋਵੇਂ ਜਿੰਦਾਂ ਨੂਰ ਪ੍ਰੋਈਆਂ, ਕਿਤੇ ਨਾ ਕਾਲ ਦਾ ਧੋਖਾ
ਰੱਤ ਸ਼ਹੀਦਾਂ ਨੂੰ ਮਿਲਦੇ ਲੈ, ਧਰ ਦਾ ਮੀਤ ਚਿਰੋਕਾ।

## ਸੈਦ ਖ਼ਾਂ ਦੀ ਢੂੰਡ ਬਾਰੇ ਹੇਕ ਵਿਚ ਬਦਲਦਾ ਗੀਤ

ਕੂੰਜਾਂ ਨੇ ਕਿਹਾ ਕੀ ਪੁਕਾਰ ?
"ਸਈਓ ਨੀ ਲਵੋ ਉਸ ਪਾਂਧੀ ਦੀ ਸਾਰ।
ਨਦੀਆਂ ਨੂੰ ਤਰਦਾ, ਪਹਾੜਾਂ 'ਚ ਘੁੰਮਦਾ
ਰਣਾਂ ਦਾ ਸੀ ਕਦੇ ਸ਼ਾਹ ਸਵਾਰ !
ਚੁੰਮ੍ਹਿਆ ਸ਼ਹੀਦ ਨਸੀਰਾਂ ਨੇ ਸਖੀਓ
ਅੰਮ੍ਰਿਤ ਦਾ ਰੁਤਬਾ ਅਪਾਰ।
ਮਾਹੀ ਸ਼ਹੀਦ ਤੋਂ ਭੈਣ ਨਸੀਰਾਂ
ਅੰਮ੍ਰਿਤ ਦਾ ਮੰਗੇ ਉਪਹਾਰ।
ਓਸੇ ਦਾ ਵੀਰ ਪਾਕ ਦੇਹਾਂ ਦੇ ਰੇਜ਼ੇ
ਝੁਕ ਝੁਕ ਚੁੰਮ੍ਹੇ ਜਾ ਉਜਾੜ।
ਰੋਹੀ 'ਚ ਉੱਡਦੇ ਨੇ, ਬੁੱਧੂ ਸ਼ਾਹ ਦੇ ਚੀਥੜੇ,
ਹੇਠ ਉਸਮਾਨੀ ਤਲਵਾਰ।
ਸੁਣ ਸੁਣ ਕੂੰਜੇ ਨੀ !
ਉੱਡੀ ਉੱਡੀ ਆਂਵਦੀ
ਨ੍ਹਾ ਕੇ ਔਹ ਲਹੂ 'ਚ ਕਟਾਰ।
ਬੰਦ ਗੁਫ਼ਾ ਵਾਂਗ ਪਿਆ, ਧਰਤ ਨੂੰ ਬਣਾਵੇ
ਤੁੰਦ ਉਸਮਾਨ ਦਾ ਵਾਰ।
ਰਾਹੀਆ ! ਤੂੰ ਕਿਹੜੀ ਰਮਜ਼ ਨੂੰ ਉਡੀਕੇਂ
ਕੈਸਾ ਤੂੰ ਢੂੰਡੇਂ ਦਿਲਦਾਰ ?
ਜਿਸਦਾ ਪਿਆਰ ਸ਼ਹੀਦਾਂ 'ਤੇ ਉੱਡਦਾ
ਕੂੰਜੇ ਮੈਂ ਢੂੰਡਾਂ ਉਹੀਓ ਯਾਰ
ਪੱਕਾ ਪਿੰਡੋਂ ਆਕੇ ਜਿਸ ਨਾਲ ਸ਼ਹੀਦਾਂ
ਖੋਲ੍ਹੇ ਨੇ ਧਰਤੀ ਦੇ ਦੁਆਰ।"

## (ਗ) ਸੈਦ ਖ਼ਾਂ ਦਾ ਦਮਦਮਾ ਵਿਖੇ ਪ੍ਰਵੇਸ਼; ਅਣਵੇਖੇ ਦਰਿਆਵਾਂ ਨੂੰ ਮਿਲਣ ਦਾ ਵਿਸਮਾਦ

ਸੈਦ ਖ਼ਾਂ ਕਰ ਸਫ਼ਰ ਦੁਰਾਡੇ
ਲੰਘ ਪਹਾੜ ਨਦੀ ਥਲ ਡਾਢੇ
ਓਢ ਹੰਝੂਆਂ ਵਿਚ ਉਦਰੇਵੇਂ
ਡੋਬ ਕਾਲ ਨੈਣੀਂ ਤਰਸੇਵੇਂ

ਹਿਜਰ ਵਸਲ ਤ੍ਰੈ ਕਾਲ ਜਗਾਵੇ
ਦਮਦਮੀ ਦਹਿਲੀਜ਼ 'ਤੇ ਲਾਵੇ।

ਤਕ ਸਰਸਾ ਚਮਕੌਰ ਸਿਰੰਦਾਂ
ਜਰੇ ਵਿਜੋਗ ਧਰਤ ਦੇ ਅੰਗਾਂ
ਸੈਦ ਖ਼ਾਨ ਛੋਡ ਧਰ - ਜੰਗਾਂ
ਛੋਹੇ ਆਦਿ ਮਾਸੂਮ ਤਰੰਗਾਂ

ਹੁਈ ਸ਼ਹੀਦ ਸੀ ਭੈਣ ਨਸੀਰਾਂ
ਅੰਮ੍ਰਿਤ ਛਲਕਿਆ ਵਿਚ ਜ਼ਮੀਰਾਂ
ਤਨ ਮਨ ਰੂਹ ਵਿਚ ਵਸੇ ਸ਼ਹਾਦਤ
ਜਲ ਥਲ ਅੰਮ੍ਰਿਤ ਦੇਂਦਾ ਦਾਅਵਤ
ਅੰਮ੍ਰਿਤ ਉਹੀ ਸੈਦ ਦੇ ਨੈਣਾਂ
ਜਿਸਦੀ ਬੂੰਦ ਦਮਦਮੇ ਲਹਿਣਾ।

ਬੀਤ ਕੂਕ ਕਾਲ ਕੰਬਾਵੇ
ਵਸਲ - ਵਜਦ ਦਮਦਮੇ ਛਾਵੇ
ਧਰਤ ਮਹਿਕ ਰਹੀ ਸੰਗ ਰਾਜ਼ਾਂ
ਜਿੰਦ ਜਿਵੇਂ ਅੰਮ੍ਰਿਤ - ਪਰਵਾਜ਼ਾਂ
ਮਿਲੇਗਾ ਹਰ ਕੂੰਟ ਨੂੰ ਜਾਨੀ
ਕਲ਼ਗੀਧਰ ਦੀਦਾਰ ਨੂਰਾਨੀ।

ਤਰ ਸਿੰਧ ਵਿਸਮਾਦ ਦੇ ਭਾਰੀ
ਝੂਮ ਰਿਹਾ ਕਣ ਕਣ ਦੀਦਾਰੀ
ਵਾਹ! ਦਮਦਮੀ ਤਰਬ ਨਿਆਰੀ
ਰਸਿਕ ਸੈਦ ਖ਼ਾਂ ਬਲਿਹਾਰੀ;
ਝੁਕ ਕਹੇ ਦਮਦਮਾ - ਦਰ 'ਤੇ
"ਮਿਹਰ ਬਰਸਦੀ ਤੈਂਡੇ ਘਰ 'ਤੇ।

ਭੈਣ ਨਸੀਰਾਂ ਦਾ ਮੈਂ ਦਰਦੀ
ਸਾਈਂ ਵਾਂਗ ਜੋ ਤੈਂਡੀ ਬਰਦੀ
ਬੇਕਿਰਕ ਉਸਮਾਨ ਖਰੋਚੇ
ਸਾਈਂ ਬੱਧੂ ਦੀ ਰਗ ਨੋਚੇ
ਬੇਕਿਰਾਂ ਕੋ ਚੀਸ ਸਤਾਵੇ
ਭਟਕ ਭਟਕ ਤੈਂਡੇ ਦਰ ਆਵੇ।"

ਸਤਿਗੁਰ ਸੈਦ ਖ਼ਾਨ ਗਲ ਲਾ ਕੇ
ਤਨ ਮਨ ਨਜ਼ਰ ਅਨੂਪ ਛੁਹਾ ਕੇ
ਕਹਿਣ: "ਵੇਦਨਾ ਡੂੰਘੀ ਤੇਰੀ
ਕਾਲ ਕਾਲ ਵਿਚ ਪਾਵੇ ਫੇਰੀ!
ਬੁੱਧੂ ਸ਼ਾਹ ਦੇ ਅੰਗ ਰੂਹਾਨੀ
ਅੱਗੇ ਅੱਗੇ ਹੋਰ ਲਾਸਾਨੀ!
ਜੋ ਸ਼ਹਾਦਤ-ਅਮਿਉ ਅੰਦਰ
ਭੈਣ ਲਈ ਓਹੀ ਪੈਗ਼ੰਬਰ।
ਫ਼ਜਰ ਸ਼ਹੀਦਾਂ ਦੀ ਮੁਸਕਾਵੇ
ਵਾਰ ਵਾਰ ਧਰਤੀ ਗਲ ਲਾਵੇ।
ਭੈਣ ਸੰਢੌਰੇ ਦੇ ਰਾਹ ਸੱਦੇ
ਸੀਸ ਦਮਦਮਾ-ਦਰ 'ਤੇ ਲੱਗੇ।
ਉਸਮਾਨ ਦੀ ਰੂਹ ਸ਼ੈਤਾਨੀ
ਨਿਗਲ ਰਹੀ ਜ਼ਹਿਰੀ ਵੀਰਾਨੀ।
ਨੂਰੀ ਅੰਮ੍ਰਿਤ ਸ਼ਬਦ ਦੇ ਬੇਲੇ
ਬਾਲ ਮਾਸੂਮ ਵਾਂਗ ਪਿਆ ਖੇਲੇ।
ਸਭ ਸ਼ਹੀਦ ਅੰਮ੍ਰਿਤ ਦੇ ਰਾਹੀ
ਮੰਗਸਨ ਦੈਵੀ ਸ਼ਬਦ ਗਵਾਹੀ
ਜਗਣ ਤਿਨ੍ਹਾਂ ਦੇ ਸਜਦੇ ਅੱਗੇ
ਬੀੜ ਦਮਦਮੀ ਦੇ ਦਿਸਹੱਦੇ।"
ਸਤਿਗੁਰ ਇੰਜ ਇਹ ਸੁਖਨ ਅਲਾਵਨ
ਰੂਹ ਵਿਚ ਅਣਵਿੱਧ ਸਿਦਕ ਜਗਾਵਣ।
ਸੈਦ ਖ਼ਾਨ ਦੇ ਮਸਤਕ ਉੱਤੇ
ਲਾ ਸ਼ਹੀਦ ਅਰਦਾਸਾਂ ਸੁੱਤੇ।

ਵਹਿਣ ਅੰਮ੍ਰਿਤੀ ਝਲਕੇ ਦਹਦਿਸ
ਰੂਪ ਸ਼ਹਾਦਤ ਡਲ੍ਹਕੇ ਦਹਦਿਸ
ਮਿਹਰ-ਮਹਿਕ ਰੁਣਝੁਣਦੀ ਦਹਦਿਸ
ਰਮਜ਼ ਅਣਕਹੀ ਧੁਨਦੀ ਦਹਦਿਸ
ਅਰਜ਼ ਸੈਦ ਖ਼ਾਂ ਸੁਣਦੀ ਦਹਦਿਸ
ਦਰਦ ਭੈਣ ਇਉਂ ਬੁਣਦੀ ਦਹਦਿਸ।
ਰਿਮ ਝਿਮ ਵਗੇ ਦਮਦਮੀ ਬਾਣੀ
ਹਰੀ ਕਚੂਰ ਅਸੀਸ ਸੁਹਾਣੀ।

## ਮੁਰੀਦਾਂ ਦੀਆਂ ਤਿੰਨ ਖ਼ਾਮੋਸ਼ ਅਤੇ ਗਾਉਂਦੀਆਂ ਹੇਕਾਂ :

### *(i) ਦਿੱਲੀ ਤੋਂ ਤੁਰਦਿਆਂ ਭਾਈ ਮਨੀ ਸਿੰਘ ਦੀ ਹੇਕ*

ਚਿਰਾਂ ਤੋਂ ਮਿਲਿਆ ਏਂ ਸਰਘੀ ਦੇ ਬਾਜ਼ਾ
ਸੀਨਾ ਵਿੰਨ੍ਹੇ ਵਜਦਾਂ ਦੀ ਸਾਂਗ
ਦਿੱਲੀ ਦੇ ਜ਼ੁਲਮਾਂ, ਬੇਕਿਰਕੀ 'ਚੋਂ ਧੂਹਵੇ
ਸ਼ਬਦ ਇਲਾਹੀ ਦੀ ਕਾਂਗ
ਅੰਤਮ ਬੀੜ ਦਾ ਹੁਸਨ ਪਿਆ ਮੱਘਦਾ
ਮਾਹੀ ਦੇ ਸੁਪਨੇ ਦੇ ਵਾਂਗ।
ਝੱਲਾਂਗਾ ਸ਼ਬਦ ਦੀ ਝਾਲ ਮੈਂ ਨਿਰਮਲ
ਭਰ ਲਈ ਅਨੰਤਾਂ ਪੁਲਾਂਘ।
ਦੋਵੇਂ ਮਾਵਾਂ ਨਾਲ ਜਾਵਾਂ ਸਾਬੋ ਤਲਵੰਡੀ
ਖਿੱਚਦੀ ਸ਼ਹੀਦਾਂ ਦੀ ਤਾਂਘ।
ਜਾਲ ਮੈਂ ਦੇਸਾਂ ਲਹੌਰ ਦੇ ਬੂਹੇ
ਦਿੱਲੀ ਦਾ ਜਰਜਰਾ ਸਵਾਂਗ।
ਬੰਦ ਬੰਦ ਮੇਰੇ ਵਿੱਚੋਂ ਨੂਰ ਪਿਆ ਫੁੱਟਦਾ
ਦਿੱਤੀ ਏ ਸਵੇਰਾਂ ਨੇ ਬਾਂਗ।

### *(ii) ਦਿੱਲੀ ਤੋਂ ਤਲਵੰਡੀ ਸਾਬੋ ਦੇ ਰਾਹ ਉੱਤੇ ਮਾਤਾ ਸਾਹਿਬ ਕੌਰ ਦਾ ਖ਼ਾਮੋਸ਼ ਗੀਤ*

ਰਹਿਮ ਭਰੇ ਉਹ ਨੈਣ!
ਤਾਰਿਆਂ ਦੇ ਨਾਲ ਸਿੰਗਾਰ ਕੇ ਬਿਰਹਾ
ਗਗਨਾਂ 'ਚ ਢੂੰਡਣ ਉਹ ਰੈਣ।

ਗਾ ਗਾ ਪਲੋਸਦਾ ਏ
ਸ਼ਬਦ - ਸਿੰਧ ਮਾਂ ਸਾਹਵੇਂ
ਘਾਇਲ ਹੋਏ ਹੰਸਾਂ ਦੇ ਵੈਣ
ਰਹਿਮ ਭਰੇ ਉਹ ਨੈਣ!

ਚੁੱਪ ਵੇਖਦੇ ਨੈਣ
ਸੁਧਾ - ਲਿਵ ਵਿਚ ਰਹਿਣ।
ਕਲਗ਼ੀ ਕੰਤ ਦੀ ਤਾਜ
ਤਾਰਾਗਣਾਂ ਦਾ ਨਾਜ਼;

ਹੋਰ ਹੋਰ ਵਿਸਮਾਦ
ਕਾਮਲ ਖ਼ਾਲਸਾ ਯਾਦ!
ਦੈਵੀ ਬੀੜ ਦਾ ਨਾਦ
ਸੁਖਨ ਧਰਤੀ ਦੇ ਕਹਿਣ:
"ਸੁਣਦੇ ਗਗਨ ਤਕ ਰਹਿਣ
ਰਹਿਮ ਭਰੇ ਉਹ ਨੈਣ!"

ਪਾਵਨ ਅਬੋਲ ਨੈਣ!
ਕਹਿਕਸ਼ਾਂ ਸੰਗ ਰਹਿਣ
ਬਲੀ ਹੁਕਮ ਨਾਲ ਵਹਿਮ
ਤੋਲ ਅਗੰਮ ਨੂੰ ਲੈਣ
ਰਹਿਮ ਭਰੇ ਉਹ ਨੈਣ!

ਡੂੰਘੀ ਚੁੱਪ 'ਚ ਮਾਂ
ਤੱਕੇ ਬਾਜ਼ ਦੀ ਛਾਂ
ਸੋਦਰੁ ਸੁਰਤਾਂ ਅਨਾਂ
ਰਲ ਸ਼ਬਦ ਅਗਾਧ ਨੂੰ ਗਾਇਣ
ਰਹਿਮ ਕਰਨ ਉਹ ਨੈਣ!

ਭੁੱਲ ਦਿੱਲੀ ਦਾ ਕਹਿਰ
ਅਣਭਿੱਜ ਤੇ ਗ਼ੈਰ
ਬੇਕਿਰਕ ਹਰ ਵੈਰ!
ਮਾਂ ਨੇ ਦੇਖਿਆ ਦੂਰ
ਜਿੱਥੇ ਆਦਿ ਦਾ ਨੂਰ
ਜਿੱਥੇ ਜੋਧ ਮਹਾਂ ਬਲ ਸੂਰ;
ਰਿਸ਼ਮਾਂ ਕਾਲ 'ਤੇ ਵਾਰੇ
ਅਮਿਉ ਬੀੜ ਦੀ ਐਨ
ਰਹਿਮ ਭਰੇ ਉਹ ਨੈਣ!

ਮਧੁਰ ਸ਼ਬਨਮ ਜਹੀ ਜੋਤ
ਚੁੱਕੇ ਡਉ ਵਿੱਚੋਂ ਬੋਟ;
ਉੱਪਰ ਮੱਤ ਹਰ ਬੁੱਧ
ਉਪਰ ਮਹਾਂ ਨਰ - ਸੁੱਧ
ਝਲਕੇ ਕਲਗ਼ੀ ਦੇ ਪੈਣ
ਰਹਿਮ ਭਰੇ ਉਹ ਨੈਣ!

### *(iii) ਦਿੱਲੀ ਤੋਂ ਤੁਰਦਿਆਂ ਮਾਤਾ ਸੁੰਦਰੀ ਦੇ ਗੀਤਮਈ ਬੋਲ*

ਮਾਹੀ ਦਾ ਸੁਪਨਾ ਪੁਨੀਤ!
ਵੇਖਾਂ ਮੈਂ ਸਤਲੁਜ ਦੇ ਪੱਤਣਾਂ ਉੱਤੇ
ਘੋੜੇ 'ਤੇ ਚੜ੍ਹਿਆ ਅਜੀਤ।
ਦਿੱਲੀ ਦੀ ਪਾਪਣ ਧੂੜ 'ਚ ਰੁਲਣਾ
ਕਿਹੜੀ ਇਹ ਅੰਮ੍ਰਿਤ ਦੀ ਰੀਤ?
ਕਲਗ਼ੀਧਰ ਦੀ ਤੇਗ਼ ਨੂੰ ਸਮਝਾਂ
ਹੋਣੀ ਦੀ ਹਾਰ ਜਾਂ ਜੀਤ?
ਮੌਤ ਦੇ ਹੁੰਮਸ ਦੇ ਹੇਠਾਂ ਏ ਦੱਬੀ
ਵੱਡ ਕਿਲ੍ਹਿਆਂ ਦੀ ਭੀਤ!
ਪੁੱਤਰ, ਕੰਤ, ਗੁਰੂ ਬਿਨ ਮੰਨਾਂ
ਕਿਸ ਸ਼ਹੀਦ ਨੂੰ ਮੀਤ?
ਦਿੱਲੀ ਦਾ ਸੁਪਨਾ ਸੁੰਞਾ ਤੇ ਸੱਖਣਾ
ਕਿਸ ਨੂੰ ਆਖਾਂ ਅਜੀਤ?

## (ਘ) ਦਿੱਲੀ ਤੋਂ ਦਮਦਮਾ ਦੇ ਰਾਹਾਂ ਉੱਤੇ... ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਦਾ ਦਮਦਮਾ ਵਿਖੇ ਪ੍ਰਵੇਸ਼

ਘੋੜੇ 'ਤੇ ਅਸਵਾਰ ਮਨੀ ਸਿੰਘ, ਸੱਦ ਸੁਣੇ ਲਟਬਉਰੀ
ਕਿਸ ਗਗਨ ਤਕ ਨਜ਼ਰ ਲਿਜਾਂਦੀ, ਸਦੀ ਅਨੰਤ ਦੀ ਪੌੜੀ?

ਸੁਣੀ ਸੀ ਮਹਾਂ ਅਗਾਧ ਸੁੰਨ ਨੇ, ਕਿਹੜੀ ਸੱਦ ਸੁਹਾਣੀ
ਜਦੋਂ ਅਸੰਖ ਅਕਾਰ ਜਾਗਕੇ, ਸੁਣਨ ਹੁਕਮ ਦੀ ਬਾਣੀ?
ਕਦੋਂ ਅਸੰਖ ਤੋਂ ਅੱਗੇ ਧੜਕੀ, ਦਿਲ ਹੁਸੀਨ ਦੀ ਤਾਣੀ?
ਨੈਣ ਮਨੀ ਸਿੰਘ ਦੇ ਹੋਏ, ਰਾਜ਼ ਅਨੇਕ ਦੇ ਹਾਣੀ।

ਪ੍ਰਥਮ ਸੁੰਨ ਸੀਨਿਉਂ ਕਿਸ ਪਲ, ਧੂਹ ਇਕ ਪਈ ਬਸੰਤੀ?
ਚੋਰ ਹਰਾਮਖੋਰ ਅੰਧ ਭਾਵੇਂ, ਦਿੱਖ ਲੈ ਤੁਰਣ ਅਨੰਤੀ।

ਹੁਕਮ ਪਰੇਮ ਇਕੱਠੇ ਰਹਿਸਨ, ਪਲ ਪਲ ਖਿੜਦੇ ਦੋਵੇਂ
ਆਗਾਸਾਂ ਆਗਾਸ ਰਹਿਣਗੇ, ਨਿੰਬਲ ਪਾਵਨ ਓਵੇਂ।

ਰਹਿਸਨ, ਰਹੇ ਅਕਾਰ ਸੀ ਖਿੜਦੇ, ਥਿੱਤ ਵਾਰ ਤੋਂ ਅੱਗੇ
ਕੋਟ ਤਾਰਿਆਂ ਦੇ ਮਗ ਜਗਣੇ, ਸ਼ਬਦ - ਵਾਣ ਜਦ ਲੱਗੇ।

ਮਨੀ ਸਿੰਘ ਦੇ ਮਸਤਕ ਜਗਦੀ, ਪਿਰ ਦੀ ਧੂਹ ਵਿਸਮਾਦੀ
ਮਹਾਂ ਸੁੰਨ ਦੀ ਰਗ ਵਿਚ ਗਾਉਣਾ, ਸਦਾ ਸੁਤੰਤਰ ਨਾਦੀ!

ਥਿੱਤ ਵਾਰ ਤੋਂ ਪਹਿਲਾਂ ਲਹਿਰੇ, ਨਿਰਮਲ ਨਿਰਮਲ ਪਾਣੀ
ਤ੍ਰੈਕਾਲ - ਵਿਸ਼ ਪ੍ਰੇਮ ਕੰਠ ਦੀ, ਇਕ ਘੁੱਟ ਹੋ ਜਾਣੀ!

ਗਗਨ, ਅਕਾਰ, ਮਿਟੇ ਫਿਰ ਮਹਿਕੇ, ਪਿਰਮ - ਧੂਹ ਜਦ ਪੈਂਦੀ
ਮਨੀ ਸੀਨਿਉਂ ਚੁੱਪ ਸ਼ਬਦ ਦੀ, ਵਲ ਦਮਦਮੇ ਵਹਿੰਦੀ।

ਘੋੜੇ 'ਤੇ ਅਸਵਾਰ ਮਨੀ ਸਿੰਘ, ਦਲ ਰੂਹਾਂ ਦੇ ਜੋੜੇ
ਆਗਾਸਾਂ ਆਗਾਸ ਦਾ ਪਾਂਧੀ, ਨਾਦ ਅਗੰਮ ਨਿਚੋੜੇ
ਦਿੱਲੀ ਦੇ ਬੰਦ ਦਰਵਾਜ਼ੇ, ਬੰਦੀ - ਛੋੜ ਉਹ ਤੋੜੇ
ਸ਼ਬਦ - ਵਾਣ ਜਾਂਵਦਾ ਉੱਡਦਾ, ਘੋੜ ਸ਼ਹੀਦ ਨਾ ਮੋੜੇ।

ਦੈਵੀ ਨਾਰਾਂ ਦਾ ਰਥ ਪਿੱਛੇ, ਰੁਕਣ ਨ ਬੈਲ ਨਗੌਰੀ
ਧਰਤ ਪਾਰ ਜਾਂਦੀਆਂ ਨਜ਼ਰਾਂ, ਉੱਡਦੇ ਨੈਣ ਬਲੌਰੀ।

ਜੈਤਾ - ਬੰਸ ਦੇ ਰਥਵਾਨ ਨੂੰ, ਰਾਹ ਦਾ ਹਰ ਕਣ ਪਿਆਰਾ
ਖਿਦਰਾਣਾ - ਫ਼ਤਿਹ ਦਾ ਚੜ੍ਹਿਆ, ਦਿਸੇ ਸ਼ਹੀਦੀ ਤਾਰਾ।

ਨੀਮ ਸੁਪਨ ਰਥਵਾਨ ਨੂੰ ਦਿਸਦਾ, ਸਰਸਾ ਤੋਂ ਖਿਦਰਾਣਾ
ਨਵੇਂ ਸ਼ਹੀਦਾਂ ਦੇ ਰਾਹ ਉੱਤੇ, ਪਿਰ ਦਾ ਕਿਤੇ ਟਿਕਾਣਾ!

ਸਰਘੀ ਮੱਥੇ ਹੰਸ ਉੱਡਦਾ, ਰਥਵਾਨ ਨੂੰ ਦਿਸਦਾ
ਮਾਨ ਸਰੋਵਰ ਦੇ ਜਲਾਂ ਦਾ, ਅਜ਼ਲੀ ਭੇਤ ਵਿਗਸਦਾ।

ਲੰਮੀ ਕੂੰਜ ਉਡਾਰੀ ਉੱਤੇ, ਬਹਿ ਰਥਵਾਨ ਦੇ ਨੈਣਾਂ
ਦੂਨੀ - ਦਿਲਾਂ ਦੀ ਵੰਨ ਸੁਵੰਨੀ, ਢੂੰਡੀ ਦਿਹੁੰ ਤੇ ਰੈਣਾਂ।

ਪਾਕ ਮਾਤ ਦੇ ਨੈਣ ਝੁਕੇ ਸੀ, ਲਹਿਰ ਰਹੇ ਜਲ ਧੰਮੀ
ਮਾਨਸ - ਡੂੰਘਾਂ 'ਤੇ ਝੁਕੀ ਕੋ, ਜਿਵੇਂ ਅਜ਼ਲ ਤੋਂ ਕੰਮੀ।

ਪਾਕ ਹੰਝ ਜੁ ਸਾਹਿਬ ਕੌਰ ਦਾ, ਹੰਸ ਦੇ ਨੈਣੀਂ ਝਲਕੇ
ਵਣ ਤ੍ਰਿਣ ਨੈਂ ਸਿੰਧ ਥਲ ਪਰਬਤ, ਅਮਰ ਭਾਲ ਵਿਚ ਡਲ੍ਹਕੇ।

ਪਾਰ ਹਿਮਾਲਾ ਬਾਜ਼ ਉੱਡਦਾ, ਰੂਪ ਹੰਸ ਦਾ ਮੋਹੇ
ਮਸਤਕ ਜਿਦ੍ਹੇ 'ਤੇ ਪੰਥ ਮਾਤ ਦੀ, ਸਿੱਕ ਅਗੰਮੀ ਸੋਹੇ।

ਹੁਸਨ ਅਨੂਪ ਜੁ ਪਾਰਵਤੀ ਦਾ, ਕਾਲ - ਨੀਰ ਲਹਿਰਾਵੇ
ਸਾਹਿਬ ਕੌਰ ਦੇ ਅਮਰ ਪੰਧ ਦੀ, ਲਹਿਰ ਨਾਲ ਮਿਲ ਜਾਵੇ।

ਪੌਣ ਅਕਾਲ 'ਚ ਮਾਤ ਖ਼ਾਲਸਾ, ਤਾਰਦੀ ਅਮਿਉ - ਬੂੰਦਾਂ
ਮਾਨਸ ਨਾਲ ਅਭੇਦ ਹੰਸ ਸੀ, ਮਿਲਣ ਅਕਾਸ਼ੀਂ ਕੂੰਜਾਂ।

ਸੂਖਮ ਮਨ ਰਥਵਾਨ ਦਾ ਵੇਖੇ, ਸਭ ਮਾਨਸ - ਡੂੰਘਾਣਾਂ
ਜਿੱਧਰ ਨਾਨਕ - ਪੈੜ ਜਾਂਵਦੀ, ਸ਼ਿਵ ਵੇਖੇ ਗੁਰ - ਸ਼ਾਨਾਂ।

ਸ਼ਿਵ - ਕਾਲ ਦੇ ਵਿਚ ਸਮਾਈਆਂ, ਗੌਰੀ ਸਣੇ ਰਕਾਨਾਂ
ਅੰਤਮ ਹੁਸਨ - ਤਰੰਗ 'ਚ ਮਿਲੀਆਂ, ਮਾਤ ਖ਼ਾਲਸਾ ਜਾਨਾਂ
ਮਾਨਸ - ਡੂੰਘਾਂ ਵਿਚ ਰਲਾਇਆ, ਸ਼ਿਵ - ਕਾਲ ਅਸਮਾਨਾਂ
ਪੰਥ - ਮਾਤ ਨੂੰ ਹੰਸ ਸੁਣਾਵੇ, ਗੁਰ - ਵਿਜੈ ਦੀਆਂ ਤਾਨਾਂ।

ਕਲਗ਼ੀਧਰ ਦਾ ਵਜਦ ਆਖ਼ਰੀ, ਦਿਲ ਰਥਵਾਨ ਦਾ ਸੋਇ
ਰਥ ਵਿਚ ਬੈਠੀ ਮਾਤ ਖ਼ਾਲਸਾ, ਕਾਲ ਕਾਲ ਦੀ ਲੋਇ।

ਬਿਰਖਾਂ ਹੇਠ ਨਦੀ ਦੇ ਕੰਢੇ, ਮਾਵਾਂ ਰਾਤ ਗੁਜ਼ਾਰੀ
ਪਹਿਰਾ ਦਿਵੇ ਮਾਸੂਮ ਨੀਂਦ 'ਤੇ, ਧਰ ਸਾਬਿਰ ਸੈ ਵਾਰੀ।

ਸਾਹਿਬਜ਼ਾਦਿਆਂ ਦਾ ਮੋਹ ਜਾਗੇ, ਆਉਣ ਸ਼ਹੀਦੀ ਸੋਆਂ
ਰੱਤ ਵਗੀ, ਸਿੰਘ ਰਣਾਂ 'ਚ ਸੁੱਤੇ, ਕਰ ਰੂਹਾਂ ਵਿਚ ਲੋਆਂ।

ਕਿਹਾ ਸੁੰਦਰੀ : "ਬਾਗ਼ ਉੱਜੜੇ, ਮਹਿਲ ਨੇ ਸੁੰਞੇ ਭਾਵੇਂ
ਫਿਰ ਵੀ ਕੁਝ ਦਿਨ ਜੀ ਲਵਾਂਗੀ, ਪਿਰ - ਅਸੀਸ ਦੀ ਛਾਵੇਂ;
ਕਦੇ ਕਦੇ ਧਰਵਾਸ ਵੀ ਦਿੱਤਾ, ਪਾਰ ਦੇਸ ਦੇ ਬੋਲਾਂ
ਰੱਬੀ ਰੰਗ ਦੁਨੀ ਦੇ ਮੈਂ ਤਾਂ, ਰਾਜ ਭਾਗ ਸੰਗ ਤੋਲਾਂ;
ਚਾਰੇ ਸੁਤਾਂ ਦੀ ਕਦੇ ਜਾਪਦੀ, ਅਉਧ ਅਜੇ ਹੈ ਬਾਕੀ
ਗੁਰ - ਸੰਗਤ ਕਲਪਾਂ ਭਰ ਹੰਝੂ, ਮਧੁਰ ਭਰਮ ਦੀ ਝਾਕੀ।"

ਮਾਤ ਖ਼ਾਲਸਾ ਕਹੇ : "ਸੁਣਾਂ ਮੈਂ, ਜਿੱਤ ਹੋਈ : ਨਭ - ਹਾਕਾਂ
ਦੀਨੇ ਕਦੇ, ਕਦੇ ਖਿਦਰਾਣੇ, ਸੁਣਨ ਦੂਰ ਤਕ ਟਾਪਾਂ;
ਭਾਵੇਂ ਭਰਮ ਧਰਤ ਦੇ ਮਿੱਠੇ, ਕਾਲ ਦੇ ਪਾਰ ਉਮੀਦਾਂ
ਮਾਹੀ ਨਾਲ ਤੁਰਨਗੇ ਸਦੀਆਂ, ਗਏ ਜੁ ਨਾਲ ਸ਼ਹੀਦਾਂ;
ਤਿਖਾ ਸਾਹਿਬਜ਼ਾਦਿਆਂ ਦੀ ਵੀ, ਪਾਵਨ ਰੂਪ ਸੁਹੰਦਾ
ਮਾਹੀ ਦੇ ਵਿਸਮਾਦ 'ਚ ਐਪਰ, ਕਾਲ ਪਾਰ ਵੀ ਬੰਦਾ;
ਮੂਕ ਪਰਬਤਾਂ ਘੱਗਰ ਕੰਢੇ, ਹਾਕ ਸਮੇ ਨੂੰ ਮਾਰੀ :
'ਪਾਕ ਨੀਂਦ 'ਤੇ ਪਹਿਰਾ ਦਿੱਤਾ, ਅੱਜ ਧਰਤੀ ਦੁਖਿਆਰੀ।"

ਘੱਗਰ ਨਾਲ ਮਨੀ ਸਿੰਘ ਸੁਣਦਾ, ਮਾਵਾਂ ਦੀਆਂ ਦਲੀਲਾਂ
ਸੋਚੇ : "ਭੁੱਲ ਉਜਾੜਾਂ ਜਾਸਨ, ਅਮਿਉ ਦੀਆਂ ਛਬੀਲਾਂ;
ਪਿਰ ਦੀ ਵਫ਼ਾ ਨਿਭੇ ਸੰਗ ਮਾਵਾਂ, ਰੂਹ ਨ ਨਾਲ ਵਕੀਲਾਂ
ਕਦੇ ਯਾਦ ਕਦੇ ਭੁੱਲ ਜਾਸਨ, ਪਿਰ - ਦਿਲ ਦੀਆਂ ਸਬੀਲਾਂ।
ਭਾਵੇਂ ਜ਼ਿਮੀਂ 'ਤੇ ਮਹਿਕ ਰਹੀ ਹੈ, ਨਿਰਛਲ ਰਮਜ਼ ਇਲਾਹੀ।
ਫਿਰ ਵੀ ਤ੍ਰਿਸ਼ਨਾ ਦੇ ਰੰਗ ਗੂੜ੍ਹੇ, ਛੋਡ ਦੇਣਗੇ ਮਾਹੀ;
ਸਾਕ ਅੰਗ ਮਾਯਾ ਸਭ ਮਿੱਠੇ, ਦਿਲਕਸ਼ ਜ਼ਿਮੀ - ਨਜ਼ਾਰੇ
ਨਿੱਘਰ ਜਾਣ ਜੇ ਇੱਕੋ ਪਾਸੇ, ਦਿਲ ਗੁਰ ਨਬੀ ਵਿਸਾਰੇ;
ਸੁੰਘੜਨ ਮਾਨਵ - ਰਿਸ਼ਤੇ ਅਸਲੀ, ਹੰਝੂ ਰਹਿਣ ਨਾ ਸੁੱਚੇ
ਭੁੱਲ ਜਾਣ ਫਿਰ ਕਲਗੀਧਰ ਦੇ, ਸਿਦਕ ਅਡੋਲ ਤੇ ਉੱਚੇ।"

ਫਿਰ ਰਥਵਾਨ ਨੇ ਰਥ ਦਮਦਮੇ, ਰੋਕ ਲਿਆ ਦਰ ਥੰਮੀ
ਵੇਖਣ ਘੋੜਾ ਫ਼ਜਰੀ ਤਾਰੇ, ਵਾਗ ਮਨੀ ਸਿੰਘ ਥੰਮੀ।

ਉਸ਼ਾ ਮਹੀਨ ਪਰਦਿਆਂ ਉਹਲੇ, ਰਵੀ ਹੁਸੀਨ ਛੁਪਾਏ
ਟਿਮਟਿਮਾਂਦੇ ਛਿਪਦੇ ਤਾਰਿਆਂ, ਅਮਿਉ - ਘੜੇ ਡੁਲਾਏ

ਪਿੰਡੋਂ ਬਾਹਰ ਰਹੇ ਪਰਦੇਸੀ, ਚੜ੍ਹੀਆਂ ਨਿਰਛਲ ਧੁੱਪਾਂ
ਕਿਸ ਵਿਸਮਾਦੀ ਰਗ 'ਚੋਂ ਪੀਤੀ, ਚਹਿਕ ਨਵੇਲੀ ਰੁੱਖਾਂ।

"ਰਥ ਹੈ ਕਿਸਦਾ ? ਘੋੜਾ ਕਿਸਦਾ ?" ਪੁਛ ਰਹੇ ਨਰ ਨਾਰੀ
ਡੱਲਾ ਮਸਤ ਕਹੇ : "ਅੱਜ ਧਰਤੀ, ਗੁਰ - ਨੈਣਾਂ ਸ਼ਿੰਗਾਰੀ ?"

ਸਾਬੋ ਵਿਚ ਰਚਾਈ ਲੀਲ੍ਹਾ, ਮਾਹੀ ਨਾਲ ਮੁਰੀਦਾਂ
ਮਾਂ - ਯਾਦਾਂ ਦੇ ਰਾਹ ਮਿਲੇ ਆ, ਤੱਕੇ ਪੁੱਤ ਸ਼ਹੀਦਾਂ।

ਸਨ ਦਸਮੇਸ਼ ਅਲੇਪ ਅਜੇ ਵੀ, ਜਰ ਜਰ ਝੱਖੜ ਭਾਰੀ
ਜ਼੍ਹਾਰ ਭਾਟਿਆਂ ਨੂੰ ਤਰ ਤਰਕੇ, ਪੂਰ ਮਿਲੇ ਦੀਦਾਰੀ।

ਦਰ ਦਮਦਮੇ ਝੂਮ ਆਂਵਦੀ, ਸਿੰਘ - ਪ੍ਰੀਤ ਪੁਰਾਣੀ
ਗੰਗ ਸਿੰਧ ਸਾਂਪੋ ਤੋਂ ਡੂੰਘੇ, ਦਿਲ ਦਰਿਆ ਦੇ ਪਾਣੀ।

ਤਰ ਮੰਝਧਾਰ ਉਡੀਕਾਂ ਸੰਦੀ, ਛੁਹ ਚਰਨਾਂ ਦੀ ਮੰਗੀ
ਦੂਰ ਦੀ ਖਿੱਚ ਜਗੇ ਵਿਚ ਨੈਣਾਂ, ਕ਼ੌਸ ਇਲਾਹੀ ਰੰਗੀ
ਦਮਦਮਾ - ਦਰਬਾਰ 'ਚ ਆਈਆਂ, ਆਦਿ ਫ਼ਜਰ ਜਿਵ ਮਾਵਾਂ
ਫਿਰਦੌਸੋਂ ਖ਼ੁਸ਼ਬੋ ਤੂਬਾ ਦੀ, ਜਿਵੇਂ ਆਉਣ ਲੈ ਛਾਵਾਂ

ਕਲਗੀਧਰ ਦਾ ਆਸਨ ਤੱਕਣ, ਉੱਚ ਨੈਣ ਨਿਰਵਾਣੀ।
ਸੁਰਤ ਦੀਆਂ ਰਮਜ਼ਾਂ ਦੇ ਡੂੰਘੇ, ਫੇਰ ਤਰੇ ਸੀ ਪਾਣੀ
ਝਲਕ ਪਏ ਕੁੱਲ ਸੰਗਤ ਉੱਤੇ, ਬ੍ਰਿਹਾ ਮਹੀਨ ਦੇ ਹੰਝੂ
ਮਾਵਾਂ ਦਾ ਇਹ ਦਰਦ ਅਨੋਖਾ, ਕਵਨ ਮਸੀਹਾ ਰੰਗੂ!
ਕਿਵੇਂ ਹਿਸਾਬ ਦਿਵੇਗਾ ਮਾਹੀ? ਹੰਝੂ ਦਿਲਾਂ ਦੇ ਡੂੰਘੇ
ਅੰਮ੍ਰਿਤ ਕਿਸ ਅਰਦਾਸ ਕੋਲ ਨੇ? ਹਫਦੀ ਵੇਦਨ ਹੂੰਗੇ!

ਕਰੁਣ ਦੀ ਅਜਬ ਅਥਾਹ ਚੁੱਪ 'ਚੋਂ, ਮਾਤ ਸੁੰਦਰੀ ਬੋਲੇ:
"ਪਿਰ ਨਿਰਲੇਪ ਜਰੋ ਇਕ ਪਲ ਤਾਂ, ਮੇਰੇ ਦਰਦ ਅਤੋਲੇ!
ਸੰਗਤ ਵਿਚ ਲਾਲ ਨ ਮੇਰੇ, ਦਰਦ ਦੇਂਵਦਾ ਹੋਕਾ
ਭਾਵੇਂ ਇਹ ਦਰਬਾਰ ਹੈ ਸਜਿਆ, ਦੁਨੀ ਜਾਪਦੀ ਧੋਖਾ।
ਏਸ ਓਸ ਦੁਨੀ ਵਿਚ ਮੇਰੇ, ਬਣੇ ਲਾਲ ਨੇ ਢੋਆ
ਜੀਵੇ ਕਿਵੇਂ ਅਜੀਤ ਬਿਨਾ ਹੋ, ਮਨ ਸੁੰਞਾ ਨਿਰਮੋਹਾ?"

ਮਾਵਾਂ ਦਾ ਬੰਦੀ ਮੋਹ ਤੀਬਰ, ਪੰਥ ਅਨੰਤ ਜਗਾਵੇ
ਅੰਮ੍ਰਿਤ ਛਲਕ ਪਿਆ ਪਿਰ-ਦਿਲ 'ਚੋਂ, ਲੈ ਤ੍ਰੈਕਾਲ ਕਲਾਵੇ।
ਕਹਿਣ: "ਪੰਥ ਦੀ ਜ਼ਿੰਦਾ ਧੜਕਣ, ਫ਼ਜਰੀ ਰੰਗ ਦੁਰਾਡੇ
ਖ਼ਾਲਸਾ-ਰੂਪ ਵਿਚ ਆ ਮਿਲਸਨ, ਮੁੜ ਮੁੜ ਲਾਲ ਤੁਹਾਡੇ।

ਇਸ ਦੁਨੀ ਦੇ ਰਾਹ 'ਤੇ ਆਵੇ, ਖ਼ਾਲਸਾ-ਝਲਕ ਅਨਾਦੀ
ਹਰ ਸ਼ਹੀਦ ਦਾ ਰੂਪ ਮਿਲੇਗਾ, ਵਿਚ ਅੰਮ੍ਰਿਤ ਵਿਸਮਾਦੀ।
ਬੰਦੀ ਮੋਹ ਇਸ ਜਗ ਦਾ ਮਿੱਠਾ, ਅੰਤ ਖੁਰੇਗਾ ਆਪੇ
ਸੀਸ ਤੇ ਤੇਗ਼ ਮਿਲਣਗੇ ਆਖ਼ਿਰ, ਪ੍ਰੇਮ-ਰਮਜ਼ ਵਿਚ ਜਾ ਕੇ।
ਸਾਹਿਬਜ਼ਾਦਿਆਂ ਦਾ ਮੋਹ ਮਿੱਠਾ, ਕਿਉਂ ਹੋ ਜਾਵੇ ਬੰਦੀ?
ਪੰਥ ਮਿਰੇ ਦੇ ਦਿਲ 'ਚ ਤਿਨਾਂ ਦੀ, ਧੜਕੇ ਸਦਾ ਬੁਲੰਦੀ।"

ਸੁਖਨ ਸੁਣੇ ਤਾਂ ਵਜਦ ਜਗਾਏ, ਟੁੱਕੇ ਮਨੀ ਦੇ ਬੰਦਾਂ
ਪ੍ਰੇਮ ਵਗਾਇਆ ਏਕ ਕਵਾਉ, ਮਹਿਕ ਭਰੀ ਵਰਭੰਡਾਂ।
ਮਨੀ ਸਿੰਘ ਦੇ ਨੈਣਾਂ ਅਜ਼ਲੀ, ਹਰਫ਼ ਅਨੰਤ ਪਛਾਣੇ।
ਬਾਹਰੀ ਨਕਸ਼ 'ਚ ਭੇਤ ਜਿਨਾਂ ਦੇ, ਜੇਕਰ ਦੁਨੀ ਨੇ ਜਾਣੇ।
ਤਦੋਂ ਹੀ ਸੁੰਨੇ ਹਰਫ਼ਾਂ ਵਿੱਚੋਂ, ਰਹਿਮ ਝਰੇ ਦਰਗਾਹੀ
ਮਿਲ ਸ਼ਹੀਦ ਜਲ ਥਲ 'ਚ ਜਿੰਦ ਦਾ, ਸੰਗ ਕਰਨ ਬਣ ਰਾਹੀ।

ਰਬਵਾਨ ਵੀ ਜਾਣ ਲਿਆ ਉਹ, ਨੇਕ ਸ਼ਹੀਦੀ ਬਾਣਾ
ਜਗ ਦੇ ਸੁੰਞੇ ਮੋਹ ਨੇ ਜਿਸਦੇ, ਨਾਲ ਕਦੇ ਨਾ ਜਾਣਾ।
ਕੋਟ ਸ਼ਹੀਦ ਦੇ ਚਰਖ ਘੁੰਮਦੇ, ਤ੍ਰੈਕਾਲ ਤਕ ਜਾਵਣ
ਤੁਰ ਤੁਰ ਜਿਨਾਂ 'ਤੇ ਜਿੰਦ-ਕਾਰਵਾਂ, ਧਰ ਦੇ ਨਕਸ਼ ਸਜਾਵਣ;

ਰਥਵਾਨ ਦੇ ਨੈਣੀਂ ਖੇੜੇ, ਪਿਰ ਦੂਰੋਂ ਆ ਘੱਲੇ
ਜਿੰਦ ਤਰੌਂਕ ਰਹੀ ਅੰਮ੍ਰਿਤ ਨੂੰ, ਨਾਲ ਸ਼ਹੀਦਾਂ ਚੱਲੇ।

ਮਾਂ ਖ਼ਾਲਸਾ ਦੀ ਰੂਹ ਪਰਸੇ, ਪਾਵਨ ਕਾਲ ਦੀ ਬਾਣੀ
ਰਿਸ਼ਮ ਅਛੋਹੀ ਸਚ ਖੰਡ ਦੀ, ਝਲਕੇ ਰਮਜ਼ ਸੁਹਾਣੀ
ਸਚ ਖੰਡ ਦਾ ਤਾਜ ਬਣੇ ਸੀ, ਜਿਸ ਸ਼ਬਨਮ ਦੇ ਪਾਣੀ
ਉਸੇ ਅਛੂਹ ਸਚ ਦਾ ਜਲਵਾ, ਮਾਂ-ਅੰਮ੍ਰਿਤ ਦਾ ਹਾਣੀ
ਮਾਂ ਸੀ ਅਮਰ ਬੋਲ ਦੀ ਤਾਲਿਬ, ਤਕਦੀ ਪਰਲੈ ਥਾਣੀ
ਪੰਥ ਨੇ ਚਹੁੰ ਲਾਲਾਂ ਦੀ ਨੈਣੀਂ, ਨੀਂਦ ਮਾਸੂਮ ਜਗਾਣੀ
ਤਰਜ਼ ਅਲੌਕਿਕ ਸਾਹਿਬ ਕੌਰ ਨੇ, ਪਾਰ ਜੁਗਾਂ ਤੋਂ ਜਾਣੀ
ਸਿਦਕ ਸ਼ਹੀਦ ਪਛਾਣ ਲਵੇਗੀ, ਤਰਬ ਪ੍ਰੇਮ ਪੁਰਾਣੀ
ਹੜ੍ਹ ਵਿਸਮਾਦੀ ਕਾਲ ਚੀਰਦਾ, ਪੰਥ - ਨਜ਼ਰ ਨੂਰਾਨੀ
ਸਾਹਿਬਜ਼ਾਦਿਆਂ ਦਾ ਰਾਹ ਪੁੱਛੇ, ਪ੍ਰੇਮ - ਵਜਦ ਤੂਫ਼ਾਨੀ।

ਦੈਵੀ ਨਾਰ ਸੋਚਦੀ: "ਮੈਂ ਵੀ, ਪੰਥ - ਰੱਤ ਵਿਚ ਜੀਵਾਂ
ਮੈਂ ਵੀ ਤੇਗ਼ਧਾਰ ਪਿਰ ਹੇਠਾਂ, ਜੁਗ ਜੁਗ ਅੰਮ੍ਰਿਤ ਪੀਵਾਂ।
ਮੈਂ ਸ਼ਹੀਦ ਮੈਂ ਹਿਰਸ - ਰੱਤ ਦੀ, ਤੰਗ ਰੁੱਡ ਤਜ ਚੱਲਾਂ
ਪੰਥ ਦੀ ਯਾਦ ਅਲੇਪ - ਨੈਂ ਵਿਚ, ਰੱਤ ਨਿਰਾਲਮ ਘੱਲਾਂ।
ਸਤਿਗੁਰ ਦੀ ਬਾਣੀ ਦਾ ਪਾਵਨ, ਜਗੇ ਜੁ ਸਦਾ ਸਵੇਰਾ
ਉਸਦੇ ਨੈਣਾਂ ਦੇ ਦਰ ਰੌਸ਼ਨ, ਰਹਿਸੀ ਮਸਤਕ ਮੇਰਾ।
ਮੈਂ ਨਿਰਭਉ ਨਿਰਵੈਰ ਦਾ ਸੁਪਨਾ, ਲੈ ਪੰਥ ਵਿਚ ਜੀਵਾਂ
ਪੰਧ ਪੰਥ ਦੀ ਪਾਰ ਦੂਨੀ ਦੇ, ਵਾਂਗ ਸ਼ਹੀਦਾਂ ਥੀਵਾਂ।
ਮੈਂ ਆਗਾਸ ਤਾਰਿਆਂ ਅੰਦਰ, ਖ਼ਾਲਸਾ ਸੁਖਨ ਪਛਾਣਾਂ
ਕਲ਼ਗੀਧਰ ਦੇ ਕਰਮ ਦੀ ਝਿਲਮਿਲ, ਖੇਵਟ ਕਾਲ ਦਾ ਜਾਣਾਂ।
ਨੈਣ ਅਗੰਮ ਮਿਰੇ ਵਿਚ ਸਰਘੀ, ਕਾਲ ਚੀਰਦੇ ਜਾਵਣ
ਖ਼ਾਲਸ ਕਿਰਨਾਂ ਥਰਕ ਮੇਰੀਆਂ, ਸਚ ਖੰਡ ਵਿਚ ਨ੍ਹਾਵਣ।"

## (ਙ) ਡੱਲ ਸਿੰਘ ਦੀਆਂ ਅੰਮ੍ਰਿਤ ਛਕਣ ਤੋਂ ਪਹਿਲਾਂ ਅਤੇ ਅੰਮ੍ਰਿਤ ਛਕਣ ਪਿੱਛੋਂ ਦੀਆਂ ਰੂਹਾਨੀ ਮੰਜ਼ਿਲਾਂ

ਵਿਸੁਏ ਚਸਾ ਤੋਂ ਘੜੀ ਹੋ, ਸਮਾਂ ਰਿਹਾ ਸੀ ਲੰਘ
ਗੁਰ - ਸਰ ਵਿੰਨ੍ਹਣ ਥਲਾਂ ਨੂੰ, ਸਦ ਹੀ ਤਰੇ ਤਰੰਗ।
ਛੜੀ ਤੀਰ ਵਿਚ ਪਲਟਦੀ, ਨੂਰ - ਮੂਰਛਾ ਤੋੜ
ਤੂਰ ਅਜਿੱਤ 'ਤੇ ਬੈਠਦਾ, ਗੁਰ - ਵਿਜੈ ਦਾ ਲੋਰ।

ਨਾਸ਼ੁਕਰੇ ਮੂਸਾ - ਜੁਗੋਂ, ਮਹਿਕੇ ਸ਼ੁਕਰ - ਝਲਾਂਗ
ਸ਼ੁਕਰ ਵਸੇ ਸਰ - ਨੋਕ 'ਤੇ, ਸਿਦਕ ਸਿੰਘ ਦੀ ਕਾਂਗ
ਸ਼ੁਕਰ ਚਟਾਨੋਂ ਫੜਕਦਾ, ਵਾਂਗ ਹੰਸ ਦੇ ਨੀਰ।
ਐਪਰ ਡੱਲਾ ਭੁੱਲਦਾ, ਸਦਾ ਰਹੇ ਦਿਲਗੀਰ।
ਰੋਹੀਏਂ ਸਤਿਗੁਰ ਬੋਲਿਆ : "ਵੇਖ ਡੱਲਿਆ ਬਾਗ਼
ਫ਼ਸਲਾਂ ਦੇ ਹੜ੍ਹ ਝੂਮਦੇ, ਅਜ਼ਲਾਂ ਰਹੀਆਂ ਜਾਗ।"
ਡੱਲੇ ਦੇ ਅਗਿਆਨ 'ਚੋਂ, ਉੱਠੇ ਕੁਫ਼ਰ ਗੰਭੀਰ
"ਬਾਗ਼ ਨ ਮਾਹੀ ਮੇਰਿਆ, ਉਹ ਵਣ, ਜੰਡ, ਕਰੀਰ
ਚਿਰ ਤੋਂ ਝੁਲਸੀ ਧਰਤ ਦੇ, ਸੁੱਕ ਗਏ ਨੇ ਨੀਰ
ਬਾਗ਼ ਨ ਹੁੱਲਣ ਸਾਈਆਂ, ਹੁੱਲੇ ਧਰਤ ਦੀ ਪੀੜ।"
ਸਤਿਗੁਰ ਆਖਣ "ਡੱਲਿਆ! ਪਾਰ ਸਮੇ ਦੇ ਵੇਖ
ਮਿਟ ਜਾਵੇਗੀ ਬਾਹਰਲੀ, ਜਦੋਂ ਧਰਤ ਦੀ ਰੇਖ
ਜਦੋਂ ਅਜ਼ਲ ਦੇ ਆਖ਼ਰੀ, ਦਿਸਣਗੇ ਤੈਨੂੰ ਲੇਖ
ਫ਼ਜਰ ਬਣੇ ਜਦ ਡਲ੍ਹਕਦੀ, ਹਰ ਅਗਿਆਨੀ ਹੇਕ।"

ਇਕ ਦਿਨ ਗੁਰ ਵੱਲ ਟਿੱਬਿਆਂ, ਅੰਦਰ ਸੀਤ ਦੁਪਹਿਰ
ਕਹਿਣ : "ਡੱਲਿਆ ਦੂਰ ਔਹ, ਹੈ ਕਿਸ ਨੈਂ ਦੀ ਲਹਿਰ?
ਰੇਤਾਂ ਸੁਪਨੇ ਲੈਂਦੀਆਂ, ਛੁਹਣ ਜਾਂ ਗਗਨ ਸਮਾਂ
ਜੰਗਲ ਊਂਘ 'ਚ ਬੋਲਦਾ, ਜਿਹਲਮ ਸਿੰਧ ਸੁਹਾਂ!
ਕੀ ਰੇਤਾਂ ਗਲ ਲਗਦੀਆਂ, ਰਾਵੀ ਅਤੇ ਝਨਾਂ?
ਟਿੱਬਿਆਂ 'ਤੇ ਜੋ ਤਿਲ੍ਹਕਦੀ, ਕੀ ਉਸ ਨੈਂ ਦਾ ਨਾਂਅ?
ਮੂਕ ਨੇ ਸਤਲੁਜ - ਲਹਿਰਾਂ, ਪਰਬਤ ਕਰਨ ਨਾ ਛਾਂ
ਮੋਹ 'ਚ ਫੜ ਅੱਜ ਡੱਲਿਆ, ਪੁਰ ਅਨੰਦ ਦੀ ਬਾਂਹ।"

ਸੁਣ ਡੱਲਾ ਹਸ ਜਲ ਭਰੇ, ਛਲਕੇ ਮੋਹ ਦੇ ਵੇਗ
ਕਹੇ : "ਨਾ ਛਲੀਆ ਦੇਸ ਦੇ, ਜਾਣੇ ਤੁਸਾਂ ਫ਼ਰੇਬ।
ਰੇਤਾਂ ਉੱਤੇ ਚਮਕਦੀ, ਔਹ ਮਨਮੋਹਨੀ ਧੁੱਪ
ਛਲੇ ਇਹ ਨਬੀ ਤੇ ਸੰਤ ਵੀ, ਭਰਮ - ਰੰਗੀਜੀ ਚੁੱਪ!
ਨਹੀਂ, ਨਹੀਂ, ਪਿਰ ਮੈਂ ਭੁੱਲਿਆ, ਤੂੰ ਅਕਾਲ ਸਿਰਦਾਰ
ਵੇਖੇ ਨਿਗ੍ਹਾ ਅਨੂਪ ਨੂੰ, ਕੁਦਰਤ ਹੋ ਬਲਿਹਾਰ।
ਕੁਝ ਤਾਂ ਮੇਰੇ ਸੁਪਨਿਆਂ, ਦੱਸੇ ਰੂਹ ਦੇ ਰਾਹ :
ਇਹ ਟਿੱਬਿਆਂ ਵਿਚ ਦੂਰ ਦੇ, ਛਲਕਦੇ ਪਏ ਦਰਿਆ।

ਭਾਵੇਂ ਪਿੰਡ ਨਾ' ਜੁੜੇ ਨੇ, ਦਰਗਾਹਾਂ ਦੇ ਰਾਹ
ਭਾਵੇਂ ਪਾਵਨ ਧੁੰਧ 'ਚੋਂ, ਗਾਵਨ ਹਰਫ਼ ਅਥਾਹ

ਖ਼ਾਬੀਂ ਖੰਘਰ ਵੇਖਦਾਂ, ਰੂਹਾਂ ਰਹੀਆਂ ਤੋੜ
ਥਲ ਦੇ ਪੰਛੀ ਪੀਣਗੇ, ਮੰਝਧਾਰਾਂ ਦੇ ਲੋਰ।
ਖ਼ਾਬਾਂ ਕਿਹਾ: "ਇਹ ਧਰਤ ਦੀ, ਗਗਨ ਕਰਨਗੇ ਰੀਸ
ਪਿੰਡ ਇਹ ਅਦਨਾ ਨੂਰ ਦੀ, ਢਕਿਆ ਕਿਸੇ ਅਸੀਸ।
ਮੈਂ ਅਨਪੜ੍ਹ ਜੱਟ ਭੁੱਲਿਆ, ਮੇਰੀ ਅੱਥਰੀ ਟੋਰ
ਅੰਬਰ ਤੀਕਰ ਫੈਲਿਆ, ਅਣਦਿਸਦਾ ਗੁਰ - ਜ਼ੋਰ।"

ਥਿੱਤ ਵਾਰ ਇੰਜ ਬੀਤਦੇ, ਉੱਡਦੇ ਵੱਲ ਅਕਾਲ
ਜਿਉਂਕਰ ਪੰਖੀ ਉੱਡਦੇ, ਯਾਦ ਧ੍ਰੁਵਾਂ ਦੀ ਨਾਲ
ਸਾਗਰ ਜ਼ਿਮੀਂ ਪਹਾੜ ਤੋਂ, ਲੰਘਣ ਦੇ ਦਿਲ - ਤਾਲ
ਪਿੱਛੇ ਰਹਿਣ ਉਡੀਕਦੇ, ਬੱਚੜੇ ਪਰ ਸੰਭਾਲ।
ਸੁਹਣ ਤਾਲ ਪਰਵਾਜ਼ ਦੇ, ਭੂ - ਕੰਪਨ ਬੇਤਾਲ
ਸਿਖਰ ਅਲੇਪ ਉਹ ਉੱਡਸਨ, ਨੀਵੇਂ ਰਹਿਣਗੇ ਜਾਲ।

ਦਿਨ ਸੀ ਲੰਘਦੇ ਹੋ ਗਿਆ, ਡੱਲਾ ਬਹੁਤ ਉਦਾਸ
ਆਖੇ: "ਪਿਰ ਜੇ ਸੱਦਦੇ, ਮੇਰੇ ਸੂਰਮੇ ਖ਼ਾਸ
ਢਹਿੰਦੇ ਧੌਲਰ ਕਿਲ੍ਹੇ ਨਾ, ਇੰਜ ਨਾ ਰੁਲਦੀ ਜਿੰਦ
ਖੇਰੂੰ ਖੇਰੂੰ ਹੋਂਵਦੇ, ਨ ਪਰਿਵਾਰ ਤੇ ਸਿੰਘ।"

ਗੁਰਾਂ ਕਿਹਾ: "ਨਾ ਸੂਰਮੇ, ਬਾਝੋਂ ਦਿੱਬ ਅਸੀਸ
ਪਿੱਛੇ ਖੜਾ ਨ ਹੋਇ ਜੇ, ਮਿਹਰਬਾਨ ਜਗਦੀਸ।
ਹਰ ਸ਼ਹੀਦ ਦਾ ਤਾਜ ਹੈ, ਗ਼ੈਬੀ ਦੇਸ ਦੀ ਲੋਅ
ਦਿਸਹੱਦਿਆਂ 'ਤੇ ਲਿਖਣਗੇ, ਜਿੱਤ ਅਟੱਲ ਖਲੋਅ।"

ਓਸੇ ਪਲ ਇਕ ਸਿੰਘ ਨੇ, ਭੇਟ ਕਰੀ ਬੰਦੂਕ
ਗੁਰਾਂ ਕਿਹਾ "ਆ ਡੱਲਿਆ, ਸੱਦ ਸੂਰਮਾ ਕੂਕ
ਸੱਦ ਤੂੰ ਯੋਧਾ ਦਰਸ਼ਨੀ, ਕੋਈ ਅਟੱਲ ਜਮਾਲ
ਅਸਾਂ ਨਿਸ਼ਾਨਾ ਪਰਖਣਾ, ਦਿਲ ਸੂਰਜ ਦਾ ਭਾਲ।"

ਵਿਸਰੇ ਯੋਧੇ ਡੱਲ ਦੇ, ਵੰਗਾਰਾਂ ਤੇ ਕੌਲ
ਭਾਜੜ ਪਈ ਨਿਖੱਤੜੀ, ਛਿੜੇ ਭੁਚਾਲ ਤੇ ਹੌਲ;
ਡੱਲਾ ਛੱਡ ਇਕੱਲੜਾ, ਨੱਸੇ ਕੂਕ ਜਵਾਨ:
"ਨਿਹਫਲ ਕਾਹਤੋਂ ਵਾਰੀਏ, ਬਿਨ ਯੁੱਧਾਂ ਇਹ ਜਾਨ।"

ਗੁਰ ਡੱਲਾ ਗਲ ਲਾਂਵਦੇ, ਕਹਿਣ: "ਤੂੰ ਮੇਰਾ ਨੂਰ
ਮੀਤ ਤੂੰ ਮੇਰਾ ਸਦਾ ਹੀ, ਪਰ ਅੰਮ੍ਰਿਤ ਤੋਂ ਦੂਰ।
ਕੋਲ ਤੇਰਿਆਂ ਯੋਧਿਆਂ, ਖ਼ਾਕੀਂ ਜਲੀ ਦਲੀਲ
ਜਿਸਦੇ ਜਾਦੂ ਸਕਣ ਨਾ, ਰਾਜ਼ ਲਤੀਫ਼ ਨੂੰ ਕੀਲ।

ਜਦੋਂ ਨੇ ਆਕੇ ਤੋਲਦੇ, ਜਗਤ - ਵਪਾਰੀ ਜਿੰਦ
ਸੂਰਮਗਤੀ ਨ ਸੂਰਮੇ, ਪਾਲ ਸਕਣ ਉਸ ਬਿੰਦ।
ਕੱਚੇ ਦੁਨੀ ਦੇ ਸੂਰਮੇ, ਨਿਭਣ ਜੋ ਤੇਰੇ ਨਾਲ
ਆਖ਼ਿਰ ਮੈਨੂੰ ਛੱਡਦੇ, ਰੂਹ ਦੇ ਸੰਗ ਮੁਹਾਲ।
ਔਹ ਦਸਤਾਰ ਸਜਾਂਵਦੇ, ਸਿੰਘ ਰਿਹਾ ਮੈਂ ਸੱਦ
ਸੈ ਪੁਸ਼ਤਾਂ ਤਕ ਸੁਣਨਗੇ, ਵਾਜ ਮਿਰੀ ਉਹ ਅੱਜ।
ਮਿਰਾ ਨਿਸ਼ਾਨਾ ਬਨਣਗੇ, ਸੈ ਪੁਸ਼ਤਾਂ ਤਕ ਉਹ
ਅੰਮ੍ਰਿਤ ਦੇ ਦਰਿਆ ਦੀ, ਜਦੋਂ ਸੁਣਨਗੇ ਸੋਅ।
ਸਦਾ ਹੀ ਨੱਸੇ ਇਸਤਰਾਂ, ਤੀਖਣ ਰੂਹ - ਫ਼ਰਿਆਦ
ਤਾਂਘ ਨਿਸ਼ਾਨਾ ਬਨਣ ਦੀ, ਸਭ ਸਦੀਆਂ ਦੀ ਯਾਦ।
ਮੌਲੇ ਸੁਰਤ ਅਗੰਮ ਦੀ, ਅਰਥਹੀਣ ਨ ਜਾਨ
ਜੂਹ ਅਕਾਲ ਦੀ ਘੁੰਮਦਾ, ਅੰਮ੍ਰਿਤ ਦਾ ਅਰਮਾਨ।
ਮਿਰੇ ਸ਼ਹੀਦ ਨੇ ਸਦਾ ਹੀ, ਦਰਗਾਹਾਂ ਦੀ ਜੇਤ
ਜੋ ਮੰਗਾਂ ਸਿਰ ਵਾਰਦੇ, ਤੇਗ਼ - ਧਾਰ ਦੇ ਹੇਠ।
ਤਾਹੀਂ ਹਫ ਹਫ ਦੌੜਦੇ, ਛੋਡ ਨ ਦੇਵੇ ਪੀਰ
ਵੇਖ ਮੈਂ ਛੱਡੇ ਫੇਰ ਵੀ, ਧੁਰ ਦੇ ਤਜਣ ਨ ਸੀਰ।
ਬਖ਼ਸ਼ੀ ਜਾਨ ਜਾਂ ਇਸ਼ਕ ਨੇ, ਰੂਹ ਦੇ ਛਿੜੇ ਸੁਆਲ
ਜੁੜੀ ਰਹੇ ਆਵਾਜ਼ ਇਹ, ਦਰਗਾਹਾਂ ਦੇ ਨਾਲ।
ਗੁਰੂ - ਇਸ਼ਕ ਨੇ ਪਰਖਿਆ, ਜਾਨ 'ਚ ਕਵਨ ਕਮਾਲ ?
ਜਾਨ ਮੁਰੀਦ ਦੀ ਅਜੇ ਵੀ, ਅਰਸ਼ ਫ਼ਰਸ਼ ਰਹੀ ਭਾਲ।
ਰੂਹ ਸੁਰਤ ਦੇ ਪੰਧ ਇਹ, ਨਾ ਬਾਹਰੀ ਘਮਸਾਨ
ਮੇਰੇ ਰਣਾਂ ਦੀ ਜੁੜ ਰਹੀ, ਨਵੀਂ ਸ਼ਹੀਦੀ ਤਾਨ।
ਸਦ ਅਨੰਦਗੜ੍ਹ ਸੱਦਦੀ, ਮੇਰੇ ਹੁਕਮ ਦੀ ਹੇਕ
ਸਰਸਾ ਤੋਂ ਚਮਕੌਰ ਦੇ, ਸਿੰਘ ਨ ਭੁੱਲਣ ਲੇਖ।
ਸਿੰਘ ਸੁਖਨ 'ਚੋਂ ਵੇਖਦੇ, ਰਿਸ਼ਮ ਸਵੇਰ ਦੀ ਕੋ
ਖਿਦਰਾਣੇ ਤਕ ਡਲ੍ਹਕਦੀ, ਅਮਰ ਜਿੱਤ ਦੀ ਲੋਅ।
ਸੂਫ਼ੀ, ਗੁਰੂ ਤੇ ਸੰਤ ਦੇ, ਮੇਰੇ ਰੂਪ ਅਨੇਕ
ਬਚਨ ਮਿਰੇ ਵਿਚ ਛੁਪੇ ਜੋ, ਸਿੰਘ ਲੈਣ ਸੁਣ ਭੇਤ।
ਮੇਰੇ ਸੁਖਨ ਲਿਜਾਂਵਦੇ, ਸਿੰਘ ਬੇਦਾਵਿਉਂ ਪਾਰ
ਮੂਕ ਅੱਥਰੂ ਛਲਕਦੇ, ਵੇਖ ਅੰਧ ਦੀਵਾਰ।
ਮਿਰੇ ਹੁਕਮ 'ਚੋਂ ਵੇਖਦੇ, ਸਿੰਘ ਰਣਾਂ ਦੇ ਸਵਾਰ
ਕੱਚੀ ਗੜ੍ਹੀ 'ਚੋਂ ਨਿਕਲਦੇ, ਜਦੋਂ ਅਜੀਤ ਜੁਝਾਰ।
ਸੱਦਾ ਮੇਰੇ ਹੁਕਮ ਦਾ, ਪਹੁੰਚੇ ਦਿਲ - ਦਰਬਾਰ
ਛੱਡ ਕੇ ਨੱਸਣ ਸੂਰਮੇ, ਬੰਨ੍ਹ ਰਹੇ ਦਸਤਾਰ।

ਸਿੱਖ ਲੈ ਮੋਹਣੇ ਡੱਲਿਆ, ਆਸ਼ਿਕ ਦੇ ਦਸਤੂਰ
ਅੰਮ੍ਰਿਤ - ਸੁਰਤ ਹੀ ਪਰਸਦੀ, ਧਰਤ ਪਾਰ ਦੇ ਨੂਰ।"

ਗੁਰ - ਸੁਖਨਾਂ ਦਾ ਝੂੰਮਦਾ, ਸਿਰ ਡੱਲੇ ਆਵੇਸ਼
ਪਹਿਰਾ ਦਿੰਦੇ ਵੇਖਦਾ, ਤਾਰੇ ਦਰ ਦਸਮੇਸ਼।
ਹੁਸਨ ਰਜ਼ਾ ਦਾ ਮਹਿਕਦਾ, ਸਜਦੇ ਕਰਦੀ ਰੈਣ
ਪੈੜ ਅਲੱਭ ਪਛਾਣਦੇ, ਮੂਕ ਜਗਣ ਸਭ ਨੈਣ।
ਰੈਣ ਦਾ ਮੱਥਾ ਚੁੰਮ੍ਹਦੇ, ਅਣਦਿਸ ਬਾਜ਼ ਦੇ ਖੰਭ
ਹੇਠ ਅਲੌਕਿਕ ਸਮੇ ਦੇ, ਮਿਲਣ ਅਜ਼ਲ ਤਕ ਰੰਗ।
ਰਲ ਸ਼ਹੀਦਾਂ, ਤਾਰਿਆਂ, ਵਾਂਗ ਦੁਆਵਾਂ ਝੁੱਕ
ਧੋਤਾ ਅੰਮ੍ਰਿਤ ਨਾਲ ਸੀ, ਗੁਰੂ - ਨੀਂਦ ਦਾ ਮੁੱਖ।

ਸੂਖਮ ਸਾਏ ਪੈ ਰਹੇ, ਪਾਂਧੀ ਆਵੇ ਨੇੜ
ਕਿਸੇ ਸ਼ਹੀਦ ਦੇ ਸਫ਼ਰ ਦਾ, ਸ਼ਾਇਦ ਇਹ ਅੰਤਮ ਗੇੜ।
ਡੱਲਾ ਮਾਹੀ ਦਰਾਂ 'ਤੇ, ਪਹਿਰਾ ਰਿਹਾ ਸੀ ਦੇ
ਆਸ਼ਿਕ ਲਈ ਹਰ ਸਮੇ ਤੋਂ, ਰੈਣ ਹੁਸੀਨ ਸੀ ਇਹ।
ਗੁਰ, ਪੈਗ਼ੰਬਰ ਨੂੰ ਮਿਲੇ, ਬ੍ਰਹਿਮੰਡਾਂ ਦੀ ਨੀਂਦ
ਲਹਿਰੇ ਅਨਹਦ ਕਾਲ ਤੋਂ, ਕਿਸ ਕਿਸ ਪਰੀ ਦੀ ਪੀਂਘ!
ਹੁੱਲੇ ਇਸ਼ਕ ਤਾਂ ਵੇਖਦਾ, ਡੱਲੇ ਦਾ ਵਿਸਮਾਦ
ਕਰਦਾ ਜ਼ਾਹਦ ਕਲੰਦਰੀ, ਤੇਗ਼ - ਸਕੂਨ ਅਬਾਦ।
ਜਲ ਦੇ ਮੱਲਮ ਬਖ਼ਸ਼ਦਾ, ਡਾਢੇ ਰਣ ਦਾ ਵੈਦ
ਤੋੜੀ ਬੰਦੀ ਛੋੜ ਨੇ, ਰੋਗ ਸੋਗ ਦੀ ਕੈਦ।
ਹਉਮੈ, ਪਾਗਲ ਹਿਰਸ ਦੇ, ਟੁੱਟੇ ਖੰਘਰ ਗ਼ੈਰ
ਧਾਰ ਵਗੀ ਧੁਰ ਦੇਸ 'ਚੋਂ, ਵਿਸਮਾਦੀ ਨਿਰਵੈਰ।
ਬਾਲ ਮਾਸੂਮ ਸੀ ਹੋ ਗਿਆ, ਡੱਲਾ ਪਲਾਂ ਦੇ ਵਿਚ
ਐਸੀ ਮਾਹੀ ਸੰਦੜੀ, ਸੀਨੇ ਪਈ ਸੀ ਖਿੱਚ।
ਨਾਨਕ ਦੀਆਂ ਉਦਾਸੀਆਂ, ਆਈਆਂ ਹੁੰਮ ਹੁਮਾ
ਡੱਲਾ ਪੁੱਛੇ ਗਗਨ ਨੂੰ, "ਮਿਲਾਂ ਕਿਵੇਂ ? ਕਿਸ ਰਾਹ ?"
ਸਿਰ ਸੱਥਰ ਤਪਦੀ ਤਵੀ, ਸਿਰ ਦਿੱਲੀ ਤੂਫ਼ਾਨ
ਅਰਜਨ, ਤੇਗ਼ ਤੇ ਦਸਮ ਦੀ, ਤਾਰਿਆਂ ਵਿਚ ਮੁਸਕਾਨ।
ਡੱਲਾ ਸੋਚੇ : "ਬਰਕਤਾਂ, ਵਰ੍ਹਸਨ ਕਦੋਂ ਅਥਾਹ ?
ਡਾਢੇ ਵੈਰੀ ਜਾਨੀਆਂ, ਨੀਂਦ ਤਿਰੀ ਦੇ ਰਾਹ।
ਸੌਂ ਜਾ ਮਾਹੀ ਮੇਰਿਆ, ਨੀਂਦ ਤੇਰੀ ਦਰਿਆ
ਦੂਰ ਪਾਰ ਮੈਂ ਜਾਵਸਾਂ, ਵਾਂਗ ਸ਼ਹੀਦ ਮਲਾਹ।

ਤੇਰੀ ਨੀਂਦ ਨੂੰ ਜਿੰਦੜੀ, ਅਰਪੇ ਪਹਿਰੇਦਾਰ
ਰਾਤ ਹੈ! ਕਿਥੇ ਸੁਬਹ ਹੈ? ਮਿਲਣ ਅਜੀਤ ਜੁਝਾਰ।
ਰਾਤ ਸੀਨਿਉਂ ਉਭਰਦੀ, ਮੁੜ ਖ਼ੂਨੀ ਦੀਵਾਰ
ਚੁੰਮ੍ਹਾਂ ਉਹਲੇ ਨੀਂਦਰਾਂ, ਪਾਰ ਤੇਗ਼ ਦਿਲਦਾਰ।"

ਅੰਮ੍ਰਿਤ ਵੇਲੇ ਦਮਦਮੇ, ਇਕ ਹੋਣ ਗੁਰ ਸਿੰਘ
ਚੌਦਾਂ ਰਤਨ ਵਿਸਾਰਦਾ, ਅੰਮ੍ਰਿਤ ਅੰਮ੍ਰਿਤ ਸਿੰਧ
ਡੱਲਾ ਸੀਸ ਝੁਕਾਂਵਦਾ, ਜਦ ਲੱਗਣ ਦਰਬਾਰ
ਪਿਰ ਦੀ ਇੱਕੋ ਰਾਤ ਦਾ, ਰਿਹਾ ਨਾ ਪਹਿਰੇਦਾਰ
"ਅਜ਼ਲ ਅਬਦ ਦੇ ਪੰਧ ਦਾ," ਗੁਰਾਂ ਕਿਹਾ: "ਇਹ ਮੀਤ
ਹਰ ਸ਼ਹੀਦ ਨਾ' ਤੁਰ ਰਿਹਾ, ਸੁਣੇ ਇਹ ਅੰਮ੍ਰਿਤ ਗੀਤ
ਭਾਵੇਂ ਮਿਟੇ ਨ ਸਿੱਕ ਇਹ, ਗਗਨ ਜਾਣ ਜਦ ਬੀਤ
ਡੱਲੇ 'ਕੱਲੇ ਨੂੰ ਕਦੇ, ਮਿਲਸਨ ਹਾਰ ਤੇ ਜੀਤ;
ਜਦ ਡੱਲ ਸਿੰਘ ਝੰਬਿਆ, ਜਿੱਤੇ ਦੁਨੀ ਦੀ ਰੀਤ
ਪਾਰ ਜਾਣ ਦੇ ਸਿਦਕ ਨੂੰ, ਪਾਲੇ ਪਿਰ ਦੀ ਪ੍ਰੀਤ;
ਵਗ ਉਜਾੜੀਂ ਵਹਿਣਗੇ, ਦਸ ਗੁਰ ਹੋ ਦਰਿਆ
ਜਿੱਤ ਸਦੀਵੀ ਕੌਲ ਕੀ? ਨਾ ਡੱਲਿਆ ਕੁਮਲਾ
ਪਰਮ ਸੁਹਜ ਨੂੰ ਮਿਲੇਗਾ, ਧਾਹ ਮਾਹੀ ਦਾ ਹਾਣ
ਜੀ ਪਵੇਗਾ ਡੱਲ ਸਿੰਘ, ਪਿਰ-ਆਵੇਸ਼ ਦੇ ਤਾਣ।"

ਡੱਲੇ ਅੰਮ੍ਰਿਤ ਛਕ ਲਿਆ, ਨਾਲ ਜੁੜੇ ਸੌ ਸਿੰਘ
ਚਰਨ ਸ਼ਹੀਦਾਂ ਪਰਸਦੀ, ਅੰਮ੍ਰਿਤ ਦੀ ਹਰ ਬਿੰਦ।
ਡੱਲਾ ਚੁੰਮ੍ਹਦਾ ਗੜ੍ਹੀ ਨੂੰ, ਸਾਹਿਬਜ਼ਾਦਿਆਂ ਸੰਗ
ਪੀੜ੍ਹੀ ਜਿੰਨੀ ਥਾਂ ਮਿਲੀ, ਯਾਰ ਅਗੰਮ ਦੇ ਪੰਧ।
ਕਾਹਤੋਂ ਜੇ ਦਸਮੇਸ਼ ਹੈ, ਜਗ ਕੈਦਾਂ ਦੀ ਚਿੰਦ?
ਜ਼ਹਿਰੀ ਸੁੰਨ ਜੇ ਘੇਰਦੀ, ਬੇਪਰਵਾਹ ਮਿਰਗਿੰਦ।
ਕਰੇ ਪੰਧਾਣੂ ਡੱਲ ਸਿੰਘ, ਪਾਰ ਜਗਤ ਦੇ ਅੰਧ
ਚੱਕਰਵਿਊ ਅਸਮਾਨ ਦੇ, ਜਾਨ ਕਰਨ ਨਾ ਬੰਦ।
ਡੱਲ ਨੂੰ ਮੋਹੇ ਤੇਗ਼ 'ਤੇ, ਗਿਆਨ ਸਰਮ ਖੰਡ ਲੋ
ਮਿਲੀ ਸੁਰਾਂ ਦੀ ਸੁੱਧ ਦੀ, ਨਰ-ਮਨ ਨੂੰ ਖ਼ੁਸ਼ਬੋ।
ਬਾਹਰੀ ਬੌਣੇ ਜਗਤ ਨੂੰ, ਯਾਰ ਅਗੰਮ ਦੇ ਪੰਧ
ਦਿਲ ਤਾਰਿਆਂ ਲੱਗਦੇ, ਧਾਰ ਅੰਮ੍ਰਿਤੀ ਬਿੰਦ।

## (ਚ) ਦੈਵੀ ਸ਼ਬਦ ਦੀ ਅੰਤਮ ਅਸੀਸ ਸਮੇ ਭਾਈ ਮਨੀ ਸਿੰਘ ਦੀ ਪਹਿਲੀ ਰੂਹਾਨੀ ਪਰਵਾਜ਼ (ਦੇਹ ਵਿਚ ਕੁਸੈਲੇ ਬੀਆਵਾਨ)

ਸਦੀ ਅਠਾਰਾਂ ਈਸ ਦੀ, ਬੀਤ ਰਹੇ ਪੰਜ ਸਾਲ
ਅੰਮ੍ਰਿਤ ਵੇਲੇ ਮਨੀ ਸਿੰਘ, ਤਕਦਾ ਅਜਬ ਕਮਾਲ।

ਉੱਠੀ ਸੁਰ ਦਸਮੇਸ਼ ਦੇ, ਮਸਤਕ ਮੰਝ ਮਹਾਨ
ਥਰਕੇ ਸਗਲ ਉਹ ਚਾਨਣਾ, ਵਿਚ ਮਨੀ ਸਿੰਘ - ਜਾਨ।

ਥਲੀਂ ਮਿਲੇ ਇਵ ਪਹੀ ਜਿਵ, ਆਦਿ ਕਾਲ ਦੀ ਪੌਣ
"ਵਣਾਂ 'ਚ ਹੁੱਲਦੇ ਯਾਰ ਵੇ," ਮਨੀ ਕਹੇ: "ਤੂੰ ਕੌਣ ?"
"ਆਦਿ ਸਚ ਦੀ ਸੱਦ ਹਾਂ" ਪਾਂਧੀ ਕਹੇ: "ਮੈਂ ਕੋ
ਮੈਂ ਹਾਂ ਸੁੱਚੇ ਸ਼ਬਦ ਦੀ, ਰੋਹੀਏਂ ਉਡਦੀ ਲੋ।"

ਮਨੀ ਪੁੱਛਦਾ: "ਕੀ ਇਹ, ਤਲਖ਼ ਥਲਾਂ ਦੇ ਡੰਗ ?
ਜ਼ਹਿਰ ਚੜ੍ਹੇ ਤਨ ਜੰਗਲੀਂ, ਚੀਰ ਰਹੀ ਹਰ ਅੰਗ !
ਫਿਰ ਵੀ ਗ਼ੈਬੀ ਬੂੰਦ ਦੀ, ਮਿਲੇ ਸੁਹਾਵੀ ਠੰਢ
ਅਣਦਿਸ ਨਿੱਕੀ ਜਿੰਦ ਦੇ; ਦਹਦਿਸ ਮੇਲ੍ਹਣ ਰੰਗ।
ਮਗਰ ਹੈ ਬੰਜਰ ਦੌੜਦਾ, ਅਣਛੁਹ ਬੂੰਦ ਦਾ ਲੋਰ !
ਛਿਨ ਵਿਚ ਨਿਗਲੇ ਜ਼ਹਿਰ ਨੂੰ, ਪੀਂਦੀ ਕਾਮੀ ਸ਼ੋਰ।
ਦੇਹ ਮੇਰੀ ਨੂੰ ਰਹੇ ਕਿਉਂ, ਬੀਆਵਾਨ ਇਹ ਤੋਲ ?
ਵਿਸ਼ ਤੇ ਅੰਮ੍ਰਿਤ ਡਲ੍ਹਕਦੇ, ਰੂਹ ਦੇ ਸਫ਼ਰ ਅਮੋਲ।
ਦੇਹ ਮੇਰੀ ਵਿਚ ਪਲਟਦਾ, ਕਿਉਂ ਇਹ ਜੰਗਲ ਉੱਠ ?
ਵਿਸ਼ ਉਹ ਕਵਨ ਹਨੇਰ ਦੀ, ਛੁਪ ਛੁਪ ਰਿਹਾ ਹੈ ਕੁੱਠ ?
"ਕਿਉਂ ਨਾ ਅੰਤਮ" ਦੇਹ ਕਹੇ, "ਬੀਆਬਾਨ ਦੀ ਜਿੱਤ ?
ਉਹਲੇ ਛੁਪ ਦਰਿਆ ਵਗਣ, ਦਿੱਬ ਸ਼ਬਨਮ ਦੇ ਮਿੱਤ ?"

***ਉੱਤਰ :***
ਪਾਂਧੀ ਸੁੱਚੇ ਸ਼ਬਦ ਦਾ, ਸੁਣ ਦੂਰੋਂ ਪਿਆ ਬੋਲ
"ਖੋਟ ਵਿਸ਼ੈਲੀ ਮਨੀ ਜੀ, ਥਲ ਰਹੇ ਨੇ ਡੋਲ੍ਹ
ਨਾਦ ਦਮਦਮੀ ਤੋੜਸੀ, ਖੋਰੀ ਥਲਾਂ ਦੀ ਚਾਲ
ਨਕਲਾਂ ਅਤੇ ਮਿਲਾਵਟਾਂ, ਰਚੇ ਰੇਤ ਵਿਕਰਾਲ।
ਪਾਕ ਦਮਦਮੀ ਸ਼ਬਦ ਦੀ, ਭੁੱਲੇ ਖ਼ਾਲਸਾ ਜੰਗ
ਦੁਰਜਨ ਬਿਪਰ ਤੇ ਅਨਮਤੀ, ਢਕਣ ਸ਼ਬਦ ਰਚ ਦੰਭ।

ਇਕ ਦਿਨ ਬਾਣੀ ਦਮਦਮੀ, ਵਿਚ ਗਾੜ੍ਹੀ ਧੁੰਧ ਛੁਪਾ
ਭਟਕਾਵਣਗੇ ਖ਼ਾਲਸਾ, ਬੀਆਬਾਨ ਦੇ ਰਾਹ।
ਇਕ ਦਿਨ ਐਸਾ ਆਵਣਾ, ਚੜ੍ਹਨਗੇ ਤ੍ਰਿਸ਼ਨਾ - ਹੜ੍ਹ
ਮਨੀ - ਬਚਨ ਵੀ ਸਕਣ ਨਾ, ਮੰਝਧਾਰਾਂ ਨੂੰ ਤਰ।
ਬੰਦੀ ਕਰਨਗੇ ਅਨਮਤੀ, ਤੋੜ ਆਦਿ ਗੁਰ - ਗੀਤ
ਨਕਲੀ ਬੁੱਤ ਆ ਜਾਣਗੇ, ਬੀੜ ਦੇ ਨਵੇਂ ਸ਼ਰੀਕ।
ਸੁੰਨ ਰੇਤ ਵਿਚ ਹੋਣ ਆ, ਪਾਗਲ ਜਿੰਦਾਂ ਗੁੰਮ
ਦਗ਼ਾਬਾਜ਼ਾਂ ਦੇ ਸਾਏ, ਜਿੰਨ ਵਾਂਗ ਰਹੇ ਘੁੰਮ।
ਸੌਂ ਜਾਵੇ ਤਦ ਖ਼ਾਲਸਾ, ਵਿਚ ਨੇਸਤੀ ਨੀਂਦ
ਰਾਹ ਜਿੱਤਾਂ ਦੇ ਅੰਬਰੀ, ਪੈਣ ਕੀਟ ਬਣ ਗੀਂਘ।
ਮਕਰ ਮਨਮੁਖੀ ਜੰਗਲੀ, ਦਿਲ ਤੇਰਾ ਰਿਹਾ ਵਿੰਨ੍ਹ
ਬੂੰਦ ਚੈਨ ਜੋ ਰਵੀ ਦਾ, ਤੈਂ ਰੂਹ ਆਵੇ ਘਿੰਨ।
ਆਦਿ ਸਚ ਦੀ ਸੱਦ ਪਰ, ਤੈਨੂੰ ਲਵੇਗੀ ਛੋਹ
ਚੁੰਮ੍ਹੇ ਤਨ ਵੀਰਾਨ ਨੂੰ, ਆਦਿ ਕਦਮ ਦੀ ਸੋਅ।
ਵਜਦ - ਹਨੇਰੀ ਝੁੱਲਣੀ, ਇੱਕੋ ਬੂੰਦ ਦੇ ਨਾਲ
ਗ੍ਰਿਸ਼ਮ ਕਦੀਮੀ ਤੋਲਣੇ, ਦਿਲ ਦੇ ਲੱਖ ਭੁਚਾਲ
ਬੀਆਬਾਨ ਵਿਚ ਲਹਿਰਣੀ, ਪਾਰਜਾਤ ਦੀ ਡਾਲ
ਭੀਸ਼ਮ ਦੇ ਤਨ ਉੱਠਣੇ, ਰੂਹ ਦੇ ਲੱਖ ਸੁਆਲ।
ਤੈਂ ਦੇਹ ਖੋਭਣ ਤੱਕਲੇ, ਇਸ ਰੋਹੀ ਦੇ ਜਿੰਨ
ਦੇਹ - ਰੋਹੀ ਹੈ ਲੋਚਦੀ, ਬੂੰਦ ਉੱਡੇ ਗਿਮ ਝਿੰਮ।"

## (ਛ) ਭਾਈ ਮਨੀ ਸਿੰਘ ਦੀ ਦੂਸਰੀ ਰੂਹਾਨੀ ਪਰਵਾਜ਼
## (ਬੂੰਦ ਪਿੱਛੇ ਦੌੜਦਾ ਬੀਆਬਾਨ)

ਬੂੰਦ 'ਚੋਂ ਮਨੀ 'ਤੇ ਉੱਤਰੀ, ਵਾਂਗ ਉਰਵਸ਼ੀ ਭੋਰ
ਖੋਟ, ਦਗ਼ੇ ਤੇ ਨਕਲ ਨੂੰ, ਦਿੱਤਾ ਥਲਾਂ ਨਿਚੋੜ।
ਕੱਢੀ ਥਲ ਨਪੀੜਕੇ, ਗੰਗੂ, ਚੰਦੂ ਰੱਤ
ਧੋ ਕੇ ਪਾਪ ਵਜ਼ੀਰ ਦੇ, ਸਾਂਭੀ ਰੇਤਾਂ ਪੱਤ।
ਤਨ ਮਨ ਅੰਮ੍ਰਿਤ ਝਲਕਿਆ, ਵਿਚ ਮਨੀ ਦਰਵੇਸ਼
ਰੱਤੀ ਰੱਤ ਨਾ ਨਿਕਲੇ, ਬਿਨ ਸਜਦੇ ਦਸਮੇਸ਼।
ਖੁਰੇ ਮਨੀ ਸਿੰਘ ਦੇਹ 'ਚੋਂ, ਬੀਆਬਾਨ ਦੇ ਫੇਰ
ਬੂੰਦ - ਪ੍ਰਭਾ 'ਚੋਂ ਖਿੜ ਉਸ਼ਾ, ਪਹਿਨਿਆਂ ਤਾਜ ਸੁਮੇਰ।

ਵਿਚ ਤਾਰਿਆਂ ਦੌੜਿਆ, ਲੈਕੇ ਕੌਣ ਮਸ਼ਾਲ ?
ਕਾਲੇ ਨਭਾਂ 'ਚ ਮਨੀ ਲਈ, ਖੋਲ੍ਹਦਾ ਪਿਆ ਕਮਾਲ।
ਬੂੰਦ ਪਾਰ ਫਿਰ ਮਨੀ ਸਿੰਘ, ਸੁਣੀ ਕਾਰਵਾਂ - ਭੇਰ੍ਹ
ਬੁੱਕਲ ਪ੍ਰੇਮ ਦੀ ਘੁੱਟਦੀ, ਬ੍ਰਹਿਮੰਡਾਂ ਦੇ ਗੇੜ।
ਅੰਮ੍ਰਿਤ ਬੂੰਦੋਂ ਉਗਮਦੀ, ਊਸ਼ਾ ਅਲੇਪ ਦੀ ਰੁੱਤ
ਮਾਨਸਰੋਵਰ - ਜਲਾਂ ਨੂੰ, ਜਿਨੇ ਪਰਸਿਆ ਝੁੱਕ।
ਬੁਝੇ ਰਵੀ ਲਖ ਦੇਂਵਦੇ, ਮਨੀ ਸਿੰਘ ਨੂੰ ਭੈਅ
ਵਾਂਗ ਸਰਾਲ ਤੇ ਮੱਛ ਦੇ, ਲਾ ਬਹਿੰਦੇ ਜੋ ਛਹਿ
ਮੌਤ ਅਸੰਖ ਨੂੰ ਨਿਗਲਦੇ, ਸੁੰਨ ਮਹਾਂ ਸੁੰਨ ਪੀ
ਤਬਕ ਕਹਿਕਸ਼ਾਂ ਸਕਣ ਨਾ, ਸੁੰਨ ਕੰਦਰਾ ਵਿਚ ਜੀ।
ਬੁੱਕਲ ਪ੍ਰੇਮ ਦੀ ਅੰਤ ਨੂੰ, ਮਨੀ ਸਿੰਘ ਰਿਹਾ ਵੇਖ
ਸੁੰਨ ਅਗਨ 'ਤੇ ਉੱਡਸਨ, ਅਮਰ ਬੂੰਦ ਦੇ ਲੇਖ
ਸੁੰਨ ਗੁਫ਼ਾ 'ਤੇ ਉਤਰਦਾ, ਚੈਨ ਅਛੂਹ ਮਾਸੂਮ
ਊਸ਼ਾ ਦੇ ਲੱਖਾਂ ਹੰਸ - ਪਰ, ਮੌਤ ਨੂੰ ਦੇਣ ਸਕੂਨ।
ਬੁਝੇ ਰਵੀ ਨੂੰ ਪੈ ਰਹੀ, ਅੰਮ੍ਰਿਤ - ਬੂੰਦੋਂ ਸੋਅ
ਗੁਫ਼ਾ 'ਚ ਬੁਝੇ ਜੋ ਨੈਣ ਸੀ, ਪਏ ਫ਼ਿਰਾਕ 'ਚ ਰੋ।
ਬੁੱਕਲ ਪ੍ਰੇਮ ਦੀ ਫਾੜਦੀ, ਜ਼ਹਿਰੀਲੇ ਜੋ ਥਲ
ਦੇਹ ਮਨੀ ਸਿੰਘ ਨਿੱਖਰੀ, ਹੋ ਅਲੇਪ ਨਿਰਛਲ।
ਊਸ਼ਾ ਦੇ ਆਦਮ ਪੂਰ ਨੇ, ਵਿੰਨ੍ਹੀ ਆਥ - ਇਕੱਲ
ਸੁਧਾ - ਬੂੰਦ ਛੁਹਿ ਖ਼ਾਲਸਾ, ਰਿਹਾ ਸੁਨੇਹੇ ਘੱਲ।

## (ਜ) ਮਨੀ ਸਿੰਘ ਦੀ ਤੀਸਰੀ ਰੂਹਾਨੀ ਪਰਵਾਜ਼ (ਉੱਡਦੀ ਬੂੰਦ ਤੋਂ ਗੁਰੂ-ਸੱਚ ਦੇ ਰਹੱਸ ਵਿਚ ਪਲਟਦੀ ਸਵੇਰ)

ਦੂਰ ਮਨੀ ਸਿੰਘ ਵੇਖਦਾ, ਬਾਜ਼ ਪੁਰਾਣਾ ਮੀਤ
ਦੂਤ ਸ਼ਹੀਦੀ ਰਣਾਂ ਦਾ, ਗਗਨ ਕਾਲ ਦੀ ਜੀਤ।
ਸੁਧਾ - ਬੂੰਦ ਦੇ ਨਾਲ ਹੀ, ਤੇਗ਼ ਲਸੇ ਉਸ ਛੋਰ
ਪਰਦੇ ਪਾਰ ਦੇ ਪੱਤਣੀਂ, ਸ਼ੀਂਹ ਮਿਲਣਗੇ ਹੋਰ।
ਸੀਸ ਭੇਟ ਦੀ ਤੇਗ਼ ਨੂੰ, ਸੀਸ 'ਤੇ ਲਏ ਉਹ ਲਾ
ਦਿਵੇ ਅਸੀਸਾਂ ਰਣਾਂ ਨੂੰ, ਵਗ ਸਤਲੁਜ ਦਰਿਆ।
ਤੇਗ਼ ਅਗੰਮ 'ਚੋਂ ਛਲਕਿਆ, ਅੰਮ੍ਰਿਤ ਦਾ ਇਕ ਸਿੰਧ
ਨਾਨਕ - ਪੈੜ ਤੋਂ ਵਿਗਸਦੇ, ਸਿੰਧ ਤੀਕ ਅਰਵਿੰਦ।

ਨਾਨਕ ਮੁੜ ਮੁੜ ਪਰਸਦਾ, ਦੈਵੀ ਸ਼ਬਦ ਦੀ ਜਿੰਦ
ਕਾਲ ਦੇ ਪਰਬਤ ਕੱਟਦਾ, ਜਿਵ ਸ਼ੀਰੀ ਦਾ ਰਿੰਦ!
ਦਰਸ ਸ਼ਹੀਦਾਂ ਸੰਦੜੇ, ਸਿੰਧ ਪਾਰ ਉਰਵਾਰ!
ਕਿਸ ਅੰਬਰ 'ਤੇ ਮਿਲਣਗੇ, ਜ਼ਿਮੀਂ ਦੇ ਉਹ ਦਿਲਦਾਰ?
ਅੰਮ੍ਰਿਤ ਸਿੰਧ ਹੈ ਸੱਦਦਾ, ਮੁੜ ਦਮਦਮੀ ਬੀੜ
ਸੁੰਞਾ ਜੱਗ ਇਹ ਲੋਚਦਾ, ਓਸ ਦੂਨੀ ਸੰਗ ਸੀਰ।
ਮਸਤਕ ਮਨੀ ਦਾ ਦਮਕਦਾ, ਯਾਦ ਕਰੇ ਉਹ ਯੁੱਧ
ਜਿਸ ਥਾਂ ਦੇਵ ਲਿਆਂਵਦੇ, ਨਰ ਤੋਂ ਅਗਲੀ ਸੁੱਧ।
ਬ੍ਰਿਹਾ ਅਨੂਪ ਲੈ ਕੁਦਰਤਾਂ, ਪਰਤਣ ਸੈਦ ਖ਼ਾਂ ਨਾਲ
ਧਰਤ ਤੋਂ ਗਗਨਾਂ ਤੀਕਰਾਂ, ਮੁੜਸਨ ਲੱਖਾਂ ਸਾਲ।
ਕਲ਼ਗੀਧਰ ਦੀ ਪੈ ਰਹੀ, 'ਗੋਯਾ' ਨੂੰ ਕੰਨਸੋਅ
ਲਫ਼ਜ਼ ਹੁਸੀਨ ਦੀ ਮਨੀ ਨੂੰ, ਸੁਣੇ ਗਵਾਹੀ ਕੋ
ਸੀਨੇ ਮਨੀ ਦੇ ਥਰਕਦਾ, 'ਗੋਯਾ' ਦਾ ਵੈਰਾਗ
ਜਗ ਦੇ ਸ਼ਾਹਾਂ ਤੋਂ ਜਿਦ੍ਹੀ, ਬੇਨਿਆਜ਼ ਸੀ ਜਾਗ।

ਅੰਮ੍ਰਿਤ ਸਿੰਧ 'ਤੇ ਤਿਲ੍ਹਕਦੀ, ਮਨੀ ਸਿੰਘ - ਪਰਵਾਜ਼
ਸੁਣੇ ਅਨੱਈਆ ਤੋਂ ਜਿਨੇ, ਯੁੱਧ ਦੇ ਕੋਮਲ ਰਾਜ਼
ਕਹਿਣ ਘਨੱਈਆ - ਅੱਥਰੂ, "ਯੁੱਧ ਸ਼ਾਂਤ ਨਿਰਲੇਪ
ਅਸਾਂ ਰੂਹਾਨੀ ਪਲਾਂ ਦੇ, ਗੁਰੂ - ਹੁਸਨ ਲਏ ਵੇਖ।"
ਪੈਂਡੇ ਢੂੰਡੇ ਆਖ਼ਰੀ, ਰੂਹਾਂ ਦੀ ਸ਼ਮਸ਼ੀਰ
ਪੁੱਛੇ ਅੰਮ੍ਰਿਤ - ਬੂੰਦ ਤੋਂ, "ਕਦੋਂ ਮਿਟੇ ਤਕਦੀਰ?"
ਅੰਮ੍ਰਿਤ ਬੂੰਦ ਅਲਾਪਦੀ, "ਗੁਰੂ ਦੀ ਰਮਜ਼ ਅਖ਼ੀਰ
ਪਹਿਰਾ ਹੁਕਮ ਦਾ ਮੰਨ ਕੇ, ਲੀਨ ਹੋਇ ਤਕਦੀਰ।"
ਮਨੀ ਸਿੰਘ ਨੇ ਪੁੱਛਿਆ, "ਹੁਕਮ ਦੀ ਕੀ ਤਾਸੀਰ?
ਕੁਦਰਤ ਗਾਵੇ: "ਸਦਾ ਉਹ, ਪੀਏ ਦਯਾ ਦੇ ਨੀਰ।"

ਸ਼ਬਦ ਅਨੰਤ 'ਤੇ ਝੁਕ ਰਿਹਾ, ਮਨੀ ਸਿੰਘ ਦਾ ਦਿਲ
ਆਪ ਨੂੰ, ਰੂਪ ਸ਼ਹੀਦ ਨੂੰ, ਰਿਹਾ ਜੁਗਾਂ ਤੋਂ ਮਿਲ।

## (ਝ) ਮਨੀ ਸਿੰਘ ਦੀ ਚੌਥੀ ਰੂਹਾਨੀ ਪਰਵਾਜ਼ (ਮਾਤ ਖ਼ਾਲਸਾ ਸਾਹਿਬ ਕੌਰ ਕਲ਼ਗੀਧਰ ਦੀ ਆਤਮਕ ਜੋਤ ਦਾ ਬਾਹਰੀ ਰੂਪ)

ਅਰਸ਼ ਕਰੇਂਦੇ ਪੰਧ ਸੀ, ਨਾਲ ਮਨੀ ਸਿੰਘ - ਨੀਂਦ
ਚਾੜ੍ਹੀ ਤੀਖਣ ਕਾਲ ਨੇ, ਗਗਨ ਅਨੰਤ 'ਚ ਪੀਂਘ।

ਲਸਦਾ ਅੰਮ੍ਰਿਤ - ਸਿੰਧ ਸੀ, ਮਨੀ ਸਿੰਘ ਦੇ ਰਾਹ
ਸਾਹਿਬ ਕੌਰ ਸੀ ਵੇਖਦੀ, ਸਿੰਘ - ਜੰਗਾਂ ਵਿਚ ਚਾਅ।
ਅੰਮ੍ਰਿਤ - ਬੂੰਦ ਪਛਾਣਦੀ, ਸੈਦ ਖ਼ਾਨ ਦੇ ਨੈਣ
ਜੰਗਲ ਦੀ ਵਿਚ ਸੰਢ ਮੁੜ, ਲਹਿਰਣ ਸਤਲੁਜ - ਵਹਿਣ।
ਲਬਾਂ 'ਤੇ ਲਾਈ ਸੈਦ ਨੇ, ਝੁਕ ਵਿਚ ਯੁੱਧ ਰਕਾਬ
ਸਾਹਿਬ ਕੌਰ ਦੀ ਮਿਹਰ ਵੀ, ਪਰਸ ਲਿਆ ਉਹ ਖ਼ਾਬ
ਬੁੱਧੂ ਮੀਆਂ ਮੀਰ ਦਾ, ਰਹਿਮ ਨਸੀਰਾਂ ਭੈਣ
ਯੁੱਧ 'ਚ ਭਖਦੀ ਤਵੀ 'ਤੇ, ਦਿਸਣ ਨਮਾਜ਼ੀ ਨੈਣ
ਸਫ਼ਰ ਇਬਾਦਤ ਵਾਲੜੇ, ਗੁਰੂ - ਤੇਗ਼ ਸੰਗ ਰਹਿਣ
ਸੀਸ ਅਸੀਸਾਂ ਮਾਤ ਦੇ, ਵਾਂਗ ਨਸੀਰਾਂ ਬਹਿਣ।

ਮਾਤ ਦਾ ਤਨ ਮਨ ਚਾਂਦਨੀ, ਲਸੇ ਤਾਰਿਆਂ ਨਾਲ
ਕਲਗ਼ੀਧਰ ਦੀ ਜੋਤ ਦਾ, ਨਾਲ ਅਗੰਮ ਦੇ ਤਾਲ।
ਉੱਡਦੇ ਮਾਨਸ - ਹੰਸ ਸੀ, ਸੰਗ ਸਤਲੁਜ ਦਰਿਆ
ਸਿੰਘ - ਯੁੱਧ ਤਕ ਮਾਤ ਦੇ, ਕੇਸ ਰਹੇ ਥੱਰਾ।
ਵਿਚ ਅਸੰਖਾਂ ਤਾਰਿਆਂ, ਉੱਡਦਾ ਮਨੀ ਦਾ ਖ਼ਾਬ
ਅਣਦਿੱਸ ਪਾਵਨ ਯੁੱਧ ਨੇ, ਖਿੱਚੀ ਦਿਲਾਂ ਦੀ ਵਾਗ।

ਮੁੜਿਆ ਸਤਲੁਜ ਚੁੰਮ੍ਕੇ, ਜੰਗਲ ਦੇ ਵੱਲ ਬਾਜ਼
ਸਾਹਿਬ ਕੌਰ ਨੇ ਪੁੱਛਿਆ : "ਮਾਹੀ ਦੇ ਹਮਰਾਜ਼
ਪਿਆ ਕਿਨਾਂ ਦੇ ਦਰਦ ਨੂੰ, ਸਿੰਘ - ਯੁੱਧਾਂ ਵਿਚ ਬੂਰ
ਸੀਸ ਮੰਗਦੀ ਤੇਗ਼ - ਦਰ, ਕੌਣ ਹੋਏ ਮਨਜ਼ੂਰ ?"

ਅਰਜ਼ ਕਰੀ ਸੁਣ ਬਾਜ਼ ਨੇ : "ਯੁੱਧ ਅਲੇਪ ਹੁਲਾਸ
ਜਿੱਥੇ ਵੈਰੀ ਮੀਤ ਭੁੱਲ, ਦਿਸਦੀ ਬਿਸਮਿਲ ਪਿਆਸ।
ਅੰਮ੍ਰਿਤ ਭਰੇ ਅਕਾਸ਼ 'ਚੋਂ, ਲਹਿੰਦੀ ਕੋ ਅਰਦਾਸ
ਛੋਹੇ ਬਿਸਮਿਲ ਰੱਤ ਨੂੰ, ਪਿਰਮ ਬੂੰਦ ਦੀ ਆਸ।
ਤੁਸੀਂ ਜੋਤ ਦਸਮੇਸ਼ ਦੀ, ਨਾਲ ਸ਼ਬਨਮਾਂ ਰਲ
ਕਵੇ ਦੇ ਗ਼ੈਬੀ ਦੇਸ 'ਚੋਂ, ਭੇਜਦੇ ਮੱਲ੍ਹਮ ਜਲ।
ਸਿੰਘ - ਜੰਗਾਂ ਵਿਚ ਖੌਲਕੇ, ਹਲਕਦਾ ਕਦੇ ਨ ਰੋਹ
ਦਗ਼ੇ ਥਲੀਂ ਵਿਸ਼ ਭਰਣਗੇ, ਨਾਲ ਨਾ ਜੇ ਪਿਰ - ਲੋਅ।"

ਮਨੀ - ਸੁਪਨ ਸਿਰ ਡਲ੍ਹਕਦੇ, ਮੂਕ ਸੰਧਿਆ - ਮੇਘ
ਵਣ ਕਰੀਰ ਸਭ ਲੰਘਦਾ, ਕਾਲ ਅਮੋਘ ਦਾ ਵੇਗ
ਨੀਂਦ ਰੁੜ੍ਹਾਏ ਥਲਾਂ ਦੇ, ਕਈ ਅਸੰਖ ਦਰੇਗ
ਦੂਰੋਂ ਆਵੇ ਖ਼ਾਲਸਾ, ਤਕ ਅੰਮ੍ਰਿਤੀ ਤੇਗ਼।

ਮਾਤ ਖ਼ਾਲਸਾ ਸੱਦਦਾ, ਜਿਹਲਮ ਪਾਰ ਦਾ ਦੇਸ
ਕਰਨ ਚਰਨ - ਛੁਹ ਵਾਸਤੇ, ਪੰਜੇ ਨਦੀਆਂ ਵੇਸ
ਪੁੱਟ ਰਿਹਾ ਹੈ ਖ਼ਾਲਸਾ, ਥਲੀਂ ਖੁਭੀ ਵਿਸ਼ - ਨ੍ਰੇਸ
ਮਨੀ ਸਿੰਘ - ਲਿਵ ਜਾਣਦੀ, ਮਾਂ ਦੀ ਰਿਸ਼ਮ - ਵਰੇਸ
ਜੋੜ ਰਿਹਾ ਹੈ ਬਾਲਪਨ, ਤਰਨਾਪਾ - ਦਸਮੇਸ਼
ਕਰਦੇ ਛਾਂ ਨੇ ਥਲਾਂ 'ਤੇ, ਫ਼ਜਰ ਸੰਞ ਤਕ ਕੇਸ।

## (ਞ) ਭਾਈ ਮਨੀ ਸਿੰਘ ਦੀ ਪੰਜਵੀਂ ਰੂਹਾਨੀ ਪਰਵਾਜ਼ (ਪਰਲੋਕ 'ਤੇ ਦਸਤਕ ਦੇ ਰਹੀ ਦਮਦਮੀ ਬੀੜ)

ਮਨੀ ਸਿੰਘ ਰੂਹ ਝਿਮਝਿਮੇ, ਹੁੰਮ ਹੁੰਮਾਉਣ ਸੁਆਲ
ਫੜਫੜਾਉਂਦੇ ਗਗਨ - ਪਰ, ਬੀੜ ਦਮਦਮੀ ਨਾਲ।
ਮਾਨਵ - ਮਨ ਵੀ ਫੜ ਰਿਹਾ, ਪਾਰ ਅਕਾਲ ਦੀ ਲੋਅ
ਕੌਣ ਅਸੰਖਾਂ ਧਰਤ ਦੇ, ਜਾਣ ਨਾ ਏਥੇ ਥੋਂ।
ਨਰ ਨਾਰੀ - ਮਨ ਥਾਪਦੀ, ਰੰਗ ਅਬਦ ਦੇ ਬੀੜ
ਥਰਕੇ ਹਰਫ਼ ਅਕਾਲ 'ਤੇ, ਜਿਸਦੀ ਨਹੀਂ ਲਕੀਰ।
ਰਚੇ ਮਾਨਵੀ ਚੇਤਨਾ, ਪਰਲੋਕਾਂ ਦੇ ਪੰਧ
ਸੁਹਜ ਦਮਦਮੀ ਬੀੜ ਦੇ, ਚੀਰ ਦੇਣ ਸਭ ਅੰਧ।
ਕਰਾਮਾਤ ਵੱਡ ਰਚ ਲਈ, ਮਾਨਵੀ ਨਵੀਂ ਜ਼ਮੀਰ
ਬ੍ਰਹਿਮੰਡਾਂ ਵਿਚ ਖੁਭੇ ਜਾ, ਦੈਵੀ ਰਮਜ਼ ਦੇ ਤੀਰ।
ਕਰਾਮਾਤ ਉਹ ਸਾਂਭਣੀ, ਕੀਕਣ ਮਾਨਵ - ਜਿੰਦ ?
ਸਫ਼ਰ ਆਖ਼ਰੀ ਮੁੱਖੜੇ, ਜਿਸਦੀ ਮਹਿਕੇ ਟਿੰਘ।
ਸੱਚਖੰਡ - ਨੈਂ ਪੱਤਣੀਂ, ਅਣਗਿਣਤ ਨਭ - ਪੂਰ
ਬੀੜ ਨੇ ਕਿਵੇਂ ਉਡਾਵਣਾ, ਦੈਵੀ ਸ਼ਬਦ ਹਜ਼ੂਰ ?

ਨਾਸ਼ੁਕਰੇ ਇਸ ਜਗਤ ਵਿਚ, ਪਿਆ ਮਨੀ ਸਿੰਘ ਕੂਕ
"ਬੰਦਾ ਆਖ਼ਿਰ ਪਾਲਸੀ, ਵਫ਼ਾ ਦੇ ਅੰਤਮ ਰੂਪ
ਨਾਦ ਸੁਣੇਗਾ ਬੀੜ ਦਾ, ਬੁਝੇ ਸੂਰਜਾਂ ਦੁਆਰ
ਸੱਥਰ ਯਾਰ ਦਾ ਵਿਛੇ ਬਸ, ਮੌਤ - ਇਕੱਲ ਦੇ ਪਾਰ।"

ਦਿਸਣ ਮਨੀ ਨੂੰ ਦੂਰ ਰਾਹ, ਬੇਨਿਆਜ਼ ਬੇਰੰਗ
ਭਾਵੇਂ ਬੀੜ ਅਚਿਹਨ ਸੀ, ਨਿਰਮੋਹੇ ਬ੍ਰਹਿਮੰਡ
ਫਿਰ ਵੀ ਧਰਤ ਗ਼ਰੀਬ ਦੀ, ਯਾਦ ਰਹੇ ਵਿਚ ਅੰਧ
ਨਬੀ, ਗੁਰੂ, ਅਵਤਾਰ ਦੀ, ਸਾਂਭੇ ਬੀੜ ਸੁਗੰਧ।

ਮਨੀ ਸਿੰਘ ਨੂੰ ਦਿਸ ਰਹੇ, ਪਾਰ ਸਿੰਧ ਦਸਮੇਸ਼
ਬੀੜ ਅਚਿਹਨ 'ਚੋਂ ਉਤਰਦਾ, ਧਰਤੀ ਦਾ ਆਵੇਸ਼
ਧਰਮ ਕਰਮ ਦੇ ਅਜਨਬੀ, ਦੂਰ ਧੁੰਧ ਵਿਚ ਭੇਸ
ਨਵ ਤਹਿਜ਼ੀਬਾਂ ਵੇਖਸਨ, ਧਰ - ਜੋਬਨ ਦੇ ਕੇਸ।

ਧਰਤ - ਪੈੜ ਦੇ ਮਿਲਣਗੇ, ਉਸ ਥਾਂ ਆਦਿ ਤੇ ਅੰਤ
ਦਸਤਕ ਬੀੜ ਅਚਿਹਨ ਦੀ, ਸੁਣਨ ਨਿਆਰੇ ਜੰਤ
ਦਿਸਹੱਦੇ ਲੰਘ ਮਿਲਣਗੇ, ਤਹਿਜ਼ੀਬਾਂ ਦੇ ਕੰਤ
ਕੋਣ ਅਲੌਕਿਕ ਕਿਸੇ 'ਤੇ, ਖੜੇ ਦਿਸਣਗੇ ਸੰਤ।

ਭਗਤ, ਵਲੀ ਤੇ ਪੀਰ ਦੀ, ਲੀਲਾ ਦਿਸੇ ਅਨੰਤ
ਦਸ ਗੁਰੂਆਂ ਦੇ ਹੁਸਨ ਦੀ, ਬੀੜ ਅਲੱਖ 'ਚ ਮੰਤ
ਮਾਤ ਖ਼ਾਲਸਾ ਰਮਜ਼ ਕੋ, ਸੁਬਕ ਪਾਕ ਪਤਵੰਤ
ਅਸਤ ਉਦੈ ਤੋਂ ਪਾਰ ਹੈ, ਸ਼ਬਦ ਅਲੇਪ ਦੀ ਮੰਤ।

ਕੁੰਟ ਅਗਾਧ ਦਾ ਬਾਜ਼ ਹੈ, ਦੈਵੀ ਸ਼ਬਦ ਦਾ ਨਾਜ਼
ਇਸ ਲਟਕੰਦੜੇ ਸ਼ੌਕ ਦੀ, ਨਾ ਮੁੱਕਦੀ ਪਰਵਾਜ਼!
ਹੁਸਨ ਸਾਂਭਣਾ ਧਰਤ ਦਾ, ਰੌਸ਼ਨ ਕਿਸੇ ਜ਼ਮੀਰ
ਸਬਕ ਪੜ੍ਹਨਗੇ ਆਖ਼ਰੀ, ਹੋਰ ਵੀ ਧਰ ਦੇ ਪੀਰ।

ਮਨੀ ਸਿੰਘ ਨੂੰ ਸ਼ਬਦ ਸੀ, ਰਿਹਾ ਸੁਨੇਹੇ ਘੱਲ :
"ਫ਼ਤਿਹ ਮੌਤ 'ਤੇ ਜੇ ਮਿਲੇ, ਫਿਰ ਹੀ ਧਰਤ ਅਟੱਲ
ਬੀੜ ਦਮਦਮੀ ਅਮਰਤਾ, ਕਰੇ ਸੁਰਤ ਸੰਗ ਕੌਲ
ਮਿਟੇ ਨ ਗ੍ਰਹਿ ਸੈ ਬਦਲਕੇ, ਵਾਰ ਵਾਰ ਰਹੀ ਮਉਲ।"

ਮਨੀ ਸਿੰਘ ਅਰਦਾਸ ਕਰ, ਕਿਹਾ : "ਦੂਰ ਦੇ ਦੇਸ
ਦੇਹ, ਰਿਜ਼ਕ, ਇਖ਼ਲਾਕ ਨੇ, ਬੀੜ 'ਚ ਪਾਕ ਹਮੇਸ਼।
ਬੀੜ - ਤਿਖਾ ਦਾ ਵਗੇਗਾ, ਬ੍ਰਹਿਮੰਡੀਂ ਹੜ੍ਹ ਵੇਗ
ਧਰ ਦੇ ਸੁੱਚੇ ਰਿਜ਼ਕ ਦੀ, ਲੋਅ ਲੋਅ ਵਿਚ ਦੇਗ।
ਜੰਗਲ - ਵਿਸ਼ ਦੀ ਪੰਘਰਣੀ, ਸੁੰਨ ਇਹ ਬੇ - ਦਰੇਗ
ਚੁੱਕ ਸ਼ਹੀਦ ਲਿਜਾਵਣੀ, ਕੁੰਟ ਅਦਿੱਸ 'ਚ ਤੇਗ।
ਸਾਬਤ ਕਰਾਂ ਈਮਾਨ ਨੂੰ, ਲਾ ਜੜ੍ਹ ਵਿਚ ਬ੍ਰਹਿਮੰਡ
ਸ਼ਾਲਾ! ਤੈਂ ਸੰਗ ਜ਼ਿਮੀ ਦੀ, ਜੁੜੇ ਇਲਾਹੀ ਤੰਦ।"

## (ਟ) ਭਾਈ ਮਨੀ ਸਿੰਘ ਦੀ ਛੇਵੀਂ ਰੂਹਾਨੀ ਪਰਵਾਜ਼ (ਸ਼ਹੀਦ ਦਾ ਮੁਕਾਮ ਅਤੇ ਪਰਲੋਕ ਨਾਲ ਸੰਬੰਧਤ ਮੁਅੱਜਜ਼ਿਆਂ ਅਤੇ ਕਰਾਮਾਤ ਦੀ ਅਮਰ ਅਹਿਮੀਅਤ)

ਮਨੀ ਸਿੰਘ - ਤਿਖ ਲੋਚਦੀ, ਆਦਿ ਸੱਚ ਦਾ ਦੀਦ
ਧਰਮ ਖੰਡ 'ਚੋਂ ਉੱਡਣਾ, ਪਰਬਲ ਸਿਦਕ ਸ਼ਹੀਦ।

ਖੰਭ ਬੀੜ ਲਾ ਮਨੀ ਸਿੰਘ, ਪਹੁੰਚੇ ਦਰ ਪਰਲੋਕ
ਲੰਘੇ ਸਤਲੁਜ, ਮੁੜੇ ਫਿਰ, ਤੱਕ ਕਲਗ਼ੀਧਰ - ਝੋਕ।

ਸਿੰਘ ਸ਼ਹੀਦ ਵਿਗਾਸ ਦਾ, ਕਰਾਮਾਤ ਹੈ ਨਾਲ
ਕਰਾਮਾਤ ਜੇ ਨਹੀਂ ਹੈ, ਮਹਾਂ ਮੁਣਸ ਬੇਤਾਲ।

ਜੇਕਰ ਨਹੀਂ ਸ਼ਹੀਦ ਦਾ, ਅਗਲਾ ਕੋਈ ਮੁਕਾਮ
ਰਹਿਣੀ ਮੌਤ ਅਜਿੱਤ ਜੇ, ਨਿਹਫਲ ਸਭ ਈਮਾਨ।

ਜੇ ਸ਼ਹੀਦ ਦੇ ਖ਼ਾਕ 'ਤੇ, ਮਿਟਣੇ ਨਕਸ਼ ਤਮਾਮ
ਹੁਸਨ, ਵਫ਼ਾ ਤੇ ਦੀਨ ਦੇ, ਦਿਸਣ ਨ ਕਿਤੇ ਨਿਸ਼ਾਨ।

ਮਾਂ, ਭੈਣ ਤੇ ਧੀ ਦੇ, ਜ਼ਿਮੀਂ 'ਤੇ ਪਾਵਨ ਸਾਕ
ਵੀਰ, ਬਾਪ ਤੇ ਪਤੀ ਦੀ, ਰੱਤ 'ਚ ਹੋਣ ਨਾਪਾਕ।

ਧਰਮ ਖੰਡ ਨੂੰ ਚਿਤਵਨਾ, ਬਿਨ ਸ਼ਹੀਦ ਦੇ ਕੂੜ
ਸੁਹਜ, ਇਸ਼ਕ, ਸਭ ਕੀਮਤਾਂ, ਹੋ ਜਾਸਨ ਬੇ - ਨੂਰ।

ਜੇ ਈਸਾ ਨੂੰ ਦਿਸੇ ਨਾ, ਕੋ ਅਗਲਾ ਦਰਬਾਰ
ਕੌਲ ਉਦ੍ਹੇ 'ਤੇ ਹੱਸਣਾ, ਪਾਗਲ ਚਿਤਵਕੇ ਦਾਰ।

ਪੁਰ ਅਨੰਦ ਤੋਂ ਢਾਬ ਤਕ, ਸਭ ਸ਼ਹੀਦ ਦੇ ਜਾਪ
ਸਾਹਿਬਜ਼ਾਦਿਆਂ ਸਣੇ ਰਹੇ, ਸਿੰਧ ਅਮਿੱਤ 'ਚ ਝਾਕ।

ਜੇਕਰ ਸੁਰਤ ਅਪਾਰ ਦੇ, ਦੇਹ ਬਿਨਸਨ 'ਤੇ ਅੰਤ
ਕਿਸੇ ਹਿਸਾਬ ਨਾ ਮੰਗਨਾ, ਪੱਤ ਲੁੱਟਣ ਰਲ ਸੰਤ।

ਦਿੱਬ ਸ਼ਬਦ ਬਿਨ ਜਾਂਦੀਆਂ, ਸਭ ਪਰਵਾਜ਼ਾਂ ਹੰਭ
ਥਾਹ ਅਨੰਤ ਬਿਨ ਔਣ ਨਾ, ਕਦੇ ਕਰਾਮਤ - ਖੰਭ।

ਦਿਸੇ ਖ਼ੁਦਾਈ ਮੁਅੱਜਜ਼ੇ, ਮਨੀ ਸਿੰਘ ਨੂੰ ਖ਼ਾਸ
ਨ ਦਿਸਣ ਤਾਂ ਮੁੱਕਦੇ, ਪੱਤਹੀਣ ਹੋ ਸਾਸ।

ਹਾਰਾਂ ਅੱਗੇ ਸਿਸਕ ਜਦ, ਹਸਤੀ ਹੋਂਵਦੀ ਨਾਸ
ਸਭ ਧਰਵਾਸ ਗੁਆਚਦੇ, ਸਿਦਕ ਨ ਵਿਚ ਅਰਦਾਸ।

ਸੁੰਨ ਨਾਸਤਕ ਫ਼ਾਸਲੇ, ਲੈਣ ਮੁਣਸ ਨੂੰ ਘੇਰ
ਲਏ ਦਮਦਮੀ ਬੀੜ ਨੇ, ਜਿੱਤ ਕਾਲ ਦੇ ਫੇਰ।

ਅਗਲੀ ਮੰਜ਼ਿਲ ਬਿਨਾ ਨਾ, ਧਰਤ ਦੇ ਸੱਚ ਅਟੱਲ
ਜੋਧ ਮਹਾਂ ਬਲ ਥੱਕਣਾ, ਰੋਂਦਿਆਂ ਵਿਚ ਇਕੱਲ।

ਰਹਿਮ ਵੀ ਆਖ਼ਿਰ ਸੁੱਕਣਾ, ਦੇਸ ਅਗੋਚਰ ਬਾਝ
ਬਿਨਾ ਮੁਅੱਜਜ਼ੇ ਬੁਝਣਗੇ, ਸਫ਼ਰ ਅਗੰਮ ਦੇ ਰਾਜ਼।

ਸਫ਼ਰ ਸ਼ਹੀਦ ਦਾ ਫੜੇ ਆ, ਧਰਤ ਯਤੀਮ ਦੇ ਹੱਥ
ਅੰਮ੍ਰਿਤ ਛੁਹੇ ਗ੍ਰੰਥ ਦਾ, ਕਾਲ ਕਾਲ ਦੇ ਪੱਥ।

ਕੁਫ਼ਰ ਸਿਆਹ ਪਤਾਲ ਟੱਪ, ਦਿਸੇ ਸ਼ਬਦ ਦੀ ਤੇਗ਼
ਮਨੀ ਸਿੰਘ ਸੰਗ ਉੱਡਦੇ, ਸੈਭੰ ਕਾਲ ਦੇ ਮੇਘ।

## (ਠ) ਭਾਈ ਮਨੀ ਸਿੰਘ ਦੀ ਸੱਤਵੀਂ ਰੂਹਾਨੀ ਪਰਵਾਜ਼ (ਬੰਦ ਬੰਦ ਕੱਟੇ ਜਾਣ ਦਾ ਰਹੱਸ)

ਮਨੀ ਸਿੰਘ ਸੀ ਦੇਖਦਾ, ਧਰਤ ਦੀ ਵਸਤ ਅਮੋਲ
ਜਿਸਦੀ ਰਮਜ਼ ਅਸੰਖ ਨੂੰ, ਪਾਰ ਦੇਸ ਰਹੇ ਟੋਲ
ਚੁੱਕ ਸ਼ਹੀਦ ਲਿਜਾਂਵਦੇ, ਜਿਸਦਾ ਪ੍ਰੇਮ ਅਡੋਲ
ਜਿਹਨਾਂ ਵਿਚ ਪਰਲੋਕ ਦੇ, ਸੋਦਰੁ ਦਿੱਤਾ ਖੋਲ੍ਹ।

ਮਨੀ ਸਿੰਘ ਦੀ ਸੁਰਤ 'ਤੇ, ਜੋਤਾਂ ਜਗਣ ਅਨੇਕ
ਕਿਸੇ ਅਗੋਚਰ ਕੁੰਟ 'ਚੋਂ, ਲਿਆ ਸ਼ਹੀਦਾਂ ਵੇਖ
ਕਹਿਣ : "ਅਦੁੱਤੀ ਧਰਤੀ ਦੀ, ਉਸ ਮਸਤਕ 'ਤੇ ਰੇਖ
ਓਸ ਸੰਤ ਦੇ ਬੰਦ ਬੰਦ, ਸਾਡੇ ਰੂਪ ਅਲੇਖ
"ਗਿਆਨ ਸਰਮ ਖੰਡ ਵੱਲ ਹੈ, ਉਸਦੀ ਸੁਧਾ - ਆਦੇਸ
ਮਾਨਵ - ਮਨ ਤੋਂ ਅਗਲੇ, ਸੁਰਤਾਂ ਧਾਰੇ ਵੇਸ
ਦੇਵ ਦੇਵੀਆਂ ਉੱਡਦੇ, ਰਚਨਾ ਰਚਨ ਹਮੇਸ਼
ਭਰਵੇਂ ਜੋਬਨ ਸ਼ਬਦ ਦੇ, ਜਾਣਗੇ ਗ਼ੈਬੀ ਦੇਸ।

"ਖਿੱਚੇ ਅਸਾਂ ਨੂੰ ਦੂਰ ਤੋਂ, ਆਵੇਸ਼ਾਂ ਦੀ ਛੱਲ
ਦੈਵੀ ਸ਼ਬਦ ਦਾ ਜ਼ੋਰ ਹੀ, ਸਕੇ ਸ਼ਹੀਦ ਨਾ' ਚੱਲ।

ਐਪਰ ਮਨ ਉਸ ਸੰਤ ਦੇ, ਸਗਲ ਸ਼ਬਦ ਦਾ ਭੇਤ
ਪਰਲੋਕਾਂ ਵੱਲ ਉਮ੍ਰਲਦੀ, ਸਦਾ ਅਗੰਮੀ ਜੋਤ।
ਦਿਲ ਸੰਤ ਦਾ ਚੁੰਮ੍ਰਦਾ, ਗੁਰੂ ਗ੍ਰੰਥ - ਉਨਮਾਦ
ਨੀਲੇ ਦੀ ਹਰ ਟਾਪ ਦਾ, ਦਿਸਹੱਦੇ ਤਕ ਨਾਦ!
ਵੇਖੋ! ਸੰਤ ਦੀ ਨਦਰ ਵਿਚ, ਰਿਮਝਿੰਮ ਵਰ੍ਹਣ ਆਵੇਸ਼
ਗੋਯਾ - ਕਾਵਿ ਦੀ ਰਿਸ਼ਮ 'ਤੇ, ਜਿਵੇਂ ਪ੍ਰੇਮ ਦਸਮੇਸ਼,
ਉਸ ਸੰਗ ਸ਼ਬਦ ਅਥਾਹ ਹੈ, ਉਹੀ ਸ਼ਹੀਦ ਅਥਾਹ
ਅਸੀਂ ਸ਼ਹੀਦ ਇਕੱਲੜੇ, ਸਾਬਤ ਉਸਦੇ ਰਾਹ;
ਗੁਰੂ ਗ੍ਰੰਥ ਲਿਜਾ ਸਕਣ, ਸਿਰਫ਼ ਓਸਦੇ ਖੰਭ
ਉਸਦੀ ਮੌਤ 'ਚ ਜੋਤ ਹੈ, ਬਾਕੀ ਜਾਸਨ ਹੰਭ।
ਬੰਦ ਬੰਦ ਹੀ ਓਸਦਾ, ਹੋਵੇ ਪਿਆ ਸ਼ਹੀਦ
ਸਭ ਅਨੁਰਾਗ ਗ੍ਰੰਥ ਦੇ, ਉਸਦੇ ਪਾਕ ਮੁਰੀਦ।
ਜੋਧ ਮਹਾਂ ਬਲ ਕਦੇ ਇਹ, ਹੋਸੀ ਜ਼ਿਮੀਂ ਦਾ ਕੰਤ
ਕੱਟੇ ਗਏ ਜਾਂ ਬੰਦ ਬੰਦ, ਬਣੇ ਸ਼ਹੀਦ ਅਨੰਤ।"

## 25 - ਅ

# ਕਲਗ਼ੀਧਰ ਵੱਲੋਂ ਦਮਦਮੀ ਬੀੜ ਦੀ ਰਚਨਾ ਦਾ ਪ੍ਰਥਮ ਦ੍ਰਿੜ੍ਹ ਸੰਕੇਤ

## (ੳ) ਨਵੀਂ (ਅੰਤਮ) ਬੀੜ ਅਤੇ ਕਾਤਿਬ ਦੇ ਦਿਸਹੱਦੇ

ਅੰਮ੍ਰਿਤ ਵੇਲੇਂ ਦਮਦਮੇ, ਫਬਣ ਸਜੇ ਦੀਵਾਨ
ਠੰਢੀ ਰੁੱਤ ਸਿਆਲ ਦੀ, ਛਿੜਨ ਰਹੱਸ ਮਹਾਨ।
ਗਾ ਆਸਾ ਦੀ ਵਾਰ ਜੋ, ਫ਼ਜਰ ਨਾਦ ਸੁਬਹਾਣ
ਮਨੀ ਸਿੰਘ ਵੱਲ ਵੇਖ ਗੁਰ, ਕਰਨ ਅਮਰ ਫ਼ੁਰਮਾਨ:
"ਸੁਣੋ! ਮਨੀ ਸਿੰਘ ਬੀੜ ਦਾ, ਕਰਾਂ ਮੈਂ ਅੰਤਮ ਜਾਪ
ਵੇਖੋ! ਮੀਤ ਮੈਂ ਤੁਸਾਂ ਨੂੰ, ਕਾਤਿਬ ਚੁਣਿਆਂ ਆਪ।
ਥੱਕ ਗਏ ਪੈਗ਼ੰਬਰਾਂ, ਤੋਂ ਕੁਈ ਅਗਲਾ ਰਾਹ
ਕਾਮਲ ਕਰਸਨ ਸ਼ਬਦ - ਸਿੰਧ, ਅੰਮ੍ਰਿਤ ਦੇ ਦਰਿਆ।
ਪੂਰੇ ਹੋਏ ਪੈਗ਼ੰਬਰਾਂ, ਤੋਂ ਨਾ ਅਗਲੇ ਕੌਲ
ਰੁਕ ਗਈ ਕਿਸੇ ਮੁਕਾਮ 'ਤੇ, ਮੰਜ਼ਿਲ ਸਕੀ ਨ ਮਉਲ।

ਅੰਤਮ ਗੇੜ ਅਕਾਲ ਦੇ, ਥਿੱਤ ਵਾਰ ਲਏ ਵੇੜ੍ਹ
ਨਬੀ ਸੰਤ ਸਭ ਬੰਨ੍ਹ ਲਏ, ਬੌਣੇ ਕਾਲ ਦੇ ਫੇਰ।
ਕਿੰਨਾ ਦੂਰ ਅਕਾਲ ਤੋਂ, ਜ਼ਾਹਰੀ ਮਿਣਿਆ ਕਾਲ
ਫ਼ਰਕ ਬਾਰੀਕ ਨ ਜਾਣਦੇ, ਆਰਿਫ਼ ਵਲੀ ਬੇਤਾਲ।
ਮੁੱਲਾਂ ਨਾਥਾਂ ਕਰੇ ਆ, ਸੁੰਨ 'ਚ ਖੜੇ ਖ਼ਿਆਲ
ਸਕੇ ਅਜ਼ੀਮ ਨਿਜ਼ਾਮ ਨਾ, ਪੈਗ਼ੰਬਰ ਸੰਭਾਲ।
ਨਵੇਂ ਸਿਧਾਂਤ ਦੀ ਰੰਗਤਾ, ਪ੍ਰੀਤ - ਹੀਣ ਜੁੜ ਝੁੰਡ
ਬੰਦੀ ਕੀਤੇ ਨਬੀ ਸਭ, ਚਾੜ੍ਹ ਨਾਸਤਕ ਧੁੰਧ।
ਆਖ਼ਿਰ ਅਰਜਨ ਸਿਮਰਿਆ, ਅਣਵਿੱਧ ਸ਼ਬਦ ਅਕਾਲ
ਅਣਦਿਸ ਸਿਖਰ ਤੋਂ ਦਮਕਦੇ, ਬੀਤ ਗਏ ਸੌ ਸਾਲ;
ਐਪਰ ਪੋਥੀ ਸਾਹਿਬ ਦਾ, ਰੁਲਿਆ ਮੌਲਿਕ ਰੂਪ
ਹੋਇਆ ਡਾਢੇ ਕਾਲ ਦੀ, ਭੁੱਬਲ ਦੇ ਵਿਚ ਮੂਕ;
ਪੰਨੇ ਪੋਥੀ ਸਾਹਿਬ ਦੇ, ਰੁਲੇ ਸਮੇ ਦੀ ਧੂੜ
ਹੁੰਦੇ ਹੁੰਦੇ ਹੋ ਗਏ, ਹਾਸਿਦ - ਨਜ਼ਰ ਤੋਂ ਦੂਰ।
ਬਣੀ ਬੀੜ ਹੁਣ ਦਮਦਮੀ, ਲਿਵ ਦਾ ਅੰਤਮ ਪੰਧ
ਆਦਿ ਅੰਤ ਹਰ ਤਬਕ 'ਤੇ, ਖਿੜੇ ਏਸਦੀ ਗੰਧ।
ਹੁਣ ਵੀ ਸੰਤਾਂ ਨੂੰ ਪਵੇ, ਗੁਰ - ਸੁਰਤਾਂ ਦੀ ਧੂਹ
ਭਗਤਾਂ ਦੇ ਹਰ ਸ਼ਬਦ ਨੂੰ, ਗੁਰ - ਪੈੜਾਂ ਦੀ ਸੂਹ।
ਪਈ ਅਕਾਲ 'ਚ ਗੁਰਾਂ ਦੀ, ਇਹ ਹਰ ਭਗਤ ਨੂੰ ਖਿੱਚ
ਨਾ ਆਦਿ ਨਾ ਅੰਤ ਦਾ, ਫ਼ਰਕ ਇਦ੍ਹੇ ਕੁਈ ਵਿਚ।
ਹਾਂ! ਦਮਦਮੀ ਬੀੜ ਦੇ, ਪੰਧ ਅਗੋਚਰ ਦੂਰ
ਕਾਤਿਬ, ਇਸਦਾ ਮਨੀ ਸਿੰਘ, ਜਿੱਤੇ ਹਿੱਕ ਲਾ ਤੂਰ।
ਸੁਰਤ ਵਿਹੂਣੇ ਤਿਮਰ ਨੂੰ, ਗੁੰਮਨਾਮੀ ਤੋਂ ਪਾਰ
ਰੌਸ਼ਨ ਕਰੇਗੀ ਬੀੜ ਲੈ, ਸਹਸ ਅਜੀਤ ਜੁਝਾਰ।
ਬੀੜ ਦੀ ਫ਼ਤਿਹ ਅਕਾਲ ਦੇ, ਦਿਸਣ ਸ਼ਹੀਦੀ ਰਾਹ
ਮੁੜ ਦੀਪ ਸਿੰਘ ਲਿਖੇਗਾ, ਪੰਨੇ ਰਹਿਣ ਗਵਾਹ,
ਕਾਲ ਅਦਿੱਸ 'ਚ ਉਤਰਦੇ, ਦਮਕਣ ਕੋਟ ਨਿਸ਼ਾਨ
ਦਸ ਗੁਰ - ਪੈੜਾਂ 'ਤੇ ਝੁਕੇ, ਬੀੜ ਦਮਦਮੀ - ਤਾਨ।"

ਸੁਣ ਸੰਗਤ - ਮਨ ਪੁੰਗਰੇ, ਵਜਦ ਅਗਾਧ ਦੇ ਖੰਭ
ਤੱਕਣ ਵਾਂਗ ਬਉਰਾਣਿਆਂ, ਕਾਤਿਬ - ਸੁਰਤ ਬੁਲੰਦ;
ਹੈਰਾਨੇ ਹੈਰਾਨ ਹੋ, ਵੇਖਣ ਹੁਕਮ ਦੇ ਰੰਗ
ਮਿਲਿਆ ਕਿਵੇਂ ਫ਼ਕੀਰ ਨੂੰ, ਗੁਰ ਗੋਬਿੰਦ ਸਿੰਘ - ਸੰਗ ?
ਉੱਡੇ ਸੰਗਤ - ਸੀਸ 'ਤੇ, ਨੂਰਾਂ ਭਰੇ ਹੁਮਾ
ਰੁਣਝੁਣ ਗਈ ਧਰਵਾਸ ਦੀ, ਵਿਚ ਅਰਦਾਸ ਸਮਾਅ।

ਤਦ ਕਾਤਿਬ ਨੇ ਆਖਿਆ, ਕਲਗ਼ੀਧਰ ਵੱਲ ਝੁੱਕ
"ਮਾਹੀ ਕਿਵੇਂ ਮੈਂ ਉੱਡਸਾਂ, ਵੱਲ ਅਨੰਤ ਦੇ ਰੁੱਖ ?
ਕਿੰਜ ਹਿਜੇ ਨੇ ਧਾਰਣੇ, ਉਹ ਦਰਗਾਹੀ ਰੂਪ
ਜਿਸ ਵਿਚ ਸ਼ਬਦ - ਰਹੱਸ ਦੇ, ਪੰਧ ਹਜ਼ਾਰਾਂ ਮੂਕ ?
ਲਵੇ ਸ਼ਬਦ ਅਸਗਾਹ ਦੀ, ਕਿੰਜ ਕੀਟ ਇਹ ਸਾਰ ?
ਦੈਵੀ ਹਿਜੇ ਦੀ ਧੁੰਧ ਨੂੰ, ਕਿਵੇਂ ਮੈਂ ਕਰਸਾਂ ਪਾਰ ?
ਹੈ ਅਣਦਿਸ ਦਰਗਾਹ 'ਤੇ, ਸ਼ਬਦ - ਰਹੱਸ ਦੀ ਭੀੜ
ਉਸ ਡੂੰਘੇ ਅਸਗਾਹ ਦੀ, ਕਿੱਥੇ ਦਿਸੇ ਲਕੀਰ ?
ਤਕ ਅਸੀਮ ਅਕਾਰ ਨੂੰ, ਰਹਿਣ ਨ ਅਕਲੀ ਜ਼ੋਰ
ਪਾਰ ਦੇ ਪੱਤਣ ਮਿਟੇਗੀ, ਹਰਫ਼ ਹਰਫ਼ ਦੀ ਟੋਰ।
ਹਰਫ਼ ਦੇ ਤਿਣਕੇ ਉੱਡਣੇ, ਤੂਫ਼ਾਨੀ ਰੂਹ ਮੰਝ
ਜੁੜਸਨ ਕੀਕਣ ਮਹਿਫ਼ਲਾਂ, ਸ਼ਮ੍ਹਾਂ ਬੁਝੇ ਵਿਚ ਅੰਧ ?
ਵਿਚ ਦਰਗਾਹੀ ਮੰਡਲਾਂ, ਰੂਪ ਰਹੱਸ ਦਾ ਹੋਰ
ਕੀਕਣ ਧਰਤ 'ਤੇ ਦਿਸਣਗੇ, ਸ਼ਬਦ ਦੇ ਓਹੀ ਜੋੜ ?"

ਕਲਗ਼ੀਧਰ ਨੇ ਆਖਿਆ : "ਸੁਣੋ ! ਮਨੀ ਸਿੰਘ ਮੀਤ
ਵਾਵਰੋਲਾ ਬਣੇਗੀ, ਕੱਚੀ ਅਕਲੀ ਭੀਤ।
ਬਖ਼ਸ਼ਾਂ ਮੈਂ ਤੈਂ ਸੁਰਤ ਨੂੰ, ਉਹ ਦਰਗਾਹੀ ਰੁੱਤ
ਬੰਦ ਬੰਦ ਤਿਰਾ ਪਰਸਣਾ, ਜਦੋਂ ਸ਼ਹੀਦਾਂ ਉੱਠ।
ਧੁਨੀ ਅਨੰਤ ਦਾ ਥਰਕਣਾ, ਲਿਵ ਤੈਂਡੀ ਵਿਚ ਸਾਜ਼
ਸੁਣੇਗਾ ਤਾਂ ਆ ਮਿਲੇਗਾ, ਸਦਾ ਵਿਛੜਿਆ ਬਾਜ਼।
ਕੁਦਰਤ ਨਕਸ਼ ਅਕਾਲ ਦੀ, ਤੈਂਡੀ ਜਿੰਦ ਵਿਗਸਾ
ਦਸ ਗੁਰ ਦੀ ਹਰ ਰਮਜ਼ ਲੈ, ਰਚੇ ਇਬਾਦਤ - ਗਾਹ।
ਬਖ਼ਸ਼ਾਂ ਅੰਤਰ - ਯਾਮਤਾ, ਜਿੱਥੇ ਹਰਫ਼ ਅਨੇਕ
ਸਹਿਜ ਢੂੰਡਸਨ ਹਿਜੇ ਦੇ, ਰੂਪ - ਰਹੱਸ ਦੀ ਰੇਖ।

ਬੀੜ ਦਮਦਮੀ ਦਾ ਰਹੇ, ਸਦਾ ਅਜ਼ਾਦ ਨਿਜ਼ਾਮ
ਤੇਗ਼ ਬਹਾਦਰ - ਬ੍ਰਿਹਾ ਦੀ, ਫ਼ਜਰ ਦਿਸੇ ਸੰਗ ਸ਼ਾਮ;
ਤੇਗ਼ ਬਹਾਦਰ ਨੂੰ ਸੁਣੇ, ਹਰ ਸ਼ਹੀਦ ਦੀ ਹੂਕ
ਹਰਫ਼ ਹਰਫ਼ ਨੂੰ ਬਖ਼ਸ਼ਦੇ, ਖ਼ਾਲਸ ਧੁਨੀ ਦਾ ਰੂਪ;
ਤੇਰੇ ਵੀ ਬੰਦ ਬੰਦ 'ਤੇ, ਐਸੇ ਲਿਖਣਗੇ ਲੇਖ
ਧੁਨੀ ਅਨੰਤ ਹੀ ਬਣੇਗੀ, ਖ਼ਾਲਸ ਸ਼ਬਦ ਦੀ ਟੇਕ
ਸ਼ਬਦ ਅਕਾਲ ਦਾ ਬਖ਼ਸ਼ਸਾਂ, ਤੈਨੂੰ ਸੁਹਜ ਅਨੰਤ
ਅਸਲ ਮਾਤ੍ਰਾ ਬਿਨਾਂ ਨਾ, ਲਿਵ ਅਸੀਮ ਦੀ ਮੰਤ

ਲਿਵ ਅਗੰਮ ਭੁੱਲ ਜਾਵਣੀ, ਬਿਨਾਂ ਸ਼ਬਦ - ਅਨੁਰਾਗ
ਹਰ ਮਾਤ੍ਰਾ ਵਿਚ ਹੈ, ਬੀੜ ਦੀ ਕਾਮਲ ਜਾਗ
ਸੁਣ ਕਾਤਿਬ ਗੁਰ - ਦਿਲ ਜਿਹੀ, ਤੈਂ ਹੱਥ ਅੰਬਰ - ਵਾਗ
ਸ਼ਬਦ ਸ਼ਬਦ ਦੀ ਓਟ ਲੈ, ਓਹੀ ਬਲੇ ਚਰਾਗ਼।

## (ਅ) ਦਮਦਮੀ ਬੀੜ ਦੀ ਰਚਨਾ ਸਮੇ ਖ਼ਾਲਸਾ ਸੰਗਤ ਦੇ ਵਲਵਲੇ

ਉੱਚੀ ਥਾਂ 'ਤੇ ਦਮਦਮੇ, ਫ਼ਜਰ ਰਙੀ ਨਵੀਂ ਸੁਹਾ
ਅੰਤਰ ਧਿਆਨ 'ਚ ਗੁਰਾਂ ਨੇ, ਤੰਬੂ ਲਏ ਦੋ ਲਾ
ਸ਼ਾਮਿਆਨਾ ਸੱਜਰਾ, ਫੱਬਿਆ ਨੀਵੀਂ ਥਾਂ
ਸੰਗਤ ਦੇ ਮਨ ਚਾਅ ਭਰੇ, ਭੈਅ ਵਿਸਮਾਦ ਅਨਾਂ।
ਕੰਨ ਤੇ ਨੈਣ ਅਜ਼ਾਦ ਸਨ, ਸਗਲੇ ਪੰਥ ਦੇ ਅੱਜ
ਅੰਮ੍ਰਿਤ - ਤਿਖਾ 'ਚ ਵਿਗਸਦੇ, ਰੂਪ ਕੰਤ ਦੇ ਅੱਜ।
ਸਿੰਘ - ਲਿਵਾਂ ਉੱਡ ਹੰਸ ਜਿਵ, ਪੀਣ ਆ ਅਮਿਉ - ਸਿੰਧ
ਅੰਮ੍ਰਿਤ - ਪਰੀਆਂ ਵਾਂਗ ਆ, ਪੀਣ ਸ਼ਬਦ ਦੀ ਜਿੰਦ।
ਸੰਗ ਤਾਰਿਆਂ ਘੁੰਮਦਾ, ਅੰਬਰ ਅੰਬਰ ਸਾਜ਼
ਭੇਰੂ ਵਜਾਵੇ ਕਾਰਵਾਂ, ਕਿਸ ਕਿਸ ਦਾ ਹਮਰਾਜ਼ ?
ਪਰਲੈ - ਹੜ੍ਹਾਂ 'ਚ ਨੋਂਹ ਜਿਵੇਂ, ਰੂਹਾਂ ਲਏ ਬਚਾ
ਅਗਨੀ - ਸਾਗਰ ਚੀਰਦਾ, ਇਉਂ ਗੁਰ ਦਿਸੇ ਮਲਾਹ
ਹੜ੍ਹਾਂ ਦੇ ਨਾਲ ਮਸੀਹਾ, ਸੁਣਦਾ ਹੂਕ ਹਯਾਤ
ਨਾ ਪਤਾਲ ਨੇ ਨਿਗਲਣੀ, ਇਹ ਆਦਮ ਦੀ ਜ਼ਾਤ
ਏਵੇਂ ਬੀੜ ਬਚਾਵਣੇ, ਮਾਸੂਮਾਂ ਦੇ ਘਾਤ
ਕਰੇ ਮੁਅੱਜਜ਼ਾ ਸਤਿਗੁਰੂ, ਲੈਣ ਯਤੀਮ ਆ ਦਾਤ;
ਜ਼ਹਿਰੀ ਨ੍ਹੇਰ ਦੇ ਹੜ੍ਹਾਂ ਵਿਚ, ਛੁਪ ਛੁਪ ਲਾਏ ਜਾਲ
ਸੰਗਤ ਨੂੰ ਇਹ ਸਿਦਕ ਹੈ, ਜਾਣ ਉਹ ਗ਼ਰਕ ਪਤਾਲ।

ਅੰਮ੍ਰਿਤ - ਕਣੀ ਹੋ ਉੱਡਦੀ, ਕੁਲ ਸੰਗਤ ਦੀ ਰੂਹ
ਜੋ ਬੇਦਾਵਾ ਲਿਖ ਗਏ, ਮਿਲੇ ਸੀ ਕਿਹੜੀ ਜੂਹ ?
ਹੁਸਨ ਨਿਰਾਰਥ ਜਗਤ ਦਾ, ਜਮ ਦਾ ਐਸਾ ਭੈਅ
ਦਸਤਕ ਦੇਵੇਗੀ ਕਦੇ, ਵਿਛੜ ਗਈ ਜੋ ਲੈਅ;
ਖਿੰਡਿਆ ਕੀਕਣ ਜੁੜੇਗਾ, ਸ਼ਬਦ ਦਾ ਅੰਤਮ ਰੂਪ ?
ਸੁਣੀ ਤਾਰਿਆਂ ਸੰਦੜੀ, ਤੇਗ਼ ਬਹਾਦਰ ਹੂਕ।

ਰੇਤਾਂ ਦੇ ਵਿਚ ਗਰਕਦੀ, ਭੈਅ ਵਿਚ ਮਾਨਵ ਜੂਨ
ਜਗਤ ਜਲੰਦਾ ਕੂਕਦਾ, ਕਿੱਥੇ ਬੋਟ ਮਾਸੂਮ?
ਡੱਲੇ ਦਾ ਮਨ ਸੁਣ ਰਿਹਾ, ਕੂਕੇ ਬੰਜਰ ਜੂਨ
ਪਲ ਪਲ ਬੜਵਾ ਮੇਲ੍ਹਦੀ, ਜਲੇ ਨ ਕਣੀ - ਸਕੂਨ

ਤੰਬੂ ਵਿੱਚੋਂ ਝਰ ਰਹੇ, ਜੋਧ ਮਹਾਂ ਬਲ ਤਾਣ!
ਕਿਵੇਂ ਅਨੀਲ ਰਹੱਸ ਨੂੰ, ਸੰਗਤ ਲਵੇ ਪਛਾਣ?
ਲੋਇਣ ਸਾਹਿਬ ਕੌਰ ਦੇ, ਝਰਨੇ ਅਮਰ ਸੁਹਾਣ
ਪਾਵਨ ਦਾਤ ਦੇ ਪੱਤਣੀਂ, ਜਪੁ ਦੇ ਦਿਸਣ ਨੀਸਾਣ!

## (ੲ) ਦਮਦਮੀ ਬੀੜ ਉਚਾਰਦੇ ਕਲਗ਼ੀਧਰ; ਡੱਲ ਸਿੰਘ ਅਤੇ ਮਾਤਾ ਸਾਹਿਬ ਕੌਰ ਦੀਆਂ ਅਨੰਤ ਕਾਲ ਸਾਹਮਣੇ ਪ੍ਰਤੀਤੀਆਂ

ਸਦੀ ਅਠਾਰਾਂ ਈਸ ਦੀ, ਚੜ੍ਹਿਆ ਛੇਵਾਂ ਸਾਲ
ਗੁਰ - ਸੁਰਤ ਵਿਚ ਮਹਿਕਿਆ, ਅੰਤਮ ਬੀੜ ਦਾ ਤਾਲ
ਚੱਲੇ ਪਾਂਧੀ ਸ਼ਬਦ ਦੇ, ਲੰਘਣ ਰੁੱਤ ਸਿਆਲ
ਚੱਲੇ ਤਾਰੇ ਵੇਖਦੇ, ਕਵਨ ਸ਼ਹੀਦਾਂ ਨਾਲ?

ਕਿਸ ਪਾਸੇ ਨੇ ਉੱਤਰੇ, ਸਿੰਘ ਹੜ੍ਹਾਂ ਨੂੰ ਚੀਰ?
ਕਿਸ ਪਾਸੇ ਹੈ ਲਿਸ਼ਕਦੀ, ਸ਼ਬਦ ਨਾਲ ਸ਼ਮਸ਼ੀਰ?

ਅੰਬਰ ਵੱਡਾ! ਵਿੱਛੜੇ, ਤਿੰਨ ਇਕੱਲੇ ਮੇਘ
ਕਿਸ ਮਾਹੀ ਨੂੰ ਢੂੰਡਦੇ, ਲੈ ਤਾਰੇ ਦੀ ਸੇਧ?

ਮਾਹੀ ਆਖ਼ਿਰ ਜਿੱਤਿਆ, ਜਰ ਬੇ - ਦਾਵਾ - ਪੀੜ
ਬਿਸਮਿਲ ਰੂਹ ਔਰੰਗ 'ਤੇ, ਜਿਨ੍ਹੇ ਤਰੌਂਕੇ ਨੀਰ

ਮਾਹੀ ਸ਼ਬਦ ਸ਼ਿੰਗਾਰਦਾ, ਵੇਖੋ ਯਾਰੋ ਚੱਲ
ਕਾਤਿਬ ਪਈ ਨਿਵਾਜਦੀ, ਕਵਨ ਸੁਰਤ ਦੀ ਛੱਲ?

ਬੀੜ ਦਮਦਮੀ ਗਾਵਣਾ, ਫੜ ਬ੍ਰਹਿਮੰਡ ਦੀ ਵਾਗ
ਮਾਹੀ ਨੇ ਵੀ ਜਾਵਣਾ, ਉੱਡ ਰਿਹਾ ਵੈਰਾਗ।

ਸ਼ਬਦ - ਗਗਨ ਤੱਕ ਹੌਲਦਾ, ਕਦੇ ਕਦੇ ਸਿੰਘ ਡੱਲ
ਲੰਮੇ ਸਫ਼ਰ 'ਤੇ ਓਸਦੀ, ਕਿਸੇ ਨ ਸੁਣਨੀ ਗੱਲ!

ਦੂਰ ਭਵਿੱਖ 'ਚ ਭਟਕਦਾ, ਮੀਤ ਵਿਛੜ ਵਿਚ ਭੂਰ
ਹੁਣ ਭਾਵੇਂ ਉਹ ਸ਼ਬਦ ਦੀ, ਰਿਮਝਿਮ ਵਿਚ ਮਖ਼ਮੂਰ।
ਹਾਂ ਨਾਂਹ ਵਿਚ ਵਿਵਾਦ ਦੇ, ਡੱਲਾ ਤਕਦਾ ਹੜ੍ਹ
ਗੁਰ - ਦੀਦਾਰ ਦੇ ਹੁੰਦਿਆਂ, ਸਕੇ ਉਹ ਕੀਕਣ ਤਰ ?
ਭੁੱਲੇ ਅੰਮ੍ਰਿਤ - ਬੂੰਦ ਨੂੰ, ਤਜੇ ਜੇ ਕਾਮਲ ਰੂਹ
ਡੱਲ ਸਿੰਘ ਰਹੇ ਕਦੋਂ ਤਕ, ਉਸ ਮਾਹੀ ਦੀ ਜੂਹ ?
ਬੀੜ ਦੇ ਰਹਿਮ 'ਚ ਐਪਰਾਂ, ਵਸਣ ਓਸਦੇ ਨੈਣ
ਦੂਰ ਤੱਕੇ ਗੁਰ - ਕਾਰਵਾਂ, ਡੱਲ ਸਿੰਘ ਵਿਚ ਰੈਣ।

ਮਾਤ ਖ਼ਾਲਸਾ ਸੀਸ 'ਤੇ, ਸ਼ਬਦ ਦੀ ਜਗਮਗ ਜੋਤ
ਬ੍ਰਿਹਾ - ਰੰਗ ਦਸਮੇਸ਼ ਦੇ, ਪਲ ਪਲ ਹੋਣ ਉਦੋਤ।
ਸ਼ਬਦ ਦੀ ਅੰਮ੍ਰਿਤ ਧੁਨੀ ਨੂੰ, ਵਿਛੜ ਮਿਲਣ ਮਾਂ - ਕੇਸ
ਪੁੰਗਰੇ ਸੋਦਰ ਤਾਨ 'ਚੋਂ, ਕੇਸ ਉੱਡਣ ਕਿਸ ਦੇਸ ?
ਸ਼ਬਦ ਧੁਨੀ ਵੱਲ ਝੁਕ ਰਹੇ, ਕਰਨ ਆਦੇਸ ਹਮੇਸ਼
ਰੂਪ ਜ਼ੁਲਫ਼ ਦਾ ਉੱਡਦਾ, ਜਿਸ ਪਾਸੇ ਦਸਮੇਸ਼।

## (ਸ) ਧਰਤੀ ਅਤੇ ਦਿਸਦੇ ਅਸਮਾਨ ਦੇ ਖਿੱਤਾਂ ਵਾਰਾਂ ਵਿਚ ਸੁੰਗੜੇ ਲਘੂ ਕਾਲ ਅੰਦਰ ਭਾਈ ਮਨੀ ਸਿੰਘ ਦੇ ਕਲਗੀਧਰ ਨੂੰ ਦਮਦਮੀ ਬੀੜ ਦੇ ਰਹੱਸ ਸੰਬੰਧੀ ਕੀਤੇ ਕੁਝ ਸੁਆਲ ਅਤੇ ਸਤਿਗੁਰੂ ਦਾ ਇਲਾਹੀ ਰਮਜ਼ ਵਿਚ ਪ੍ਰਕਾਸ਼ਿਆ ਨਗਨ ਸੱਚ

ਤਿੰਨ ਪਹਿਰ ਸਨ ਉਚਰਦੇ, ਮਾਹੀ ਗੁਰੂ ਗ੍ਰੰਥ
ਮਨੀ ਸਿੰਘ ਦੀ ਸੁਰਤ ਵੀ, ਖੁਭੀ ਸੀ ਵਿਚ ਅਨੰਤ
ਦਾਤ, ਹੁਕਮ ਦੇ ਫ਼ਾਸਲੇ, ਕਾਤਿਬ ਲਏ ਮੁਕਾ
ਇਕ ਨੁਕਤੇ ਤੋਂ ਹਿਜੇ ਦੇ, ਦਿਸਣ ਧੁਰਾਂ ਤਕ ਰਾਹ;
ਲਗਾਂ ਹਰਫ਼ ਸਨ ਜੁੜ ਰਹੇ, ਨਾਲ ਮਹੀਨ ਆਨੰਦ
ਅੱਖਰ ਜੁੜਨ ਉਹ ਨੇਮ 'ਚੋਂ, ਰਚੇ ਜਿਨ੍ਹੇ ਬ੍ਰਹਿਮੰਡ।

ਕਲਗੀਧਰ ਵਿਚ ਸੰਧਿਆ, ਜਦ ਸੀ ਤਪਦਾ ਹਾੜ
ਦਿਨ ਭਰ ਬਾਣੀ ਉਚਰਕੇ, ਗਏ ਟਿੱਬਿਆਂ ਪਾਰ;
ਧੁਰ ਦੀ ਤਿਖਾ ਨ ਤਜਣ ਗੁਰ, ਜੰਗਲ ਦੇਸ ਵਿਚਾਲ
ਡੱਲ ਸਿੰਘ ਤੇ ਮਨੀ ਸਿੰਘ, ਹੋਰ ਸਿੰਘ ਲੈ ਨਾਲ;

ਤਦ ਅਨੰਦ ਬ੍ਰਹਿਮੰਡ 'ਚੋਂ, ਮਨੀ ਸਿੰਘ ਆ ਬਾਹਰ
ਪੁੱਛੇ : "ਸਤਿਗੁਰ ਕੀਟ ਨੂੰ, ਦਿਉ ਸਮੁੰਦ ਦੀ ਸਾਰ।
ਬੇਨਿਆਜ਼ ਹੋ ਜਗਤ ਤੋਂ, ਬ੍ਰਹਿਮੰਡਾਂ ਨੂੰ ਤੈਰ
ਰਹਾਂ ਹੁਕਮ ਦੇ ਸਾਮ੍ਹਣੇ, ਜਦ ਮੈਂ ਤਿੰਨੇ ਪਹਿਰ;
ਓਦੋਂ ਦਾਤ ਅਚਿਹਨ ਦੇ, ਪੁੱਗ ਨੇ ਜਾਂਦੇ ਕੌਲ
ਧਰਮ ਧੌਲ ਪਰ ਕੰਬਦਾ, ਜਦ ਵਿਛੜਾਂ ਮੈਂ ਹੌਲ।
ਹੁਣ ਮੈਂ ਕਾਲ ਨੇ ਬੰਨ੍ਹਿਆ, ਹੁਣ ਮੈਂ ਵਿਚ ਇਕੱਲ
ਹੁਕਮ ਤੇ ਦਾਤ ਅਚਿਹਨ ਦੀ, ਕਿੱਥੇ ਗਈ ਉਹ ਗੱਲ ?
ਕਿਉਂ ਨ ਰਹਿਮ 'ਚ ਘੁੰਮਦੀ, ਮੁੜਕੇ ਦਮਦਮੀ ਬੀੜ ?
ਕਿਉਂ ਮੈਂ ਦਿਸਾਂ ਗੁਆਚਿਆ, ਕਿਉਂ ਮੈਂ ਦਿਸਾਂ ਅਸੀਰ ?
ਸ਼ਬਦ ਦੇ ਕਿਹੜੇ ਰੂਪ ਨੇ, ਕੀਤਾ ਕੀਟ ਅਜ਼ਾਦ ?
ਬੀੜ ਦੇ ਕਿਹੜੇ ਪੰਧ 'ਤੇ, ਮੈਂ ਤੇਰਾ ਹਮਰਾਜ਼ ?"

ਸੁਣ ਅਰਜ਼ ਇਹ ਰਹਿਮ - ਨੈਂ, ਪੀਤੀ ਥਲਾਂ ਦੀ ਬਿੱਖ
ਗੁਰ - ਨੈਣਾਂ ਵਿਚ ਝਲਕਦੀ, ਹਰ ਅਰਦਾਸ ਦੀ ਦਿੱਖ।
ਅੰਤ ਪਲੋਸਨ ਵਾਰਕੇ, ਚਾ ਅਸੀਸ ਅਣਛੋਹ
ਡੂੰਘੇ ਦਿਲ ਤੋਂ ਡੂੰਘੜੇ, ਧਰਤ ਦੇ ਸਗਲੇ ਮੋਹ;
ਕਹਿਣ : "ਉਹ ਕੁਦਰਤ ਨੂੰ ਸਦਾ, ਕਲਮ ਤਿਰੀ ਦੀ ਸੋਅ
ਜਿੱਥੇ ਬਿਨਾਂ ਉਦਾਸੀਆਂ, ਪੁੱਜਦੀ ਨਾਨਕ - ਲੋਅ
ਉਸ ਕੁਦਰਤ ਦਸ ਗੁਰੂ ਦੀ, ਕਰੇ ਇਸ਼ਾਰੇ ਮਿਹਰ
ਤੂੰ ਉਸ ਕੁਦਰਤ ਤੁਰ ਰਿਹਾ, ਉਸ ਪਲ ਸੰਝ ਸਵੇਰ।
ਇਹ ਜਿੰਦੜੀ ਅਰਦਾਸ ਹੈ, ਕਾਮਲ ਕੁਦਰਤ ਨਾਲ
ਜਿੱਥੇ ਤੂੰ ਸੈਂ, ਜਾਣ ਨਾ, ਬੰਦੀ ਲਘੂ ਸੁਆਲ।
ਬਾਹਰੀ ਕਾਲ ਦਾ ਜਕੜ ਨਾ, ਜਿੱਥੇ ਨਦਰ ਰਵਾਨ
ਜਿੱਥੇ ਨਦਰ ਹੈ, ਸ਼ਬਦ ਦੇ, ਪਾਂਧੀ ਦੇਣ ਅਜ਼ਾਨ
ਕੁਦਰਤ ਸਰਬ ਆਕਾਰੁ ਦੀ, ਹਰ ਅਜ਼ਾਨ ਹੈ ਯਾਦ
ਸਭ ਭਰਪੂਰ ਵਿਡਾਣ ਦੇ, ਹਰੇ ਰਹਿਣ ਵਿਸਮਾਦ
ਤੂੰ ਸੱਚੇ ਬ੍ਰਹਿਮੰਡ ਦੇ, ਉਸ ਪਲ ਸਾਂਭੇਂ ਰਾਜ਼
ਜਿਸ ਪਲ ਤੇਰੀ ਬੰਦਗੀ, ਮੇਰੀ ਹੀ ਪਰਵਾਜ਼।"

ਕਿਹਾ ਮਨੀ ਸਿੰਘ "ਧੁੰਧ ਵਿਚ, ਛੁਪੇ ਅਟੱਲ ਨੀਸਾਣ
ਤੇਰੇ ਸੁੱਚੇ ਸ਼ਬਦ ਦੇ, ਉਹ ਨੇ ਕਵਨ ਮੁਕਾਮ ?"

ਗੁਰੂ ਕਹਿਣ, "ਜਦ ਸ਼ਬਦ ਹੈ, ਬਗ਼ਲਗੀਰ ਜਲ ਥਲ
ਤੇਗ਼, ਸੀਸ, ਅੰਮ੍ਰਿਤ ਸਦਾ, ਹੋਣ ਅਮਰ ਮਹਾਂ ਬਲ।

ਸਨਮੁਖ ਰਹੇ ਅਰਦਾਸ ਦੇ, ਨਿਹਕਲੰਕ ਇਕ ਤਾਲ
ਮਸਤਕ ਲਾ ਹਰ ਕੂੰਟ ਨੂੰ, ਖੜੀ ਉਹ ਫ਼ਤਿਹ ਅਕਾਲ
ਰਮੇ ਮਿਰੀ ਅਰਦਾਸ ਆ, ਜ਼ਿੰਦਾ ਫ਼ਤਿਹ ਨੀਸਾਣ
ਤੁਸੀਂ ਵੀ ਉਸ ਪਲ ਮਨੀ ਜੀ, ਜੋਤ ਉਸੇ ਦਾ ਤਾਣ।
ਇਕ ਪਲ ਦੂਰ ਹੈ ਰੌਸ਼ਨੀ, ਰਹੇ ਤੁਸੀਂ ਵੈਰਾਗ
ਜਦ ਉਸ ਪਲ ਨੂੰ ਮਿਲੋਗੇ, ਮੁੜਕੇ ਪਵੋਗੇ ਜਾਗ।"

ਡੁੱਬਦੇ ਸੂਰਜ ਕੋਲ ਸੀ, ਮਾਹੀ ਦਾ ਧਰਵਾਸ
ਡੱਲ, ਮਨੀ ਤੇ ਹੋਰ ਸਿੰਘ, ਫਿਰ ਵੀ ਵਿਚ ਬਣਵਾਸ
ਬੱਚਿਆਂ ਨਾਲ ਸੀ ਤੁਰ ਰਹੀ, ਸਦੀਆਂ ਦੀ ਅਰਦਾਸ
ਕਾਤਿਬ ਸੀਨੇ ਫੇਰ ਵੀ, ਗੁੱਝਾ ਧੁਖੇ ਹਰਾਸ।
ਕਲਵਲ ਹੋ ਕੇ ਪੁੱਛਦਾ: "ਪਿਰ ਉਹ ਫ਼ਤਿਹ ਅਕਾਲ
ਕਿੱਥੇ ਡਿੱਗੀ ਹੌਲਕੇ, ਕਿੱਥੇ ਉਖੜੀ ਚਾਲ?
ਜਮ ਨ ਦਿਸਦਾ ਭੈਅ ਪਰ, ਆਇਆ ਵਾਂਗ ਭੁਚਾਲ
ਜਗਤ ਜਲੰਦਾ ਹਰ ਦਿਸ਼ਾ, ਕੰਬਦਾ ਹੋ ਬੇਹਾਲ!
ਭਾਵੇਂ ਨਾਲ ਤੂੰ ਫੇਰ ਵੀ, ਕਿਉਂ ਕਿੱਥੇ ਗਏ ਚੈਨ?
ਸਾਨੂੰ ਛੋਡ ਉਹ ਗਏ ਨੇ, ਕਿਉਂ ਮਧੁਰ ਮੁਖਬੈਨ?"

"ਜਗਤ ਜਲੰਦਾ" ਗੁਰ ਕਿਹਾ, "ਪਈਅੜੈ ਡਰੀਆਸੁ
ਊਚਉ ਪਰਬਤੁ ਗਾਖੜੋ, ਨਾ ਪਉੜੀ ਤਿਤ ਤਾਸੁ।
ਦਾਵਾ ਅਗਨ ਚੁਫੇਰੜੇ, ਕਿਤੇ ਹੀ ਹਰਿਆ ਬੂਟ
ਕਣ ਕਣ ਖ਼ੂਨੀ ਹੱਤਿਆ, ਪੌਣ ਰਹੀ ਹੈ ਹੂਕ।
ਹਾਰੇ ਜਗ ਦੀ ਧੁੰਧ ਹੈ, ਦਿਸੇ ਨ ਫ਼ਤਿਹ ਅਕਾਲ
"ਸਰਪਨਿ ਕੇ ਵਸਿ ਜੀਅੜਾ," ਹੁਣ ਨਾ ਸ਼ਬਦ - ਜਮਾਲ।
ਕਾਤਿਬ ਏਕੋ ਏਕ ਤੂੰ, ਬੀੜ ਮੈਂ ਉਚਰਾਂ ਜੇ
ਸ਼ਬਦ ਦੇ ਕਾਮਲ ਮੰਡਲੀਂ, ਹੋਰ ਨ ਪਾਵਨ ਦੇਹ।

"ਕਾਮਲ ਸੂਖਮ ਏਕ 'ਤੇ, ਮਾਰਗ ਜਦੋਂ ਅਗੰਮ
ਸ਼ਬਦ ਅਜਿੱਤ - ਛੂਹ ਖੋਰਦੀ, ਬਿਖਮ ਡਰਾਉ ਸਭ ਜਮ।
ਜਮ ਤੂੰ ਜਾਣੇ ਮਨੀ ਸਿੰਘ, ਤੂੰ ਤੱਕੇ ਪਰਲੋਕ
ਫ਼ਤਿਹ ਅਕਾਲ ਦੇ ਸਾਮ੍ਹਣੇ, ਖੁਰ ਜਾਂਦੇ ਜਮ - ਸ਼ੋਕ।
ਵਕਤ ਦੇ ਪੀਂਦਾ ਸਾਹ ਹੈ, ਵਿਸ਼ਵ - ਧਿਆਨ 'ਚੋਂ ਜਮ
ਸੁੰਨ 'ਚ ਵਕਤ ਨੂੰ ਮੇਟਕੇ, ਰਹਿਮ ਦਾ ਤੋੜੇ ਦਮ।
ਅਣਡਿੱਠ ਕਰੇ ਸ਼ਹੀਦ ਨੂੰ, ਸਮੇ 'ਚ ਜਮ ਦੀ ਸੂਲ
ਹੁਸਨ ਸਗਲ ਬ੍ਰਹਿਮੰਡ ਦਾ, ਹਰ ਪਲ ਦਿਸੇ ਫ਼ਜ਼ੂਲ।
ਗੁੰਮਨਾਮੀ ਵੱਲ ਵਿਸ਼ਵ ਨੂੰ, ਧੂੰਹਦੀ ਜਮ ਦੀ ਗੋਰ
ਬੁਝੇ ਤਾਰਿਆਂ ਦੇ ਮੂੰਹ, ਭਰਨ ਪਾਪ ਅਤਿ ਘੋਰ।

ਮਾਂ - ਪ੍ਰੇਮ ਤੋਂ ਸੁੰਞੀਆਂ, ਜੁੜ ਕਲਜੋਗਣਾਂ ਆਉਣ
ਲੂਹੇ ਜੰਗਲ ਭੁੱਬਲਾਂ, ਜਿੰਦਾਂ ਸਾੜ ਸੁਕਾਉਣ
ਐਪਰ ਗੁਰਮੁਖ - ਇਸ਼ਕ ਦੀ, ਸਜ ਤਸਵੀਰ ਹੁਸੀਨ
ਜਮ ਦੇ ਕਾਲੇ ਸਿਹਰ ਨੂੰ, ਤੋੜੇ ਸ਼ਬਦ ਮਹੀਨ
ਤਦੋਂ ਵਜਾਵੇ ਸ਼ਬਦ ਆ, ਫ਼ਤਿਹ ਅਕਾਲ ਦਾ ਸਾਜ਼
ਬਣਦਾ ਉਸ ਪਲ ਮਨੀ ਸਿੰਘ, ਦਿਲ ਮੇਰੇ ਦਾ ਰਾਜ਼।
ਛਿਪਦੇ ਸੂਰਜ ਸਾਮ੍ਹਣੇ, ਸੁਣ ਕਾਤਿਬ ਤੂੰ ਹੋਰ
ਜਗਤ ਜਲੰਦਾ ਢੱਕ ਰਿਹਾ, ਜਦੋਂ ਸ਼ਬਦ ਦੀ ਭੋਰ
ਤੈਨੂੰ ਫ਼ਤਿਹ ਅਕਾਲ ਦੇ, ਛੱਡ ਮਿਲਸਨ ਜਮ - ਰਾਹ
ਬੰਦ ਬੰਦ ਵੱਲ ਖੋਲ੍ਹਸੀ, ਭਿੱਤ ਸ਼ਬਦ ਅਸਗਾਹ।"

ਡੁੱਬਦਾ ਸੂਰਜ ਵੇਖ ਕਹੇ, ਮਨੀ ਸਿੰਘ ਦਰਵੇਸ਼
"ਤੇਰੀ ਦਾਤ ਅਪਾਰ ਦਰ, ਅਰਜ਼ ਮਿਰੀ ਦਸਮੇਸ਼
ਭਾਵੇਂ ਤੇਰੀਆਂ ਬਖ਼ਸ਼ਿਸ਼ਾਂ, ਕਰਨ ਅਗੰਮੀ ਵੇਸ
ਫਿਰ ਵੀ ਮਰਨ ਦੇ ਸੱਚ ਨੂੰ, ਕੋਈ ਨ ਸਕਿਆ ਮੇਸ।
ਕੀਕਣ ਮੌਤ ਦੇ ਹੁੰਦਿਆਂ, ਰਹੇਗਾ ਸ਼ਬਦ ਹਮੇਸ਼ ?
ਜੰਮਣ ਮਰਨ ਦੇ ਗੇੜ ਤੋਂ, ਪਾਰ ਨ ਇਸਦੀ ਪੇਸ਼।
ਕਿਹੜੀ ਮੁਕਤੀ ਮਿਟਣ ਜਦ, ਜਨਮ ਮਰਨ ਦੇ ਗੇੜ ?
ਕਿਉਂ ਕਿਸ ਦੈਵੀ ਸੱਚ ਦੀ, ਧਰਤ 'ਤੇ ਚੜ੍ਹੇ ਸਵੇਰ ?
ਕਿੱਥੇ ਮੁਕਤੀ ਮੌਤ ਦੇ, ਮੁੱਕ ਜਾਂਦੇ ਨੇ ਫੇਰ ?"

ਕਿਹਾ ਦਸਮ ਨੇ "ਮਨੀ ਸਿੰਘ, ਕਰ ਸਾਦਿਕ ਨੂੰ ਪਿਆਰ
ਜੰਮਣ ਮਰਨ ਦੇ ਗੇੜ ਤੋਂ, ਪਰਮ ਹਕੀਕਤ ਪਾਰ।
ਮੁਕਤੀ ਮੌਤ ਨ; ਹਈ ਇਹ, ਜਨਮ ਮਰਨ 'ਤੇ ਜਿੱਤ
ਜਨਮ ਮਰਨ ਦੇ ਪਾਰ ਹੀ, ਮਿਲੇਗਾ ਅਸਲੀ ਮਿੱਤ।
ਭਾਵੇਂ ਮਰਨ ਦੇ ਸੱਚ ਨੂੰ, ਕੋਈ ਨ ਸਕਿਆ ਮੇਸ
ਮੁੜ ਜੀਣ ਦਾ ਹੱਕ ਵੀ, ਧਾਰਦਾ ਅਣਦਿਸ ਵੇਸ।
ਤਜਨਾ ਸਦਾ ਲਈ ਜਗ ਨੂੰ, ਇਹ ਸ਼ੈਤਾਨੀ ਮੌਤ
ਦਿੱਬ ਕਰਮ ਬਿਨ ਸੁੰਨ ਹੋ, ਹੋਂਦ ਜੁਗਾਂ ਤਕ ਅਉਤ।
ਜੰਮਣ ਮਰਨ 'ਚ ਘੁੰਮਣਾ, ਭਟਕਣ ਇਹੋ ਅਮੁੱਕ
ਰਲ ਡਿੱਗ ਖੱਡੀਂ ਹੋਂਦ ਇਹ, ਜਾਏ ਸਰਾਪੀ ਸੁੱਕ।
ਅੰਤ ਜੰਮਣਾ ? ਆਉਣਾ, ਵਿਚ ਅਧੂਰੇ ਜੱਗ
ਮਰਨਾ ? ਜਾਣਾ ਦੁਨੀ ਤੋਂ, ਛੋਡ ਭਟਕਦੇ ਵੱਗ।

"ਵਿਚ ਅਧੂਰੇ ਜੱਗ ਦੇ, ਪੂਰਾ ਰਿਹਾ ਏ ਛੁਪ
ਚੱਕਰ ਜੰਮਣ ਮਰਨ ਦੇ, ਸ਼ਬਦ 'ਚ ਜਾਸਨ ਮੁੱਕ।

ਆਵਣ ਜਾਣ ਜਾਂ ਮੁੱਕਦਾ, ਪਰਮ ਅਡੋਲ ਉਹ ਥਾਨ
ਪੌੜੀ ਸਿਖਰ ਤੋਂ ਦਿੱਸਦੇ, ਹੋਂਦ ਦੇ ਸਗਲ ਮੁਕਾਮ।
ਸੰਪੂਰਣ ਹੋ ਆਉਣ ਦਾ, ਮਰਨਾ ਵੀ ਇਕ ਕੌਲ
ਮੌਤ ਨ ਛੇਕੇ, ਮੰਗਦੀ: 'ਹੋਂਦ ਆਏ ਮੁੜ ਮਉਲ।'
ਪਰਲੋਕਾਂ ਨੂੰ ਰੱਖਣਾ, ਜਗਮਗ ਸ਼ਬਦ ਅਕਾਲ
ਜੰਮਣ ਮਰਨ ਨੂੰ ਚੀਰਕੇ, ਕਰੇਗੀ ਮੁਕਤੀ ਭਾਲ।
ਵਲੀ, ਸ਼ਹੀਦ ਤੇ ਗੁਰੂ ਵੀ, ਦਿਸਣ 'ਚ ਜਾਸਨ ਮਰ
ਮੁੜ ਜੀਅ ਸ਼ਬਦ 'ਚ ਮਿਲਣ ਦੇ, ਕਰਨ ਕੌਲ ਸੰਗ ਧਰ।
ਸਾਦਿਕ ਬਣੇ ਸ਼ਹੀਦ ਜੇ, ਮਿਲਣ ਲੋਕ ਪਰਲੋਕ
ਮਿਹਰ ਸ਼ਹੀਦ ਦੀ ਸਕਣ ਨ, ਕਾਲ ਥਾਂਵ ਤਦ ਰੋਕ।
ਜੀਵਨ ਮੌਤ ਪਿਆਰਸੀ, ਤੇਗ਼ ਮਿਰੀ ਇਹ ਪਾਕ
ਪੰਜ ਪਿਆਰੇ ਆਉਣਗੇ, ਜਦੋਂ ਮੈਂ ਮਾਰਾਂ ਹਾਕ।
ਹਾਂ! ਪੈਗ਼ੰਬਰ, ਗੁਰੂ ਸਭ, ਇਕ ਦਿਨ ਸਿਰਜਦੇ ਆ
ਜਿੱਥੇ ਜਗ - ਕਲਿਆਨ ਦੀ, ਸਦਾ ਹੀ ਵਗੇ ਹਵਾ।"

## (ਹ) ਦਮਦਮੀ ਬੀੜ ਦੀ ਮੁੰਦਾਵਣੀ ਤੋਂ ਪਹਿਲਾਂ

ਦਿਲਾਂ 'ਤੇ ਛਾਈ ਮਧੁਰਤਾ, ਸੁਣ ਸੁਖਨ ਦਸਮੇਸ਼
ਗਾਵੇ ਰਗ ਕੁਕਨੂਸ ਦੀ, ਬਹੁਤ ਮਾਸੂਮ ਵਰੇਸ।

ਧੁੰਧ ਵਰਭੰਡ 'ਚ ਰਹੇ ਸੀ, ਮੌਤ ਦੇ ਪਰਦੇ ਕੰਬ
ਦਰਦ - ਹੁਸਨ ਦਸਮੇਸ਼ ਦਾ, ਜ਼ਰਾ ਨ ਮੋੜੇ ਅੰਗ।

ਡੱਲ ਸਿੰਘ ਦੇ ਦਿਲੇ 'ਤੇ, ਵਰ੍ਹੇ ਕਰੁਣਾ ਦੀ ਭੂਰ
ਕਰੀ ਫ਼ਿਰਾਕ ਦੀ ਵਾਟ ਕਿਉਂ, ਸੰਜੋਗਾਂ ਮਨਜ਼ੂਰ?

ਗੋਦ ਅਨੰਤ 'ਚ ਮਨੀ ਸਿੰਘ, ਬੋਟ ਵਾਂਗ ਰਿਹਾ ਚੂਕ
ਸੂਰਜ ਛਿਪਿਆ; ਕੂਕਦੀ, ਪੰਛੀ - ਡਾਰ ਮਲੂਕ।

ਸੱਥਰ ਸੀ ਬ੍ਰਹਿਮੰਡ ਦਾ, ਬਾਜ਼ ਦੀ ਹੂੰਗਰ ਦੂਰ
ਕਿਹੜੇ ਤਬਕੀਂ ਉੱਡਕੇ, ਛਲਕਾਏ ਉਸ ਨੂਰ?

## (ਕ) ਦਮਦਮੀ ਬੀੜ ਦੀ ਮੁੰਦਾਵਣੀ ਪਿੱਛੋਂ

ਭਾਵੇਂ ਕਦਮ ਅਨੰਤ ਦੇ, ਕੋਈ ਨ ਸਕਿਆ ਗਿਣ
ਭਾਵੇਂ ਸ਼ਬਦ - ਰਹੱਸ ਨੂੰ, ਆਰਿਫ਼ ਸਕੇ ਨਾ ਮਿਣ

ਭਾਵੇਂ ਸ਼ਬਦ ਅਕਾਲ ਤਕ, ਵਲੀ ਸਕੇ ਨਾ ਵਿੰਨ੍ਹ
ਫਿਰ ਵੀ ਬਾਹਰੀ ਵਕਤ ਦਾ, ਸਿਰਜ ਲਿਆ ਗੁਰ ਚਿੰਨ੍ਹ।
ਨੌਂ ਮਹੀਨੇ ਨੌਂ ਘੜੀ, ਜਦ ਬੀਤੇ ਨੌਂ ਦਿਨ
ਸ਼ਬਦ ਅਗੋਚਰ ਪਰਸਕੇ, ਆ ਹੁੱਲਦਾ ਵਿਚ ਤ੍ਰਿਣ!
ਸਦੀ ਅਠਾਰਾਂ ਈਸ ਦੀ, ਛੇਵਾਂ ਸਾਲ ਸੀ ਖ਼ਾਸ
ਐਤਵਾਰ ਰੁੱਤ ਭਾਦਰੋਂ, ਈਸ ਦਾ ਨੌਵਾਂ ਮਾਸ;
ਬਣੇ ਕਸਾਈ ਪਾਤਸ਼ਾਹ, ਬੀੜ ਜਗਾਈ ਆਸ
ਗੁਰੂ-ਤੇਗ਼ ਦੇ ਲਬਾਂ 'ਤੇ, ਮੁੜ ਅੰਮ੍ਰਿਤ ਦੀ ਪਿਆਸ।

ਖ਼ੂਨੀ ਸਮੇ ਦੇ ਸ਼ਾਹ ਸੀ, ਬਿਨ ਰਹਿਮਤ ਗੁੰਮਰਾਹ
ਲਸ਼ਕਰ ਵੇਖਕੇ ਸਹਿਮਦੇ, ਮਾਸੂਮਾਂ ਦੇ ਸਾਹ
ਅੰਧ ਜ਼ਮੀਰਾਂ ਧਰਤ 'ਤੇ, ਨੈਣ ਲਏ ਸੀ ਮੁੰਦ
ਵਿਚ ਵਰਭੰਡ ਮੂੰਹ ਅੱਡਦੇ, ਮੱਛ ਹੋ ਮਹਾਂ ਸਮੁੰਦ
ਹੁੰਮਸ ਤੇ ਦੁਰਗੰਧ ਨੇ, ਘੁੱਟੀ ਬੰਨ੍ਹ ਜ਼ਮੀਰ
ਮੁੜੀ ਕਹਿਕਸ਼ਾਂ ਟੱਪਕੇ, ਸ਼ਬਦ ਦੀ ਵਗੇ ਸਮੀਰ।
ਮੰਨੂ-ਨੇਮ ਨੇ ਬੰਨ੍ਹ ਲਏ, ਸਭ ਨਿਰਲੇਪ ਪਿਆਰ
ਕੋਹੇ ਜੋਬਨ ਸੱਜਰੇ, ਬੇਪੱਤ ਦੇਹ ਕੁਆਰ।
ਮਾਸ ਦੇ ਸੁੱਚੇ ਨੇਮ ਨੂੰ, ਬਿਪਰ ਕਰੇ ਨਾਪਾਕ
ਬਣ ਗਏ ਲਾਸ਼ ਪਲੀਤ ਨੇ, ਸੱਭੇ ਪਾਵਨ ਸਾਕ।
ਮਾਸ ਮਾਸ ਕਰ ਝਗੜਦਾ, ਨਾ ਰੂਹ ਜ਼ਾਮਨ ਨਾਲ
ਕੁਦਰਤ ਰਹੀ ਅਲੇਪ ਨਾ, ਭੁੱਲ ਅਨੁਰਾਗ-ਜਮਾਲ।
ਜੰਮਣ ਮਰਨਾ ਨਾਰ ਸਭ, ਹੋਏ ਮੁਰਦਾ ਰੂਪ
ਮਰਨ ਤੋਂ ਪਹਿਲਾਂ ਮਰ ਗਏ, ਵਸਲ ਪ੍ਰੇਮ ਮਲੂਕ।
ਸ਼ਗਨ ਵਹੁਟੀਆਂ ਦੇ ਨਵੇਂ, ਜਾਪਨ ਮੋਏ ਮੂਕ
ਦੇਹ ਸੱਜਰੀ! ਮੁਸ਼ਕ 'ਤੇ, ਮਾਸ ਧੁਖੇ ਦੀ ਧੂਫ।
ਸ਼ਬਦ ਅਕਾਲ ਦੀ ਫੇਰ ਵੀ, ਕੁਦਰਤ ਜੇਡ ਹੀ ਡਾਲ
ਗਲੀ ਸੜੀ ਇਹ ਦੁਨੀ ਲਏ, ਮਹਿਕਾਵਣ ਲਈ ਭਾਲ।

## (ਖ) ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥ *(ਸਾਰੰਗ ਮਹਲਾ ੧)*

ਖੂਹ ਅੰਨ੍ਹੇ ਤਦ ਵਕਤ ਦੇ, ਢਾਹੁੰਦੇ ਨਿਰਮਲ ਹੜ੍ਹ
ਕੈਦ ਚੌਰਾਸੀ ਤੋੜਦੇ, ਗਗਨ ਅਜ਼ਾਦ ਦੇ ਪਰ;
ਸੀ ਪੂਰਨ ਪ੍ਰਕਾਸ਼ ਦੀ, ਦਰਗਾਹਾਂ ਤਕ ਜੈ

ਪੂਰਨ ਜਿੱਤ ਦਾ ਵਲਵਲਾ, ਪੂਰਨ ਵਕਤ ਦੀ ਲੈਅ।
ਵੱਲ ਦੂਰ ਦਿਸਹੱਦਿਆਂ, ਪੂਰਨ ਅਦਲ ਦੀ ਲੋਅ
ਬਾਜ਼ ਅਜਿੱਤ ਦੇ ਚਾਅ ਦੇ, ਸਜਦੇ ਵਾਂਗ ਸੰਜੋਅ।

ਵਿਚ ਅੰਮ੍ਰਿਤ ਮਾਂ ਖ਼ਾਲਸਾ, ਲਾਏ ਹਯਾਤੀ ਜੜ੍ਹ
ਨੂਹ ਦੀ ਸੁਰਤੀ - ਖ਼ਾਲਸਾ, ਰਹੀ ਹੜ੍ਹਾਂ ਨੂੰ ਤਰ।
ਸੀ ਪੂਰਨ ਦੀਦਾਰ ਦਾ, ਡੱਲ ਸਿੰਘ ਨੂੰ ਚਾਅ
ਐਪਰ ਉਸਦੇ ਅੱਥਰੂ, ਵੇਖ ਸਕੇ ਨਾ ਰਾਹ।

ਸੀ ਕਰੁਣਾ ਦਾ ਆਖ਼ਰੀ, ਮਾਤ ਸੁੰਦਰੀ ਰੂਪ
ਪਰ ਪੂਰਨ ਦੀਦਾਰ ਲਈ, ਭਟਕੀ ਉਸਦੀ ਹੂਕ
ਸਿਰਜ ਸਕੇ ਜੋ ਥਲਾਂ ਨੂੰ, ਸੀ ਐਸੀ ਉਹ ਕੂਕ
ਰਹੇ ਪਰ ਸੀਨੇ ਓਸਦੇ, ਦਰਦ ਤੜਪਦੇ ਮੂਕ।

ਆਖ਼ਿਰ ਸ਼ੌਕ 'ਚ ਵਿਗਸਦੀ, ਨਗਨ ਅਨੰਤ ਦੀ ਧਾਤ
ਲਿਸ਼ਕੀ ਰੂਹ 'ਚ ਬੀੜ ਦੇ, ਸ਼ਬਦ ਦੀ ਮੌਲਿਕ ਜ਼ਾਤ।
ਬੀੜ ਦਮਦਮੀ ਧੌਂਵਦੀ, ਸੰਗ ਅਚਿਹਨ ਦੀ ਮਿਹਰ
ਮੁੱਢ ਕਦੀਮ ਤੋਂ ਚੰਬੜੇ, ਨਾਲ ਸ਼ਬਦ ਦੇ ਸਿਹਰ।
ਕਰਦੀ ਪਈ ਭਰਪੂਰ ਹੈ, ਸ਼ਬਦ ਦੇ ਸੁੰਵੇ ਫੇਰ
ਜਿਦ੍ਹੇ ਕਾਰਵਾਂ ਜੁਗਾਂ ਦੇ, ਥਿੱਤ ਵਾਰ ਲਏ ਘੇਰ।
ਨਾ ਰਚਨ ਨਾ ਸੜਨ ਦਾ, ਸ੍ਰਿਸ਼ਟ ਦਾ ਇਕ ਦਸਤੂਰ
ਇਕ ਜੇ ਸੜੇ ਅਸੰਖ ਹੋਰ, ਕਹੇ ਬੀੜ ਦਾ ਨੂਰ।
ਲਹਿ ਬੀੜ ਵਿਚ ਰਮ ਗਿਆ, ਸ਼ਬਦ ਸ਼ਬਦ ਦਿਲਦਾਰ
ਰਹੇ ਗਵਾਹ ਉਹ ਆਖ਼ਰੀ, ਕਰਮ ਖੰਡ ਤੋਂ ਪਾਰ।

ਲੱਭੀ ਬੀੜ ਦੇ ਸ਼ਬਦ ਤੋਂ, ਪੌਰਾਣਾਂ ਦੀ ਸੁੰਨ
ਪਿਰ - ਛੁਹ ਉਤਰੀ ਧੁਨੀ 'ਤੇ, ਬ੍ਰਹਿਮੰਡਾਂ ਨੂੰ ਘੁੰਮ।
ਰਾਮ ਕਾਨ੍ਹ ਸ਼ਿਵ ਬੀੜ ਦੇ, ਸਿਹਰ ਪੁਰਾਣ ਦੇ ਛੱਡ
ਰਾਜੇ ਰਹੇ ਨਾ ਜੁਗਾਂ ਦੇ, ਮਕਰ ਫ਼ਰੇਬ ਨੂੰ ਕੱਜ।
ਰੂਪ ਜੋ ਪਾਲਣ ਦੋਗਲੇ, ਆਦਰਸ਼ਾਂ ਦੇ ਪੱਜ
ਬਣੇ ਸੀ ਨਾਮ ਅਨੰਤ ਦੇ, ਪਾਕ ਅਚਿਹਨ ਦੀ ਧੱਜ।

ਕਾਇਆ ਗੁਰਾਂ ਦੀ ਬਣੀ ਸੀ, ਬ੍ਰਹਿਮੰਡਾਂ ਦੀ ਲਾਜ
ਮਰਕਜ਼ ਪੂਰਨ ਸੱਚ ਦਾ, ਆਦਿ ਜੁਗਾਦਿ ਦੀ ਵਾਗ।
ਪਰੀਆਂ ਦਾ ਪ੍ਰਕਾਸ਼ ਸੀ, ਵਿਚ ਵਰਭੰਡ ਦੀ ਰੈਣ
ਰਾਹ ਸ਼ਬਨਮ ਦਾ ਢੂੰਡਦੇ, ਮਾਸੂਮਾਂ ਦੇ ਨੈਣ।
ਸੰਗਤ - ਮਨ ਤਕ ਬਿਸਮਦਾ, ਦੂਰ ਸ਼ਹਾਦਤ - ਪੰਧ
ਚੀਰਦਾ ਗੁਰਾਂ ਦਾ ਦਰਦ ਜਾ, ਕੁੱਲ ਤਬਕਾਂ ਦਾ ਅੰਧ।

(ਇਤਿ ਸਰਗ ਸੱਤਵਾਂ)

# ਸਰਗ ਅੱਠਵਾਂ

## ਗੁਰੂ - ਜੋਤ ਦੇ ਅਕਹਿ ਮੰਡਲ

### 1

### (ੳ) ਕਾਮਲ ਇਤਿਹਾਸ ਦੇ ਰੰਗ:

### ਮੁਗ਼ਲ ਬਾਦਸ਼ਾਹਾਂ ਦੀਆਂ ਦੁਨਿਆਵੀ ਲਾਲਸਾਵਾਂ ਅਤੇ ਸੀਮਤ ਫ਼ਕੀਰੀ ਝੁਕਾਵਾਂ ਵਿਚਕਾਰ ਚੱਲ ਰਹੀ ਕਸ਼ਮਕਸ਼ ਸਾਹਮਣੇ ਗੁਰੂ-ਜੋਤ ਦਾ ਮਿਆਰੀ ਅਦਲ ਸਥਾਪਤ ਕਰਨ ਲਈ ਕਲਗ਼ੀਧਰ ਦਾ ਦੱਖਣ ਨੂੰ ਜਾ ਰਿਹਾ ਕਾਰਵਾਂ

ਸਾਲ ਸੱਤਵਾਂ ਚੜ੍ਹੇ ਈਸਵੀ, ਸਦੀ ਅਠਾਰਾਂ ਆਵੇ
ਦੱਖਣ ਦੇਸ ਸਤਿਗੁਰਾਂ ਸੀਨੇ, ਧੂਹ ਅਜ਼ਲੀ ਆ ਪਾਵੇ।

ਭਾਵੇਂ ਅਰਜ਼ ਔਰੰਗਜ਼ੇਬ ਦੀ, ਭਟਕ ਰਹੀ ਵਿਚ ਥਲ ਦੇ
ਅਮਿਉ ਦੇ ਅਸਗਾਹ ਅਗਮ 'ਚੋਂ, ਖੰਭ ਰਹੇ ਸਨ ਘਲਦੇ।

ਹਾਂ! ਤਾਰੀਖ਼ ਦਾ ਪੰਧ ਨਿਰਾਲਮ, ਹਰ ਪਾਪੀ ਅਜ਼ਮਾਵੇ
ਕੁਝ ਛੁਪੇ ਕੁਝ ਦਿਸਦੇ ਵੇਗ ਦਾ, ਅਦਲ ਨ ਕਦੇ ਭੁਲਾਵੇ।

ਬਾਬਰ ਤੋਂ ਔਰੰਗ ਮੁਅੱਜ਼ਮ, ਤੀਕ ਦਯਾ ਜੋ ਬਾਕੀ
ਨਾਨਕ ਘਰੋਂ ਵੰਡਦੇ ਰਹਿਣਾ, ਹੱਕ ਨ ਮਾਰੇ ਸਾਕੀ।

ਰੌਸ਼ਨ ਛੁਪੀ ਜ਼ਮੀਰੋਂ ਵਗਦੇ, ਇਉਂ ਔਰੰਗ ਦੇ ਹੰਝੂ
ਸੱਦ ਸੁਣੇ ਪਰ ਦਿਸੇ ਨ ਮਾਹੀ, ਹੈਰਾਨੇ ਜਿਉਂ ਮੰਗੂ।

ਥਲਾਂ ਵਿਚ ਹੱਕ ਲਿਸ਼ਕਾ ਕੇ, ਛੁਪਦੇ ਰਾਹ ਕੁਰਾਨੀ
ਆਲਮਗੀਰ ਅੱਥਰੂ ਕੇਰੇ, ਡੋਬੇ ਧੁੰਧ ਹੈਰਾਨੀ।

ਜ਼ਫ਼ਰਨਾਮੇ ਦੇ ਬੈਂਤਾਂ 'ਚੋਂ, ਢੂੰਡੇ ਧੁਰ ਦਾ ਜਾਨੀ
ਥੋੜੇ ਰਹੇ ਨਿਗਲ ਲਏ ਬਾਕੀ, ਮਹਾਂ ਕਾਲ ਗੁੰਮਨਾਮੀ।

ਅਰਜ਼ ਜੋਡ ਔਰੰਗ ਦੀ ਓਨੇ, ਕਦਮ ਪੁੱਟਦਾ ਮਾਹੀ
ਇੰਜ ਸੂਖਮ ਇਤਿਹਾਸ ਦਾ ਜਾਂਦਾ, ਪੰਧ ਮੁਕਾਂਦਾ ਰਾਹੀ।

## (ਅ) ਸ਼ਹੀਦ ਦੀਪ ਸਿੰਘ ਦਮਦਮੀ ਬੀੜ ਦਾ ਸਦੀਵੀ ਪਹਿਰੇਦਾਰ

ਕੁਝ ਦਿਨ ਪਹਿਲਾਂ ਪਹੂ ਪਿੰਡ ਤੋਂ, ਦੀਪ ਸਿੰਘ ਜੀ ਆਏ
ਜਿਵੇਂ ਵਗੇ ਸਤਲੁਜ ਦੇ ਅਮਿਉ, ਟਿੱਬਿਆਂ ਵਿਚ ਤ੍ਰਿਹਾਏ।

ਦੀਪ ਨੂੰ ਕਹਿਣ ਤੁਰਦਿਆਂ ਮਾਹੀ: "ਮਨੀ ਦਾ ਤੂੰ ਲਿਵ - ਹਾਣੀ
ਕਰੀਂ ਉਡੀਕ ਬੀੜ ਦੀ ਏਥੇ, ਹੇ ਸਤਲੁਜ ਦੇ ਪਾਣੀ।
ਤੂੰ ਦਮਦਮੇ ਦੇ ਨੈਣੀਂ ਹੋ, ਮਿਰੀ ਅਸੀਸ ਸਮਾਈਂ
ਪੁਰ ਅਨੰਦ ਦੀ ਹਰ ਸਮੀਰ ਦਾ, ਛੁਹ ਛੁਹ ਚੌਰ ਝੁਲਾਈਂ।
ਸੋਲਾਂ ਵਰ੍ਹੇ ਮਿਰੇ ਤੋਂ ਪਿੱਛੇ, ਸੁਣੀ ਤੂੰ ਅੰਮ੍ਰਿਤ ਬਾਣੀ
ਮਨੀ ਦੇ ਬੰਦ ਬੰਦ ਨੂੰ ਤੇਰੀ, ਚੁੰਮ੍ਹੇ ਤੇਗ਼ ਸੁਹਾਣੀ।
ਤੇਗ਼ ਤਿਰੀ ਸੁਹਰਾਬ ਤੋਂ ਡਾਢੀ, ਰੁਸਤਮ ਸਹਸ ਪਛਾਣੇ
ਸਿੰਘ ਸ਼ਹੀਦਾਂ ਦੇ ਮਸਤਕ 'ਤੇ, ਛਤਰ ਨਵੇਲਾ ਤਾਣੇ।
ਸ਼ਬਦ ਗੁਰੂ ਵਿਚ ਵਸੇ ਸ਼ਹਾਦਤ, ਲਰਜ਼ ਰਹੀ ਅਸਮਾਨੀ
ਗ਼ੈਬੀ ਜ਼ਾਹਰੀ ਰਲ ਇਤਿਹਾਸਾਂ, ਬਲ ਸਿਰਜੇ ਲਾਸਾਨੀ।"

## (ੲ) ਕਾਮਲ ਨਾਰੀ ਦੇ ਕੋਮਲ ਸੰਕੇਤ

ਸਾਹਿਬ ਕੌਰ ਸੁੰਦਰੀ ਨੈਣੀਂ, ਵਿਛਣ ਦੂਰ ਤਕ ਰਾਹਾਂ
ਡੁੱਬਣ ਮਹਾਂ ਬੰਜਰਾਂ ਅੰਦਰ, ਉੱਠ ਦਿੱਲੀਉਂ ਆਹਾਂ।
ਹੰਝੂਆਂ ਵਿਚ ਕੰਬਦੇ ਮੁੜ ਮੁੜ, ਬਚਨ ਅਮਰ ਸਤਿਗਰੁ ਦੇ:
"ਸੱਚ ਦਾ ਹੁਸਨ ਰਹੇਗਾ ਬਾਕੀ, ਮਹਾਂ ਕਾਲ ਜਦ ਖੁਰਦੇ।
ਕਾਮਲ ਮਰਦ ਨਾਰ ਹੀ ਰਹਿਣਾ; ਖੰਭ, ਉਡਾਣ, ਨ ਭੁਰਦੇ
ਚੰਨ ਸੂਰ ਵੀ ਨੂਰ ਗੁਆਸਨ, ਦਰਦ ਰਹਿਣ ਪਰ ਤੁਰਦੇ।
ਦਿੱਲੀ ਵਿਚ ਮਿਰੇ ਝਲਕਾਰੇ, ਪ੍ਰਿਯ - ਯਾਦ ਨਾ' ਜੁੜਦੇ
ਕਾਮਲ ਇਸ਼ਕ ਨਿਭਾਉਣ ਲਈ ਪਰ, ਵੱਲ ਸ਼ਹਾਦਤ ਮੁੜਦੇ।"

ਦਿੱਲੀ - ਦਰ 'ਤੇ ਮਾਤ ਖ਼ਾਲਸਾ, ਅੱਥਰੂ ਇੰਜ ਉਛਾਲੇ
ਮਹਿਰਮ ਬਣੇ ਕਾਰਵਾਂ ਦੇ ਆ, ਲਸੇ ਰੇਤ 'ਤੇ ਛਾਲੇ।
ਮਾਰੂਥਲਾਂ ਨੂੰ ਗਾਹੇ ਮਾਹੀ, ਖਿੱਚ ਹੱਕ ਦੀ ਹਾਲੇ!
ਜਦ ਮੁੱਕੇ ਤਾਂ ਵਲ ਦਿੱਲੀ ਕੋ, ਸਿੱਕ ਵਾਂਗ ਸੰਭਾਲੇ।

## (ਸ) ਮਨੀ ਸਿੰਘ ਨੂੰ ਕਲਗ਼ੀਧਰ ਦੀ ਸਦੀਵੀ ਉਡੀਕ

ਮਨੀ ਸਿੰਘ ਦਿਲ ਬ੍ਰਿਹਾ ਗੁਰਾਂ ਦਾ, ਕਰਨ ਰਾਜ਼ ਘਣ ਛਾਵਾਂ!
ਮਾਹੀ - ਬੋਲ ਯਾਦ ਬਸ ਉਸਨੂੰ, ਹੋਰ ਮਿਟਣ ਸਭ ਥਾਵਾਂ:
"ਦੀਨ ਦੁਨੀ ਵਿਚ ਡੋਲੇ ਸ਼ਾਹ ਦੇ, ਅੱਥਰੂ ਦਾ ਪਰਛਾਵਾਂ
ਬਾਬਰ ਤੋਂ ਔਰੰਗ ਤੀਕ ਮੈਂ, ਹਰ ਸਫ਼ਰ ਅਜ਼ਮਾਵਾਂ।
ਮੈਂ ਇਤਿਹਾਸ ਦੇ ਵੇਗ ਸਾਮ੍ਹਣੇ, ਸੱਚ ਦੇ ਸੁਖਨ ਪੁਗਾਵਾਂ
ਅਰਜ਼ ਸ਼ਾਹ ਦੀ ਪਾਰ ਕਰਾਂ ਜਦ, ਮੈਂ ਦਿੱਲੀ ਨੂੰ ਆਵਾਂ।"

## (ਹ) ਬੀੜ, ਇਤਿਹਾਸ ਅਤੇ ਬ੍ਰਹਿਮੰਡ ਦੇ ਰਿਸ਼ਤੇ

ਦੱਖਣ ਵੱਲ ਕਾਰਵਾਂ ਤੁਰਿਆ, ਬੀੜ ਅਗੰਮੀ ਚੱਲੇ
ਕਹਿਕਸ਼ਾਵਾਂ ਚੀਰ ਰਹਿਮਤਾਂ, ਧਰੁਵ ਸਿਦਕ ਦਾ ਘੱਲੇ।

ਬੀੜ ਪਈ ਦੱਖਣ ਨੂੰ ਜਾਂਦੀ, ਛਲਕ ਰਹੀ ਅਸਗਾਹੀਂ
ਪਾਰ ਗਗਨ ਦੀ ਸ਼ਾਹਰਗ ਚੁੰਮ੍ਹੇ, ਤੁਰੇ ਪਤਾਲਾਂ ਥੱਲੇ।

ਵਜਦ - ਰੌਸ਼ਨੀ ਝੂੰਮ ਲੰਘਦੀ, ਖੋਲ੍ਹੇ ਸਮਿਆਂ ਬੂਹੇ
ਮੌਤ ਦੇ ਕੰਢੇ ਟੁੱਟ ਗਏ ਸੀ, ਰਾਹ ਜੀਵਨ - ਰੌ ਮੱਲੇ।

ਕਹਿਕਸ਼ਾਵਾਂ ਬੁਝਣ! ਨਾਲ ਨਾ, ਮੀਤ ਕੁਈ ਆ ਖੱਲ੍ਹੇ
ਕੋਟ ਸੂਰਜਾਂ ਨੂਰ ਗੁਆਏ, ਫ਼ਜਰ ਸ਼ਬਦ ਦੀ ਸੱਲ੍ਹੇ।

ਹਿਸਣ ਦੂਰ ਧਰਤੀਆਂ ਦੇ ਰੰਗ, ਬੇਵਸ ਗੀਤ ਜਗਾਂਦੇ
ਸ਼ਬਦ ਦਾ ਜਦ ਤਰਨਾਪਾ ਮਹਿਕੇ, ਗੀਤ ਨ ਰਹਿਣ ਇਕੱਲੇ।

ਦੱਖਣ - ਵਿੱਥ ਬੀੜ ਦੀ ਲਿਖਦੀ, ਰਾਹ ਅਮਿੱਟ ਬਹੁ ਲੰਮੇ
ਦਿਸਦੀ ਧੂੜ ਦੇ ਉਹਲੇ ਵੀ ਨੇ, ਵਾਣ ਵਿਜੈ - ਰਸ ਝੱਲੇ।

ਸੁੱਟੇ ਤੋੜ ਗਗਨ - ਰੋਹ ਤਾਰੇ, ਸ਼ਬਦ ਦਾ ਪੰਜਾ ਥੰਮ੍ਹੇ
ਮਿਹਰ ਅਨੂਪ ਪਈ ਮੁਸਕਾਵੇ, ਤਕ ਕਾਫ਼ਿਰ ਦੇ ਹੱਲੇ।

ਨੇਮ ਸ੍ਰਿਸ਼ਟੀ ਰਚਨ ਦੇ ਪੂਰਨ, ਟੁੱਟਣ ਜੁੜਨ ਤੋਂ ਅੱਗੇ
ਹੁਕਮ - ਨਾਦ ਦਰ ਬੀੜ ਝੁਕੀ ਹੈ, ਬੇਤਾਲ ਮੱਤ ਠੱਲ੍ਹੇ।

ਸੁੰਨ ਗ਼ੈਰ ਵਿਚ ਮਿਲਸਨ ਰਾਹੀ, ਜਦ ਅਸੀਸ ਦੀ ਛਾਂ ਲੈ
ਸ਼ਬਦ ਦੇ ਚਰਨ ਛੁਹਣਗੇ ਆ ਕੇ, ਉਸ਼ਾ ਹੁਸੀਨ ਦੇ ਪੱਲੇ।

ਬੀੜ ਦੀ ਦਯਾ ਪਛਾਣ ਰਹੀ ਹੈ, ਵਸਲ ਫ਼ਿਰਾਕ ਦੇ ਪੱਤਣ
ਹੁਕਮ ਦੇ ਮਰਕਜ਼ ਬੰਨ੍ਹ ਰਹੇ ਨੇ, ਜਮ ਦੇ ਜ਼ੋਰ ਅਵੱਲੇ।

## (ਕ) ਕਾਮਿਲ ਮਰਦ ਦਾ ਸੱਚ

ਰਾਮ ਕੌਇਰ, ਸੈਦ ਖ਼ਾਂ, ਸੰਗਤ, ਵੱਲ ਮਾਰੂਥਲ ਚੱਲਦੇ
ਭਾਗੋ, ਦਾਨ ਸਿੰਘ ਤੇ ਡੱਲਾ, ਨਾਲ ਕਾਰਵਾਂ ਰਲਦੇ।

ਤਕ ਔਰੰਗ ਦਾ ਅੰਤਮ ਵੇਲਾ, ਧਰਮ ਦਯਾ ਸਿੰਘ ਆਵਣ
ਜ਼ਫਰ ਅਕਹਿ ਦੇ ਦਿਸਹੱਦੇ ਜਾਂ, ਸ਼ਾਹ ਦੇ ਨੈਣ ਰੁਆਵਣ।

ਵਿਚ ਦਮਦਮੇ ਸੀਸ ਨਿਵਾਉਣ, ਗੁਰ ਤੋਂ ਵਿਛੜ ਮਹੀਨੇ
ਵਿਹਣ ਅਸੀਮ ਨਭਾਂ ਨੂੰ ਚੜ੍ਹਕੇ, ਜ਼ਫ਼ਰ ਹੁਸੀਨ ਦੇ ਜ਼ੀਨੇ।
ਮੁੜ ਥਲੀਂ ਫਿਰ, ਜ਼ਫ਼ਰ ਇਲਾਹੀ, ਚਮਕੀ ਵਾਂਗ ਨਗੀਨੇ
ਪੁੱਛਣ ਸਿੰਘ: "ਕਿਵੇਂ ਸ਼ਾਹ ਨੈਣੀਂ, ਜਗੀ ਤੂੰ ਮਿਹਰ ਹੁਸੀਨੇ!"

ਧਰਮ, ਪਰਮ, ਮਾਨ ਸਿੰਘ ਤਿੰਨੇ, ਰਾਜਪੂਤਾਨੇ ਸੀਨੇ
ਦੂਨੀ - ਵੇਸ ਤੋਂ ਅੱਗੇ ਪਰਸਣ, ਗੁਰੂ - ਕੌਲ ਦੇਰੀਨੇ;

ਕਾਮਲ ਮਰਦ ਸਮੇ ਤੋਂ ਉੱਚੇ, ਪ੍ਰੇਮ ਵਲਵਲੇ ਭੀਨੇ
ਰਹਿਣ ਅਜਿੱਤ ਪੀਣ ਜਲ ਦੈਵੀ, ਅਨਹਦ ਰੂਪ 'ਚ ਲੀਨੇ;

ਖਾਂਦਾ ਸ਼ੌਕ ਅਮੋੜ ਹੁਲਾਰੇ, ਮੇਟ ਦਿਵੇ ਬੇਦੀਨੇ
ਪਾਵਨ ਸਮੇ ਨਾਲ ਬਹਿ ਧੋਂਦੇ, ਕੌਮ ਕੌਮ ਦੇ ਕੀਨੇ।

## (ਖ) ਡੱਲ ਸਿੰਘ ਦਾ ਡੋਲਦਾ ਸਿਦਕ

ਜੰਗਲ ਦੇਸ ਦੇ ਮੋਹ 'ਚ ਡੱਲਾ, ਵੈਰਾਗੀ ਹੋ ਰੋਵੇ
ਪਿਰ ਦੇ ਧਰੁਵ ਤਾਰੇ ਦੇ ਉੱਤੇ, ਕੀਕਨ ਉਹ ਖਲੋਵੇ!
ਇਸ਼ਕ ਨ ਮੁੱਕਣ! ਬਾਲਪਨੇ ਦੀ, ਜੂਹ ਦੇ ਵਿਚ ਮਤਵਾਲੇ
ਮੁਰਸ਼ਦ ਦੇ ਦੀਵਾਨੇ ਨੂਰ 'ਚ, ਜਾ ਕਿਸਤਰ੍ਹਾਂ ਖੋਵੇ ?

## (ਗ) ਗੁਰੂ-ਜੋਤ ਦੇ ਇਤਿਹਾਸ ਦਾ ਤਰਕ

ਹੈ ਅਨੰਤ ਤੇ ਤੱਥ ਦੀ ਧੁਰ ਤੋਂ, ਅਣਦਿਸ ਲੜੀ ਪਰੋਈ
ਆ ਕਾਮਲ ਇਤਿਹਾਸ ਨੂੰ ਸਿਰਜੇ, ਵੇਗ ਨਿਰੰਕੁਸ਼ ਕੋਈ।

ਰੌਆਂ ਵਿਚ ਜਿਵੇਂ ਅਸਗਾਹਾਂ, ਇਉਂ 'ਤਿਹਾਸ ਬਣ ਜਾਂਦੇ
ਲਘੂ ਦਿਸਣ ਤੱਥਾਂ ਦੇ ਘੇਰੇ, ਪਰ ਅਨੰਤ ਥਰਕਾਂਦੇ
ਇਉਂ ਹੀ ਮੁਗ਼ਲ ਕਾਲ ਵਿਚ ਹੋਵੇ, ਗੁਰੂ - ਜੋਤ ਦੀ ਰਿਮ ਝਿੰਮ
ਬ੍ਰਹਿਮੰਡ ਦੇ ਧਿਆਨ 'ਚ ਪੰਘਰੇ, ਪਾਕ ਅਦੁੱਤੀ ਟਿਮ ਟਿਮ।

ਮੁਗ਼ਲ ਕਾਲ ਦੇ ਖ਼ਾਬ ਤੜਪਦੇ, ਗੁਰੂ - ਜੋਤ ਗਲ ਲਾਵੇ
ਬ੍ਰਹਿਮੰਡਾਂ ਦਾ ਸਗਲਾ ਜੋਬਨ, ਧਰ ਦੇ ਨਾਦ ਬੁਲਾਵੇ।

ਹਾਂ! ਅਦਲ ਦੇ ਰੂਪ ਅਨੂਠੇ, ਰਹਿੰਦੇ ਵਿਚ ਉਡੀਕਾਂ
ਰਵੀ ਪਾਰ ਜਾ ਗੀਤ ਉਲੀਕਣ, ਗੁਰ - ਜੋਤ ਦੀਆਂ ਲੀਕਾਂ।

ਪਾਪੀ ਸ਼ਾਹਾਂ ਦੇ ਦਿਲ ਰੋਂਦੇ, ਰਮਜ਼ ਦਯਾ ਦੀ ਢੂੰਡਣ
ਗੁਰ - ਜੋਤ ਦੇ ਸਰ ਅਮੋਘ ਜਾ, ਪਾਰ ਅਕਾਸ਼ਾਂ ਕੂੰਦਣ।

ਛੇੜਨ ਪਏ ਬੇਕਿਰਕ ਸਮੇ ਜੋ, ਦਿਲ ਬਾਲਾਂ ਦੇ ਕਾਂਬੇ
ਲੋਇ ਲੋਇ ਦੇ ਪਰਬਤ ਦੇਵਣ, ਗੁਰੂ - ਜੋਤ ਨੂੰ ਲਾਂਘੇ।
ਤਲਬ ਕਦੇ ਸ਼ਾਹਾਂ ਦੀ ਜਲ ਭਰ, ਗੁਰੂ - ਜੋਤ ਨੂੰ ਤਾਂਘੇ
ਚਮਕ ਪੈਣ ਤਬਕਾਂ ਦੇ ਮੱਥੇ, ਜੁਗਾਂ 'ਚ ਛੁਪੇ ਝਲਾਂਗੇ।

ਅਰਜ਼ ਕਦੇ ਸ਼ਾਹਾਂ ਦੀ ਸੁੱਟਦੀ, ਕਹਿਰਾਂ ਭਰੇ ਦੁਸਾਂਘੇ
ਕੁਝ ਚਿਰ ਰਹਿਮ ਜਾਗਦਾ ਧਰ 'ਤੇ, ਭਾਵੇਂ ਦਿਲ ਦਰਮਾਂਦੇ;
ਸ਼ਾਹ ਮੁਕਰਦੇ, ਫਿਰ ਵੀ ਅੰਬਰ, ਲੱਖਾਂ ਵਹਿਣ ਵਗਾਂਦੇ
ਗੁਰੂ - ਜੋਤ ਦੇ ਨਾਲ ਅਸੰਖਾਂ, ਧਰ ਦੇ ਰੰਗ ਬੁਲਾਂਦੇ;
ਰਹਿਮ ਜ਼ੁਲਮ ਦੇ ਨੈਣਾਂ ਅੰਦਰ, ਅਦਲ ਅਲੇਪ ਸੁਹਾਂਦੇ
ਇਉਂ ਇਤਿਹਾਸ ਕਾਲ ਦੇ ਮੱਥੇ, ਕੌਸ ਹੁਸੀਨ ਸਜਾਂਦੇ।

## 2

# ਔਰੰਗਜ਼ੇਬ ਦੀ ਪੁਕਾਰ (ਸਿਰਖੰਡੀ)

ਆਲਮਗੀਰ ਨੂੰ ਸਾਰ, ਦੇਸ ਨ ਵੇਸ ਦੀ
ਕਬਰ ਕਿਲ੍ਹੇ ਤੇ ਦਾਰ, ਵਿਚ ਨਾ ਫ਼ਰਕ ਕੋ
ਬੇਗ਼ਮ, ਪੁੱਤਰ, ਯਾਰ, ਧੁੰਧ 'ਚ ਡੁੱਬ ਗਏ
ਲਸ਼ਕਰ, ਪਹਿਰੇਦਾਰ, ਦਿਸਣ ਨ ਕਿਤੇ ਵੀ!
ਕੀ ਵਿਚ ਕਿਲ੍ਹੇ ਜਾਂ ਗੋਰ? ਸ਼ਾਹ ਨ ਜਾਣਦਾ
ਕਵਨ ਗੁਫ਼ਾ ਵਿਚ ਜ਼ੋਰ, ਸ਼ਰ੍ਹਾ ਦਾ ਗਰਕਿਆ?
ਕਿਰੇ ਬਿਰਧ ਪਰਹੇਜ਼, ਟੁੱਟੇ ਦੰਦ ਜਿਹੇ!
ਦੀਨ, ਜ਼ਕਾਤਾਂ, ਦੇਗ਼, ਦੂਰ ਕੁਰਾਨ ਤੋਂ।
ਤਖ਼ਤ ਸਰਵਰੀ ਸੁੰਨ! ਹਿੱਲੇ ਤੇਗ਼ ਨਾ
ਦੀਨ ਪਰਵਰੀ ਗੁੰਮ! ਸਰਵਰ ਕਿਤੇ ਨਾ!
ਹਾਂ! ਕੱਫ਼ਨ ਦੀ ਖ਼ੈਰ, ਲਿਖੇ ਕੁਰਾਨ ਤੋਂ
ਜੀਭ ਬਜ੍ ਦੀ ਗ਼ੈਰ, ਮੰਗ ਨ ਸਕਦੀ।

ਜੰਗਲ ਅਤੇ ਸਰਾਂ, ਮਿਲਦੇ ਸ਼ਾਹ ਨੂੰ
ਪੁੱਛਦੇ: "ਕਵਨ ਮਕਾਂ, ਤੇਰਾ ਦੋਸਤਾ?"
"ਮੰਜ਼ਿਲ ਮੇਰੀ ਅਨਾਂ," ਕੂਕੀ ਰੂਪ ਸੀ
"ਜਲ ਥਲ ਦਿਵੇ ਨ ਛਾਂ, ਮੇਰੇ ਕਾਰਵਾਂ!"

ਬਾਰਹਾ ਦੇ ਸੱਯਦ, ਚਾਨਣ ਨਬੀ ਦਾ
ਸਨ ਉਹ ਪਾਕ ਵਸੀਅਤ, ਪਹਿਲੇ ਹੱਜ ਦੀ;
ਸਿਮਰੀ ਆਲਮਗੀਰ, ਜਦ ਉਹ ਸੁੱਚਤਾ
ਉਸ ਪਲ ਹੁਈ ਦਿਲਗੀਰ, ਹਿਰਸ ਇਹ ਦੁਨੀ ਦੀ
ਸਲਤਨਤਾਂ ਦਾ ਚੋਰ, ਤੜਪੇ ਕੰਬਕੇ:
"ਬਨਣ ਨ ਸੱਯਦ ਚੋਰ, ਸ਼ਾਹੀ ਦੇ ਕਿਤੇ!"
ਕਰੇ ਨਬੀ ਨੂੰ ਯਾਦ, ਮੁੜ ਮੁੜ ਪਾਤਸ਼ਾਹ
ਕਲਪੇ ਰੁਲਦੇ ਤਾਜ, ਹੇਠ ਇਬਾਦਤਾਂ।

ਖਾਵੇ ਸ਼ਾਹ ਦੀ ਰੀਸ, ਗੋਤੇ ਡੂੰਘੜੇ
ਖੇਡੇ ਸੰਤਾ ਇਬਲੀਸ, ਰਹਿਮਤ ਮੰਗਦੀ।
ਮਿਹਰਾਂ ਲਈ ਪੁਕਾਰ, ਆਵੇ ਸਿਖਰ ਜਾਂ
ਹੰਝੂਆਂ ਵਿਚ ਤ੍ਰਿਸਕਾਰ, ਦਾਰਾ ਦਾ ਕਰੇ:
ਮੰਗਾ ਰਹਿਮ ਦਾ ਮੋਹ, ਸ਼ਾਹ ਦੁਰਕਾਰਦਾ
ਉਂਜ ਗੁਨਾਹ ਦੀ ਨੀਂਹ, ਕੰਬੇ ਵੇਖਕੇ!

ਸੱਦ ਇਰਾਦਤ ਖ਼ਾਂ, ਰੋਇ ਸ਼ਹਿਨਸ਼ਾਹ:
"ਤੁਰਸ਼ ਗੁਨਾਹ ਦੀ ਛਾਂ, ਮੇਰੀ ਜਿੰਦ 'ਤੇ
ਮਾਫ਼ ਕਰੋ ਤ੍ਰੈ ਵਾਰ, ਸੜਦੀ ਰੂਹ ਨੂੰ
ਰੋਣ ਕੋਟ ਦੁਖਿਆਰ, ਵਿਚ ਖੂਹ ਜਿੰਦੜੀ
ਆਖੋ ਨਾਲ ਯਕੀਨ, ਯਾਰ ਕਦੀਮ ਦੇ
ਰਹਿਮਤ ਸੱਦ "ਆਮੀਨ!" ਅੱਲ੍ਹਾ ਦਰਾਂ 'ਤੇ।
ਮੋੜੋ ਖ਼ਾਲਿਸ ਦੀਨ, ਆਦਮ - ਬਾਗ਼ ਰਾਹ
ਨਬੀ ਦੀ ਪੈੜ ਹੁਸੀਨ, ਵਿਹਨ ਗੁਨ੍ਹਾ ਮਿਰੇ।"

ਛੂਹ ਬੁਲੰਦ ਇਕਬਾਲ, ਸ਼ਾਹ ਦੇ ਹੰਝੂਆਂ
ਕਿਹਾ "ਕਿ ਸ਼ਰ੍ਹਾ ਮੁਹਾਲ, ਖੜੀ ਸੁਆਲ ਲੈ
ਐਪਰ ਨਿਹਫਲ ਚਾਲ, ਉਖੜੇ ਓਸਦੀ
ਇਸ਼ਕ ਸ਼ਹੀਦ ਕਮਾਲ, ਦਾ ਹੈ ਜਿੱਤਦਾ!
ਸਰਮਦ ਦੀ ਵੀ ਭਾਲ, ਸ਼ਰ੍ਹਾ ਨ ਕਰ ਸਕੀ
ਅਬਦ 'ਚ ਮੌਤ ਦੇ ਤਾਲ, ਪਲ ਪਲ ਸੁਣਾਂ ਮੈਂ।
ਸੁਣੇ ਮਸੀਹਾ ਹਾਲ, ਨਾ ਦਿਲ - ਦਰਦ ਦੇ
ਛੁਪ ਮੈਂ ਵਿਚ ਪਤਾਲ, ਹਸ਼ਰ ਉਡੀਕਦਾ।"

ਖੌਲੇ ਖ਼ੂਨ ਸ਼ਿਕੋਹ, ਦਿਲ ਔਰੰਗ ਦੇ
ਐਸਾ ਜਾਗੇ ਮੋਹ, ਜਿਵੇਂ ਸ਼ਹੀਦ ਉਹ;
ਪਿਆ ਛੁਪਾਂਦਾ ਐਪਰ, ਰਹਿਮ ਭਰਾ ਲਈ
ਸ਼ਾਹੀ ਦੇ ਲੋਹ ਦਰ, ਡਰਦਾ ਟੁੱਟਣੋਂ।
ਡਾਢੇ ਪੈਣ ਖਿਚਾਅ, ਰੂਹ ਵਿਚ ਹਿਰਸ ਦੇ
ਦਿਸਣ ਛਿਪਣ ਦਰਿਆ, ਅਜ਼ਲ 'ਚ ਰਾਜ ਦੇ।

ਖ਼ੂਨੀ ਜੰਗ ਸੰਗੀਨ, ਬਹਿਰ 'ਚ ਲੜਦਿਆਂ
ਵਿਛੜਨ ਯਾਰ ਜ਼ਹੀਨ, ਬਰਸਾਂ ਤੀਕ ਜਿਉਂ
ਇਉਂ ਹੀ ਸਮਾਂ ਦੇਰੀਨ, ਨੇੜ ਜੁ ਨਬੀ - ਛੁਹ
ਸ਼ਾਹ ਨਜ਼ਰ ਮਸਕੀਨ, ਮਿਲਣਾ ਲੋਚਦੀ।

ਮਿਲ ਨ ਸਕਿਆ ਐਪਰ, ਸ਼ਾਹ ਦਰ ਮੁਸਤਫ਼ਾ
ਤੰਗ ਗੋਰ ਵਿਚ ਸਫ਼ਰ, ਆਹਰਮਨ ਘੇਰਿਆ।
ਫੇਰ ਸੁਣੇ ਕੁਰਲਾਟ, ਬੰਜਰ ਸਮੇ ਦੀ
ਮੁੱਕੇ ਕਿਤੇ ਨ ਵਾਟ, ਰਾਹੀ ਦਿਸਣ ਨਾ!
ਸਲਤਨਤਾਂ ਦੇ ਬੁੱਤ, ਦਿਸਣ ਵਿਕਰਾਲ ਬਹੁ
ਉੱਡਦੀ ਪਈ ਹਰ ਰੁੱਤ, ਕੰਡੇ ਚੁੱਕ ਕੇ।
ਬੁਤਪ੍ਰਸਤ ਪਹਾੜੀ, ਖੁੱਡੀਂ ਛੁਪੇ ਸੀ

ਨਿਕਲਕੇ ਕੁਫ਼ਰ - ਕਟਾਰੀ, ਰਾਜ 'ਚ ਖੋਭਦੇ।
ਘਿਸਰ ਰਿਹਾ ਸੀ ਸ਼ਾਹ, ਵਾਂਗ ਅਪਾਹਜ ਦੇ
ਮਿਲੇ ਨਾ ਉਹ ਦਰਿਆ, ਸੰਗ ਜੁ ਬਾਜ਼ ਦੇ;
ਪੀ ਨ ਸਕਿਆ ਘੁੱਟ, ਸ਼ਾਹ ਉਸ ਆਬ ਦੀ
ਨੀਂਦ 'ਚ ਰਗ ਰਹੀ ਕੁੱਠ, ਵਿਸ਼ ਰਹੀ ਖ਼ਾਬ ਦੀ।

ਹੌਲ ਰਿਹਾ ਔਰੰਗ, ਸੁਣ ਸੁਣ ਲਾਅਨਤਾਂ
ਫੈਲੇ ਕਬਰ ਅਨੰਤ, ਵਲ ਕਿਆਮਤਾਂ;
ਗੋਰਾਂ ਮਹਾਂ ਜਨਾਜ਼ਾ, ਲੈ ਕੇ ਚੱਲੀਆਂ
ਗੀਤ ਮਦੀਨਾ ਤਾਜ਼ਾ, ਸੁਣੇ ਨ ਸ਼ਾਹ ਨੂੰ।

ਪਾਗਲ ਬੇਆਬਾਦ, ਉੱਡਦੀ ਫਿਜ਼ਾ ਸੀ
ਤੁਰਨ ਫਿਰਊਨ ਸ਼ਦਾਦ, ਨਾਲ ਜਨਾਜ਼ੜੇ।
ਛੋਹੇ ਕਬਰ ਦੀ ਕੂਟ, ਨਬੀ ਦੇ ਅਦਲ ਨੂੰ
ਐਪਰ ਸੰਗ ਨਮਰੂਦ, ਤੁਰਦਾ ਜਾ ਰਿਹਾ!
ਵਿਚ ਜਨਾਜ਼ੇ ਗਰਕਣ, ਹਿਰਸਾਂ ਦੋਜ਼ਖ਼ੀ
ਫੜੀ ਕਾਲ ਦੀ ਧੜਕਣ, ਕਾਲੇ ਸੂਰਜਾਂ।
ਲਬ ਹੰਕਾਰ ਸੀ ਕੋਲ, ਦੂਰ ਕੁਰਾਨ ਸੀ
ਭਰੀ ਜਨਾਜ਼ੇ ਝੋਲ, ਸਾੜ ਹਕੂਮਤਾਂ;
ਸ਼ਾਹਾਂ ਦੀ ਪਰਵਾਜ਼, ਫੜੀ ਪਤਾਲ ਨੇ
ਭੁੱਬਲ ਬਣਿਆ ਨਾਜ਼, ਗੋਰਾਂ ਵੇਖਿਆ;
ਵੇਖੇ ਬਲਦੇ ਮੇਘ, ਛਾਣੇ ਅਗਨ ਸ਼ਾਹ
ਰੁਲੇ ਔਰੰਗੀ ਤੇਗ਼, ਸੁੰਞੇ ਖੰਡਰੀਂ,
ਬੇਵਫ਼ਾ ਜ਼ਮਾਂ ਕੁੱਲ, ਫੜੇ ਤਲਾਵਤਾਂ
ਕਹਿਰ ਫਿਰਊਨੀ ਝੁੱਲ, ਪਿੱਛੇ ਆ ਰਿਹਾ;
ਮੂਸਾ ਵਾਂਗ ਨ ਜਿੱਤ, ਮਿਲੀ ਔਰੰਗ ਨੂੰ
ਬਣੇ ਮਸੀਹਾ ਮਿੱਤ, ਨਬੀ ਨ ਆਖ਼ਰੀ।

ਕਬਰ ਅਨੰਤ 'ਚ ਕੈਦ, ਆਲਮਗੀਰ ਸੀ
ਛਿਨ ਤਲਾਵਤ ਸ਼ਾਇਦ, ਉਸ 'ਤੇ ਆਇਆ;
ਉਸ ਲਮਹੇ ਵਿਚ ਦਾਤ, ਤੱਕੀ ਸ਼ਹਿਨਸ਼ਾਹ
ਦਾਰਾ ਸਰਮਦ ਝਾਤ, ਦੇਵਣ ਹਸ਼ਰ 'ਤੇ;
ਵੇਖਣ ਭੁੰਚਣ ਨੂਰ, ਅੱਥਰੂ ਸ਼ਾਹ ਦੇ
ਉਹਲੇ ਸੀ ਮਖ਼ਮੂਰ, ਜ਼ਾਮਨ ਇਸ਼ਕ ਦਾ।
ਕੂਕੇ ਸ਼ਾਹ : "ਦੁਰਗਤ, ਮੋਮਨ ਜਰਣ ਕਿਉਂ ?
ਕਿਉਂ ਕਾਫ਼ਿਰ ਦੀ ਰੱਤ, ਬਣੀ ਸ਼ਹੀਦ ਹੈ ?

ਕਵਨ ਹੱਥ ਸਮਰੱਥ, ਹਸ਼ਰ ਦੇ ਮੋੜ 'ਤੇ ?
ਕਿਉਂ ਮੋਮਨ ਦੀ ਵੱਥ, ਅੱਲ੍ਹਾ ਖੋਹ ਰਿਹਾ ?"
ਪੁੱਛੇ ਜਦ ਸ਼ਾਹ ਰੋ, ਭਾਰੇ ਅੱਥਰੂ
ਪੱਥਰ ਲਟਕਣ ਹੋ, ਨੈਣੀਂ ਇਲਮ ਦੇ।

ਤਾਂ ਓਸੇ ਹੀ ਬਿੰਦ, ਦਿਸੇ ਔਰੰਗ ਨੂੰ
ਨਾਸ਼ਮਾਨਤਾ - ਸਿੰਧ, ਡੋਬਦਾ ਨਭ ਰਵੀ।
ਨਿਗਲ ਰਿਹਾ ਹਰ ਜਿੰਦ, ਅਣਗਿਣ ਕਹਿਕਸ਼ਾਂ
ਬੇਵਫ਼ਾ ਜ਼ਮਾਂ - ਤੰਦ, ਸਭ ਨੂੰ ਧੂਹ ਰਹੀ।
ਤੰਦੂਏ ਦਾ ਹੀ ਰੂਪ, ਸਾਗਰ ਗਰਜਦਾ
ਰਿਹਾ ਲਹੂ ਨੂੰ ਚੂਸ, ਹੇਠ ਪਤਾਲ ਜਾ।
ਲਬ, ਹਵਸ, ਹੰਕਾਰ, ਸ਼ਾਹੀ ਤਖ਼ਤ ਵੀ
ਸਭ ਦੋਜ਼ਖ਼ ਦੇ ਦੁਆਰ, ਦੈਵੀ ਝਲਕ ਬਿਨ।
ਹਰ ਪਾਸੇ ਅਸਮਾਨ, ਜਾਵੇ ਗਰਕਦਾ
ਪਲ ਪਲ 'ਤੇ ਗੁੰਮਨਾਮ, ਪੁਸ਼ਤਾਂ ਹੁੰਦੀਆਂ;
ਸੀ ਔਰੰਗ ਦੀ ਜਾਨ, ਪਲ ਪਲ ਕੰਬਦੀ
ਧੀਰ ਨ ਧਰੇ ਈਮਾਨ, ਸੰਗੀ ਉਮਰ ਦਾ!
ਜ਼ਫਰ ਦੀ ਪਰਬਲ ਤਾਨ, ਮੁੜ ਮੁੜ ਉੱਠਦੀ
ਲੈ ਬਿਸਤਰ ਸ਼ਮਸ਼ਾਨ, ਸੁੱਤਾ ਸ਼ਹਿਨਸ਼ਾਹ :
"ਮੈਂ ਸੁਣ ਜ਼ਫਰ ਦੀ ਤਾਨ, ਦੱਸਾਂ ਸੱਚ ਨਾ
ਸੁਣਦਾ ਮਿਰਾ ਈਮਾਨ, ਚੋਰੀ ਜੱਗ ਤੋਂ;
ਚੁਭੇ ਜਿਗਰ ਵਿਚ ਵਾਣ, ਕਿਹੜਾ ਗੁਰੂ ਦਾ
ਮੈਂ ਹੋਸਾਂ ਗੁੰਮਨਾਮ, ਸਣੇ ਈਮਾਨ ਦੇ।"
ਨੇੜ ਦਸਮ ਅਰਮਾਨ, ਸ਼ਾਹ ਨ ਛੁਹ ਸਕੇ!
ਅਗਮ ਅਗਾਧ ਉਹ ਸ਼ਾਨ, ਪੀਵੇ ਕਿਸ ਤਰ੍ਹਾਂ ?

ਤੱਕਣ ਸਮਾਂ ਅਨੰਤ, ਸ਼ਾਹ ਦੇ ਅੱਥਰੂ
ਤੇ ਦਸਮੇਸ਼ ਦਾ ਅੰਤ, ਛੁਰੇ ਦੀ ਨੋਕ 'ਤੇ।
ਕੁਝ ਮਿਲਿਆ ਧਰਵਾਸ, ਉਸ ਪਲ ਸ਼ਾਹ ਨੂੰ
ਸੋਚੇ : "ਵਲੀ ਵੀ ਖ਼ਾਸ, ਸਮਿਆਂ ਨੋਚਣੇ।"
ਐਪਰ ਅਗਲੇ ਪਲ, ਸ਼ਾਹ ਹੈਰਾਨਿਆਂ
ਗਲ ਲਾਵਣ ਜਲ ਥਲ, ਹੜ੍ਹ ਦਿੱਬ ਰੱਤੜੇ
ਹੋਇ ਸਕੇ ਨਾ ਬੰਦ, ਮੌਤੋਂ ਵਲੀ - ਰਾਹ
ਵਗ ਭਰਦੀ ਬ੍ਰਹਿਮੰਡ, ਰੱਤ ਸ਼ਹੀਦ ਦੀ।
ਦੁਨੀ - ਛੁਰੇ ਤੋਂ ਪਾਰ, ਤੱਕੇ ਸ਼ਹਿਨਸ਼ਾਹ
ਜ਼ਿੰਦਾ ਗੁਰ - ਲਿਵਤਾਰ, ਅਬਦ 'ਚ ਚਮਕਦੀ;

ਨਰ - ਰੋਹ ਤੋਂ ਨਿਰਲੇਪ, ਉਸਦਾ ਸਫ਼ਰ ਹੈ
ਸ਼ੁਕਰ ਸਿਦਕ ਦਾ ਵੇਗ, ਜਲਵਾ ਤੇਗ਼ ਦਾ
ਬੁੱਤ ਸ਼ਿਕਨੀ ਦਾ ਜ਼ੋਰ, ਹੁਸਨ ਸਵਾਰ ਦਾ
ਉਤਰ ਰਹੀ ਸਦ ਭੋਰ, ਉਸਦੀ ਰੱਤ 'ਤੇ
ਉਸ ਸ਼ਹੀਦ ਦੇ ਰਾਹ, ਵਿਚ ਬ੍ਰਹਿਮੰਡ ਦੇ
ਦੂਨੀ - ਛੁਰਾ ਨਾ ਸ਼ਾਹ, ਵੇਖੇ ਓਸ ਥਾਂ।
ਪਾਰ! ਛੁਰੇ ਤੋਂ ਪਾਰ, ਰੰਗ ਸ਼ਹੀਦ ਦਾ
ਓਦਰ ਰਿਹਾ ਪੁਕਾਰ, ਸ਼ਾਹ ਦਿਲਦਾਰ ਕੋ :
"ਜਦੋਂ ਇਲਾਹੀ ਰੱਤ, ਉਸਦੀ ਮਹਿਕਣੀ
ਮਿਰੀ ਜਿੰਦ ਦਾ ਸੱਚ, ਛੂਹ ਨਾ ਸਕੇ ਉਹ।"

"ਕੀਕਨ ਫਲਣ ਨਸੀਬ ?" ਪੁੱਛੇ ਸ਼ਹਿਨਸ਼ਾਹ
"ਬੇਵਸ ਖੜਾ ਗਰੀਬ, ਸਿਕਦਾ ਵਸਲ ਨੂੰ
ਕੈਸੀ ਅਰਜ਼ ਅਜੀਬ, ਸੈਨਤ ਕਿਤੇ ਨਾ!
ਬੋਸਾ ਦਿਵੇ ਮੁਰੀਦ, ਹੱਸਣ ਦੂਰੀਆਂ!
ਮੁਗ਼ਲ ਤਾਰੀਖ਼ ਦਾ ਤਾਲ, ਆਖ਼ਿਰ ਟੁੱਟਣਾ
ਰਹੇ ਇਲਾਹੀ ਚਾਲ, ਇਸ ਤੋਂ ਵਿਛੜਕੇ।"

ਰਿਹਾ ਸੀ ਵਿਗਸ ਵਿਗਾਸ, ਸਤਿਗੁਰ - ਜੋਤ ਦਾ
ਰਿਹਾ ਨਪੀੜ ਹਰਾਸ, ਸ਼ਾਹ ਨੂੰ ਜ਼ਿਮੀਂ 'ਤੇ
ਭੜਕੀ ਦਾਵਾਨਲ, ਘੇਰ ਔਰੰਗ ਨੂੰ
ਤੀਬਰ ਬਲਦੀ ਛੱਲ, ਸਾੜੇ ਤਖ਼ਤ ਨੂੰ।
ਦੂਰ ਦੂਰ ਬ੍ਰਹਿਮੰਡ, ਦਿਸਦਾ ਦੀਨ ਦਾ
ਹੋਏ ਅਤਿ ਪ੍ਰਚੰਡ, ਵਿਜੈ ਦਾ ਗੀਤ ਵੀ।
ਲਾਟ ਤੇਜ਼ ਤੋਂ ਤੇਜ਼, ਚੜ੍ਹੀ ਔਰੰਗ 'ਤੇ
ਦੀਨ ਕੁਫ਼ਰ ਰਿਹਾ ਭੇਜ, ਵੱਲ ਹਕੂਮਤਾਂ!
ਸਮੇ ਦੇ ਵਿੰਗੇ ਪੈਰ, ਉਲਟੀ ਚਾਲ ਸੀ
ਨੇੜੇ ਜੱਗ ਨੂੰ ਖ਼ੈਰ, ਪਾਵੇ ਖ਼ਾਲਸਾ।
ਬਣੇ ਕੁੰਟ ਹਰ ਜਿੱਤ, ਭਾਂਬੜ ਖ਼ਾਲਸਾ
ਖੋਲ੍ਹਣ ਦਿਵੇ ਨਾ ਭਿੱਤ, ਗੌਰ ਅਨੰਤ ਦੇ
ਸੁੰਨ ਖੁਭੀ ਵਿਚ ਚਿੱਤ, ਅੱਗੇ ਅੰਧ ਸ਼ਾਹ
ਛੋਹੇ ਕਿਵੇਂ ਉਹ ਮਿੱਤ, ਅੰਤਮ ਵੇਲੜੇ ?
ਲਾਟ ਖ਼ਾਲਸਾ ਘੇਰ, ਰਹੀ ਔਰੰਗ ਨੂੰ
ਸਤਿਗੁਰ ਮਿਲਣ 'ਚ ਦੇਰ, ਅਣਮੁੱਕ ਫ਼ਾਸਲੇ!

3

## ਦਸਮੇਸ਼ ਨੂੰ ਡੱਲ ਸਿੰਘ ਦੀ ਵਿਦਾਇਗੀ

ਹੇਠ ਅਸੰਖ ਤਾਰਿਆਂ ਡੱਲਾ
ਐਨਾ ਨਹੀਂ ਸੀ ਕਦੇ ਇਕੱਲਾ
ਗੁਰ - ਤੰਬੂ ਦਰ ਪਹਿਰਾ ਦਿੰਦਾ
ਸਜਦੇ ਬੁਝੇ, ਦਰਦ ਬਸ ਜ਼ਿੰਦਾ!
ਭਾਵੇਂ ਮਾਹੀ - ਰੂਪ ਅਗੰਮੀ
ਪਰ ਸਾਬੋ ਦੀ ਵੇਦਨ ਲੰਮੀ
ਐਸੀ ਯਾਦ ਖਾਕ ਉਸ ਜੰਮੀ
ਦਿੱਬ ਨੈਣਾਂ ਉਹ ਚੀਸ ਨ ਥੰਮ੍ਹੀ।
ਫੜੇ ਕਵਨ ਸਮਿਆਂ ਦਾ ਪੱਲਾ?
ਬਿਨਾਂ ਵਸਲ ਉਦਰੇਵਾਂ ਝੱਲਾ!
ਤਲਵੰਡੀ ਸਾਬੋ ਦੇ ਪਾਣੀ
ਕਿਸੇ ਵਸਲ ਦੇ ਨਹੀਂ ਸਨ ਹਾਣੀ।
ਦੱਖਣ ਦੇ ਵੱਲ ਜਾਂਦਾ ਮਾਹੀ
ਝੁਕ ਝੁਕ ਵੇਖ ਰਹੇ ਨਭ - ਰਾਹੀ
ਉਸ ਪਾਸੇ ਦੀ ਰਮਜ਼ ਇਲਾਹੀ
ਬਣੀ ਡੱਲ ਸਿੰਘ ਲਈ ਫਾਹੀ।

ਗੁਰੂ - ਜੋਤ ਜੋ ਪੈਂਡੇ ਮੱਲੇ
ਡੱਲਾ ਕੁੰਟ ਕਿੰਜ ਉਹ ਚੱਲੇ?
ਦੱਖਣ ਵੱਲ ਕਾਰਵਾਂ ਜਾਵੇ
ਉਹਦੀ ਥਾਹ ਮੁਰੀਦ ਨ ਪਾਵੇ।

ਜਿਉਂ ਜਿਉਂ ਡੱਲਾ ਦੇਵੇ ਪਹਿਰਾ
ਗੁਰੂ - ਹੁਸਨ ਦਿਸੇ ਉੱਚ ਗਹਿਰਾ
ਸੁਣੇ ਮੁਰੀਦ, ਨ ਜਿਸ ਪਲ ਬਹਿਰਾ
ਗੁਰੂ - ਨੈਂਅ ਵਗੇ ਵਿਚ ਸਹਰਾ।

ਦਸਮ ਦੀਆਂ ਲਿਵ - ਜੋਤ ਤਰੰਗਾਂ
ਨਾਲ ਹਮੇਸ਼ ਰਹਿਣ ਬ੍ਰਹਿਮੰਡਾਂ
ਪਹਿਰੇਦਾਰ ਨੂੰ ਦਿਸ ਪਈਆਂ
ਦਰ ਵੱਲ ਗੁਰੂ - ਜੋਤ ਦੇ ਗਈਆਂ
ਮਿਟ ਮਿਟ ਫੇਰ ਉਗਮ ਜੋ ਰਹੀਆਂ
ਮਿਲਣ ਵਾਂਗ ਧਰਤੀਆਂ ਸਈਆਂ।

ਕੋਟ ਅਸੰਖ ਅਕਸ ਗੁਰ ਸੰਦੇ
ਸਦੀਆਂ ਪਾਰ ਢੂੰਡਦੇ ਬੰਦੇ
ਨਾ ਗੁਰ-ਜੋਤ ਦੇ ਕਦਮ ਅਧੂਰੇ
ਪਹਿਰੇ ਸਿਖਰ ਹੁਸਨ ਮਖਮੂਰੇ;
ਪਰ ਡ਼ੱਲੇ ਦੀ ਪੀੜ ਅਨੋਖੀ
ਲਿਖੀ ਖਾਕ 'ਤੇ ਕਿਹੜੇ ਦੋਖੀ ?

ਡੱਲਾ ਮੂਕ ਭਰੇਂਦਾ ਆਹਾਂ :
"ਕਿਉਂ ਨਾ ਮੁਰਸ਼ਦ ਵਿਚ ਸਮਾਵਾਂ ?
ਕਿਸ ਹੰਝੂ ਦਾ ਰੂਪ ਵਟਾਵਾਂ ?
ਤਾਰੇ ਦੂਰ ! ਨਾ ਸੰਗ ਨਿਭਾਵਾਂ।
ਮੇਰੇ ਵੀ ਇਸ ਪਹਿਰੇ ਦੁਆਰੇ
ਹਨ ਹਮਸਫ਼ਰ ਹਜ਼ਾਰਾਂ ਤਾਰੇ
ਕਦੇ ਮੈਂ ਮਹਾਂ ਸਘਣ ਭਰਪੂਰ
ਕਦੇ ਮੈਂ ਕਲਗ਼ੀ ਦਾ ਹੀ ਨੂਰ
ਕਦੇ ਅਕਹਿ ਦੇਸ ਜਾ ਮੱਲਾਂ
ਕਲਗ਼ੀਧਰ ਦੇ ਵਾਣ ਲੈ ਚੱਲਾਂ
ਹੋਰ ਹੋਰ ਧਰਤੀਆਂ ਸੱਲ੍ਹਾਂ
ਖਾਕ ਦੀ ਮਹਿਕ ਅਗਮ ਤਕ ਘੱਲਾਂ
ਐਪਰ ਮੇਰਾ ਵੱਸ ਨ ਚੱਲੇ
ਜ਼ੋਰ ਮਹਾਂ ਬਲ ਧਰ ਦਾ ਥੱਲੇ
ਮੈਂ ਪਤਾਲ ਵਿਚ ਡਿੱਗ ਰੋਵਾਂ
ਤੇਰੇ ਨੂਰ ਨਾਲ ਨਾ ਹੋਵਾਂ।
ਅਜਬ ਤਣਾਉ ਤੋੜਦਾ ਮੈਨੂੰ
ਖਿੱਚੇ ਰੂਪ ਜੋੜਦਾ ਮੈਨੂੰ;
ਜਦ ਮੈਂ ਤੁਰਾਂ ਵਿਛੋੜਦਾ ਮੈਨੂੰ
ਖ਼ੂਨੀ ਹੱਥ ਮੋੜਦਾ ਮੈਨੂੰ।"

ਫਿਰ ਡੱਲੇ ਨੇ ਸੀਸ ਝੁਕਾ ਕੇ
ਤੰਬੂ ਦੇ ਤ੍ਰੈ ਚੱਕਰ ਲਾ ਕੇ
ਸਭ ਲੋਕ ਪਰਲੋਕ ਸਮਾ ਕੇ
ਛਿਨ ਵਿਚ ਨੂਰੀ ਸਫ਼ਰ ਮੁਕਾ ਕੇ
ਪਿਰ ਤੋਂ ਵਿਛੜ ਅੱਥਰੂ ਭਰਿਆ
ਮਹਾਂ ਗੁਬਾਰਾਂ ਵਿਚ ਜਾ ਰਲਿਆ।

ਸਰਸਾ ਨਗਰ ਦੇ ਆਰ ਪਾਰ ਸੀ
ਸਬਰ ਸਿਦਕ ਦੇ ਮੰਝਧਾਰ ਕਈ
ਬਹੁਤੇ ਜਿਨਾਂ ਨੂੰ ਤਰ ਸਕੇ ਨਾ
ਨੂਰੀ ਕਾਂਗ ਨੂੰ ਫੜ ਸਕੇ ਨਾ
ਫ਼ਤਿਹ ਸਿੰਘ ਜਿਹੇ ਬਹੁਤ ਮੁੜੇ ਸੀ
ਕੱਚੇ ਸਿਦਕ ਦੇ ਵਿਚ ਖੁਰੇ ਸੀ।

ਨਾਜ਼ਕ ਕਾਲ ਅਥਾਹ ਤੋਂ ਅੱਗੇ
ਖੰਡੇਧਾਰ ਸ਼ਹਾਦਤ ਫੱਬੇ
ਭੇਤ ਭਰੀ ਕੋ ਚੁੱਪ ਸੀ ਦੁੰਦਰ
ਗਰਜ ਰਿਹਾ ਵਿਚ ਕੁਈ ਸਮੁੰਦਰ
ਤਿਸ ਤਕ ਪਹੁੰਚ ਸਕਣ ਬਸ ਥੋੜੇ
ਮੁੜ ਜਾਂਦੇ ਮੋਹ ਹਿਰਸ ਦੇ ਘੋੜੇ
ਅਤਿ ਨਿੰਬਲ ਇਤਿਹਾਸ ਦਾ ਕੰਢਾ
ਕਿੰਜ ਛੋਹੇ ਬੇਸਿਦਕਾ ਬੰਦਾ ?
ਖੁਰਦੇ ਕੱਚੇ ਘੜੇ ਅਧੂਰੇ
ਨਿਭਣ ਉੱਥੇ ਮਹਾਂ ਬਲ ਸੂਰੇ।

## 4

## (ੳ) ਡੱਲੇ ਅਤੇ ਹੋਰ ਸੱਜਣਾਂ ਦੇ ਛੱਡ ਜਾਣ ਪਿੱਛੋਂ (ਪਿਰ-ਉਦਰੇਵਾਂ ਅਤੇ ਸੱਚ ਦਾ ਪ੍ਰੇਮ-ਵਸਲ)

ਥਲ ਨੂੰ ਛੋਡ ਗਏ ਭਰ ਹੰਝੂ, ਮੀਤ ਵਿਛਾ ਉਦਰੇਵਾਂ
ਹੋ ਅਲੇਪ ਮਹਾਂ ਬਲ ਪਿਰ ਦਾ, ਗਲ ਲਾਵੇ ਤਰਸੇਵਾਂ।

ਇੱਕੋ ਰਮਜ਼ ਰਹੇਗੀ ਬਾਕੀ, ਮਘਦੇ ਸੱਚ ਦੇ ਸੀਨੇ
ਹਰ ਗ੍ਰੰਥ ਦਾ ਮਿਟ ਜਾਵੇਗਾ, ਓਥੇ ਤਰਕ - ਵਲੇਵਾਂ।

ਦੱਖਣ ਜਾਂਦੇ ਕਾਰਵਾਂ ਨੂੰ, ਮਾਹੀ ਸੁਖਨ ਉਚਾਰੇ :
"ਓਸੇ ਪਲ ਦੇ ਖੰਭ ਪੁੰਗਰਣੇ, ਜਿਸ ਪਲ ਨੂੰ ਮੈਂ ਸੇਵਾਂ।"

ਦੱਖਣ - ਕਾਰਵਾਂ ਦੇ ਅੱਗੇ, ਵਾਣ ਲਿਖਣ ਇਹ ਸਾਖੀ :
"ਕਾਲ - ਸੁੰਨ ? ਨਭਾਂ ਦਾ ਮਿਟਣਾ ? ਆਲਸ, ਤਿਮਰ, ਥਕੇਵਾਂ।"

ਬਾਦਸ਼ਾਹਾਂ ਨੂੰ ਛੱਡ ਜਾਵਸੀ, ਵਸਲ ਅਸੀਮ ਨਿਆਰਾ
ਕਲਗ਼ੀਧਰ ਦੀ ਮਿਹਰ ਉਡੀਕੇ, ਵੀਰਾਨੇ ਦਾ ਖੇਮਾ।

ਜਿਸਦਾ ਹੱਕ ਮਿਲੇਗਾ ਉਸਨੂੰ, ਰੋਕ ਸਕੇ ਨਾ ਕੋਈ
ਪਿਰ ਦੀ ਅਸਲ ਰਮਜ਼ ਨੂੰ ਮਿਲਣਾ, ਦੀਨ ਸ਼ਰ੍ਹਾ ਦੇ ਨੇਮਾਂ।

## (ਅ) ਜੈਨੀਆਂ ਦਾ ਸ਼ਹਿਰ ਨੌਹਰ : ਅਨੰਤ ਬ੍ਰਹਿਮੰਡ ਅੰਦਰ ਇੱਕੋ ਛਿਨ ਉੱਤੇ ਮੌਤ ਅਤੇ ਹਯਾਤੀ ਦਾ ਸਫ਼ਰ

ਦੂਰ ਗੁਬਾਰ 'ਚ ਛੁਪਿਆ ਡੱਲਾ, ਗੁਰ ਨੌਹਰ ਜਾ ਪਰਸਣ
ਅਮਰ ਅਲੇਪ ਹਯਾਤੀ ਲੈ ਕੇ, ਸ਼ਹਿਰ ਰੰਗੀਨ 'ਤੇ ਵਰਸਣ।

ਕੁੰਦਨ ਰਤਨ ਬਜ਼ਾਰੀਂ ਦਮਕਣ, ਸ਼ਹਿਰ ਅਮੀਰ ਨਜ਼ਾਰਾ
ਨੰਗੇ ਪੈਰ ਭਾਬੜੇ ਫਿਰਦੇ, ਮਹਿਲ ਦੇਣ ਲਿਸ਼ਕਾਰਾ।

ਹੱਥੀਂ ਛੁੰਮਣ ਧਰਤ ਸੁਆਰਨ, ਪੰਛੀ ਕੀਟ ਬਚਾਉਂਦੇ
ਝੁੰਡ ਕਬੂਤਰਾਂ ਦੇ ਵਿਚ ਰੌੜਾਂ, ਚੋਗ ਖਿਲਾਰ ਬੁਲਾਉਂਦੇ।

ਆ ਇਕ ਸਿੰਘ ਦੇ ਪੈਰ ਹੇਠ ਤਦ, ਇਕ ਕਬੂਤਰ ਮੋਇਆ
ਰਸਮ ਅਹਿੰਸਾ ਟੁੱਟਣ ਉੱਤੇ, ਅਜਬ ਕਤੂਹਲ ਹੋਇਆ।

ਤੱਕ ਮੌਤ - ਵਰਤਾਰਾ ਜੈਨੀਆਂ, ਪਾ ਹਿੰਸਕ ਕੁਰਲਾਟਾਂ
ਸਿੰਘ ਮਾਸੂਮ ਨੂੰ ਘੇਰ ਲਿਆ ਆ, ਡਾਢੇ ਸ਼ਹਿਰੀ ਰਾਠਾਂ।

ਸਤਿਗੁਰ ਕਹਿਣ : "ਅਜ਼ਲ ਤੋਂ ਲੈ ਕੇ, ਦਿੰਦੀ ਮੌਤ ਅਵਾਜ਼ਾਂ
ਕਰੇ ਮਲੀਨ ਅਹਿੰਸਾ ਦੀ ਰਟ, ਸਭ ਜੀਵਨ - ਪਰਵਾਜ਼ਾਂ।"

ਰੋਹ 'ਚ ਗਰਜੇ ਸੁਣ ਸਭ ਜੈਨੀ, "ਝੁਕ ਹਰ ਜਿੰਦ ਨਿਵਾਜੋ
ਤੁਸੀਂ ਜੇ ਮੌਤ ਅਟੱਲ ਦਸਦੇ, ਹੁਕਮ ਮੌਤ ਦਾ ਸਾਜੋ।"

ਗੁਰੂ ਕਹਿਣ : "ਅਸੀਮ ਬ੍ਰਹਿਮੰਡ 'ਚ, ਮੌਤ ਹਯਾਤੀ ਦੋਵੇਂ
ਪਲ ਪਲ ਜੈਨ ਮੁਖੀ ! ਜਿੰਦ ਵਿਗਸੇ, ਪਲ ਪਲ ਜੀਵਨ ਖੋਵੇਂ

ਰੂਪਵੰਤ ਇਸ ਧਰਤੀ ਉੱਤੇ, ਗੁਟਕ ਰਹੇ ਜੋ ਪੰਛੀ
ਹੁਣ ਦੇ ਛਿਨ ਵਿਚ ਸੁੰਨ ਵੀ ਦਿਸਦੇ, ਅੰਦਰ ਚਾਲ ਅਨੰਤੀ।"

ਸਿਰਜ ਦ੍ਰਿਸ਼ ਤਾਂ ਜਗ ਅਮਿੱਤ ਦੇ, ਨੂਰ ਅਸੀਮ ਖਲੋਏ
ਹੈ ਭੈਭੀਤ ਵੇਖਦੇ ਜੈਨੀ, ਝੁੰਡ ਕਬੂਤਰ ਮੋਏ।

ਅਜ਼ਲ ਤੋਂ ਅਬਦ ਤਕ ਹਨ ਗੌਂਦੇ, ਜੋ ਪੰਖੀ ਇਸ ਧਰ 'ਤੇ
ਭੌਂਦੇ ਚਰਖ ਅਨੰਤ 'ਚ ਤਿਨਾਂ ਦੇ, ਖੰਭ ਫਟੇ ਵੀ ਤਰਦੇ

ਮੌਤ ਸਿਮਰਦੀ ਪਲ ਪਲ ਜੋਬਨ, ਜਦ ਵੀ ਪੰਖੀ ਗਾਵੇ
ਕੂੰਬਲ ਇਕ ਖਿੜੇ ਜਿਸ ਮੰਡਲ, ਅਗਮ ਪਾਰ ਕੁਰਲਾਵੇ।

## (ੲ) ਸੁਹੇਵੇ ਵਿਖੇ ਜੰਡ ਉੱਤੇ ਪਿੱਪਲ; ਕਲਗੀਧਰ ਦੀ ਜੀਵਨ-ਦਾਤ ਦੀ ਇਕ ਹੋਰ ਦਿਸ਼ਾ

ਫੇਰ ਸੁਹੇਵੇ ਦੀ ਜੂਹ ਅੰਦਰ, ਮਹਿਕ - ਸੁਪਨ ਇੰਜ ਉੱਗੇ
ਜਿਵੇਂ ਉਡੀਕ 'ਚ ਨੈਂ ਨੂੰ ਮਿਲ ਪਏ, ਬੇਅਬਾਦ ਥਲ ਲੁੱਗੇ।

ਤ੍ਰਬਕ ਰਿਹਾ ਥਲਾਂ ਦਾ ਰਾਹੀ, ਸਮਾਂ ਵਿਛੜ ਨ ਜਾਵੇ!
ਸੁੰਨ ਧਰਤ ਨੂੰ ਹਰੀ ਸ਼ਾਖ਼ ਲੈ, ਛੁਹ ਵਰਦਾਨ ਜਗਾਵੇ

ਵਿਚ ਸੁਹੇਵੇ ਜੰਡ ਦੇ ਸਿਰ 'ਤੇ, ਪਿੱਪਲ ਝੂੰਮੇ ਹਰਿਆ
ਵਣ - ਗੀਤਾਂ ਦਾ ਇਹ ਵਣਜਾਰਾ, ਥਲੀਂ ਅਡੋਲ ਆ ਖੜਿਆ

ਇਕ ਦਿਨ ਥਲ - ਅਗੰਨ ਨੂੰ ਪੀਵੇ, ਸ਼ਾਹਰਗ ਵਿਚ ਸਮਾਵੇ
ਫਿਰ ਪਤਾਲ ਤੋਂ ਗਗਨਾਂ ਤੀਕਣ, ਰੂਹ - ਤਰਜ਼ ਵਿਗਸਾਵੇ।

ਸਤਿਗੁਰ ਆਖਣ: "ਵਿਚ ਸੁਹੇਵੇ, ਰਾਜ਼ ਮਿਰਾ ਇਹ ਹੁੱਲੇ
ਅੰਮ੍ਰਿਤ ਕਦੇ ਹਯਾਤੀ ਦਾ ਖਿੜ, ਕਾਲ - ਸੁੰਨ 'ਤੇ ਝੁੱਲੇ।

ਸਾਗਰ, ਗਗਨ, ਕਾਲ ਸਭ ਥਰਕਣ, ਧਰਤ ਦੇ ਭੇਤ ਹਜ਼ਾਰਾਂ
ਪਿੱਪਲ - ਮਸਤਕ ਨਾਲ ਛੁਹਾਈ, ਪਾਵਨ ਰਮਜ਼ ਪਹਾੜਾਂ।

ਹਰੇ ਕਚੂਰ ਇਹ ਦਿਲ ਵਿਚ ਪਲਦੀ, ਕੋ ਸੰਜੀਵਨੀ ਬੂਟੀ
ਬੰਜਰ ਤਿਮਰ - ਮੌਤ ਵਿਚ ਦਮਕੇ, ਜ਼ਿੰਦਾ ਛੁਹ ਅਨੂਠੀ।

ਜੰਡ ਮੂਰਛਿਤ ਦੇ ਨੈਣਾਂ ਨੂੰ, ਜੀਵਨ - ਰੂਹ ਅਲਬੇਲੀ
ਮਹਾਂ ਕਾਲ ਦੇ ਨਾਲ ਮਿਲਾਵੇ, ਸਦਾ ਨਵੀਨ ਸੁਹੇਲੀ।

ਆਖ਼ਿਰ ਜੰਡ ਤੇ ਪਿੱਪਲ ਨੇ ਮਿਲ, ਇਕ ਨਿਰਵਾਨ ਹੋ ਜਾਣਾ
ਸਬਜ਼ ਪੱਤਿਆਂ ਦੇ ਹੜ੍ਹ ਅੰਦਰ, ਮਾਰੂਥਲਾਂ ਸਮਾਣਾ।

ਜੰਡ ਵੀਰਾਨ 'ਚ ਪਾਵਨ ਪਿੱਪਲ, ਆਣ ਸੁਹੇਵੇ ਉੱਗੇ
ਜਦੋਂ ਜੰਡ ਇਹ ਖੁਰ ਜਾਵੇਗਾ, ਰੂਪ ਵਣਾਂ ਦਾ ਪੁੱਗੇ।"

ਇੰਜ ਕਲ਼ਗੀਧਰ ਘਾਇਲ ਧਰਤ 'ਤੇ, ਝੁਕ ਸੰਜੀਵਨੀ ਲਾਵਣ
ਤੇਜ਼ ਵਾਣ - ਪਰਵਾਜ਼ ਅੰਦਰਾਂ, ਬਲੀ ਪਹਾੜ ਸਮਾਵਣ।

ਗ਼ੈਬ ਧਰਤ ਦੇ ਨਾਲ ਪੰਧ ਲੈ, ਸੂਖਮ ਤਰਜ਼ 'ਚ ਢਾਲੇ
ਖ਼ੰਜਰ ਕੋਲ ਕਰੁਣ ਨੂੰ ਜਰਦਾ, ਰਹਿਮ ਸੰਗ ਜਗ ਪਾਲੇ।

ਗੁਰ ਸੰਗੀਤ ਬ੍ਰਿਛ ਦਾ ਮਿੱਠਾ, ਕਾਲ ਕਾਲ ਵਿਚ ਲਿਆਵਣ
ਜੁਗੀਂ ਸੜੇ ਹੰਝੂਆਂ ਉੱਤੇ, ਪੌਣ ਪੁਨੀਤ ਵਗਾਵਣ।

ਛੁਹਣ ਫ਼ਜਰ ਦਾ ਰੂਪ ਕੁਆਰਾ, ਪਿੰਜਰ ਕੱਢ ਕਦੀਮੀ
ਉੱਚ ਦਾਤ ਦੇ ਸੱਚ ਅਲੇਪ ਨੂੰ, ਮਿਲਣ ਯਤੀਮ ਜ਼ਮੀਨੀ।

## (ਸ) ਕਲ਼ਗੀਧਰ ਦਾਦੂ ਦੁਆਰੇ : ਤਲਵਾਰ ਅਤੇ ਮੁਹੱਬਤ ਦਾ ਸੰਗਮ

ਟੁਰ ਸੁਹੇਵਿਉਂ ਰਾਮਪੁਰੇ ਆ, ਗੁਰ ਕੁਲਾਇਤ 'ਚੋਂ ਲੰਘੇ
ਵਿਛੜ ਰਹੀ ਸੰਝਾਂ ਦੀ ਲਾਲੀ, ਬਿਰਖ ਥਲਾਂ ਦੇ ਰੰਗੇ।

ਗੁਰੂ ਘਰ - ਦਰ ਝੁਕਣ ਚਿਰਾਂ ਤੋਂ, ਬਿਮਲ ਕਾਲ ਦੇ ਦੀਦੇ
ਸ਼ਬਦ ਦੀ ਥਰਹਰ ਸੀਸ ਨਰਾਇਣੇ, ਦਾਦੂ ਪੰਥ ਕਸ਼ੀਦੇ।

ਤੇਗ਼ ਅਗੋਚਰ ਦੂਰ ਲਿਸ਼ਕਦੀ, ਜੈਤ ਰਾਮ ਨੂੰ ਮੋਹੇ
ਉੱਡ ਦਾਦੂ ਦੀ ਜਿਨੂੰ ਮੁਹੱਬਤ, ਵਾਂਗ ਦਾਮਨੀ ਛੋਹੇ।

ਕਲ਼ਗੀਧਰ ਦੀ ਪੈੜ ਦਮਕਦੀ, ਗਈ ਲੋਕ ਵਿਚ ਤਿੰਨਾਂ
ਸਜਦਾ ਕਰੇ ਤੇਗ਼ ਨੂੰ ਛੁਪ ਛੁਪ, ਕਿਉਂ ਸ਼ਬਦ ਰਸਭਿੰਨਾ ?

ਦਾਦੂ ਪੰਥੀ ਜੈਤ ਰਾਮ ਨੂੰ, ਮਿਲਿਆ ਤਦੋਂ ਸੁਨੇਹਾ
ਲਸ਼ਕਰ ਲੈ ਪਿਰ ਆਏ ਦੂਰੋਂ, ਦੈਵੀ ਰੂਪ ਕਿਨੇਹਾ ?

ਗੁਰੂ - ਉਡੀਕ ਥਰਕਦੀ ਗਗਨੀ, ਬਿਸਮਣ ਦਾਦੂ ਪੰਥੀ
ਛੁਹਣ ਦਸਮ ਨੂੰ ਇਉਂ ਗੁਰ - ਯਾਦਾਂ, ਜਿਉਂ ਘਰ ਆਵੇ ਪੰਥੀ।

ਯਾਦ ਕਰਨ ਗੁਰ ਵਿਚ ਨਰਾਇਣੇ, ਥੱਲੇ ਬੋੜ੍ਹ ਪੁਰਾਣੇ
ਦਾਦੂ ਸੰਤ ਦੇ ਨਾਲ ਰਹੇ ਸਨ, ਨਾਨਕ - ਅਮਲ ਸੁਹਾਣੇ;

ਰਾਮ ਕੋਇਰ, ਦਾਨ ਸਿੰਘ, ਭਾਗੋ, ਸੁਣਦੇ ਦੋਇ ਪਿਆਰੇ
ਰਾਜਪੂਤਾਨੇ ਦੇ ਰਾਹਾਂ 'ਤੇ, ਨਾਨਕ - ਪੈੜ ਪੁਕਾਰੇ।

ਰੂਪੇ ਕੇ ਜਦ ਬੋੜ੍ਹਾਂ ਥੱਲੇ, ਭੇਟ ਕਰਨ ਨਵ ਮੰਜਾ
ਗੁਰਾਂ ਕਿਹਾ: "ਇਸ਼ਕ ਵਿਚ ਪੁਗਦਾ, ਕਾਮਲ ਸਿਦਕੀ ਬੰਦਾ

ਭੈਣ, ਵੀਰ, ਮਾਂ ਦੇ ਮੋਹ ਲੈਕੇ, ਤੁਸੀਂ ਘਰਾਂ ਨੂੰ ਜਾਵੋ
ਲਿਵ ਪੂਰਨ ਦੀ ਮੰਜ਼ਿਲ ਉੱਤੇ, ਲਿਵ ਹੀ ਧਾਮ ਬਣਾਵੋ।"

ਦਾਦੂ - ਸੁਰਤਿ 'ਚ ਲਹਿਰੇ ਚਿਰ ਤੋਂ, ਆਦਿ ਬੀੜ ਦਾ ਬਾਣਾ
ਜਿਸਦੀ ਗੰਧ ਨੂੰ ਝੁਕ ਝੁਕ ਚੁੰਮ੍ਹੇ, ਆਦਮ - ਚਰਖ ਨਿਮਾਣਾ;

ਬੀੜ ਦਮਦਮੀ ਬੋੜ੍ਹਾਂ ਥੱਲੇ, ਕੁਦਰਤ ਮੰਝ ਸਮੋਈ
ਗੁਰੂ ਗ੍ਰੰਥ ਦੇ ਰਾਗ ਲੰਘ ਕੇ, ਰਾਗ ਅਨੰਤੀ ਹੋਈ;

ਬੋੜ੍ਹਾਂ ਤਲੇ ਉਡੀਕ ਰਹੇ ਸੀ, ਬਹੁ ਮਹਿਮਾਨ ਅਗੰਮੀ
ਜੈਤ ਰਾਮ ਦੇ ਦਰ 'ਤੇ ਸੁਣਦੀ, ਦਸਤਕ ਜੁਗ ਜੁਗ ਲੰਮੀ।

ਬੋੜ੍ਹਾਂ ਹੇਠਾਂ ਨਜ਼ਰ ਸਮੇ ਦੀ, ਬਾਲ ਲਈ ਅਸਮਾਨਾਂ
ਕਲਗ਼ੀਧਰ ਦੇ ਅਮਰ ਬਾਣ ਨੂੰ, ਮਿਲਦਾ ਪਿਆ ਜ਼ਮਾਨਾ;

ਜਿਉਂ ਚਰਵਾਲ ਦੀ ਵਿਚ ਹੇਰਵੇ, ਸੱਦ ਸੁਣੀਂਦੇ ਮੰਗੂ
ਇਉਂ ਜੈਤ ਦੇ ਨੈਣੀਂ ਲਿਸ਼ਕੇ, ਮੁੱਢ ਕਦੀਮੀ ਹੰਝੂ।

ਪੰਚਮ ਗੁਰ ਤਕ ਯਾਦ ਬੀੜ ਦੀ, ਜੈਤ ਰਾਮ ਦਿਲ ਲਹਿੰਦੀ
ਬੋੜ੍ਹਾਂ ਥੱਲੇ ਲਸ਼ਕਰ ਜੋ ਸਨ, ਧੂਹ ਤਿਨਾਂ ਦੀ ਪੈਂਦੀ;

ਪੰਘਰ ਰਹੀ ਤੇਗ਼ ਸੀ ਪਿਰ ਦੀ, ਰਹਿਮ ਅਲੌਕਿਕ ਛਲਕੇ
ਤਕਦਾ ਜੈਤ ਦਾ ਮਨ ਵਿਸਮਾਦੀ, ਦਹ ਦਿਸ਼ਾ 'ਚੋਂ ਝਲਕੇ।

ਮੀਜ਼ਮਾਨ ਮਹਿਮਾਨ ਲੋਚਦਾ, ਦਰ ਮਾਹੀ ਦੇ ਝੁਕਦਾ
ਤੇਗ਼ ਤੁਫ਼ੰਗ ਸਾਂਗ ਦੇ ਅੰਦਰ, ਚਸ਼ਮਾ ਮਿਹਰ ਨ ਸੁਕਦਾ।

ਦਾਦੂ ਪੰਥੀ ਜਲ ਭਰ ਕੂੰਦਾ, "ਧਾਮ ਰੰਕ ਦੇ ਆਵੋ
ਬ੍ਰਹਿਮੰਡ ਦਾ ਪ੍ਰੇਮ ਛਲਕ ਪਏ, ਇਕ ਪੈੜ ਦਰ ਲਾਵੋ;

ਕੰਪਨ ਵਜਦ ਝੂਣਦੀ ਤਨ ਮਨ, ਭਰੇ ਅਕੀਦਤ ਸਾਹੀਂ
ਤੇਗ਼ ਤਿਰੀ ਦੇ ਰਾਜ਼ ਅਲੌਕਿਕ, ਕੁਝ ਦਿਸਦੇ ਕੁਝ ਨਾਹੀਂ।

ਮੈਨੂੰ ਰਾਜ਼ ਅਜਬ ਇਹ ਬਖ਼ਸ਼ੇ, ਮਾਸ ਨੋਚਦੇ ਬਾਜ਼ਾਂ
ਖੰਭਾਂ ਦੀ ਫੜ ਫੜ 'ਚੋਂ ਸੁਣੀਆਂ, ਗਾ ਰਹੀਆਂ ਪਰਵਾਜ਼ਾਂ।

ਤਿਰੇ ਅਗਾਧ ਪ੍ਰੇਮ 'ਚੋਂ ਲੰਘਣ, ਕਿਸ ਤੇਗ਼ ਦੀਆਂ ਵਾਟਾਂ
ਬਰਫ਼ਾਂ ਨੂੰ ਪੰਘਰਾਵਣ ਛੁਪਕੇ, ਪੱਥਰ ਦੀਆਂ ਤ੍ਰਾਟਾਂ।

ਜਦ ਹਨ ਗ਼ੈਬ ਦੇ ਸੀਨੇ ਅੰਦਰ, ਤੇਗ਼ ਦੇ ਰੰਗ ਇਲਾਹੀ
ਕਿਉਂ ਮੈਂ ਝਲਕ ਇਦ੍ਹੀ ਤੋਂ ਤ੍ਰਬਕਾਂ, ਕਰ ਕਰ ਸਜਦੇ ਮਾਹੀ ?

ਕੋਮਲ ਨਕਸ਼ ਨਿਖਾਰੇ ਕੀਕੂੰ ? ਵੱਜ ਬੈਸੰਤਰ ਸਾਜ਼ਾਂ।
ਮਾਂ - ਹੰਝੂ ਦੇ ਨਾਲ ਚੱਲੀਆਂ, ਤੇਜ਼ ਧਾਰ ਆਵਾਜ਼ਾਂ।"

ਗੁਪਤ ਜਿਵੇਂ ਗੰਗਾ ਦਾ ਸੀਨਾ, ਮਾਨਸਰੋਵਰ ਛੋਹੇ
ਫੇਰ ਮਰਨ ਜੀਵਨ ਦੇ ਰਿਸ਼ਤੇ, ਨਦੀਆਂ ਵਿਚ ਪ੍ਰੋਏ

ਕੋਟ ਪੰਧ ਸੰਜੋਗ ਵਿਜੋਗ ਦੇ, ਜਲ ਥਲ ਨਾਲ ਛੁਹਾਏ
ਫਿਰ ਸ਼ਾਪ ਵਰਦਾਨ ਦੇ ਰਿਸ਼ਤੇ, ਮਨ ਤਕਦੀਰਾਂ ਪਾਏ

ਉੱਠਣ ਰਿਸ਼ੀ ਸੁਰਤ ਵਿਚ ਜਿਉਂਕਰ, ਮਹਾਂ ਮਾਨਵੀ ਛੱਲਾਂ
ਕਾਮ ਕਰਾਮਾਤ ਦੀਆਂ ਹੋਵਣ, ਨਾਲ ਨਦੀ ਦੇ ਗੱਲਾਂ

ਐਸਾ ਗੁਪਤ ਰਹੱਸ ਪ੍ਰੇਮ ਦਾ, ਵੈਰੀ ਨਾਗ ਜਿਵ ਉਮ੍ਰਲੇ
ਗੁਰ ਜੈਤ ਰਾਮ ਗਲ ਏਵੇਂ, ਹੜ੍ਹ ਉਮਾਹ ਨ ਸੰਭਲੇ।

ਸਤਿਗੁਰ ਕਹਿਣ : "ਫ਼ਕੀਰੀ ਤੇਗ਼ਾਂ, ਜਦ ਦਰਵੇਸ਼ ਬਚਾਵਣ
ਸ਼ਬਦ - ਬਰਕਤਾਂ ਦੇ ਤਦ ਵਾਅਦੇ, ਆਦਿ ਜੁਗਾਦਿ ਸਮਾਵਣ

ਤਦੋਂ ਫ਼ਕੀਰੀ ਤੇਗ਼ ਨੂੰ ਸੁਣਦੀ, ਕੁਲ ਕੁਦਰਤ 'ਚੋਂ ਬਾਣੀ
ਨਦਰ ਅਸੀਸ ਕਰਾਮਤ ਬਣਦੀ, ਇਹੋ ਪੁਨੀਤ ਕਹਾਣੀ।

ਤੇਗ਼ ਹੋ ਜਦ ਹਵਸ ਦੀ ਬੰਦੀ, ਵਿਛੜ ਮਿਹਰ ਤੋਂ ਜਾਂਦੀ
ਹਿੰਸਾ ਤਲਖ਼ ਦੀ ਬੇਰਸ ਝਾਕੀ, ਤਦ ਰੂਹਾਂ ਦਰਮਾਂਦੀ

ਐਪਰ ਅਹਿੰਸਾ ਲਫ਼ਜ਼ ਆਖ਼ਰੀ, ਜਦ ਫ਼ਕੀਰ ਦਿਲ ਬੰਨ੍ਹਣ
ਮਿਹਰਬਾਨ ਨਰ ਦੀ ਮਰਯਾਦਾ, ਉਦੋਂ ਬਾਜ਼ ਵੀ ਮੰਨਣ;

ਜਦੋਂ ਕਦੇ ਸਮਿਆਂ ਦੇ ਅੰਦਰ, ਖ਼ਾਬ ਇਸ਼ਕ ਦਾ ਪੁਗਦਾ
ਜਦੋਂ ਤੇਗ਼ ਰਹਿਮ ਵਿਚ ਪੰਘਰੇ, ਬਾਜ਼ ਮੋਠ ਆ ਚੁਗਦਾ।"

ਇੰਜ ਜੈਤ 'ਤੇ ਹੋਈ ਰੌਸ਼ਨ, ਨਵੀਂ ਰਮਜ਼ ਪ੍ਰਭਾਤੀ
ਤੇਗ਼ ਖ਼ਾਲਸਾ ਬਣੀ ਅੰਤ ਨੂੰ, ਨਾਜ਼ਕ ਤੇਗ਼ ਹਯਾਤੀ;

ਭਾਵੇਂ ਜੈਤ ਨ ਬਣੇ ਕਦੇ ਵੀ, ਅਮਰ ਫ਼ਜਰ ਦਾ ਹਾਣੀ
ਪਰ ਤਾਰੀਖ਼ ਤਰੌਂਕੇ ਉਸ 'ਤੇ, ਅਨਹਦ ਅੰਮ੍ਰਿਤ - ਬਾਣੀ;

ਬਹੁ ਲੋਕਾਂ ਦੇ ਘਰ ਸਾਵ੍ਹੇਂ ਸੀ, ਬੰਦ ਦਾਤ ਦੀ ਬਾਰੀ
ਮਾਨਵ ਮਹਾਂ ਜਾਣਦੇ ਐਪਰ, ਬਖ਼ਸ਼ਿਸ਼ ਦੀ ਸਰਦਾਰੀ;

ਸਭ ਤਬਕ ਦਿਸਦੇ ਅਣਦਿਸਦੇ, ਵੇਗ ਅਨੰਤ 'ਚ ਸ਼ਾਮਿਲ
ਸਭ ਹੀ ਪੈਂਡੇ ਜਦੋਂ ਨਿਰੰਤਰ, ਤਦ ਤਾਰੀਖ਼ਾਂ ਕਾਮਿਲ।

ਤੇਗ਼ ਖ਼ਾਲਸਾ ਅੰਤ ਲਿਆਵੇ, ਤਾਰੀਖ਼ਾਂ ਵਿਚ ਖੇੜਾ
ਕਾਮਿਲ ਨਰ ਨਾਰੀ ਦਾ ਕਰਦੀ, ਬਖ਼ਸ਼ਿਸ਼ ਗੁਰੂ ਨਿਬੇੜਾ।

ਹੱਕ ਅਤੇ ਅਣਹੱਕ ਦਾ ਰਹਿੰਦਾ, ਸਦਾ ਫ਼ੈਸਲਾ ਬਾਕੀ
ਕਿਸਦੀ ਤਲਬ ਬੂੰਦ ਲਈ ਤੜਪੇ, ਕਿਸਨੂੰ ਮਿਲਦਾ ਸਾਕੀ ?

## (ਹ) ਔਰੰਗਜ਼ੇਬ ਦੀ ਮੌਤ ਦੀ ਅਧਿਆਤਮਕ ਸੀਮਾ; ਗੁਰੂ ਰਿਸ਼ਤਿਆਂ ਦੇ ਦਿਸਹੱਦੇ ਵਿਚ ਮੁਗ਼ਲ ਤਾਰੀਖ਼; ਬਘੌਰ ਦੇ ਰਾਣਿਆਂ ਦੀ ਨਕਲੀ ਅਣਖ

ਫਿਰ ਪੁਸ਼ਕਰ ਅਜਮੇਰ ਨੂੰ ਪਾਵਨ, ਛੁਹ ਬਖ਼ਸ਼ਣ ਗੁਰ ਆਏ
ਬਰਮਾ ਆਦਿ ਦੀ ਰਚਨਾ ਤਕ ਤਕ, ਦਿਲ ਚਿਸ਼ਤੀ ਦਾ ਗਾਏ।

ਪੁਸ਼ਕਰ ਪ੍ਰਥਮ ਝਲਕ ਲੈ ਗੁਰ ਦੀ, ਫੋਲੇ ਕਾਲ ਦੇ ਵਰਕੇ
ਬੰਧਨ ਤੋੜ ਜੁਗਾਂ ਦੇ ਚਿਸ਼ਤੀ, ਹਰਫ਼ ਹਰਫ਼ ਵਿਚ ਧੜਕੇ।

ਦਰਗਹ ਪਾਕ ਤੋਂ ਪੈੜ ਉਮ੍ਹਲਦੀ, ਦਰ ਬਰਮਾ ਜਾ ਜਗਦੀ
ਉਸ ਮੁਹੱਬਤ ਵਿਚ ਦਸਮੇਸ਼ ਦੀ, ਸੈਭੰ ਪੈੜ ਵੀ ਫਬਦੀ।

ਉੱਥੇ ਹੱਕ ਤੇ ਅਣਹੱਕ ਦਾ, ਸੱਚਾ ਅਦਲ ਸੁਹੰਦਾ
ਜਿੱਥੇ ਪਾਕ ਮੁਹੱਬਤ ਓਥੇ, ਵਲੀ ਦਾ ਫ਼ਜ਼ਲ ਸੁਹੰਦਾ।

ਛਿਨ ਓਹੀ ਸੀ ਗੁਰ ਜਦ ਕੀਤਾ, ਮੰਝ ਬਘੌਰ ਟਿਕਾਣਾ
ਸੁਣਿਆਂ ਕਾਰਵਾਂ ਆਲਮਗੀਰ ਦਾ, ਫ਼ਾਨੀ ਜਗ ਤੋਂ ਜਾਣਾ।

ਆਲਮਗੀਰ ਅਚਿੰਤ ਕਰੁਣਾ ਦੇ, ਵਿਗਸੇ ਰੰਗ ਨ ਜਾਣੇ
ਦਾਰਾ ਦੀ ਉਹ ਸਿਖਰ ਕਿ ਜਿੱਥੋਂ, ਸ਼ਾਹੀ ਤਖ਼ਤ ਪਛਾਣੇ

ਜਿਹੜੀ ਤੁੰਗ ਤੋਂ ਖੜ ਕੇ ਲੱਗਣ, ਰਾਹ ਸ਼ਾਹੀ ਬੇਮਾਅਨੇ
ਜਿੱਥੋਂ ਰਾਜ ਵਿਸ਼ਾਲ ਜਾਪਦੇ, ਸੁੰਞੇ ਬੁਤ ਬੇਗਾਨੇ।

ਹੋਣ ਨਸੀਬ ਨ ਸ਼ਹਿਨਸ਼ਾਹ ਨੂੰ, ਦਰਸ਼ਨ ਮਾਹੀ ਸੰਦੇ
ਗੁਰ ਸੰਗ ਰਹੇ ਨ ਉਸਦਾ ਪੈਂਡਾ, ਜ਼ੋਰ ਇਲਾਹੀ ਹੰਭੇ।

ਗੁਰ - ਆਤਮ ਅਸਮਾਨੀ ਅੰਦਰ, ਆਲਮਗੀਰ ਵੀ ਘੁੰਮੇ
ਜਦ ਤਕ ਘੁੰਮੇ ਜੋਤ ਗੁਰੂ ਦੀ, ਤਿਸ ਤੋਂ ਨਹੀਂ ਵਿਛੁੰਨੇ

ਨਾਨਕ - ਸੁਰਤ ਛਿਪੇ ਤਾਂ ਸ਼ਾਹ ਵੀ, ਮੌਤ - ਤਿਮਰ ਵਿਚ ਰੁੰਨੇ
ਵਸਲ ਦਾ ਹੱਕ ਪਤਾਲ 'ਚ ਤਿਲ੍ਹਕੇ, ਸਫ਼ਰ ਹੋਣ ਸਭ ਸੁੰਨੇ!

ਏਧਰ ਧੁਰ ਦੀ ਰਮਜ਼ੋਂ ਵਾਂਝੇ, ਰਾਜਪੂਤ ਸਨ ਚਿਰ ਦੇ
ਸੁੰਞੀ ਸੱਚ - ਖ਼ੁਦੀ ਜਦ ਹੋਈ, ਬੇਮੰਜ਼ਿਲ ਸਨ ਫਿਰਦੇ।

ਬੁੱਤਪ੍ਰਸਤ ਪਹਾੜੀ ਰਾਜੇ, ਜਿਵੇਂ ਹਸਦ ਨੇ ਮਾਰੇ
ਰਾਜਪੂਤ ਸਨ ਓਵੇਂ ਭਟਕੇ, ਅਣਖ ਵੇਚਕੇ ਹਾਰੇ

ਪੰਧ ਸੁਤੰਤਰ ਕਲਗ਼ੀਧਰ ਦਾ, ਸੱਚ ਨਿਰੰਕੁਸ਼ ਧਾਰੇ
ਸੰਗ ਦਾਸ - ਦਿਲ, ਰੰਜਸ਼ ਅੰਧੀ, ਵਿਚ ਬਘੌਰ ਵੰਗਾਰੇ।

ਬੇਮੁਹਾਰ ਸ਼ੁਤਰਾਂ ਜਦ ਬਾਗ਼ੀਂ, ਹਰੇ ਟਾਹਣ ਕੁਝ ਤੋੜੇ
ਮਾਸੂਮ ਸਿੰਘਾਂ 'ਤੇ ਚੜ੍ਹ ਪਏ, ਹਾਸਿਦ ਮੁੜੇ ਨ ਮੋੜੇ;

ਸਾਰਵਾਨ 'ਤੇ ਕਹਿਰ ਢਾਂਵਦੇ, ਵਾਣ ਗੁਰਾਂ ਵੱਲ ਸਿੰਨ੍ਹੇ
ਚੜ੍ਹ ਤਦ ਦਾਸ - ਦਿਲਾਂ ਦੇ ਕੀਨੇ, ਕਲਗ਼ੀਧਰ ਨੇ ਵਿੰਨ੍ਹੇ;

ਇਵ ਰਾਣੇ ਦੀ ਜ਼ਹਿਰ ਸਾੜਕੇ, ਅਗਨ - ਪਤਾਲ 'ਚ ਬੋੜਨ
ਕੋਹੀ ਬੁੱਤਪ੍ਰਸਤਾਂ ਨੂੰ ਜਿਵ, ਵਿਚ ਭੰਗਾਣੀ ਤੋੜਨ।

ਨਹੀਂ ਸਨ ਅਜੇ ਮੁਅਜ਼ਮ ਦੇ ਪਰ, ਵਹਿਣ ਤਸੱਵੁਫ਼ ਸੁੱਕੇ
ਬਾਹਰੀ ਰੂਪ ਕੁਰਾਨ ਦੇ ਜਿੱਥੇ, ਘੁਲ ਘੁਲ ਨੂਰ 'ਚ ਮੁੱਕੇ;

ਅਜੇ ਬਘੌਰ - ਰਾਣਿਆਂ ਤੋਂ ਸੀ, ਰੂਪ ਮੁਅੱਜ਼ਮ ਸੁੱਚਾ
ਅਜੇ ਉਹ ਨਾਨਕ - ਘਰ ਵੱਲ ਵੇਖੇ, ਜੋ ਹਰ ਬੁੱਤ ਤੋਂ ਉੱਚਾ।

## 5

## ਬਘੌਰ ਵਿਚ ਕਲਗ਼ੀਧਰ ਦੇ ਮੁੜ ਦੀਦਾਰ ਕਰਦੇ ਭਾਈ ਨੰਦ ਲਾਲ ਜੀ (ਸਿਰਖੰਡੀ)

ਕੀਤਾ ਕਾਲ ਨੇ ਅੰਤ, ਆਲਮਗੀਰ ਦਾ
ਠੱਲ੍ਹਣ ਵਲੀ ਨ ਸੰਤ, ਜਿਸਦੇ ਜ਼ੋਰ ਨੂੰ।

ਦੱਖਣ ਵਿਚ ਫਤੂਰ, ਪਾਇਆ ਲਸ਼ਕਰਾਂ
ਨਾ ਆਜ਼ਮ ਦਸਤੂਰ, ਸੱਚ ਦਾ ਪਾਲਿਆ;

ਅਹਿਮਦ ਨਗਰ 'ਚ ਹੋਏ, ਵਾਰਿਸ ਤਖ਼ਤ ਦਾ
ਅਜਬ ਫ਼ਰੇਬ 'ਚ ਰੋਏ, ਬਾਪ ਦੀ ਕਬਰ 'ਤੇ।

ਅਜੇ ਮੁਅੱਜ਼ਮ ਦੂਰ, ਵਿਚ ਜਮਰੋਦ ਦੇ
ਕੀਤਾ ਚਿੰਤਾ ਚੂਰ, ਧੀਰ ਨ ਧਰ ਰਿਹਾ;

ਤਦੋਂ ਯਾਦ ਦਸਮੇਸ਼, ਉਸਨੇ ਕਰੇ ਬਹੁ :
"ਉਦ੍ਹੀ ਅਸੀਸ ਹਮੇਸ਼, ਜਿੱਤ ਮੁਰੀਦ ਦੀ।"

ਹਮਦਰਦਾਂ ਦੀ ਪਾਲ, ਛਿਨ ਵਿਚ ਸੱਦਦਾ
ਅਤਿ ਸੂਖਮ ਜੋ ਤਾਲ, ਦੇਵਣ ਹੁਕਮ ਨੂੰ।

ਭੇਜਦਾ ਵੱਲ ਬਘੌਰ, ਨੰਦ ਨੂੰ ਢੂੰਡਕੇ
ਤੁਰਦਾ ਆਪ ਲਹੌਰ, ਲਸ਼ਕਰ ਜੋੜਕੇ।

'ਗੌਯਾ' ਦਾ ਆਵੇਸ਼, ਰਿਸ਼ਮੀ ਖੰਭ ਸੀ
ਸੰਗ ਤਿਖਾ ਦਸਮੇਸ਼, ਭਰਦੀ ਤਬਕ ਸੈ।

ਸੀ ਤਖ਼ਤ ਸੁਲੇਮਾਨ, ਨਜ਼ਰ - ਤਖੱਈਅਲ
ਕੋਟ ਰਤਨ - ਅਸਮਾਨ, ਕਾਲ 'ਚ ਬਿਨਸਦੇ;

ਪਰੀਆਂ ਕਰੇ ਮਹੱਲ, ਖੜੇ ਅਕਾਲ - ਰਾਹ
ਪਿਰ - ਪ੍ਰੇਮ ਦੀ ਗੱਲ, ਵਰਭੰਡ ਸਿਰਜਦੀ।

ਉੱਡੇ ਘੋੜ ਸਵਾਰ, ਤੀਖਣ ਪੌਣ ਤੋਂ
ਨੰਦ ਲਾਲ - ਲਿਵਤਾਰ, ਉੱਡੇ ਨਾਲ ਹੀ।

ਨੰਦ ਅਗਮ ਝਰਨਾਟ, ਨੈਂ ਅਦਿੱਖ ਦੀ
ਕਰਦੀ ਥਲ ਦੀ ਵਾਟ, ਮੁਰਸ਼ਦ - ਤਿਖਾ ਲੈ;

ਦਿਸਣ ਅਸੰਖਾਂ ਘਾਟ, ਦਿਲ ਦੀ ਨਿਗ੍ਹਾ ਨੂੰ
ਮੁੜ ਅੰਮ੍ਰਿਤ ਦੀ ਦਾਤ, ਪਿਰ ਤੋਂ ਮੰਗਦੀ;

ਦੈਵੀ ਮੋਹ - ਦਰਿਆ, ਵਗੇ ਬਘੌਰ ਜਾ
ਧਾਹ ਗਲ ਲਿਆ ਲਗਾ, ਗੁਰੂ - ਉਡੀਕ ਨੇ;

ਵਿਛੜ ਮਿਲੇ ਹਰ ਸਾਹ, ਕਰਦਾ ਅਰਜ਼ ਇਉਂ :
"ਉੱਡੋ ਵਾਂਗ ਹੁਮਾ, ਮੇਰੇ ਮੀਤ 'ਤੇ

ਤਕਦੀਰਾਂ ਦੇ ਰਾਹ, ਪਾਲਣ ਵਫ਼ਾ ਨੂੰ
ਬਣੇ ਬਹਾਦਰ ਸ਼ਾਹ, ਹਿੰਦੀ ਪਾਤਸ਼ਾਹ।

ਹੋ ਫ਼ਿਰਦੌਸ - ਹਵਾ, ਆਦਮ ਨਾਲ ਲੈ
ਦਿੱਲੀ ਦਿਉ ਸਦਾ, ਅਬਦ 'ਚ ਹਰੇ ਜੋ।

ਸ਼ਹਿਰ ਇਹ ਰਹੇ ਗਵਾਹ, ਅੰਤਮ ਕੌਲ ਦਾ
ਜਿਸ ਵਿਚ ਰਹੇ ਵਫ਼ਾ, ਚਰਖ ਜੇ ਢਲਣ ਵੀ।

ਮੋਏ ਮਿਲਣ ਜੇ ਆ, ਅਜ਼ਲ ਦਾ ਹੁਸਨ ਲੈ
ਭਰਣ ਯਤੀਮ ਨ ਆਹ, ਰੁੱਤ ਨਾਸ਼ੁਕਰ ਦੀ।"

ਜਿਵੇਂ ਬਹਿਸ਼ਤੀ ਸ਼ਬਨਮ, ਗੁਰਾਂ ਹਲੀਮ ਹੋ
ਜਿਵੇਂ ਕੌਸ ਦੀ ਰਿਮ ਝਿਮ, ਨੈਂ ਤਸਨੀਮ 'ਤੇ

ਚੁੰਮ੍ਰਕੇ ਸਿਦਕ ਮਹੀਨ, 'ਗੋਯਾ' ਸੰਦੜਾ
ਲਬ ਦਸਮੇਸ਼ ਹੁਸੀਨ, ਕੂੰਦੇ ਇਸ ਤਰ੍ਹਾਂ :

"ਅਜੇ ਬਹਾਦਰ ਸ਼ਾਹ, ਮੂਸਾ ਸਮੇ ਦਾ
ਤੂਰ ਦਾ ਅਜੇ ਗਵਾਹ, ਹੰਝੂ ਵਿਛੜਿਆ;

ਮੂਸਾ ਯੂਸਫ਼ ਏਕ, ਵਿਛੜੇ ਅੱਥਰੂ
ਅਜੇ ਇਹ ਆਸ਼ਿਕ ਹੇਕ, ਤਾਂਘੇ ਵਸਲ ਜੋ;

ਅਜੇ ਸਿੰਧ ਹੈ ਮੀਤ, ਪਾਪੀ ਨਿਗਲਦਾ
ਯੂਸਫ਼ ਵਾਂਗ ਪੁਨੀਤ, ਅਜੇ ਹੈ ਵੇਦਨਾ।

ਸਾਗਰ ਬਖ਼ਸ਼ਿਸ਼ ਵਾਂਗ, ਖੋਲ੍ਹੇ ਰਾਹ ਨੂੰ
ਆਜ਼ਮ ਡੋਬੇ ਕਾਂਗ, ਸ਼ੀਹਣੀ ਬਿਫਰੀ

ਚੱਲੇ ਮੇਰਾ ਤੀਰ, ਵੇਗ ਲੈ ਸਾਗਰੀਂ
ਆਜ਼ਮ ਹੋ ਬੇਪੀਰ, ਰੁਲੇ ਪਤਾਲ ਜਾ।

ਐਪਰ ਮੇਰੀ ਜੋਤ, ਛਿਪਣੀ ਜਦੋਂ ਹੈ
ਲੈ ਜਾਸੀ ਬਣ ਹੋਤ, ਹਰ ਅਹਿਸਾਨ ਨੂੰ;

ਬਣ ਜਾਸੀ ਫਿਰਔਣ, ਮੂਸਾ ਉਦੋਂ ਇਹ
ਕਹੇ "ਖ਼ਾਲਸਾ ਕੌਣ ?" ਰੋਹ 'ਚ ਗਰਜ ਕੇ।

ਸਿੰਘ ਬੇਘਰੇ ਭੌਣ, ਵਿਚ ਥਲ ਵਣਾਂ ਦੇ
ਲੁਕ ਛਿਪ ਧਰ 'ਤੇ ਸੌਣ, ਮੇਰੀ ਯਾਦ ਲੈ।

ਕੁਝ ਦੈਵੀ ਬੇਸ਼ਕ, ਹੁਣ ਇਹ ਸਫ਼ਰ ਹੈ
ਜਿੰਨਾ ਇਸਦਾ ਹੱਕ, ਫਿਰ ਵੀ ਦਿਆਂ ਮੈਂ;

ਉਤਰ ਮੈਦਾਨਿ ਜੰਗ, ਬਖ਼ਸ਼ਾਂ ਹੱਕ ਇਹ
ਹੈ ਜਿਸ ਬਿਨ ਔਰੰਗ, ਸੁੱਤਾ ਗੋਰ ਜਾ।

ਨਾਨਕ-ਘਰ ਸੰਗ ਤੰਦ, ਐਪਰ ਟੁੱਟਣੀ
ਬਿਖਰ ਜਾਣ ਸਭ ਅੰਗ, ਮੁਗ਼ਲ ਤਾਰੀਖ਼ ਦੇ।"

ਵੇਖ ਰਿਹਾ ਨੰਦ ਲਾਲ, ਸੁਣ ਦਸਮੇਸ਼ ਨੂੰ
ਸੀਸ ਝੁਕਾਵਣ ਕਾਲ, ਮੇਲ ਵਿਜੋਗ ਦੇ;

ਆਰਿਫ਼ ਵਲੀ ਦੇ ਨਾਲ, ਓਹੀ ਖੜੇ ਸੀ
ਦੈਵੀ ਪੱਤ ਸੰਭਾਲ, ਸਕੇ ਜੁ ਸੂਰਮੇ;

ਰਹਿੰਦੇ ਵਿਚ ਪਤਾਲ, ਗਰਕੇ ਹਾਰ ਖਾ
ਸ਼ਾਹ ਜੋ ਸਕੇ ਨ ਪਾਲ, ਵਫ਼ਾ ਅਲੇਪ ਨੂੰ।

## 6

# ਦਿੱਲੀ ਵੱਲ ਜਾਂਦਿਆਂ

## (ੳ) ਮਾਤਾ ਸਾਹਿਬ ਕੌਰ ਨੂੰ ਕਲਗ਼ੀਧਰ ਦੀ ਪਹਿਲੀ ਕੰਨਸੋਅ (ਗੀਤ)

ਰਿੰਮ ਝਿੰਮ ਦਿੱਲੀ 'ਚ ਸਵੇਰ!
ਕਵਨ ਕਾਰਵਾਂ ਦੀ ਪਈ ਸੁਣਦੀ
ਦੂਰ ਥਲਾਂ 'ਚੋਂ ਭੇਰ੍ਹ?
ਚਿਰ ਤੋਂ ਇਹ ਧਰਤੀ ਨੂੰ ਸਿੱਕ ਵਸਲ ਦੀ,
ਬਾਜ਼ਾਂ ਦੇ ਆਵਣ 'ਚ ਦੇਰ।
ਦੈਵੀ ਤੇਗ਼ ਦੇ ਪੈਣ ਲਿਸ਼ਕਾਰੇ
ਹੰਝੂਆਂ 'ਚ ਝੁਕਦੇ ਸਮੇਰ।
ਨੰਨ੍ਹੀ ਜਿੰਦ ਢੂੰਡੇ ਗੁਰੂ-ਦਰ ਉੱਚਾ
ਸਾਂਭਣ ਅਨੰਤਾਂ ਦੇ ਗੇੜ।
ਗਗਨਾਂ 'ਚ ਘੁੰਮ ਜਿਹੜੀ ਪੈੜ ਪਰਤਦੀ
ਮੇਰੇ ਤਾਂ ਨੈਣਾਂ ਦੇ ਨੇੜ।

ਕਿਸਦੇ ਜਾਣ ਦੀ ਪੈਂਦੀ ਏ ਦੂਰੋਂ
ਧਰਤੀ - ਤ੍ਰੇਲਾਂ ਨੂੰ ਘੇਰ ?
ਕਿੱਥੇ ਨੇ ਮੇਲ ਤੇ ਕਿੱਥੇ ਵਿਛੋੜੇ
ਚੁੱਪ ਵਿਚ ਡੁੱਬੇ ਕਿਉਂ ਹਨੇਰ ?

## (ਅ) ਮਾਤਾ ਸਾਹਿਬ ਕੌਰ ਨੂੰ ਕਲ਼ਗੀਧਰ ਦੀ ਦੂਸਰੀ ਕੰਨਸੋਅ (ਗੀਤ)

ਹੰਝੂਆਂ 'ਚ ਜਾਗੇ ਵਿਸਮਾਦ!
ਗੁਰੂਆਂ ਪੈਗ਼ੰਬਰਾਂ ਦੇ ਸੰਗ ਮੈਂ ਜੀਵਾਂ
ਦੇਹੀ ਤੋਂ ਪਾਰ ਦਿਲ ਸ਼ਾਦ।
ਤੈਂਡਿਆਂ ਤੀਰਾਂ ਦਾ ਦਿੱਲੀ 'ਤੇ ਚਾਨਣ
ਕਰਦੇ ਯਤੀਮ ਫ਼ਰਿਆਦ।
ਥਲ 'ਚ ਬਘੌਰ ਤੋਂ ਅਲਵਰ ਤੀਕਣ
ਕਿੱਥੇ ਕੁ ਜਿੰਦੜੀ ਦਾ ਨਾਦ ?
ਸੂਲਾਂ - ਵਿੰਨ੍ਹੇ ਸਤਿਗੁਰ - ਸੀਸ ਦੇ ਉੱਤੇ
ਕਿਹੋ ਜਿਹਾ ਸਜਿਆ ਏ ਤਾਜ ?
ਸੁੰਵੇ ਮਸਤਕ ਨੂੰ ਕਰਦੀ ਏ ਪਾਵਨ
ਲਹੂ ਲੁਹਾਣ ਹਰ ਯਾਦ।
ਕੈਸੀ ਸ਼ਹਾਦਤ ਦੇ ਸੁਪਨੇ ਨੇ ਕਰਦੇ
ਮਾਹੀ ਦੇ ਘਰ ਨੂੰ ਆਬਾਦ।

## (ੲ) ਮਾਤਾ ਸੁੰਦਰੀ ਨੂੰ ਕਲ਼ਗੀਧਰ ਦੀ ਪਹਿਲੀ ਕੰਨਸੋਅ (ਗੀਤ)

ਪਿਰ ਦਾ ਅਨੂਠਾ ਇਹ ਵੇਸ!
ਦਿੱਲੀ ਦਿਸਹੱਦੇ 'ਤੇ ਦਿਸਦਾ ਅੰਤਮ
ਰਹਿਣਾ ਨ ਇਹਨੇ ਹਮੇਸ਼।
ਵਗ ਰਹੇ, ਵਗ ਰਹੇ ਸਤਲੁਜ ਦੇ ਪਾਣੀ
ਜਲੇ ਵਣਾਂ ਕੀਤਾ ਆਦੇਸ।
ਰੱਤੜੇ ਹੰਝੂਆਂ 'ਚ ਲਿਸ਼ਕੇ ਮੇਰੇ
ਪੁੱਤਾਂ ਦੀ ਬਾਲ ਵਰੇਸ।

ਪਵੇ ਕੰਨਸੋ ਤਿਰੀ, ਲਾਡਲੇ ਸਿਮਰਾਂ
ਦਿੱਤੇ ਨੇ ਸਮਿਆਂ ਜੁ ਮੇਸ।
ਮੁੜਕੇ ਮੈਂ ਪੁੱਤਾਂ ਦੇ ਨਕਸ਼ ਚਿਤਾਰਾਂ
ਰੰਗ ਵਟਾਵਣ ਜਾਂ ਕੇਸ।

## (ਸ) ਮਾਤਾ ਸੁੰਦਰੀ ਨੂੰ ਕਲ਼ਗੀਧਰ ਦੀ ਦੂਸਰੀ ਕੰਨਸੋਅ (ਗੀਤ)

ਮਧੁਰ ਸੁਣੀਂਦੀ ਏ ਚਾਪ।
ਭੇਜਦਾ ਏ ਕਿਉਂ ਪਿਰ ਅੰਤਮ ਸੁਫ਼ਨਾ
ਸਦੀਆਂ 'ਚ ਖਿੜ ਖਿੜ ਆਪ ?
ਮਹਿਕ ਰਿਹਾ ਭਾਵੇਂ ਪਿਰਮ ਪਿਆਲੜਾ
ਸੁੰਞਾਂ ਦਾ ਵਿਛਿਆ ਸਰਾਪ।
ਸੁਣਦੀ ਹਾਂ ਨਾਨਕ ਤੋਂ ਕਲਗੀ ਤੀਕਣ
ਪ੍ਰੇਮ ਤਰੰਗਾਂ ਦਾ ਜਾਪ।
ਤੇਰੀ ਅਨੰਤ ਸ਼ਹਾਦਤ ਦੇ ਪੈਂਡੇ
ਚਾੜ੍ਹਦੇ ਕਹਿਰਾਂ ਦਾ ਤਾਪ!
ਭਾਵੇਂ ਅਜੀਤ ਦੇ ਨਕਸ਼ ਅਗੰਮੀ
ਲਵਾਂਗੀ ਮੈਂ ਖਾਕੂ 'ਚ ਥਾਪ
ਮੋਹ ਦੀ ਰੇਖ ਅਕਾਸ਼ ਤੋਂ ਲੰਮੀ
ਲਵਾਂ ਨਵਸ਼ੀਰ 'ਚ ਨਾਪ
ਦਿੱਲੀ 'ਚ ਨਕਸ਼ ਹੁਸੀਨ ਪਾਕ ਸੁੱਚੜੇ
ਘੋਲਾਂ ਨਿੱਜ ਦੁੱਧ 'ਚ ਆਪ।

## (ਹ) ਦਿੱਲੀ ਵੱਲ ਜਾਂਦਿਆਂ ਥਲਾਂ ਵਿਚ ਭਾਈ ਨੰਦ ਲਾਲ ਦਾ ਗੀਤਮਈ ਰੰਗ

ਹੋਣਗੇ ਵੱਡੇ ਘਮਸਾਨ!
ਤਖ਼ਤ ਮੁਰੱਸਾ ਤਾਜ ਜਿਸਦੇ ਖਿਡੌਣੇ
ਅਗਮ ਉਸ ਗੁਰੂ ਦਾ ਮੁਕਾਮ।
ਰਤਨ ਨਗੀਨੇ ਉਹਨੇ ਭੁੱਬਲ 'ਚ ਦੱਬੇ
ਫੋਲੇ ਅਸਰਾਰ ਉਹ ਮਹਾਨ।

ਦੂਨੀ ਦੇ ਬਾਦਸ਼ਾਹ ਪਲ ਭਰ ਦੇ ਚਾਨਣ
ਅਬਦ ਦੇ ਸਾਹਵੇਂ ਨਾਦਾਨ।
ਸ਼ਾਹੀ ਜਮਾਲ ਨੂੰ ਗੁਰਾਂ ਨੇ ਵਿਖਾਉਣੇ
ਫ਼ਨਾ ਪਜ਼ੀਰ ਬਹੁ 'ਸਮਾਨ।
ਚੁੱਪ ਇਲਾਹੀ ਦੇ ਇਕ ਵਾਰ ਸ਼ਾਹ ਨੂੰ
ਲਾ ਉਸ ਦੱਸਣੇ ਨਿਸ਼ਾਨ।
ਇਕ ਵਾਰ ਸੁਣੇ ਵਿਚ ਜੰਗ ਫਿਰ ਮੁਅੱਜ਼ਮ
ਸਾਂਭੇ ਜੇ ਗ਼ੈਬਾਂ ਦੀ ਤਾਨ
ਅਮਰ ਖ਼ਜ਼ਾਨੇ ਵਿਚ ਜੰਗ ਤਾਂ ਪਛਾਣੇ
ਭੁੱਲੇ ਜੇ ਦੂਨੀ ਦੀ ਦੁਕਾਨ;
ਜੰਗ 'ਚ ਬਣੇ ਉਹਦੀ ਰਿਸ਼ਮ ਦਾ ਤਾਲਿਬ
ਤਾਬ ਝੱਲੇ ਤੂਰ ਦੀ ਜੁ ਆਣ।
ਪੈਂਦੇ ਨੇ ਦਾਰ ਦੇ ਸਾਏ ਚੁਫੇਰੇ
ਕੰਬੇ ਮਾਰੂਥਲਾਂ ਦੀ ਜਾਨ
ਦਰਦ ਪਛਾਣੇ ਸੜੀ ਰੇਤ ਦੇ ਅਰਸ਼ਾਂ
ਫੈਲ ਰਿਹਾ ਹੁਮਾ ਦਾ ਜਹਾਨ।
ਤੋਪਾਂ ਤੁਫ਼ੰਗਾਂ ਦੀ ਅੱਗ ਅਜੇ ਮੱਚਣੀ
ਤੂਬਾ ਦੀ ਛਾਂ ਹੁੱਲੇ ਆਣ।

## (ਕ) ਦਿੱਲੀ ਵੱਲ ਜਾਂਦਿਆਂ ਭਾਈ ਦਾਨ ਸਿੰਘ ਦੀ ਹੇਕ

ਖਿੱਚਾਂ ਮੈਂ ਘੋੜੇ ਦੀ ਵਾਗ।
ਤੋੜ ਦਿਆਂਗਾ ਮੈਂ ਧਰਤੀ ਦੇ ਸੁਪਨੇ
ਲੱਭੇ ਸਦੀਵੀ ਜੇ ਜਾਗ।

ਗਿਣ ਨ ਸਕਾਂ ਹਰ ਕਿਣਕੇ 'ਚ ਸੁਣਦਾਂ
ਅੱਜ ਰਣਜੀਤ ਦਾ ਨਾਦ।
ਦਿੱਲੀ ਪ੍ਰਵੇਸ਼ ਕਰਾਂ ਹੋ ਨਿਰਭਉ ਮੈਂ
ਜੈਤੇ ਸਮ ਜਿੰਦੜੀ ਨੂੰ ਝਾਗ।
ਲੰਘੇ ਥਲੀਂ ਪਾ ਲੱਖਾਂ ਹੀ ਸੂਰਮੇ
ਪੈੜਾਂ ਅਨੂਪ ਬੇਦਾਗ਼
ਜਿਹਨਾਂ 'ਤੇ ਪਹਿਰਾ ਜੁਗਾਂ ਤੋਂ ਦਿੰਦਾ
ਗੁਰਾਂ ਦਾ ਧਿਆਨ ਬੇਲਾਗ।

ਜੁਗਾਂ ਤੋਂ ਹੇਠ ਪਤਾਲ ਦੇ ਕਲਪੇ
ਪੈੜ ਪਵਿੱਤ ਮਹਾਂ ਨਾਗ
ਨੀਲੇ ਦੀ ਟਾਪ ਨਾ ਕਦੇ ਵੀ ਭੁੱਲੇ
ਸ਼ੇਸ਼ ਵਿਚ ਜਾਗੇ ਵੈਰਾਗ।
ਗੁਰਾਂ ਦਾ ਮੈਂ ਸ਼ਾਹ ਨੂੰ ਸਬਕ ਪੜ੍ਹਾਵਾਂ
ਯੁੱਧ ਵਿਚ ਜਾਗਣ ਜੋ ਭਾਗ।

## (ਖ) ਦਿੱਲੀ ਦੇ ਰਾਹ ਉੱਤੇ ਭਾਈ ਦਯਾ ਸਿੰਘ ਦੇ ਸਰੋਦੀ ਵਲਵਲੇ

ਅੰਮ੍ਰਿਤ ਦਾ ਦੈਵੀ ਸਰੂਰ!
ਕੀਤਾ ਇਲਹਾਮ ਜਦੋਂ ਤੇਗ਼ ਦਸਮ ਨੇ
ਮੂਕ ਰਹੇ ਰਾਜ਼ ਉਹ ਜ਼ਰੂਰ।
ਅਜ਼ਲ ਤੋਂ ਅਬਦ ਦੇ ਅਣਦਿੱਸ ਫ਼ਾਸਲੇ
ਵਗੇ ਨਾਲ ਮਾਹੀ ਦੇ ਨੂਰ।
ਸਹਸ ਸ਼ਹੀਦਾਂ ਦੀ ਵਾਟ ਮੇਰੇ ਨਾਲ ਹੈ
ਕੋਈ ਪੈੜ ਮੈਥੋਂ ਨ ਦੂਰ।
ਦਸਮ ਦੀ ਤੇਗ਼ ਪਈ ਧੁਰਾਂ ਤੋਂ ਪਰਖੇ
ਜਿੰਦ ਵਿਚ ਜਿੰਨਾ ਕੁ ਜ਼ਹੂਰ।
ਯਾਦ ਕਰਨ ਸੁੱਤੇ ਮਾਹੀ ਦੇ ਛਾਲੇ
ਥਲਾਂ ਵਿਚ ਹੋਏ ਮਨਜ਼ੂਰ।
ਤੇਗ਼ ਦੀ ਧਾਰ ਓਦੋਂ ਸੋਜ਼ ਗੀਤ ਦਾ
ਡੁੱਬ ਜਾਂਦੇ ਜਦੋਂ ਨੇ ਗ਼ਰੂਰ।

ਸਿੰਧਾਂ ਸਮ ਨਦਰ ਹੈ ਨਾਲ ਜਿਵ ਮੇਰੇ
ਲਿਖੀ ਕਲੀਮ ਮੱਥੇ ਤੂਰ
ਫ਼ੈਜ਼ ਦਸਮੇਸ਼ ਦਾ ਓਵੇਂ ਨਾਲ ਸਾਡੇ
ਦੂਨੀ ਯੁੱਧ ਉਂਜ ਤਾਂ ਨੇ ਕੂੜ।

ਸਬਜ਼ ਕਰੂੰਬਲਾਂ ਨੂੰ ਆਵਣ ਸੁਫ਼ਨੇ
ਉਗਲਦੇ ਅੰਗਾਰੇ ਫ਼ਤੂਰ
ਸਦਾ ਨ ਸੀਸ ਮੁਅੱਜ਼ਮ 'ਤੇ ਵਰ੍ਹਣੀ
ਬਾਗ਼ ਇਲਾਹੀ ਦੀ ਭੂਰ
ਝਲਕ ਇਲਾਹੀ ਨੂੰ ਅੰਤ ਛੁਪਾਉਣਾ
ਸ਼ਾਹੀ ਨਿਜ਼ਾਮਾਂ ਦੀ ਧੂੜ

ਸਿਰ ਉੱਤੇ ਭੁੱਜਦੇ ਥਲਾਂ ਆ ਬਹਿਣਾ
ਕਦੇ ਵਫ਼ਾ ਰੁਲੇ ਹੋ ਮਨੂਰ
ਜਿੰਨਾ ਚਿਰ ਬੂੰਦ ਨ ਸੜੇ ਸਿਦਕ ਦੀ
ਓਨਾ ਚਿਰ ਦੈਵੀ ਦਸਤੂਰ।
ਜਿੰਨਾ ਚਿਰ ਦੁਨੀ ਦੀ ਹਵਸ ਨਾ ਬੰਨ੍ਹੇ
ਤੇਗ਼ ਅਗੰਮੀ ਦੀ ਹੂਰ
ਓਨਾ ਚਿਰ ਰੂਪਵੰਤ ਨਾਲ ਫਲਣਗੇ
ਝੁਕ ਪਾਰਜਾਤ ਦੇ ਬੂਰ।

## (ਗ) ਦਿੱਲੀ ਦੇ ਰਾਹ ਉੱਤੇ ਮਾਈ ਭਾਗੋ ਦਾ ਗੀਤ

ਤੀਹ ਵਰ੍ਹੇ ਲੰਘੇ ਸੀ ਭਾਗੋ ਦੇ ਸਿਰ ਤੋਂ
ਜਿੰਦ ਜਿਵੇਂ ਅਮਿਉ ਪੁਨੀਤ
ਰਾਜਪੂਤਾਨੇ ਦੇ ਥਲਾਂ ਵਿਚ ਗਾਂਵਦੀ
ਅਣਬੁੱਝ ਰਾਬਿਆ - ਪ੍ਰੀਤ :
"ਗੁਰਾਂ ਦੀ ਜਿੱਤ ਹੋ ਸਮਾਵਾਂ ਵਿਚ ਬੀੜ ਦੇ
ਭੁੱਲਾਂ ਬੇਦਾਵੇ ਦੀ ਰੀਤ।
ਸਜਦੇ ਵਾਂਗ ਮਿਰੀ ਸਾਂਗ ਵਿਚ ਰਣਾਂ ਦੇ
ਉੱਡੇ ਨਾਲ ਬਾਜ਼ਾਂ ਦੇ ਗੀਤ।
ਆਗਰਾ - ਨਿਰਪ ਦਾ ਸਜਦਾ ਮੈਂ ਮੰਨਾਂ
ਝੁਕਣਾ ਨ ਕਦੇ ਮੇਰੀ ਜੀਤ;
ਜਿਸ ਕੁੰਟ ਜਾਵਾਂ ਮੈਂ ਉਹੀ ਕੁੰਟ ਮੇਰੀ
ਬੇਐਬ ਪੱਤ ਦਾ ਸੰਗੀਤ;
ਕਰਜ਼ ਉਤਾਰਾਂ ਰੂਹ ਦੇ, ਦੇ ਕੇ ਸ਼ਹੀਦੀ
ਤਾਰਾ ਮੈਂ ਜਿੰਦ ਦਾ ਅਜੀਤ;
ਥਲ ਵਿਚ ਪੀਵਾਂ ਓਸੇ ਢਾਬ ਦਾ ਜਲ ਮੈਂ
ਮਿਲੇ ਜਿਥੇ ਵਿਛੜਕੇ ਮੀਤ
ਧੁਰ ਦੀ ਮੁਸਾਫ਼ਿਰ, ਅਲੇਪ ਮੇਰੀ ਜਿੰਦੜੀ
ਢਾਵਾਂ ਕਾਲ - ਗਹਿਰਾਂ ਦੀ ਭੀਤ।"

7

# ਕਲ.ਗੀਧਰ ਦਿੱਲੀ ਵਿਚ

## (ੳ) ਹਮਾਯੂੰ ਦੇ ਮਕਬਰੇ ਅਤੇ ਜਮਨਾ ਨੂੰ ਛੋਂਹਦੀਆਂ ਕਾਲ-ਕੰਨਸੋਆਂ

ਗੁਰੂ - ਕਾਰਵਾਂ ਦੀਆਂ ਥਲਾਂ 'ਚੋਂ, ਵਿਚ ਦਿੱਲੀ ਕੰਨਸੋਆਂ
ਹਰ ਦਿਨ ਲੈਂਦਾ ਮਧੁਰ ਚਾਨਣਾ, ਚੁੱਪ ਅਗਾਧੋਂ ਟੋਹਾਂ।

ਵਗਣ ਬਲੌਰੀ ਜਲ ਜਮਨਾ ਦੇ, ਨਿਰਮਲ ਬਰਫ਼ਾਂ ਸੰਦੇ
ਉਦੋਂ ਕੁਚੀਲ ਨਹੀਂ ਸਨ ਹੋਏ, ਦਰਿਆਵਾਂ ਦੇ ਕੰਢੇ।

ਛੁਹਣ ਹਮਾਯੂੰ - ਮਕਬਰੇ ਨੂੰ ਆ, ਸੈ ਗ਼ੈਬੀ ਪਰਵਾਜ਼ਾਂ
ਜਿਉਂਕਰ ਥਰਕ ਬਣਾਏ ਸਜਦੇ, ਝੁਕੇ ਮੁਰੀਦੀ ਰਾਜ਼ਾਂ।

ਅਤਿ ਨਾਜ਼ਕ ਆਟ੍ਹਾਂ ਥਲ ਵਿੱਚੋਂ, ਲੱਗਣ ਜਮਨਾ ਸੀਨੇ
ਵਸਲ ਬ੍ਰਿਹਾ ਦੇ ਹੰਝੂ ਲਿਆਵਣ, ਜਲ - ਪਯਾਮ ਦੇਰੀਨੇ।

ਰੂਪ ਤ੍ਰੇਲਾਂ ਦੇ ਅਣਛੁਹ ਜੋ, ਬਾਗਿ ਰਿਜ਼ਵਾਂ ਅੰਦਰ
ਚੁੱਕ ਹਮਾਯੂੰ ਮਕਬਰੇ ਨੂੰ ਆ, ਧੋਣ ਅਚਿਹਨ ਪੈਗ਼ੰਬਰ

ਧੋਣ ਹਮਾਯੂੰ ਰੋਜ਼ੇ ਦਾ ਦਰ, ਅਭੈ ਬਾਲ ਮੁਸਕਾਨਾਂ
ਤੇਗ਼ ਤਕੱਬੁਰ ਫੇਰ ਝੁਕਾਈ, ਬੇਨਿਆਜ਼ ਅਸਮਾਨਾਂ

ਗੁਰੂ - ਪੰਧ ਵਿਚ ਬਿਨਸਨ ਆਖ਼ਿਰ, ਵਾਂਗ ਬੁਲਬੁਲੇ ਯਾਦਾਂ
ਤੇਗ਼ ਹਮਾਯੂੰ ਕਰੇ ਪੰਘਰਕੇ, ਦਰ ਅੰਗਦ ਫ਼ਰਿਆਦਾਂ।

ਜਮੁਨਾਂ - ਜਲਾਂ ਵਿਯੋਗ 'ਚ ਦਿੱਤੀ, ਕਲਗ਼ੀਧਰ ਨੂੰ ਦਾਅਵਤ
ਸੀਸ ਗੰਜ ਵਿਚ ਲੈਂਦੀ ਕਰਵਟ, ਕਾਲ 'ਚ ਚੁੱਪ ਸ਼ਹਾਦਤ।

ਕੁਲ ਪਲ ਰਹਿਮ - ਨਿਗ੍ਹਾ ਵਿਚ ਆਏ, ਮੁਗ਼ਲ ਕਾਲ ਦੇ ਝੱਖੜ
ਬੁੱਕਲ ਵਿਚ ਲੈਣ ਝੁਕ ਰੋਜ਼ਾ, ਬੀੜ ਅਮਰ ਦੇ ਅੱਖਰ।

ਨਾਦ ਅਗੰਮ ਧਰਤ 'ਤੇ ਝੁਕਿਆ, ਤਾਰੀਖ਼ਾਂ ਜਦ ਸੋਗੀ
ਜਮੁਨਾ 'ਤੇ ਸੰਝ ਦੇ ਉਤਰੇ, ਰੰਗ ਅਨੂਪ ਵਿਜੋਗੀ।

ਆਹਟ ਅਲੇਪ ਧੁਰਾਂ ਦੀ ਨਾਜ਼ਕ, ਜਦੋਂ ਸੁਣੀ ਸੀ ਮਾਵਾਂ
ਰੋਜ਼ੇ ਦੇ ਸੀਸ 'ਤੇ ਅਜ਼ਲੀ, ਕਰਨ ਉਡੀਕਾਂ ਛਾਵਾਂ।

## (ਅ) ਦਿੱਲੀ ਵਿਖੇ ਕਲ਼ਗੀਧਰ ਦਾ ਦਮਦਮਾ

ਸੰਢ ਪਈ, ਜਮੁਨਾ 'ਤੇ ਲਿਖਦੇ, ਰੰਗ ਰਹੱਸ ਦੀ ਬਾਣੀ
ਜੁਗਾਂ ਤੋਂ ਜੁਗਾਂ ਤੀਕ ਦਮ ਲੈਂਦੀ, ਜਿਸਦੀ ਚੁੱਪ ਸੁਹਾਣੀ।

ਕਲ਼ਗੀਧਰ ਦਾ ਪੜ੍ਹੇ ਦਮਦਮਾ, ਮੁਗ਼ਲ ਕਾਲ ਦੇ ਪੰਨੇ
ਜਿਸ ਜ਼ਾਵੀਏ 'ਤੇ ਖੜ ਸ਼ਾਹਾਂ, ਮਿਹਰ ਪੁਨੀਤ ਪਛਾਣੀ।

ਵੇਖ ਰਹੇ ਗੁਰ ਫੇਰ ਨਜ਼ਾਰਾ, ਜਮਨਾ ਰੋਜ਼ੇ ਅੰਦਰ
ਇਕ ਝਰਨਾਟ ਛੇੜ ਵਿਚ ਸ਼ਾਹੀ, ਖੇਡ ਨਸੀਬ ਵਿਹਾਣੀ।

ਹਵਸ ਨਿਜ਼ਾਮ ਹਕੂਮਤ ਦੀ ਲੈ, ਨਬੀ ਸ਼ਹਿਨਸ਼ਾਹ ਭੁੱਲਣ
ਕਦੇ ਜੇ ਰੌਸ਼ਨ ਹੋਣ ਜ਼ਮੀਰਾਂ, ਸੁਾਸ - ਲੜੀ ਟੁੱਟ ਜਾਣੀ।

ਗੁਰੂ - ਕਾਰਵਾਂ ਰੁਕੇ ਦਮਦਮੇ, ਕੁਝ ਕੁ ਮੋਚੀ ਬਾਗੇ
ਸਿੰਘ - ਹੰਝੂਏਂ ਸੀਸ ਗੰਜ ਦੀ, ਜਾਗੀ ਪੀੜ ਪੁਰਾਣੀ।

ਨੰਦ ਲਾਲ ਗਏ ਵੱਲ ਆਗਰੇ, ਸਿੰਘ ਦਿੱਲੀ ਵਿਚ ਸੋਚਣ :
"ਤਖ਼ਤ ਨਸ਼ੀਨੀ ਯੁੱਧ 'ਚ ਕੀਕਣ, ਰਚਨ ਸ਼ਹੀਦ ਕਹਾਣੀ ?"

ਸ਼ਾਹੀ ਯੁੱਧ 'ਚ ਸਿੰਘ ਨ ਵੇਖਣ, ਕਿਤੇ ਸ਼ਹੀਦੀ ਪੈਂਡੇ
ਥਾਪ ਸਕਣ ਨ ਕਿਸੇ ਕੁੰਟ ਵਿਚ, ਪਾਵਨ ਲਾਮਕਾਨੀ।

"ਮੈਂ ਪੁੱਤਾਂ ਦੇ ਬਾਝ ਨਿਮਾਣੀ", ਮਾਤ ਸੁੰਦਰੀ ਵਿਲਕੇ
"ਖ਼ਾਕ 'ਚ ਨਕਸ਼ ਅਦੁੱਤੀ ਕੋਮਲ, ਮੈਂ ਢੂੰਡੇ ਪਿਰ ਜਾਨੀ।"

ਕਿਹਾ ਸਾਹਿਬ ਕੌਰ ਫਿਰ "ਭਾਵੇਂ, ਮਾਤ ਖ਼ਾਲਸਾ ਮੈਂ ਹਾਂ
ਤੈਂਡੇ ਬਾਝ ਫੇਰ ਵੀ ਰਹਿਣੀ, ਬੇਵਸ ਸੁੰਞ ਭਜਾਨੀ।
ਤੁਸੀਂ ਹੋ ਦੋ ਜਹਾਨਾਂ ਉੱਤੇ, ਬੀੜ ਦਾ ਅੰਤਮ ਅੱਖਰ,
ਤੁਸਾਂ ਬਿਨ ਰਹਿਣੇ ਪਰ ਬਿਰਹੀ, ਸੰਢ 'ਚ ਜਮਨਾ - ਪਾਣੀ।"

ਗੁਰ ਕੂੰਦੇ : "ਗੁਰ - ਨੂਰ 'ਚ ਆਖ਼ਿਰ, ਮਿਲਣੀ ਨਜ਼ਰ ਸੁਹਾਣੀ
ਜਦੋਂ ਅਦਲ ਹੋਏਗਾ ਅੰਤਮ, ਮਿਲੇ ਰਮਜ਼ ਸੁਬਹਾਣੀ।
ਭਾਵੇਂ ਸਿੰਧ ਜ਼ਹੂਰ ਦਾ ਛਲਕੇ, ਭਾਵੇਂ ਬੂੰਦ ਇਲਾਹੀ
ਮੇਰੇ ਲਈ ਦੋਵੇਂ ਨੇ ਇੱਕੋ, ਧਰ ਤੋਂ ਅੰਬਰ ਤਾਣੀ।
ਬੂੰਦ ਜ਼ਹੂਰ ਦੀ ਵੀ ਜੋ ਸਾਂਭਣ, ਉਹੀ ਸ਼ਹੀਦ ਨੇ ਮੇਰੇ,
ਨਜ਼ਰ ਵਿਗਾਸ ਅਸੀਮ ਦੀ ਰੱਖਣ, ਅਦਲ ਪਛਾਣਨ ਪ੍ਰਾਣੀ।
ਹੁਕਮ ਕਰੇ ਅਦਲ ਨੂੰ ਰੌਸ਼ਨ, ਸ਼ੱਕ ਰਹੇ ਨਾ ਕੋਈ
ਨਿਰਭਉ ਖੜੇ ਖ਼ਾਲਸਾ ਓਦੋਂ, ਧ੍ਰੂਵ ਤਾਰੇ ਦਾ ਹਾਣੀ।

ਉਹਨਾਂ ਕੋਲ ਸੁੰਨ ਹੈ ਬਾਕੀ, ਜੋ ਨ ਖ਼ਾਲਸਾ ਜਾਨਣ
ਉਢ੍ਹੇ ਚਿਹਨ ਨੇ ਸਾਂਭੇ ਜਿਹਨਾਂ, ਉਹੀ ਸਦਾ ਰੂਹਾਨੀ।
ਭਾਵੇਂ ਤਖ਼ਤ ਨਸ਼ੀਨੀ ਜੰਗਾਂ, ਭਾਵੇਂ ਸੱਚ ਦੀ ਡੌਂਡੀ
ਜਿਹੜੀ ਸੌਦਰ ਅੱਗੇ ਝੁਕਦੀ, ਨਮੋ ਉਹੀ ਲਾਸਾਨੀ।"

## (ੲ) ਮੋਤੀ ਬਾਗ਼ ਦੇ ਅਧਿਆਤਮਕ ਰੂਪਾਂਤਰ ਅਤੇ ਲੀਜੈਂਡ ਰੂਪ

ਫੇਰ ਦਮਦਮੇ ਤੋਂ ਕਲਗ਼ੀਧਰ, ਮੋਚੀ ਬਾਗ਼ 'ਚ ਆਏ
ਸੈਭੰ ਰੂਪ ਗਗਨ ਦਾ ਜਿਉਂਕਰ, ਨਕਸ਼ ਧਰਤ 'ਤੇ ਲਾਏ।
ਬੇਰੰਗ ਪੱਥਰ ਚਮਕ ਅਲੌਕਿਕ, ਰਿਸ਼ਮ ਅਨੂਪ 'ਚੋਂ ਢੂੰਡੇ
ਜਿਵੇਂ ਹੁਸਨ ਅਛੂਹ ਦੀ ਕੋਈ, ਨਜ਼ਰ ਕਦੀਮੀ ਕੂੰਦੇ
ਇਵ ਪਲਟਾ ਖਾ ਦਿੱਲੀ - ਬਸਤੀ, ਮੋਤੀ ਬਾਗ਼ ਹੋ ਜਾਵੇ
ਸੌਦਰ ਦਾ ਸੰਗੀਤ ਧਰਤ 'ਤੇ, ਮੂਕ ਨਾਦ ਲਹਿਰਾਵੇ।

ਮੋਚੀ ਬਾਗ਼ 'ਤੇ ਲਸਿਆ ਦੂਰੋਂ, ਜਿਵੇਂ ਸੁਹੇਲ ਸਿਤਾਰਾ
ਚੰਮ ਕੁਚੀਲ 'ਤੇ ਕੀਟ ਵਿਸ਼ੈਲੇ, ਸਾੜੇ ਗੁਪਤ ਅੰਗਾਰਾ
ਮੁਸ਼ਕੇ ਚੰਮ ਦਾ ਤਨ ਮਨ ਮਹਿਕੇ, ਖ਼ਾਕ ਸੁਹੇਲ ਆ ਪਰਸੇ
ਸਾਰੰਗ ਵਾਂਗ ਕੂਕਦਾ ਮੋਤੀ, ਬੂੰਦ ਸ੍ਵਾਂਤ ਹੋ ਬਰਸੇ
ਇਉਂ ਦੈਵੀ ਛੁਹ ਕਲਗ਼ੀਧਰ ਦੀ, ਮੋਤੀ ਬਾਗ਼ ਸਜਾਵੇ
ਅਦਭੁਤ ਕੁੰਟਾਂ 'ਚੋਂ ਵਗ ਅੰਮ੍ਰਿਤ, ਕੋ ਰਹੱਸ ਦਮਕਾਵੇ।

ਸਿੰਮ ਸਿੰਮ ਜਾਣ ਸਤਿਗੁਰੂ ਨੈਣੀਂ, ਮੋਤੀ ਬਾਗ਼ 'ਚ ਮਾਵਾਂ
ਆ ਅਨਹਦ ਸੰਜੋਗ 'ਤੇ ਢੂੰਡਣ, ਸਘਣ ਬ੍ਰਿਹੁੰ ਲੈ ਛਾਵਾਂ।
ਸੁੰਦਰੀ, ਸਾਹਿਬ ਕੌਰ ਬਹਿ ਸੋਚਣ : "ਦਰਦ ਪੁਰਾਣੇ ਕੇਵਡ ?
ਦਿਸੇ ਨ ਪੱਤਣ ! ਨੌਕਾ ਠੇਲ੍ਹੇ, ਵੱਲ ਸ਼ਹੀਦਾਂ ਖੇਵਟ।"

ਚੁੱਪ ਅਕੱਥ 'ਚ ਦੋਵੇਂ ਮਾਵਾਂ, ਦਿਲ ਦਸਮੇਸ਼ ਦਾ ਸੇਵਨ
ਜਲ ਸਤਲੁਜ ਦੇ, ਵਸਲ ਰੂਹਾਨੀ, ਤੇ ਸਰਸਾ ਦੀ ਵੇਦਨ
ਰਣ ਚਮਕੌਰ ਸਰ੍ਹੰਦੋਂ ਅੱਗੇ, ਅਣਦਿਸ ਖ਼ੰਜਰ ਪਾਰਾਂ
ਭਾਵੇਂ ਸਫ਼ਰ ਅਜਿੱਤ ਗੁਰਾਂ ਦਾ, ਕੌਣ ਲਵੇ ਦਿਲ ਸਾਰਾਂ ?
ਪੁਰ ਅਨੰਦ ਦੀ ਪੌਣ ਮਿਲੇ ਧਾਹ, ਦਿਲ ਪਰਦੇਸੀ ਹੋਵੇ
ਖ਼ੰਜਰ ਖੁਭੀ ਸਵਾਰ ਦੇ ਸੀਨੇ, ਵਾਗ ਪਕੜ ਦਿਲ ਰੋਵੇ।

ਮੰਜ਼ਿਲ ਗੁਰ ਨੂੰ ਦਿਸੇ ਅਗੇਰੇ, ਮੋਤੀ ਬਾਗ਼ ਨੂੰ ਪਰਸਣ
ਜੀਣ ਸ਼ਹੀਦ, ਢਾਬ ਦੇ ਪਾਣੀ, ਜੀਣ ਬੀੜ ਦੇ ਦਰਸ਼ਨ।

## 8

# ਭਾਈ ਨੰਦ ਲਾਲ ਗੋਯਾ ਵੱਲੋਂ ਤਖ਼ਤ ਨਸ਼ੀਨੀ ਦੀ ਜੰਗ ਵਿਚ ਕਲਗ਼ੀਧਰ ਨੂੰ ਸ਼ਾਮਿਲ ਹੋਣ ਦਾ ਸੱਦਾ

ਮੋਤੀ ਬਾਗ਼ 'ਚ ਨੰਦ ਲਾਲ ਦੀ, ਆਈ ਸੱਦ ਹਕ਼ੀਕ਼ੀ
ਜਿਸ ਵਿਚ ਲਸੇ ਮੁਰੀਦ - ਇਸ਼ਕ ਦੀ, ਨਵੀਂ ਅਨੰਤ ਬਾਰੀਕੀ
ਦੀਨ ਦੁਨੀ ਦੇ ਤੱਥ ਅਨੇਕਾਂ, ਮੁੜ ਤਾਰੀਖ਼ ਦਿਖਾਏ
ਨੈਣ ਕਿਸੇ ਸੁਬਹਾਣ ਫ਼ਜਰ ਦੇ, ਜਿਵ ਵਿਚ ਕਾਲ ਸਮਾਏ
ਤਲਖ ਜਗਤ ਨਾਲ ਹੀ ਥਰਕੇ, ਜਿਸ ਵਿਚ ਦੈਵੀ ਸ਼ਹਰਗ
ਬਦ ਨਕਸ਼ ਨੇ ਨਾਲ ਅਗੰਮੀ, ਅੰਧ ਗਲੀ, ਨਭ ਜਗਮਗ!
ਨੰਦ ਲਾਲ ਦੀ ਅਰਜ਼ ਪਿਆਰੀ, ਅਜਬ ਤਰਜ਼ ਨੂੰ ਬੰਨ੍ਹੇ
ਮੰਨ ਕਾਲ ਦੇ ਡੰਗ ਵਿਸ਼ੈਲੇ, ਹੁਣ ਵਿਚ ਰਹਿਮਤ ਮੰਨੇ;
ਮੰਨੇ ਖੈਰ ਅਕੀਦਤ ਸੰਦੀ, ਸ਼ਾਹੀ ਮਨ ਵੀ ਫੋਲੇ
ਅਰਜ਼ਾਂ ਭਰਿਆ ਸੁਖਨ ਕਵੀ ਦਾ, ਇਉਂ ਮੁਰਸ਼ਦ - ਦਰ ਬੋਲੇ :

"ਅਜੇ ਮੁਰੀਦ ਬਹਾਦਰ ਸ਼ਾਹ ਹੈ, ਰੀਣ ਨ ਦਿਲ ਹੈ ਆਕੀ
ਬੇਵਫ਼ਾ ਸਮਿਆਂ ਤਕ ਪੈਂਡਾ, ਫ਼ੈਜ਼ ਰਹੇਗਾ ਬਾਕੀ।
ਤੇਰਾ ਦਿਲ ਮਿਹਰਬਾਂ ਰਹਿੰਦਾ, ਜਦ ਖ਼ੰਜਰ ਦਿਲ ਸਿੰਨ੍ਹਣ
ਨੀਂਦ - ਰਹਿਮ ਦਾ ਵਿਛੇ ਵਿਛੌਣਾ, ਖਾਰ ਪੈਰ ਜਦ ਵਿੰਨ੍ਹਣ;
ਤਖ਼ਤ ਨਸ਼ੀਨੀ ਯੁੱਧ ਸੱਦਦਾ, ਵੱਲ ਆਗਰੇ ਆਵੋ
ਬਾਲ ਮਾਸੂਮ ਜਿਹੀ ਇਕ ਕੋਂਪਲ, ਦਾਵਾ ਮੰਝ ਖਿੜਾਵੋ;
ਬੜਵਾ ਅਗਨ ਭਿਅੰਕਰ ਵਰਗਾ, ਵਾਣ ਅਮੋਘ ਚਲਾਵੋ
ਆਜ਼ਮ ਮੱਥੇ ਖੌਲ ਰਿਹਾ ਜੋ, ਵਿਸ਼ ਦਾ ਸਿੰਧ ਬੁਝਾਵੋ।

"ਅਜੇ ਬਹਾਦਰ ਸ਼ਾਹ ਦੇ ਨੈਣੀਂ, ਦੀਦ ਰਹੇ ਪੈਗ਼ੰਬਰ
ਵਿਚ ਰਸਾਤਲ ਅਜੇ ਨ ਗਰਜੇ, ਪਾਕ ਓਸਦੇ ਅੰਬਰ;
ਭੇਜੋ ਤੁਸੀਂ ਨਸੀਬ ਦਾ ਪੰਛੀ, ਹੁਣ ਇਸ ਪਾਵਨ ਰੁੱਤੇ
ਦਗ਼ਾਬਾਜ਼ ਸਮਾਂ ਵੀ ਉੱਡਣਾ, ਸੀਸ ਖ਼ਾਲਸਾ ਉੱਤੇ;
ਭਾਵੇਂ ਰੋਹ 'ਚ ਪੀਸ ਦੇਣਗੇ, ਹਰੇ ਬੀਜ ਸਭ ਬੰਜਰ
ਹਿਰਸ ਹਕੂਮਤ ਵੀ ਢਕ ਲੈਣੇ, ਸਭ ਉਡੀਕਦੇ ਅੰਬਰ
ਐਪਰ ਸ਼ਾਹ ਅਜਨਬੀ ਬਣਕੇ, ਜਦ ਧੁੰਧਾਂ 'ਚੋਂ ਲੰਘੇ
ਵੇਖੇਗਾ ਹੈਰਾਨ ਖੜਾ ਕੋ, ਵਿਚ ਗੋਸ਼ੇ ਪੈਗ਼ੰਬਰ।
ਭਾਵੇਂ ਦੈਵੀ ਸੈਨਤ ਭੁਲਸੀ, ਮੁਗ਼ਲ ਕਾਲ ਦਾ ਲੀਹਾ
ਦੱਸੇਗਾ ਪਰ ਤਖ਼ਤ ਦੁਨੀ ਦਾ, ਕਿੱਥੇ ਖੜਾ ਮਸੀਹਾ।"

# ਭਾਗ ਦੂਜਾ

## 1

## (ੳ) ਜਾਜੋਂ ਦੀ ਜੰਗ : ਤਾਰੀਖ਼ੀ ਅਦਲ ਦੇ ਦੈਵੀ ਅਤੇ ਸੰਸਾਰੀ ਫ਼ੈਸਲੇ; ਜੰਗ ਦੇ ਸੰਸਾਰੀ ਅਤੇ ਖ਼ੁਦਾਈ ਰੂਪ ਬਾਰੇ ਬਹਾਦਰ ਸ਼ਾਹ ਦੇ ਭਾਈ ਨੰਦ ਲਾਲ ਨੂੰ ਸੰਸਿਆਂ ਭਰੇ ਸੁਆਲ

ਫਿਰ ਬਦਲੀ ਇਤਿਹਾਸ ਨੇ ਕਰਵਟ, ਹੋਣ ਫੈਸਲੇ ਭਾਰੀ
ਹਾੜ ਤਪੰਦਾ ਚੰਬਲ ਕੰਢੇ, ਆਜ਼ਮ ਦੀ ਸਰਦਾਰੀ!

ਚੜ੍ਹਤਲ ਵੇਖ ਲਸ਼ਕਰਾਂ ਸੰਦੀ, ਬਲੇ ਰੇਤ ਜਦ ਕਹਿਰੀ
ਘੁੱਟਾਂ ਖ਼ੂਨ ਦੀਆਂ ਪੀ ਹੱਸੇ, ਸ਼ਾਹ ਆਜ਼ਮ ਹੰਕਾਰੀ।

ਜਿੱਤ - ਗੜ੍ਹੂੰਦੀ ਸੈਨਾ ਅੱਗੇ, ਸਿੰਘ ਖੜੇ ਕੁਝ ਸਿਦਕੀ
ਤੇਗ਼ ਤਕੱਬੁਰ ਚੁੱਪ ਅਗਮ 'ਚੋਂ, ਦੈਵੀ ਅਦਲ ਵੰਗਾਰੀ
ਪਰ ਉਹ ਨਿਗ੍ਹਾ ਅਗਾਧ ਚੁੱਪ ਦੀ, ਪਾਰ ਗਿਣਤੀਆਂ ਤੱਕੇ
ਅਜੇ ਪਛਾਣ ਸਕਣ ਨਾ ਉਸਨੂੰ, ਮਾਣ ਭਰੇ ਬਲਕਾਰੀ।

ਹੌਲਦਾ ਪਿਆ ਬਹਾਦਰ ਸ਼ਾਹ ਸੀ, ਤਕ ਆਜ਼ਮ ਦੇ ਰੋਹ ਨੂੰ
ਚੰਬਲ ਧੌਲਪੁਰ 'ਚੋਂ ਉੱਠਦੀ, ਸੁਣੇ ਤੁੰਦ ਕਿਲਕਾਰੀ!

ਗਹਿਰ ਬੇਕਿਰਕ ਖੜੀ ਸਿਰ ਜਾਜੋ, ਹੁੰਮਸ ਰੇਤਾਂ ਘੁੱਟੇ
ਦਿਲ ਬਹਾਦਰ ਵਿਲਕ ਸੱਦਦਾ, ਕਹੇ: "ਨੰਦ ਮੈਂ ਵਾਰੀ!
ਦੂਨਦੂਨਾ ਰਹੀ ਸੰਗ ਲਸ਼ਕਰਾਂ, ਹਉਂ ਆਜ਼ਮ ਦੀ ਤੱਕੋ
ਬੇਦਿਲ ਹੋ ਓਟਾਂ ਲੈ ਬੈਠੀ, ਸਫ਼ ਮਿਰੀ ਜੋ ਪਿਆਰੀ।
ਕੁਝ ਕੁ ਸਿੰਘ ਦਿਸਣ ਬਸ ਤੇਰੇ, ਜੰਗ ਮਾਹਿਰ ਨ ਜਿਹੜੇ
ਸੁਪਨਸਾਜ਼ ਸਾਦਿਕ ਅਸਮਾਨੀ, ਰਣਾਂ ਨਾਲ ਨਾ ਯਾਰੀ।
ਕਿਵੇਂ ਦੁਆ ਦੇਣ ਸਿੰਘ ਮੈਨੂੰ ? ਆਰਿਫ਼ ਮਿਰੇ ਕਦੀਮੀ!
ਮੰਜ਼ਿਲ ਬਿਨਾਂ ਸ਼ਹੀਦ ਹੋਣਗੇ, ਮੰਨ ਮੌਤ ਨੂੰ ਲਾੜੀ।
ਬੇਸ਼ੁਮਾਰ ਲਸ਼ਕਰਾਂ ਸਾਹਵੇਂ, ਬਾਝ ਖ਼ੁਦਾਈ ਜ਼ੀਨਤ
ਕੈਸੀ ਦਾਤ ਦੇਣ ਉਹ ਮੈਨੂੰ, ਲਾ ਖ਼ੂਨ ਵਿਚ ਤਾਰੀ ?

ਦੂਨੀ ਦਾ ਤਖ਼ਤ ਰਹੇਗਾ ਸੁੰਞਾ, ਵਲੀ - ਨਜ਼ਰ ਦੇ ਬਾਝੋਂ
ਤੋਪਾਂ, ਗਿਣਤੀ ਕਰਨ ਫ਼ੈਸਲਾ, ਜਿੱਤ ਸਦਾ ਸੰਸਾਰੀ।
ਕਿਉਂ ਬਰਕਤ ਪੈਗ਼ੰਬਰ ਦੀ ਨਾ, ਗੋਦ ਲਏ ਦਿਲ ਮੇਰਾ,
ਤੀਰ ਤੁਫ਼ੰਗ ਹੋਣ ਬੇਮਅਨੀ, ਬਾਝ ਜਿਦ੍ਹੀ ਦਿਲਦਾਰੀ ?"

## ਭਾਈ ਨੰਦ ਲਾਲ ਦਾ ਉੱਤਰ

ਸੁਣੀ ਪੁਕਾਰ ਬਹਾਦਰ ਸ਼ਾਹ ਦੀ, ਨੰਦ ਲਾਲ ਨਾ ਡੋਲੇ
ਖੜੇ ਤਿਆਰ ਲਸ਼ਕਰਾਂ ਨੂੰ ਤਕ, ਕਾਮਲ ਸਿਦਕ 'ਚ ਬੋਲੇ :
"ਸੁਣੋ ਮੁਅੱਜ਼ਮ! ਸਿੰਘ ਅਕਾਲੀ, ਨੇਮ ਜੰਗ ਦੇ ਜਾਣੇ
ਸਰਸਾ ਤੇ ਚਮਕੌਰ ਜੂਝਕੇ, ਜਿੱਤੇ ਜਾ ਖਿਦਰਾਣੇ।
ਸਿੰਘ ਅਨੰਤੀ ਨਜ਼ਰ ਨਾਲ ਹੀ, ਹੋਰ ਗਿਣਤੀਆਂ ਵੇਖੇ
ਲੜਦਾ ਜੰਗਾਂ ਧਰਤੀ ਉੱਤੇ, ਰਹਿਣ ਹੋਰ ਥਾਂ ਲੇਖੇ।
ਰੂਹ ਦੇ ਨਵੇਂ ਨਿਜ਼ਾਮ 'ਚ ਦਿਸਦੇ, ਨਵੇਂ ਅਸੰਖ ਸਿਤਾਰੇ
ਅਰਸ਼ਾਂ 'ਚੋਂ ਧਰਤੀ ਨੂੰ ਦੇਵੇ, ਮੁਰਸ਼ਦ ਵਿਜੈ - ਇਸ਼ਾਰੇ।
ਗਿਣਤੀ ਮਹਾਂ ਲਸ਼ਕਰਾਂ ਦੀ ਨੂੰ, ਦੇਣ ਸਿੰਘ ਨਵ ਥਾਵਾਂ
ਮਿਲਣ ਰੂਹ ਦੇ ਨਵੇਂ ਨੇਮ ਵਿਚ, ਹੋਰ ਕਾਲ ਨਭ ਵਾਵਾਂ।
ਸਦਾ ਖ਼ੁਦਾਈ ਰਹਿਮਤ ਅੰਦਰ, ਰਹਿਣ ਸਿੰਘ ਉਹ ਜ਼ਿੰਦਾ
ਇਕ ਹੀ ਵਿਚ ਅਨੰਤ ਦੀ ਗਿਣਤੀ, ਨੂਰ ਅਦਿੱਸ 'ਚੋਂ ਦਿੰਦਾ।
ਛੁਹ ਮਿਲੇ ਪੈਗ਼ੰਬਰ ਦੀ ਵੀ, ਲਾਜ ਰਣਾਂ ਦੀ ਪਾਲੇ
ਤੂਫ਼ਾਨਾਂ ਵਿਚ ਆਣ ਮਿਲੇ ਉਹ, ਭਖਦੇ ਕਹਿਰ ਵਿਚਾਲੇ।
ਤਦ ਅਡੋਲ ਰਹਿਣ ਸਿੰਘ ਜਦ ਵੀ, ਹਾਰਾਂ ਦਿਸਣ ਦੁਆਲੇ
ਤਿਰੇ ਸਿਸਕਦੇ ਦਿਲ ਨੂੰ ਮਾਹੀ, ਗੋਦ 'ਚ ਲੈ ਸੰਭਾਲੇ।
ਗੁਪਤ ਵਾਣ ਰਹੇਗਾ ਬਾਕੀ; ਚਕਰਵਿਊ ਨੂੰ ਤੋੜੇ
ਮਸਤ ਪਹਾੜੀ ਹਾਥੀ ਤਾਈਂ, ਵਾਂਗ ਬਚਿੱਤਰ ਮੋੜੇ।
ਗੁਪਤ ਕੁੰਟ 'ਚੋਂ ਆ ਥਰਕੇਗਾ, ਜੋ ਵਿਚ ਪੰਥ ਸਮਾਵੇ
ਜਦ ਲਮਹਾ ਸ਼ਾਹੀ ਦਾ ਝਲਕੇ, ਤਦੋਂ ਵਾਣ ਫਿਰ ਆਵੇ।
ਰੂਪ ਪੁਨੀਤ ਜਿੱਤ ਦਾ ਦਿਸਣਾ, ਵਿਚ ਕੰਕਰ ਤੂਫ਼ਾਨਾਂ,
ਝੂਰਣਾ ਤੇਰਾ ਤਾਜ ਵੇਖਕੇ, ਬੇਅਦਲ ਅਸਮਾਨਾਂ।
ਇਕ ਛਿਨ ਬਣੇ ਅਜ਼ੀਮ ਦਾਤ ਦਾ, ਅਮਰ ਦੀਨ ਦੀ ਸ਼ਾਹੀ
ਗਿਰੇ ਰਸਾਤਲ ਅੰਦਰ ਜੇ ਨਾ, ਦੂਨੀ 'ਚ ਤੁਰਦਾ ਰਾਹੀ।"

## (ਅ) ਤੂਫ਼ਾਨੀ ਝੱਖੜਾਂ ਵਿਚ ਆਜ਼ਮ ਦੇ ਉਤਾਰ ਚੜ੍ਹਾਵਾਂ ਤੋਂ ਉਸਦੇ ਅੰਤ ਤਕ

ਆਜ਼ਮ ਪਾਰ ਕਰੀ ਜਦ ਚੰਬਲ, ਵਜਿਆ ਮਹਾਂ ਨਗਾਰਾ
ਰੱਤ - ਪੀਣੀ ਖ਼ੁਦੀ 'ਚੋਂ ਭੜਕੇ, ਦੁਰਗਮ ਵਿਜੈ - ਸ਼ੱਰਾਰਾ।

ਵਧਿਆ ਵਿਚ ਧਰਵਾਸ ਮੁਅੱਜ਼ਮ, ਤੁੰਦ ਹਨੇਰੀ ਚੱਲੀ
ਚੰਬਲ ਸੀਤ ਫੁਹਾਰ ਦੀ ਸਾਂਗਲ, ਸ਼ਤ੍ਰੂ ਮੀਤ ਨੂੰ ਘੱਲੀ
ਇਕ ਪਲ ਯਾਦ ਘਨੱਈਆ ਆਵੇ, ਸਿੰਘ ਨੈਣ ਭਰ ਆਏ
ਰਣ ਵਿਚ ਸੁਣਨ ਭਿਆਨ ਹੂੰਗਰਾਂ, ਲਹੂ 'ਚ ਰੇਤ ਨਹਾਏ।

ਦੀਨ ਦੁਨੀ ਦੇ ਕਰੇ ਅੰਤ ਨੂੰ, ਕਾਲ ਅਮੁੱਕ ਨਿਬੇੜੇ
ਮੁਸਲਮਾਨ ਚੜ੍ਹ ਮੁਸਲਮਾਨ ਦੇ, ਅੰਗੋਂ ਅੰਗ ਨਿਖੇੜੇ।

ਵਧ ਰਿਹਾ ਆਜ਼ਮ ਦਾ ਹਾਥੀ, ਡੱਕਿਆ ਨ ਤੂਫ਼ਾਨਾਂ
ਗੋਰਾਂ ਕੂਕਨ "ਰੁਕੋ ਰੁਕੋ" ਹੁਣ, ਮੋੜਿਆ ਫਿਰ ਸ਼ਮਸ਼ਾਨਾਂ।

ਰੇਤ ਕੰਕਰਾਂ ਦੇ ਝੱਖੜ ਇਵ, ਝੁੱਲਣ ਸਿਰ ਅੰਮਾਰੀ
ਵਾਰ੍ਹ ਪੱਥਰਾਂ ਦੀ ਹਾਜੀਆਂ, ਜਿਵ ਜਿੰਨਾਂ 'ਤੇ ਚਾੜ੍ਹੀ।

ਇਸ ਕੁਰਲਾਟ ਭੁਚਾਲ ਅੰਦਰਾਂ, ਦਿਲ ਆਜ਼ਮ ਦਰਮਾਂਦਾ
ਤਿਮਰ ਬਾਪ ਦੇ ਉਠ ਇਕ ਖ਼ਤ 'ਚੋਂ, ਲਸ਼ਕਰ ਡੰਗਿ ਦਬਾਂਦਾ।
ਅਤਿ ਮਨਹੂਸ ਰੂਹ ਸ਼ੈਤਾਨੀ, ਡੰਗੇ ਦੇਸ ਹਯਾਤੀ
ਅਬਦ ਤੀਕ ਲੰਘਦੀ ਜਾਵੇ, ਨੋਚ ਰਣਾਂ ਦੀ ਛਾਤੀ;
ਸ਼ੁਕਰ ਅਦਲ ਤੋਂ ਸਮੇ ਸੱਖਣੇ, ਬੇਵੱਸ ਚੁੱਪ 'ਚ ਆਲਿਮ
ਪਾਕ ਕੁਆਰ ਅਛੂਹ ਨਾਰਾਂ ਦੇ, ਢੂੰਡਣ ਹਵਸਾਂ ਜ਼ਾਲਿਮ।

ਬੇਕਿਰਕੇ ਹਾਕਮ ਨਾ ਜਾਨਣ, ਆਹ ਜੁ ਦੁਰਬਲ ਸਾਹੀਂ
ਦਰਦ ਮਾਸੂਮ, ਨਮਾਜ਼, ਦੁਆਵਾਂ, ਲੈ ਜਾਸੀ ਦਰਗਾਹੀਂ।

ਰਣ ਵਿਚ ਜਦ ਬੇਦਾਰ ਡਿੱਗਿਆ, ਆਜ਼ਮ ਰੋ ਰੋ ਤੜਪੇ
"ਆਹ ਯਤੀਮ ਕਿਸੇ ਦੀ ਸੁਣਕੇ, ਫੋਲੇ ਅਦਲਾਂ ਵਰਕੇ।"

ਮੁੜ ਸੁਖਨ ਬਾਪ ਦੇ ਸੁਣਦਾ, "ਰੱਬ ਕੋਹੇ ਸਭ ਜਾਨਾਂ
ਡੂੰਘੀ ਆਹ ਮਨਜ਼ੂਰ ਕਰੇਂਦਾ, ਬਹਿ ਉਹਲੇ ਤੂਫ਼ਾਨਾਂ।"

ਆਲਮਗੀਰ ਦੇ ਬੋਲ ਸੁਣੀਂਦੇ, ਯੁੱਧ ਆਜ਼ਮੀ ਡੰਗਣ :
"ਸ਼ਹਿਨਸ਼ਾਹ ਸਭ ਬਿਨ ਦਰਵੇਸ਼ੀ, ਪੁਲਿਸਰਾਤ ਤੋਂ ਲੰਘਣ

ਅੰਨ੍ਹੇ ਹੋਕੇ ਹੱਕ ਦੇ ਬਾਝੋਂ, ਖ਼ੂਨੀ ਨੈਂ ਵਿਚ ਰੁੜ੍ਹਦੇ
ਵਕਤ ਤੇਗ਼ - ਧਾਰ ਜਿਹਾ ਲੈਕੇ, ਗ਼ਮ ਨ ਰੰਕ ਦੇ ਮੁੜਦੇ।

ਬੇਨਜ਼ੀਰ ਬੰਦੇ ਬਿਨ ਰੋਂਦੇ, ਵਕਤ ਵਾਂਗ ਪਰਦੇਸੀ
ਬੇਵਫ਼ਾ ਨਾਸ਼ੁਕਰ ਪਾਪੀਆਂ, ਸੁੰਨ 'ਚ ਸ਼ਾਹੀ ਮੇਸੀ।"

ਵਿਚ ਅੰਮਾਰੀ ਸੁਫ਼ਨਾ ਤਕਦਾ, ਯੁੱਧ ਛਿੜੇ ਵਿਚ ਆਜ਼ਮ
ਆਲਮਗੀਰ ਨਗਨ ਨੂੰ ਧੂੰਹਦਾ, ਰਣ 'ਚੋਂ ਖ਼ੂਨੀ ਜ਼ੈਗ਼ਮ

ਹੱਕ ਤੋਂ ਹੋ ਸੱਖਣਾ ਤੁਰਦਾ, ਸਿਰ ਗੁਨਾਹ ਦੀ ਖਾਰੀ
"ਮੋਮਨ ਬਾਪ ਦੀ ਨਜ਼ਰ" ਪੁੱਛਦਾ, "ਕਿਵੇਂ ਦੀਨ ਤੋਂ ਹਾਰੀ ?

ਕਿਉਂ ਪਰਹੇਜ਼ ਜ਼ੁਹਦ ਸਭ ਭੁੱਲੇ ? ਸਿਹਰ ਸੀਸ 'ਤੇ ਭਾਰੀ।
ਸੂਹਾ ਰੰਗ ਤਿਲਿਸਮੀ ਚਾਦਰ, ਢਕੇ ਰਣ ਹੈਂਸਿਆਰੀ।

ਕਰੇ ਮੁਅਜ਼ਮ ਦੀ ਆ ਕਿਹੜੀ, ਰੂਹ ਗ਼ੈਬੀ ਦਿਲਦਾਰੀ ?
ਕਵਨ ਨਸੀਬ ਭਰਾ ਦੇ ਸਿਰ 'ਤੇ, ਮੁੜ ਮੁੜ ਭਰੇ ਉਡਾਰੀ ?

ਸ਼ਾਹੀਂ ਕਿਵੇਂ ਹੁਮਾ ਬਣ ਸਕਦਾ, ਗਹਿਰ ਚੀਰਦਾ ਸਾਰੀ ?
ਤੂਫ਼ਾਨਾਂ ਦੇ ਹੱਥ ਹਜ਼ਾਰਾਂ, ਉਸ ਤੋਂ ਜਾਵਣ ਵਾਰੀ !

ਤੁਰ ਦਰਵੇਸ਼ ਗਏ ਰਣ ਵਿੱਚੋਂ, ਲੜਨ ਸੂਰਮੇ ਸੁੰਨੇ,
ਗਹਿਰਾਂ ਪਿੱਛੇ ਕੌਣ ਖੜਾ ਹੈ ? ਤਿਸ ਬਿਨ ਦਿਲ ਇਹ ਰੁੰਨੇ।"

ਆਲਮਗੀਰ ਦੀ ਸੁਣੇ ਮੁਅੱਜ਼ਮ, ਚੀਖ ਵਿਚ ਵੀਰਾਨੀ
ਭਾਰ ਗੁਨਾਹ ਦਾ ਚੁੱਕ ਮੰਗਦਾ, ਕਰਮ ਇਲਾਹੀ ਜਾਨੀ।

ਦਿਲ ਔਰੰਗ ਦੇ ਤਿਖ ਮਿਹਰ ਦੀ, ਜਦੋਂ ਮੁਅੱਜ਼ਮ ਸੁਣਦਾ
ਨੂਰੀ ਸ਼ਬਨਮ ਉਸਦੇ ਨੈਣੀਂ, ਸੀਤ ਗਗਨ ਰੁਣਝੁਣਦਾ।

ਬਾਪ ਦੀ ਚੀਖ ਪਛਾਣ ਮੁਅੱਜ਼ਮ, ਚੁੰਮ੍ਹ ਲਵੇ ਗੁਰ - ਸੁਪਨਾ
ਪਿਆ ਰਹਿਮ ਦੇ ਹਰ ਹੰਝੂ ਨੂੰ, ਵੱਲ ਕਿਆਮਤ ਝੁਕਣਾ;

ਜਿਉਂ ਜਿਉਂ ਦਰਦ ਗੁਨਾਹਾਂ ਸੰਦੇ, ਆਲਮਗੀਰ ਨੇ ਘੱਲੇ
ਰਣਾਂ 'ਚ ਲਿਵ ਦਸਮੇਸ਼ ਦੀ ਤਿਉਂ ਤਿਉਂ, ਨਾਲ ਮੁਅੱਜ਼ਮ ਚੱਲੇ;

ਟੁੱਟ ਰਹੇ ਔਰੰਗ ਦੇ ਤਨ ਮਨ, ਗੁਰ - ਲਿਵ ਮੱਲ੍ਹਮ ਲਾਵੇ
ਵੀਰਾਨੀ ਦਾ ਚਰਖ ਘੁੰਮਦਾ, ਉੱਡਦਾ ਕਾਲ ਸੁਕਾਵੇ।

ਨੀਮ ਹਨੇਰਾ ਵਿਚ ਤੂਫ਼ਾਨਾਂ, ਵਾਂਗ ਤਮ੍ਹਾਂ ਦੇ ਉੱਠੇ
ਕਿਸੇ ਗੁਪਤ ਗੋਸ਼ੇ ਦੀ ਕੁੰਟੋਂ, ਕੌਣ ਹਿਰਸ ਨੂੰ ਕੁੱਠੇ ?

ਸਿੰਘਾਂ ਰੇਤ ਦੇ ਝੱਖੜ ਅੰਦਰ, ਘਾਤ ਅਗੰਮ ਛੁਪਾਈ
ਚੜ੍ਹਦੇ ਵਾਵਰੋਲਿਆਂ ਉਹਲੇ, ਤੀਰਾਂ ਨਜ਼ਰ ਟਿਕਾਈ

ਨਿਹਚਲ ਚੁੱਪ ਸੰਤ ਦੀ ਆਖ਼ਿਰ, ਜਿੰਦ ਕੁਫ਼ਰ ਕੰਬਾਈ
ਹਿਰਸ ਅਸੰਖ ਫ਼ਰੇਬ ਕਰੇਂਦੀ, ਸੰਤ ਅਡੋਲ ਸਹਾਈ।

ਵਧਦਾ ਗਰਬ ਗਮਾਨ 'ਚ ਹਾਥੀ, ਆਜ਼ਮ ਗਹਿਰ 'ਚ ਹੌਲੇ:
"ਕਹਿਰੀ ਵਾਣ ਛੁਪੇ ਨੇ ਜਿੱਥੇ, ਕਿਧਰ ਬਿਰਖ ਉਹ ਮੌਲੇ?

ਚਮਕੇ ਤੀਰ, ਫੇਰ ਛੁਪ ਜਾਵੇ, ਧਮਕ ਪਵੇ ਵਿਚ ਮੱਥੇ
ਕਿਸ ਗੁਫ਼ਾ? ਕਿਸ ਨਖ਼ਲ 'ਚ ਛੁਪਿਆ? ਤੜਪ ਰਿਹਾ ਕਿਸ ਭੱਥੇ?

ਕਵਨ ਜ਼ਹੂਰ ਵਿਖਾਵੇ ਮੈਨੂੰ, ਜਾਂ ਉਹ ਅੰਗ ਵਿਛੋੜੇ?
ਕੀ ਕਲੀਮ ਸਮ ਕੰਬ ਰਿਹਾ ਉਹ? ਸਲਤਨਤਾਂ ਜਾਂ ਤੋੜੇ?"

ਇਕ ਪਲ ਆਜ਼ਮ ਰਿਹਾ ਮੂਰਛਿਤ, ਕਦੋਂ ਸੀ ਬਾਜ਼ੀ ਹਾਰੀ?
ਕਈ ਹਾਰ ਕੇ ਵੀ ਜਿੱਤ ਜਾਂਦੇ, ਜਦੋਂ ਸ਼ਹਾਦਤ ਪਿਆਰੀ

ਐਪਰ ਜਦੋਂ ਅਜ਼ੀਮ ਇਹ ਰੁਤਬਾ, ਮਿਲੇ ਨ ਅੰਤਮਵਾਰੀ
ਲਾਅਨਤ ਰਹੇ ਹਸ਼ਰ ਤਕ ਪੱਲੇ, ਰੁਲ ਜਾਂਦੀ ਸਰਦਾਰੀ।

ਆਖ਼ਿਰ ਤੀਰ ਮਾਰ ਫੁੰਕਾਰਾ, ਡੰਗੇ ਵਿਚ ਅੰਮਾਰੀ
ਸ਼ਹਿਨਸ਼ਾਹ ਵੀ ਛੁਪ ਨ ਸਕਦੇ, ਜਦੋਂ ਆਂਵਦੀ ਵਾਰੀ।

ਢੂੰਡ ਲੈਣ ਮਜ਼ਲੂਮ ਦੇ ਹੰਝੂ, ਦਿਸੇ ਗੁਨ੍ਹਾ ਦੀ ਖਾਰੀ
ਕੀ ਆਜ਼ਮ? ਨਵ ਖੰਡ ਦੇ ਰਾਜੇ, ਡੋਬੇ ਪਰਲੈ ਭਾਰੀ।

ਕਣੀ ਖ਼ੁਦਾਈ ਲਈ ਵਿਲਕਣੇ, ਚਾਲੀ ਜੁਗਾਂ ਦੇ ਰਾਜੇ
ਬੇਪੱਤ ਹੋ ਰੁੜ੍ਹਨਗੇ, ਪਰ ਨਾ, ਪੀਲਾ ਪਤ ਨਿਵਾਜੇ।

ਢਕਦਾ ਬੰਜਰ ਜੂਹ ਬਾਪ ਦੀ, ਵਿਛ ਆਜ਼ਮ ਦਾ ਸਜਦਾ
ਰਣ ਦੀ ਸੁੰਨ 'ਚ ਗਰਕੇ ਪਰ ਜੋ, ਪਿਰ-ਅਸੀਸ ਬਿਨ ਗਜਦਾ।

ਤਦੋਂ ਹਯਾਤੀ ਦੇ ਸੀਨੇ 'ਤੇ, ਦਿਸਿਆ ਘੋਰ ਉਜਾੜਾ
ਬੇਮੁਹਾਰ ਕਾਫ਼ਲੇ ਭਟਕਣ, ਗਿਰੇ ਕੁਸ਼ਗਣਾ ਤਾਰਾ।

ਕਾਂਗ ਚੜ੍ਹੇ ਸਾਗਰ ਦੀ ਜਿਉਂਕਰ, ਹੜ੍ਹ ਨੈਂ ਪੱਤਣ ਤੋੜੇ
ਜਿੱਤ ਦੇ ਇਸ ਜਨੂੰਨ ਅੰਦਰਾਂ, ਕੌਣ ਕਿਸੇ ਨੂੰ ਮੋੜੇ?

ਡੂੰਘੇ ਗ਼ਮ ਬਹਾਦਰ ਸ਼ਾਹ ਦੇ, ਮੂਕ ਜ਼ਮੀਰ ਪਿਆਸਾਂ
ਗਏ ਤੁਰ ਬੇਦਾਰ ਤੇ ਆਜ਼ਮ, ਨੈਣ ਭਰੇ ਤਕ ਲਾਸ਼ਾਂ

ਫੇਰ ਅਕੱਥ ਸਰਾਪ ਕਲਪਦਾ, ਦੀਨ ਦੁਨੀ ਦੇ ਝੇੜੇ,
ਕਹੇ: "ਪਾਕ ਮੁਲਕ ਜਾ ਉਤਰਾਂ, ਬੈਠ ਵਲੀ ਦੇ ਬੇੜੇ।"

ਤਦ ਸ਼ਾਹ ਵਿਚ ਜਸ਼ਨ ਦੇ ਚਾਵਾਂ, ਵੱਲ ਆਗਰੇ ਮੁੜਿਆ
ਮਗਰ ਮਗਰ ਆਜ਼ਮ ਦਾ ਲਸ਼ਕਰ, ਨਾਲ ਸਜਦਿਆਂ ਤੁਰਿਆ।

## 2

## ਸ਼ਹਿਨਸ਼ਾਹ ਬਹਾਦਰ ਸ਼ਾਹ ਵੱਲੋਂ ਕਲਗ਼ੀਧਰ ਨੂੰ ਮਿਲਣ ਲਈ ਭਾਈ ਨੰਦ ਲਾਲ ਗੋਯਾ ਰਾਹੀਂ ਭੇਜੀ ਬੇਨਤੀ

ਕੀਤੇ ਦਫ਼ਨ ਬੇਦਾਰ ਤੇ ਆਜ਼ਮ, ਨਾਲ ਹਮਾਯੂੰ ਰੋਜ਼ੇ
ਨੇਕ ਬਖਤ ਸਮੇ ਨੂੰ ਸਿੱਕਦੇ, ਸ਼ਾਹੀ ਨੈਣ ਫਿਰੋਜ਼ੇ।

ਆਖ਼ਿਰ ਫ਼ਤਿਹ ਦਾ ਦਿਨ ਬੀਤਣਾ, ਸਿਦਕ - ਰਿਸ਼ਮ ਖੁਰ ਜਾਣਾ
ਗਹਿਰ ਜਗਤ ਦੀ ਢਕ ਲੈਣਾ ਹੈ, ਪਾਕ ਨਜ਼ਰ ਦਾ ਥਾਣਾ

ਰੁਲ ਜਾਵੇਗਾ ਦਰਗਾਹਾਂ ਦਾ, ਰੱਤੜੀ ਖ਼ਾਕ 'ਚ ਬਾਣਾ
ਕੱਚੇ ਧਾਗੇ ਵਾਂਗ ਟੁੱਟਸੀ, ਧੁਰ ਦਾ ਅਣਦਿੱਸ ਤਾਣਾ

ਬੁਝੇ ਅੰਤ ਨੂੰ ਤਾਲਿਬ ਨੈਣੀਂ, ਅਣਛੁਹ ਕੌਲ ਪੁਰਾਣਾ
ਪੈਣ ਨਸੀਬ ਸ਼ਾਹ ਦੇ ਫਿੱਕੇ, ਢਹੇ ਅਡੋਲ ਟਿਕਾਣਾ।

ਨਾ - ਉਮੀਦੀ ਦੇ ਪਲ 'ਤੇ ਤਦ, ਰਹਿਮ - ਰਿਸ਼ਮ ਲਹਿਰਾਵੇ
ਨੇੜ ਉਮੀਦ ਰਹੇ, ਨਾ ਜੇਕਰ, ਜਗ ਦੀ ਗਹਿਰ ਹਰਾਵੇ।

ਸ਼ਾਹੀ ਬਾਗ਼ 'ਚ ਗੁਰਾਂ ਦਾ ਆਸਨ, ਸ਼ਹਿਨਸ਼ਾਹ ਜਦ ਸੁਣਦਾ
ਡੂੰਘੇ ਚਿੰਤਨ ਲੀਨ ਹੋ ਗਿਆ, ਰੰਗ ਵਜਦ ਦੀ ਧੁਨ ਦਾ।

ਨੰਦ ਲਾਲ ਨੂੰ ਕਿਹਾ ਸ਼ਹਿਨਸ਼ਾਹ: "ਪਾਕ ਦਿਦਾਰ ਕਰਾਵੋ
ਬੇਕਿਰਾਂ ਕਰਮ - ਦਰ ਮੇਰੇ, ਨੈਣ ਗਰੀਬ ਝੁਕਾਵੋ।

ਇਸ ਨਵੇਲੇ ਤੀਰ ਦੇ ਉੱਤੇ, ਰਮਜ਼ ਉਦ੍ਹੀ ਰੁਸ਼ਨਾਵੋ
ਅੱਜ ਅਜ਼ੀਮ ਸਲਤਨਤ ਮੱਥੇ, ਆਬ ਹਯਾਤ ਛੁਹਾਵੋ।

"ਸ਼ਾਹੀ ਬਾਗ਼ੋਂ ਸੁਣੀਆਂ ਰਾਤੀਂ, ਮੈਂ ਜਦੋਂ ਕੰਨਸੋਆਂ
ਦਿਸਣ ਸੀਸ ਤੂਫ਼ਾਨਾਂ ਉੱਤੇ, ਵਾਂਗ ਕਲਗ਼ੀਆਂ ਲੋਆਂ।

ਤੀਰ ਉਦ੍ਹੇ ਦੀ ਨਿਅਮਤ ਰੱਬੀ, ਜਲਿਆ ਮੁਲਕ ਖਿੜਾਏ
ਤੂਫ਼ਾਨਾਂ ਦੇ ਅੰਦਰ ਛੁਪਿਆ, ਮੁੜ ਉਹ ਰਾਜ਼ ਬੁਲਾਏ।

ਸ਼ਹਰਗ ਤੋਂ ਨੇੜ ਪਿਆ ਜਾਪੇ, ਉਸਦਾ ਰੰਗ ਖ਼ੁਦਾਈ
ਮੈਂ ਰੋਵਾਂਗਾ ਗਿਆ ਜਦੋਂ ਉਹ, ਪਾਰ ਜ਼ਮਾਂ ਹੋ ਰਾਹੀ।

ਹਵਸ - ਭੁਚਾਲ 'ਚ ਸਾਂਝ ਦਿਦਾਰੀ, ਛੁਪਿਆ ਚੈਨ ਲਿਆਵੇ
ਲੂਹੀ ਖ਼ਾਕ ਹਕੂਮਤ ਦੀ ਵਿਚ, ਜੜ੍ਹ ਸਰਸਬਜ਼ ਲਗਾਵੇ।"

## 3

## ਗੁਰੂ-ਦੀਦਾਰ ਕਰਦਿਆਂ ਬਹਾਦਰ ਸ਼ਾਹ ਦਾ ਸ਼ੁਕਰ-ਵਜਦ, ਤੀਰ ਦੀ ਪਛਾਣ ਅਤੇ ਅਣਵਿੱਧ ਰਾਜ਼

ਲਾਲ ਕਿਲ੍ਹੇ ਆਗਰੇ ਦੇ ਵੱਲ, ਤਦ ਕਲਗੀਧਰ ਚੱਲੇ
ਜਮਨ - ਤਰੰਗਾਂ ਵਿਚ ਰਾਧਾ ਦੇ, ਨੈਣ ਨ ਝੂੰਮਣ 'ਕੱਲੇ

ਦਾਨ, ਦਯਾ ਤੇ ਧਰਮ ਖ਼ਾਲਸਾ, ਅਰਸ਼ੀ ਵਜਦ ਤਰੰਗਾਂ!
ਤਾਰਾਗਣਾਂ 'ਚੋਂ ਨੰਦ ਲੰਘਦਾ, ਛੁਹ ਛੁਹ ਫ਼ਜਰਾਂ ਸੰਙਾਂ।

ਹੰਝੂ ਹਿਜਰ ਦਾ ਵਫ਼ਾ ਦੇ ਪੱਤਣ, ਤਾਜ - ਨਜ਼ਰ ਦੀਵਾਨੀ
ਅਦਭੁਤ ਦੈਵੀ ਕੌਲ ਕਰੇਂਦਾ, ਜੁਗਾਂ ਦੀ ਵਿਚ ਵਿਰਾਨੀ।

ਤਾਜ ਮਹਲ ਦੀ ਰਮਜ਼ ਲਿਸ਼ਕਦੀ, ਵਗਦੀ ਜਮਨਾ ਅੰਦਰ
ਤਾਜ ਇਸ਼ਕ ਉਤਰੇ ਦਰਗਾਹੋਂ, ਚੁਨਣ ਲਈ ਪੈਗ਼ੰਬਰ।

ਜਮਨਾ - ਲਹਿਰਾਂ ਨੈਣ ਵਜਦ ਦੇ, ਤੱਕਣ ਜੁਗਾਂ ਦੇ ਪੱਤਣ
ਕਿੱਥੇ ਵਫ਼ਾ ਦਾ ਪੰਛੀ ਉੱਡਦਾ, ਕਿਧਰ ਦਗ਼ੇ ਛੁਪ ਹੱਸਣ?

ਦਗ਼ੇ ਪ੍ਰੇਮ ਦੀ ਜੰਗ ਪੁਰਾਣੀ, ਕਰੇ ਕਾਲ ਦੇ ਲੇਖੇ
ਐਪਰ ਫ਼ਰਕ ਪ੍ਰੇਮ ਦਗ਼ੇ ਦੇ, ਬਿਨ ਦਿਲ ਕਿਸੇ ਨ ਵੇਖੇ।

ਅਜੇ ਬਹਾਦਰ ਸ਼ਾਹ ਦੇ ਨੈਣੀਂ, ਬਿਮਲ ਵਫ਼ਾ ਦੇ ਚਾਨਣ
ਸਦਾ ਲਈ ਕਦ ਸੂਰਜ ਡੁੱਬਣ? ਪੈਗ਼ੰਬਰ ਹੀ ਜਾਨਣ।

ਨਾਚ ਵਜਦ ਦੇ ਫਿਰ ਵੀ ਰਹਿਸਨ, ਦਗ਼ੇ ਜੇ ਛੇੜਨ ਕਾਂਬੇ
ਆਸ਼ਿਕ ਵਿਚ ਤਾਰੀਖ਼ - ਧੜਕਣਾਂ, ਰਾਜ਼ ਖਿਮਾ ਦੇ ਸਾਂਝੇ।

ਲਾਲ ਕਿਲ੍ਹੇ ਦਰ ਸ਼ਾਹ ਖੜਾ ਸੀ, ਤੁੱਲ ਮਸਕੀਨ ਫ਼ਕੀਰਾਂ
ਸਜਦੇ ਕਰੇ ਵਜ਼ੀਰ ਮੁਜਾਹਿਦਾਂ, ਨੈਂ ਵਗਦੀ ਦੇ ਨੀਰਾਂ।

ਗੁਰ ਉੱਤਰੇ; ਸ਼ਾਹ ਹੋ ਅੱਗੇ, ਲਾਵੇ ਮਸਤਕ ਵਾਗਾਂ
ਨਵ ਚਾਨਣ ਨੈਣਾਂ ਵੱਲ ਉਮ੍ਹਡੇ, ਜਿਵ ਆਵਣ ਜੁਗ - ਜਾਗਾਂ।

ਸ਼ੁਕਰ - ਕਾਂਗ ਚੜ੍ਹੀ; ਸ਼ਾਹ ਝੁਕਿਆ : "ਖਰਾ ਨੂਰ ਰੱਬ ਘੱਲੇ
ਹਰ ਨਿਆਜ਼ਮੰਦ ਦੇ ਸੀਨੇ, ਪਾਕ ਸਾਸ ਤੈਂ ਚੱਲੇ।

ਹੱਕ ਸ਼ਿਨਾਸੀ ਅਤੇ ਹਕੀਕਤ, ਤਿਰੀ ਬੰਦਗੀ ਹਿੱਸੇ
ਚਿਰ ਤੋਂ ਆਰਿਫ਼ ਸਰਤਾਜਾਂ ਦੇ, ਸੁਣੇ ਅਨੇਕ ਮੈਂ ਕਿੱਸੇ।

ਫ਼ੈਜ਼ ਤਿਰੇ ਦੇ ਨਾਲ ਛਲਕਿਆ, ਦਿਲ - ਸਾਗਰ ਕੋਹਨੂਰੀ
ਰਹੀ ਜ਼ਰਾ ਨ ਆਦਮ ਬਾਗ਼ ਦੀ, ਦਿਲ ਮੇਰੇ ਤੋਂ ਦੂਰੀ।

ਯਾਦ ਕਰੇ ਸਲਤਨਤ ਸ਼ਾਲਾ! ਬਖ਼ਸ਼ਿਸ਼ ਤਿਰੀ ਸਦੀਵੀ
ਤੈਂਡੀ ਨਜ਼ਰ ਕਰੀਮੀ ਦੇ ਰਾਹ, ਤਕ ਤਕ ਹੋਵੇ ਖ਼ੀਵੀ।

ਫਿਰ ਤਰਕਸ਼ ਦਸਮੇਸ਼ ਨਿਹਾਲਣ, ਸ਼ਾਹ ਦੇ ਨੈਣ ਨਮਾਜ਼ੀ
ਅਜ਼ਲੀ ਤੀਰਾਂ ਯਾਦ ਕਰੀ ਸੀ, "ਤੀਰ ਅਦਮ ਦੀ ਤਾਜ਼ੀ।

ਤੀਰ ਬਹਾਦਰ ਸ਼ਾਹ ਪਛਾਣੇ, ਝੁਕਿਆ ਨਾਲ ਯਕੀਨਾਂ
ਰਾਜ਼ ਰਿਹਾ ਸ਼ਹਿਨਸ਼ਾਹ ਸੀਨੇ, ਜਿਵੇਂ ਵਕਤ ਦਾ ਸੀਨਾ।

ਮਿਲੀ ਸਲਤਨਤ ਦਿਲੜੀ ਕੰਬੇ, ਵੇਖ ਜਗਤ ਦਾ ਕੀਨਾ
ਛੁਪ ਛੁਪ ਕਰੇ ਮਿਹਰ - ਅਸਗਾਹ ਨੂੰ, ਪਾਰ ਵਾਂਗ ਮਸਕੀਨਾਂ।

ਰਾਜ਼ ਰਿਹਾ ਲੋਕਾਂ ਤੋਂ ਉਹਲੇ, ਦੀਨ ਦੁਨੀ ਦੇ ਅੰਦਰ
ਜਾਣੇ ਤੀਰ ਸ਼ਾਹ, ਪਰ ਜਗ ਨਾ, ਰੋਂਦਾ ਦਰ ਪੈਗ਼ੰਬਰ।

ਖਿਮਾ ਵਿਸ਼ਾਲ ਵਸੇ ਗੁਰ ਨੈਣੀਂ, ਜਦ ਦਰਬਾਰ 'ਚ ਆਏ
ਕਾਲ ਬਲੀ ਸੰਗ ਰਾਜ਼ ਤੀਰ ਦਾ, ਸਬਰ - ਹੁਸਨ ਅਜ਼ਮਾਏ।

ਹਾਕਮ - ਹਿਰਸ ਇਮਾਨੋਂ ਊਣੀ, ਅਹਿਲਕਾਰ ਬੇਗਾਨੇ
ਤੀਰ ਦਾ ਰਾਜ਼ ਗੁਫ਼ਾ ਵਿਚ ਸੁੱਟਣ, ਦਿਲ ਹਿੰਸਕ ਅਗਿਆਨੇ।

ਗੁਰ ਨਿਰਵੈਰ ਅਤੇ ਨਿਰਭਉ ਸਨ, ਹੈਰਾਨੇ ਦਰਬਾਰੀ
ਸ਼ਹਿਨਸ਼ਾਹ ਦੇ ਨਾਲ ਖੇਡਦੀ, ਲੰਮੀ ਸੁਰਤ - ਉਡਾਰੀ।

ਬਾਦਸ਼ਾਹ ਦਾ ਦਿਲ ਹੌਲਦਾ, ਗੁਰੂ ਕਰਨ ਦਿਲਦਾਰੀ :
"ਮਿਰੇ ਰਾਜ਼ ਮਿਰੇ ਸੰਗ ਰਹਿਣੇ, ਜੇ ਤੈਂ ਵਫ਼ਾ ਨ ਹਾਰੀ।

ਰਾਜ਼ ਤੀਰ ਦਾ ਸਾਬਤ ਰਹਿਣਾ, ਪਾਕ ਰਹੀ ਜੇ ਯਾਰੀ
ਮੈਂ ਖੇਵਟ ਉਸ ਸਿੰਧ ਦਾ ਜਿਸਦੀ, ਲਹਿਰ ਮਿਰੀ ਹਰ ਲਾੜੀ।

"ਤੇਰੇ ਸੰਗ ਨੂਰ ਜੇ, ਮੈਂ ਨਾ, ਜਗ ਦਾ ਕੁਝ ਵੀ ਮੰਗਾਂ
ਨਦੀ ਥਲਾਂ ਵਿਚ ਰੁਲ ਜੇ ਜਾਵੇ, ਬ੍ਰਿਹਾ 'ਚ ਸਿੰਧ - ਤਰੰਗਾਂ।

ਪਾਰਜਾਤ ਨਾ ਜਦੋਂ ਉਡੀਕੇ, ਦਿਲ - ਸਿੰਧ ਜੇ ਪਿਆਰਾ
ਨੈਂਆਂ ਨਾਲ ਬਿਰਖ ਸੁਕ ਜਾਸਨ, ਹੋ ਜਾਸੀ ਇਹ ਖਾਰਾ।

ਕਦੇ ਸਿੰਧ, ਦਿਲ ਮੁਣਸ ਕਦੇ ਇਹ, ਬਦਲ ਨੇ ਲੈਂਦੇ ਥਾਵਾਂ
ਕਦੇ ਵਿਸ਼, ਕਦੇ ਅੰਮ੍ਰਿਤ ਬਣਦੇ, ਜਲੀਂ ਥਲੀਂ ਵਿਚ ਸਾਹਾਂ

ਐਪਰ ਦੈਵੀ ਖੇਡ ਰਹੇ ਜੇ, ਨਾ ਡੁੱਬਣ ਦਿਲ - ਰਾਹਾਂ
ਚਿੜੀ ਹੁਮਾ ਬਾਜ਼ ਨੂੰ ਸੱਦਣ, ਬਿਰਖ, ਪਹਾੜੀ ਬਾਹਾਂ।"

## 4

# ਕਲਗੀਧਰ ਮੁੜ ਦਿੱਲੀ ਵਿਚ

## (ੳ) ਕਲਾ ਅਤੇ ਹਿੰਸਾ
## (ਅ) ਸੰਤ ਅਤੇ ਲਘੂ ਮਾਨਵ
## (ੲ) ਕਲਗੀਧਰ ਨੂੰ ਜਮਨਾ ਕੰਢੇ ਬਹਾਦਰ ਸ਼ਾਹ ਵੱਲੋਂ ਦੱਖਣ ਚੱਲਣ ਲਈ ਬੇਨਤੀ

ਤਾਜ, ਸਿਕੰਦਰਾ, ਲਾਲ ਕਿਲ੍ਹੇ ਦੀ, ਸਬਰ - ਰਮਜ਼ ਤੈਮੂਰੀ
ਹਿੰਸਾ ਤੇ ਕਲਾ ਵਿਚ ਤੱਕ ਕੇ, ਸਾਂਝਾਂ ਦੀ ਮਜਬੂਰੀ

ਕਲਗੀਧਰ ਦਿੱਲੀ ਨੂੰ ਆਏ, ਪਾਲ ਕਰਮ ਤੌਹੀਦੀ
ਕਲਾ, ਇਸ਼ਕ ਵਿਚ ਲਘੂ ਮੁਣਸ ਦੀ, ਰਹੇਗੀ ਨਾ - ਉਮੀਦੀ।

ਬੁੱਤ ਤਰਾਸ਼ ਤੇ ਚਿਤ੍ਰਕਾਰ ਸੈ, ਕਲਾ ਭਵਨ ਦੇ ਸੁਆਮੀ
ਤਜ ਸਕਣ ਨ ਕਹਿਰ ਫ਼ਰੇਬ ਨੂੰ, ਛੁਪ ਪੂਜਣ ਬਦਨਾਮੀ।

ਕਈ ਸੰਤ ਵੀ ਸ਼ਾਨ 'ਚ ਤੁਰਸਨ, ਚੁੱਕ ਕਿਬਰ ਦੇ ਪੱਥਰ
ਸਿਖਰ ਹਿਮਾਲਾ ਤੋਂ ਤਿਲ੍ਹਕਣਗੇ, ਬਰਫ਼ਾਂ ਕੇਰਨ ਅੱਥਰ।

ਕੋਲ ਹੁਮਾਯੂੰ ਦੇ ਮਕਬਰੇ, ਮੁੜ ਦਸਮੇਸ਼ ਦੇ ਆਸਣ
ਮੁੜ ਮਹਾਂ ਮਾਨਵ ਦੇ ਜਿੱਥੇ, ਚਿਹਨ ਅਲੇਪ ਵਿਗਾਸਣ;

ਸੰਗ ਸੁੰਦਰੀ, ਸਾਹਿਬ ਕੌਰ ਦੇ, ਮੋਤੀ ਬਾਗ਼ ਵੀ ਜਾਵਣ
ਪੌਣਾਂ ਆਹਟ ਅਗੰਮੀ ਲੈ ਫਿਰ, ਜਾ ਨੰਦੇੜ ਜਗਾਵਣ;

ਨੈਣ ਨਿਰੰਜਣ ਮੁੜ ਵਿਚ ਦਿੱਲੀ, ਧੂਹ ਗਗਨ ਨੂੰ ਪਾਵਣ
ਪੁਰ ਅਨੰਦ ਫ਼ਜਰ ਨੂੰ ਛੂਹ ਛੂਹ, ਧਰ ਦਾ ਤਾਜ ਖਿੜਾਵਣ।

ਲਾਲ ਕਿਲ੍ਹੇ ਦਿੱਲੀ ਵਿਚ ਆਖ਼ਿਰ, ਆਏ ਸ਼ਾਹ ਬਹਾਦਰ
ਛੂਹੇ ਸੀਸ ਗੁਰ ਕਾਲ ਗਗਨ ਲੈ, ਦੇਸ ਹਿੰਦ ਦੀ ਚਾਦਰ;

ਥਰਕ ਪਿਆ ਬਾਦਸ਼ਾਹ ਮੱਥੇ, ਵੱਲ ਸ਼ਹੀਦ ਦੇ ਸਜਦਾ
ਰਿਹਾ ਹਿਰਸ ਤਮ੍ਹਾਂ ਦਾ ਬੱਦਲ, ਦੂਰ ਦੁਰਾਡੇ ਗਜਦਾ;

ਦਰਦ ਅਨੂਪ ਸ਼ਾਹ ਦੀ ਰੂਹ ਨੂੰ, ਵਿਗਸ ਵਿਗਸ ਆ ਕਜਦਾ
ਬਾਲ ਮਾਸੂਮ ਜਿਵੇਂ ਮਾਂ ਗੋਦੀ, ਨਵਸ਼ੀਰ ਪੀ ਰੱਜਦਾ।

ਸ਼ਾਹ ਦੀ ਅਰਜ਼ ਝੁਕੇ ਵੱਲ ਮਾਹੀ, ਛੂਹਣ ਜਮਨ ਨੂੰ ਸੰਢਾਂ:
"ਤਿਰੀ ਅਸੀਸ ਰਹੇ ਸੰਗ ਮੇਰੇ, ਜਿਸ ਕੂੰਟ ਮੈਂ ਵੰਞਾਂ।

ਦੱਖਣ ਤੀਕ ਵਿਛੀ ਸਫ਼ ਖ਼ੂਨੀ, ਮੈਂ ਕਿਸ ਰਾਹੋਂ ਲੰਘਾਂ?
ਸ਼ੀਂਹ ਸਗਲ ਸੋਚ ਮੈਂ ਹੌਲਾਂ, ਸੰਗ ਤਿਰਾ ਮੈਂ ਮੰਗਾਂ।

ਭਾਵੇਂ ਸ਼ਾਹ, ਰੰਕ ਮੈਂ ਫਿਰ ਵੀ, ਬਿਖਮ ਵਾਟ! ਮੈਂ ਹੰਭਾਂ;
ਤੁਸੀਂ ਸੰਜੋਅ ਜਲੇ ਨ ਜਿਹੜੀ, ਬਰਕ਼ ਗਿਰੇ, ਮੈਂ ਕੰਬਾਂ।

ਕਰਨਾ ਭਸਮ ਸਲਤਨਤ - ਸਾਗਰ, ਛੁਪੀ ਅਗਨ ਦੇ ਡੰਗਾਂ
ਆਬ ਹਯਾਤ ਤਾਂਘਣਾ ਤੈਂਡਾ, ਜਲੇ ਲੁੱਛਦੇ ਅੰਗਾਂ।
ਰਾਜਪੂਤਾਨੇ ਦੇ ਥਲ ਡਾਢੇ, ਬੂੰਦ ਤਿਰੀ ਲੈ ਲੰਘਾਂ
ਦੱਖਣ ਚੱਲੋ; ਉਮਰ ਤਿਲ੍ਹਕਦੀ, ਖੁਰਣਾ ਸੂਰਜ - ਰੰਗਾਂ।"

## ਕਲ਼ਗੀਧਰ ਦਾ ਉੱਤਰ

## (ਬਹਾਦਰ ਸ਼ਾਹ ਨਾਲ ਦੱਖਣ ਜਾਣ ਦਾ ਕੌਲ)

ਸ਼ਾਹ ਅਰਜ਼ ਨੂੰ ਸੁਣਕੇ ਸੁੱਟੀ, ਗੁਰਾਂ ਨਜ਼ਰ ਨੂਰਾਨੀ
ਮਿਣੀ ਅਕੀਦਤ - ਕਦਮ ਨਾਲ ਹੀ, ਛੁਪੀ ਹਿਰਸ ਹੈਵਾਨੀ

ਗੁਰੂ ਕਹਿਣ ਉਸ ਨੂਰ 'ਚ ਰੰਮਕੇ, ਜਿਸਨੂੰ ਮੈਲ ਨ ਪੋਹੇ
ਲੱਖ ਅਰਸ਼ ਥਾਣੀ ਨ ਜਿਸਨੂੰ, ਪਰਛਾਵਾਂ ਕੋ ਛੋਹੇ:

"ਸੁਣੋ ਸ਼ਹਿਨਸ਼ਾਹ! ਮੈਂ ਬਹੁ ਰੰਗਾ, ਦੱਖਣ ਦੇਸ ਪਿਆਰਾਂ
ਫਿਰ ਖ਼ਾਲਸਾ ਅਤੇ ਮੁਗ਼ਲ ਦੇ, ਅੰਤਮ ਫ਼ਰਕ ਨਿਤਾਰਾਂ

ਕਰਮ ਕਰੇਸਾਂ ਕੌਲ ਨਿਭਾਸਾਂ, ਸ਼ੁਕਰ ਵਫ਼ਾ ਵੀ ਮੰਗਾਂ
ਅਗਲੇ ਜਗਤ ਦਾ ਸਫ਼ਰ ਕਰਾਂਗਾ, ਵਿਚ ਸ਼ਹਾਦਤ ਰੰਗਾਂ।

ਵਗ ਸਲਤਨਤਾਂ ਦੇ ਬੁੱਤ 'ਤੇ, ਮਹਿਕ ਮਿਰੀ ਰਹੇ ਝੁੱਲੀ
ਜਿਵ ਖਲੀਲ ਅੱਲ੍ਹਾ 'ਤੇ ਅਗਨੀ, ਹੋ ਗੁਲਾਬ ਖਿੜ ਹੁੱਲੀ।

ਤਿਰੀ ਅਜ਼ੀਮ ਸਲਤਨਤ ਦੀ ਮੈਂ, ਤਦ ਤਕ ਖ਼ੈਰ ਮਨਾਵਾਂ
ਜਦ ਤਕ ਸਾਬਤ ਰੂਹ ਮੁਣਸ 'ਤੇ, ਰਹਿਣ ਇਲਾਹੀ ਛਾਵਾਂ।

ਰਸਮ ਸਿਆਸੀ ਤੋਂ ਜਾ ਅੱਗੇ, ਜਿੰਦ ਅਜ਼ਾਦ ਨਿਤਾਰਾਂ
ਰੂਹ ਦੇ ਖਿੜਦੇ ਫਲਦੇ ਬਾਗ਼ੀਂ, ਕਾਲ ਅਨੰਤ ਚਿਤਾਰਾਂ;

ਮਿਰੀ ਸ਼ਹਾਦਤ ਅੰਤ ਨ ਮੇਰਾ, ਮੈਂ ਇਸਮਾਇਲ ਦਾ ਹਾਣੀ
ਬਾਲ ਪਿਆਸੇ ਕੋਲ ਵਗਾਂ ਮੈਂ, ਮੀਤ ਜ਼ਮਜ਼ਮੀ ਪਾਣੀ।

"ਮੈਂ ਮਾਨਵ - ਹੱਦਾਂ ਦੇ ਅੰਦਰ, ਲੱਖਾਂ ਸਾਲ ਚਿਤਾਰਾਂ
ਮੈਂ ਸ਼ਹਰਗ ਤੇ ਛੁਰੇ ਵਿਚਾਲੇ, ਕੋਟ ਸ਼ਹੀਦ ਪੁਕਾਰਾਂ

ਫਿਰ ਖਲੀਲ ਦੇ ਹੁਕਮ ਖ਼ੁਦਾਈ, ਤਾਰਿਆਂ ਵਾਂਗ ਖਿਲਾਰਾਂ
ਜਿੰਦ - ਸ਼ਹਾਦਤ ਅੰਤ ਨ ਮੇਰਾ, ਅੰਤਮ ਚੀਸ ਵਿਚਾਰਾਂ।

ਮੈਂ ਢੂੰਡਸਾਂ ਅੰਤ ਦੇ ਉੱਤੇ, ਕੋ ਮਾਨਵ ਵਿਸਮਾਦੀ
ਉਣਾਂ ਧਰਤ ਰਹਿਣ ਜਿਸ ਅੰਦਰ, ਵਿਚ ਡਉ ਦੀ ਬਰਬਾਦੀ

ਜਾਂ ਮਹਾਂ ਮਾਨਵ ਦੇ ਥਾਪਾਂ, ਮੈਂ ਮਿਆਰ ਅਨਾਦੀ
ਜਗਤ ਕਹੇਗਾ ਉਸਨੂੰ ਬੰਦਾ, ਕਈ ਕਹਿਣ ਵੈਰਾਗੀ।"

## 5

## (ੳ) ਮਾਤਾ ਸੁੰਦਰੀ ਦੀ ਦੱਖਣ ਨੂੰ ਜਾ ਰਹੇ ਕਲਗ਼ੀਧਰ ਅੱਗੇ ਪਾਲਕ ਪੁੱਤਰ ਲਈ ਅਰਜ਼

ਗੁਰ ਅਥਾਹ ਦੱਖਣ ਦਾ ਚਿੰਤਨ, ਰਾਜ਼ ਅਕੱਥ ਬਣਾਂਦੇ
ਅਰਸ਼ ਜ਼ਮਾਂ ਦੇ ਚੜ੍ਹ ਘੋੜੇ 'ਤੇ, ਅੰਤ ਕਾਲ ਵੱਲ ਜਾਂਦੇ।

ਹਰ ਪਲ ਕਾਮਲ ਹਸਤੀ 'ਚੋਂ ਗੁਰ, ਬਾਗ਼ ਅਚਿਹਨ ਖਿੜਾਂਦੇ
ਫਿਰ ਸੁੰਦਰੀ ਨੂੰ ਸੱਦ ਸਾਮ੍ਹਣੇ, ਨਵੀਂ ਰਮਜ਼ ਦਰਸਾਂਦੇ।

ਗੁਰਾਂ ਕਿਹਾ ਤਦ "ਸੁਣੋ ਸੁੰਦਰੀ, ਮੈਂ ਦੱਖਣ ਨੂੰ ਜਾਵਾਂ
ਅਬਦ ਦੇ ਮਗ 'ਤੇ ਮੈਂ ਸ਼ਾਹ ਨੂੰ, ਕੁਝ ਪੁੱਛਾਂ, ਸਮਝਾਵਾਂ;

ਬਾਲ ਮੰਨ ਮੈਂ ਸ਼ਾਹ - ਸੀਸ ਤੇ, ਕਰਮ ਅਚੇਤ ਛੁਹਾਵਾਂ
ਦੂਰ ਅਜਿੱਤ ਅਦਲ ਦੇ ਪੱਤਣ, ਬਣ ਖੇਵਟ ਲੈ ਜਾਵਾਂ।

ਨਗਨ ਅਲੇਪ ਧੁੱਪ ਦੇ ਮੱਥੇ, ਹਰਫ਼ ਅਲਿੱਖ ਮੈਂ ਪਾਵਾਂ
ਤੁੰਗ ਪਰਬਤੋਂ ਧਰ ਲੂਹੀ ਤਕ, ਨੈਂਅ - ਅਸੀਸ ਵਗਾਵਾਂ।"

ਸੁਣਿ ਹਮਸਫ਼ਰ ਮਾਤ ਸੀ ਰੋਈ, "ਮੈਂ ਤੱਕਾਂ ਵੀਰਾਨੀ
ਚਾਰੇ ਲਾਲ ਕੁਹਾ ਕੇ ਮਾਹੀ, ਪੰਧ ਬੁਝੇ ਨੂਰਾਨੀ।

ਅਸੀਂ ਫ਼ਕੀਰਾਂ ਵਾਂਗ ਰਹਾਂਗੇ, ਵਿਚ ਜਾਗੀਰ ਬਿਗਾਨੀ
ਏਸ ਜ਼ਿਮੀਂ 'ਤੇ ਕੰਮ ਨ ਆਵਣ, ਹੁਕਮ ਤਿਰੇ ਅਸਮਾਨੀ;

ਸੁੰਞੇ ਸ਼ਹਿਰ 'ਚ ਦਿਸੇ ਨ ਕਿਧਰੇ, ਕੁਈ ਆਸਰਾ ਜਾਨੀ
ਮੈਂ ਅਜੀਤ ਦੇ ਨਾਂ 'ਤੇ ਬਾਲਕ, ਪਾਲਾਂ ਮੰਨ ਨਿਸ਼ਾਨੀ;

ਉਸ ਨਵਸ਼ੀਰ ਅਨੂਪ ਨੂੰ ਅਪਣਾ, ਮੰਨਾਂ ਨਕਸ਼ ਜੁਆਨੀ
ਪਾਲਕ ਪੁੱਤ 'ਤੇ ਛਾਂ ਕਰਨਗੇ, ਤੀਰ ਤਿਰੇ ਲਾਸਾਨੀ।"

ਪੀੜ ਅਜਰ ਜਰੀ ਕਲਗ਼ੀਧਰ, ਮਾਤ - ਸੁਖਨ ਸੁਣਿ ਭੋਲੇ
ਜਿਵੇਂ ਸੰਗ ਹੰਝੂਆਂ ਭਿੱਜੇ, ਸਹਸ ਸ਼ਹਾਦਤ - ਚੋਲੇ।

ਬੇਐਬ ਚਰਖ ਗੁਰ ਢਕ ਲਏ, ਜਿਉਂਕਰ ਵਾਵਰੋਲੇ
ਹੂਕ ਖ਼ਾਲਸੇ ਦੀ ਫਿਰ ਉੱਠੀ, ਦਹਦਿਸ ਵੇਦਨ ਘੋਲੇ।

ਕਹਿਣ : "ਸੁੰਦਰੀ ਅਰਜ਼ ਤਿਰੀ ਇਹ, ਉਮਰ ਬੰਦਗੀ ਖੋਰੇ
ਤੇਗ਼ ਸ਼ਹੀਦਾਂ ਦੀ ਹਰ ਪਾਵਨ, ਜ਼ਹਿਰੀ ਸਿੰਧ 'ਚ ਬੋੜ੍ਹੇ।

ਬੋਲ ਤਿਰੇ ਇਹ ਸੁਣਨਗੇ ਕੀਕਨ, ਰਣ ਚਮਕੌਰ 'ਚ ਮੋਏ ?
ਕਿਵੇਂ ਸੁਣੇਂਗੀ ਮਹਾਂ ਸਿੰਘ ਦੇ, ਜਦ ਬੇਦਾਵੇ ਰੋਏ ?

ਬੰਦ ਬੰਦ ਜਦ ਮਨੀ ਸਿੰਘ ਦੇ, ਮਹਾਂ ਚਰਖ ਵਿਚ ਘੁੰਮੇ
ਕਿਵੇਂ ਵੈਣ ਦਿਲ - ਚੀਰਵੇ ਸੁਣਸੈਂ ? ਵਿਚ ਸਰਸਾ ਜੋ ਰੁੰਨੇ।

ਤੇਰੀ ਅਰਜ਼ ਗ਼ਰੀਬ ਨਾਲ ਨਾ, ਰਾਖ ਸ਼ਹੀਦ ਦੀ ਭਿੱਜੇ,
ਅੰਮ੍ਰਿਤ ਮਿਰੇ ਦੀ ਬਾਜ਼ - ਉਡਾਰੀ, ਖੰਭ ਸਾੜ ਸੁਣਿ ਡਿੱਗੇ।

ਇਕ ਦਿਨ ਤੇਰੀ ਅਰਜ਼ ਨਿਤਾਣੀ, ਥਲ ਥਲ ਵਿਚ ਕੁਰਲਾਏ
ਦਰਿਆਵਾਂ ਵਿਚ ਸਿੰਘ ਸੂਰਮੇ, ਡਉ ਨੇ ਜਦੋਂ ਰੁੜ੍ਹਾਏ।"

ਚੀਖ ਦਰਦ ਵਿਚ ਕਿਹਾ ਸੁੰਦਰੀ, "ਅਮਿਉ - ਤਿਖਾ ਨੂਰਾਨੀ
ਬਿਨਾਂ ਧਰਤ ਦੇ ਰਿਸ਼ਤੇ ਜਾਪੇ, ਅਜਬ ਤੜਪ ਦੀਵਾਨੀ।

ਚਾਲੀ ਜੁਗਾਂ ਦੇ ਰਸ ਨਿਰਪ ਦੇ, ਕੌਣ ਕਹੇ ਨਾਦਾਨੀ ?
ਉਹ ਵੀ ਤਾਂ ਖਾਕ ਵਿਚ ਰਲਣੇ, ਦਿੱਬ ਜੋਤ ਦੇ ਸਾਨੀ ?

ਪਾਰ ਖ਼ਾਲਸਾ, ਪਾਰ ਅੰਮ੍ਰਿਤੋਂ, ਧਰ ਦੀ ਨਕਸ਼ - ਕਹਾਣੀ
ਨਿਰੰਕਾਰ ਅਣਦੇਖੇ ਦੀ ਹੁਈ, ਅੱਜ ਉਡੀਕ ਪੁਰਾਣੀ।

"ਮਾਂ ਦੁੱਧ ਵਿਚ ਧੁਰ ਤੋਂ ਛਲਕੇ, ਸੁਤ ਦੀ ਭੁੱਖ ਅੰਞਾਣੀ
ਰਹੇ ਉਡੀਕ ਇੱਛਰਾਂ ਸੀਨੇ, ਸੁਣੇ ਨ ਪੂਰਨ - ਬਾਣੀ।

ਸੁੱਕਾ ਬਾਗ਼ ਹਰਾ ਸੰਦ ਹੁੰਦਾ, ਮਾਤ ਦੁੱਧ ਦੇ ਥਾਣੀ
ਜੋਤ ਮਿਲੇ ਨਾ ਨੈਣਾਂ ਨੂੰ ਜੇ, ਸ਼ੀਰ ਦੀ ਸਿੱਕ ਨਿਤਾਣੀ।
ਸਿੰਧੋਂ ਡੂੰਘੀ ਸਾਂਝ ਪੁੱਤ ਦੀ, ਲਿਸ਼ਕ ਜੁਗੋ ਜੁਗ ਤਾਣੀ
ਧਰਤ ਦੇ ਨਕਸ਼ ਮੈਂ ਛੋਡ ਸਕਾਂ ਨਾ, ਮੰਨੋ ਅਰਜ਼ ਨਿਮਾਣੀ।"

## (ਅ) ਦਿੱਲੀ ਵਿਖੇ ਜਮਨਾ ਕੰਢੇ ਕਲਗ਼ੀਧਰ ਨਾਲ ਮਾਤਾ ਸਾਹਿਬ ਕੌਰ

ਫ਼ਜਰ ਚੜ੍ਹੀ; ਕਲਗ਼ੀਆਂ ਵਾਲਾ, ਤੱਕਿਆ ਜਮਨਾ - ਵਹਿਣਾਂ
ਤ੍ਰੈਕਾਲਾਂ ਵਿਚ ਕੌਣ ਇਹ ਪਾਂਧੀ, ਪੁੱਛਿਆ ਝੁਕ ਝੁਕ ਨੈਣਾਂ ?

ਸਾਹਿਬ ਕੌਰ ਘੋੜ ਸੰਗ ਤੁਰਦੀ, ਨਿਵ ਨਿਵ ਕਲਗ਼ੀ ਅੱਗੇ
ਨਾਲੇ ਭੇਰ੍ਹ ਕਾਰਵਾਂ ਸੁਣਦੀ, ਦੂਰ ਨੇੜ ਪਈ ਵੱਜੇ।

ਘੋੜ ਖੜਾ ਬਿਰਖ ਸੰਗ ਜਾਪੇ, ਜਿਵ ਚਿੰਤਨ ਨੂਰਾਨੀ
ਪੁੱਛ ਰਹੀ ਅਗਮ ਦੇ ਪੈਂਡੇ, ਮੂਕ ਰਮਜ਼ ਇਲਹਾਮੀ

ਚੁੱਪ ਨੈਣ ਘੋੜੇ ਦੇ ਪੁੱਛਣ : "ਗੁਰ ਖੇਵਟ ਜਾਂ ਰਾਹੀ
ਕਦੋਂ ਧਰਤ ਦਾ ਪੰਧ ਬਣੇਗਾ, ਕੋ ਮਿਅਰਾਜ ਇਲਾਹੀ ?"

ਮਾਤ ਖ਼ਾਲਸਾ ਨੂੰ ਗੁਰ ਆਖਣ : "ਮਿਰਾ ਅਦਿੱਖ ਟਿਕਾਣਾ
ਪਰਖ ਮਹਾਂ ਮਾਨਵ ਦੀ ਖ਼ਾਤਰ, ਮੈਂ ਦੱਖਣ ਨੂੰ ਜਾਣਾ

ਗੁਰਮੁਖ ਰੂਪ ਪ੍ਰਥਮੈ ਜਿਸਦਾ, ਫੇਰ ਨ੍ਹੇਰ ਪਹਨਾਮੀ!
ਅੰਤ ਸ਼ਹਾਦਤ ਨਿਰਾ ਚਾਨਣਾ, ਜਿਵੇਂ ਨਜ਼ਰ ਜਮ - ਜਾਮੀ।"

ਵੱਡੇ ਤੜਕੇ ਮਾਤ ਖ਼ਾਲਸਾ, ਨਿਵ ਵੇਖੇ ਜਾਂ ਜਲ ਨੂੰ
ਗੁਰਾਂ ਕਿਹਾ: "ਇਹ ਰਹਿਮ ਤਿਰਾ ਮੈਂ, ਬਖ਼ਸ਼ ਦਿਆਂ ਹਰ ਥਲ ਨੂੰ;

ਰੇਤ ਕੰਕਰਾਂ ਹੇਠ ਸਦਾ ਹੀ, ਪੁੰਗਰੇ ਜੜ੍ਹ ਮਹਿਮਾਨੀ
ਹਰੇ ਬਿਰਖ 'ਤੇ ਮੁੜ ਮੁੜ ਖਿੜਨੀ, ਨਭ ਦੀ ਨਵੀਂ ਨਿਸ਼ਾਨੀ;

ਤਿਰੀ ਅਸੀਸ - ਸੁੰਦਰਤਾ ਵੀ ਮੈਂ, ਗੁਰੂ ਪੰਥ 'ਤੇ ਵਾਰਾਂ
ਤੈਨੂੰ ਜਲੌਂ ਪਾਰਸਾ ਦੇਣਾ, ਵਗ ਵਗ ਕੁਦਰਤ - ਧਾਰਾਂ

ਤੇਰੇ ਕੇਸਾਂ ਦੇ ਵਿਚ ਵਗਣਾ, ਜਿਹਲਮ ਤਕ ਦਰਿਆਵਾਂ
ਤੇਰੇ ਪੰਖੀ ਦਿਲ ਨੂੰ ਦਸਣੇ, ਵਗ ਵਗ ਰਾਜ਼ ਹਵਾਵਾਂ।"

ਦੇਵੀ ਕਹੇ "ਪੰਥ ਦੇ ਵੱਲੀ, ਸਦਾ ਤੈਂ ਸੰਗ ਚੱਲਾਂ
ਰਣ ਦੀ ਕਾਂਗ ਚੜ੍ਹੇ ਤਾਂ ਮੈਂ ਵੀ, ਵਾਰ ਤੇਗ਼ ਦੇ ਝੱਲਾਂ;

ਜੇਕਰ ਪਾਰ ਦੇਸ ਨੂੰ ਜਾਵੇਂ, ਵਿਚ ਅਗਨੀ ਰਲ ਜਾਵਾਂ
ਹੁਸਨ ਅਛੂਹ ਇਹ ਬਣੇਗਾ ਜ਼ਾਮਨ, ਜੇ ਤੈਂ ਵਿਚ ਸਮਾਵਾਂ।"

ਗੁਰਾਂ ਕਿਹਾ "ਕਿਉਂ ਅਗਨੀ ਸਾੜੇ, ਸੁੱਚੀ ਸਿਮਰਣ - ਜੀਭਾ?
ਪਰਲੈ ਦੇ ਵਿਚ ਬਲੇ ਸੁਤੰਤਰ, ਤਿਰੀ ਦੁਆ ਦਾ ਦੀਵਾ।

ਤੇਰੀ ਪੈੜ ਰਹੇ ਵਿਚ ਪਰਲੈ, ਸਦਾ ਹਕੀਕਤ ਮੰਨੇ
ਸਦਾ ਅਕੀਦਤ - ਤੇਗ਼ ਤਰੇ ਹੜ੍ਹ, ਨਾਲ ਸਿਦਕ ਦੇ ਹੰਨੇ।

ਮੁਨਸਿਫ਼ ਅੰਤ ਪਛਾਣ ਲਵੇਗਾ, ਤਿਰੀ ਖਾਕ ਨੂਰਾਨੀ
ਲੰਘੇ ਜਦੋਂ ਅਗਨ ਤੇ ਹਸ਼ਰਾਂ, ਪ੍ਰੇਮ ਰਹੇ ਬਿਨ ਸਾਨੀ।

ਉਦੋਂ ਨ ਡੋਲੇ ਮਾਤ ਖ਼ਾਲਸਾ, ਤੇਗ਼ ਜਦੋਂ ਤੂਫ਼ਾਨੀ
ਕਿਵੇਂ ਸੜੇਂ ਅਗਨ ਵਿਚ? ਹੁਣ ਨ, ਸਿਦਕ ਅਮਰ ਲਾਫ਼ਾਨੀ।"

## 6

# ਕਲ਼ਗੀਧਰ ਨੂੰ ਵੈਰਾਗਦੇ ਡੱਲ ਸਿੰਘ ਦੀ ਅੰਤਮ ਪੁਕਾਰ

ਅੰਮ੍ਰਿਤ ਵੇਲੇ ਸੋਅ, ਡੱਲੇ ਸੁਣੀ ਸੀ
"ਮੁੜ ਦੱਖਣ ਵੱਲ ਲੋਅ, ਚੱਲੀ ਗੁਰਾਂ ਦੀ।"

ਕਿੱਥੋਂ ਸੁਣੀ ਆਵਾਜ਼ ? ਰੂਹ ਹੈਰਾਨ ਸੀ !
ਦੇਸ ਕਾਲ ਦਾ ਰਾਜ਼, ਕਿੱਥੇ ਵਸੇ ਉਹ ?

ਤਿਲ੍ਹਕਣ ਸਭ ਅਸਮਾਨ, ਟੁੱਟਣ ਕੰਨੀਆਂ
ਖੁਰੇ ਰੂਹ ਤੇ ਜਾਨ, ਹਰ ਅਰਮਾਨ ਦੀ।

ਖ਼ਾਲੀ ਖੰਡਰ ਰੰਕ, ਸਾਥੋਂ ਦਿਸ ਰਹੀ
ਤਾਰੇ ਉਂਜ ਅਸੰਖ, ਟਿਮਕਣ ਅੰਬਰੀਂ।

ਲਿਆ ਹੰਝੂਆਂ ਮੁੰਦ, ਉਸਦੀ ਨਜ਼ਰ ਨੂੰ
ਐਸੀ ਦਿਸੀ ਨ ਸੁੰਞ, ਸਾਥੋਂ ਵਿਚ ਕਦੇ !

ਡੱਲਾ ਮੰਗਦਾ ਖ਼ੈਰ, ਸੋਚੇ ਇਸ ਤਰ੍ਹਾਂ :
"ਦੱਖਣ ਜਾਂਦੀ ਪੈੜ, ਮੁੜਨੀ ਕਦੇ ਨਾ

ਕਵਨ ਕਾਰਵਾਂ - ਸਾਜ਼, ਵਜਦਾ ਅਜੇ ਵੀ ?
ਕਲਗ਼ੀ ਦੀ ਪਰਵਾਜ਼, ਕਿਤ ਵੱਲ ਲੱਸਦੀ ?

ਉੱਠਣ ਦਰਦ ਮਹੀਨ, ਕਹੇ ਨ ਜਾਣ ਜੋ
ਕੀਕਣ ਕਰਾਂ ਯਕੀਨ, ਮੁੜਨ ਨ ਕਦੇ ਉਹ ?

ਉਸਦਾ ਕਰਮ ਅਜ਼ੀਮ, ਦਿਲ ਦਾ ਛਤ੍ਰ ਸੀ
ਪੰਛੀ ਸਣੇ ਹੁਸੀਨ, ਸੜਦਾ ਬਿਰਖ ਹੈ !

ਲੂਹੇ ਜਾਸਨ ਦੀਨ, ਹਿਰਸ 'ਚ ਲਿੱਬੜੇ
ਕਿੱਥੇ ਹੋਸੀ ਲੀਨ, ਛੁੱਟੜ ਜਿੰਦ ਇਹ ?

ਜਦ ਪੈਂਦੀ ਕਨਸੋਅ, ਮੁੜ ਨ ਮਿਲਣ ਦੀ
ਰੰਗਦੀ ਕਿਉਂ ਖ਼ੁਸ਼ਬੋ, ਪਾਕ ਉਹ ਕਦਮ ਦੀ ?"

ਡੱਲਾ ਚਿਤਵੇ ਫੇਰ, ਕਾਰਵਾਂ ਦੱਖਣੀ
ਅੱਗਿਉਂ ਅੱਗੇ ਭੇਰ੍ਹ, ਛੇੜੇ ਨਾਦ ਨੂੰ

ਨਿਕਲੀ ਦੂਰ ਸਵੇਰ, ਸਿਦਕੀ ਤੀਰ ਲੈ
ਸੋਨ ਮਿਰਗ ਦੀ ਲੇਰ੍ਹ, ਸੁਣ ਉਹ ਕੂਕਦਾ :

"ਦੱਸਾਂ ਕਰਮ ਅਜ਼ੀਮ, ਜੋ ਮੈਂ ਭੁੱਲਿਆ
ਨਾਸ਼ੁਕਰ ਬੇਦੀਨ, ਮੈਨੂੰ ਆਖ ਲਉ;

ਜਦੋਂ ਬੀੜ ਸਮਰੱਥ, ਸਿਰਜੀ ਦਮਦਮੀ
ਫ਼ਜਰ ਅਛੂਹ ਦੇ ਹੱਥ, ਛੋਹਣ ਸੀਸ ਨੂੰ

ਅਰਬਦ ਨਰਬਦ ਲੰਘ, ਬਖ਼ਸ਼ਿਸ਼ ਮਿਲੀ ਸੀ
ਸਤਰੰਗੀ ਦੇ ਰੰਗ, ਰੂਹ 'ਚ ਉੱਤਰੇ।

ਬੇ - ਨਾਂ ਨਿਸ਼ਾ ਦਰਿਆ, ਸਾਥੋ ਭੁੰਚਦਾ
ਕੀਤਾ ਇਸ਼ਕ ਅਥਾਹ, ਮੈਂਡੇ ਪਿੰਡ ਨੂੰ।

ਇਹ ਸੀ ਪਹਿਲਾ ਰੂਪ, ਉਸਦੀ ਦਾਤ ਦਾ
ਜਿਹਨੂੰ ਰਿਹਾ ਹਾਂ ਕੂਕ; ਪਰ ਹੁਣ ਦੂਰ ਹਾਂ!

ਦੂਜਾ ਰੂਪ ਅਪਾਰ, ਉਹ ਪਿਰ - ਮਿਹਰ ਦਾ
ਜਦ ਮੈਂ ਪਹਿਰੇਦਾਰ, ਨੀਂਦ ਦਾ ਥਾਪਿਆ

ਅੰਮ੍ਰਿਤ ਨੀਂਦ - ਬੈਕੁੰਠ, ਗੁਰ ਅਵਤਾਰ ਦੇ
ਨਾ ਜਾਣਾ ਕਿਸ ਕੁੰਟ, ਗਏ ਨੇ ਛੋੜਕੇ!

ਨ੍ਹੇਰ 'ਚ ਝੂੰਮੇ ਕਾਂਗ, ਅਮਰ ਸਕੂਨ ਦੀ
ਬਾਲ ਗੁਆਚੇ ਵਾਂਗ, ਢੂੰਡੇ ਜਿੰਦੜੀ!

ਮੰਨਿਆਂ ਸਾਂ ਦਿਲਦਾਰ, ਮੈਂ ਸਮ ਨਭ ਬਲੀ
ਮੈਂ ਸ਼ਹੀਦ ਸਰਦਾਰ, ਵਾਂਗ ਨਿਵਾਜਿਆ;

ਨੀਂਦ ਸੀ ਅਪਰ ਅਪਾਰ, ਮਾਹੀ ਸੰਦੜੀ
ਐਪਰ ਲਈ ਨ ਸਾਰ, ਜਿੰਦ ਸ਼ਹੀਦ ਹੋ।

ਸਕਾਂ ਨ ਹੁਣ ਮੈਂ ਮੇਸ, ਅਪਣੀ ਹਾਰ ਨੂੰ
ਬੀਤੀ ਪ੍ਰੇਮ ਵਰੇਸ, ਖ਼ਾਲੀ ਅੱਜ ਮੈਂ।

ਮਾਂ ਮੂਨ ਲਈ ਮਾਰ, ਬੱਬਰ ਸਮੇ ਜਿਵ
ਜਿਸਦਾ ਬਟਕ ਖ਼ੁਆਰ, ਲੁੱਛਦਾ ਜੰਗਲੀਂ

ਓਵੇਂ ਮਿਰੀ ਦੁਆ, ਜਦ ਤੋਂ ਸੁੰਨ ਹੈ
ਢੂੰਡਦੀ ਗੁਰ ਕੁਰਲਾ, ਜਲ ਥਲ ਤੜਪਕੇ।

ਹੋਇਆ ਸਮਾਂ ਉਡੰਤ, ਧੁਰ ਦੇ ਰਹਿਮ ਦਾ
ਬਾਜ਼ - ਉਡਾਣ ਬੇਅੰਤ, ਸਿਖਰੋਂ ਮੁੜੇ ਨਾ।"

ਚੁੱਕ ਨੈਣ ਫਿਰ ਉੱਚੀ, ਡੱਲਾ ਵੇਖਦਾ
ਰਾਤ ਬਾਂਝ ਬੇਰੁੱਤੀ, ਡੰਗੇ ਨਾਗ ਜਿਉਂ।

ਤਾਰਾ ਨਵਾਂ ਅਦੁੱਤੀ, ਬ੍ਰਹਿਮੰਡ ਛੋਡਕੇ
ਦੌੜੇ!...ਧੂੜ 'ਚ ਲੁੱਤੀ, ਲੀਲ੍ਹਾ ਜਗਤ ਦੀ;

ਜਾਪੇ ਸੁੰਞਾਂ ਕੁੱਠੀ, ਧਰਤ ਅਨਾਥ ਇਹ
ਕਾਇਨਾਤ ਸੀ ਮੁੱਠੀ, ਕੂੜ ਵਿਗੁੱਤੜੀ।

ਦੂਨੀ ਨ ਉੱਠੇ ਸੁੱਤੀ, ਬਲਦੇ ਖ਼ਾਬ 'ਚੋਂ
ਧਰਮਸਾਲ ਇਹ ਮੁੱਠੀ, ਸੱਚ ਨ ਦਿੱਸਦਾ।

ਸੁੰਨ ਅਨੰਤ 'ਚ ਖ਼ੰਜਰ, ਡੱਲਾ ਵੇਖਦਾ
ਸੀ ਟਿਕਿਆ ਵਿਚ ਅੰਬਰ, ਢਕਿਆ ਲਹੂ ਜੋ

ਪੈਂਦਾ ਕੂਕ ਉਹ ਰੋ, ਤੜਪੇ ਵੈਣ ਜਿਉਂ :
"ਕੌਣ ਰਿਹਾ ਛੁਪ ਕੋਹ, ਤਨ ਮਨ ਨੋਚਕੇ ?

ਦੱਖਣ ਤੁਰੇ ਹਜ਼ੂਰ, ਮੇਰੀ ਤੜਪ ਚਾ
ਕਿੰਜ ਚੁੱਕੂ ਦਿਲ - ਨੂਰ, ਝੱਖੜ ਤੁੰਦ ਨੂੰ ?

ਰਿਹਾ ਵਿਛੋੜਾ ਧੂਹ, ਲੂੰ ਲੂੰ ਪਿੰਜਦਾ
ਚਲੀ ਗਈ ਗੁਰ - ਰੂਹ, ਮੈਨੂੰ ਛੋਡਕੇ।

ਵਿਚ ਬੰਦੀ ਬਨਬਾਸ, ਪਿਰ ਬਿਨ ਮੈਂ ਰਹਾਂ
ਦੱਬੇ ਮੇਰੇ ਸਾਸ, ਭਾਰ ਰਸਾਤਲਾਂ

ਉਤਰੇ ਖ਼ੰਜਰ ਹੇਠ, ਪਲ ਪਲ ਧੁੰਧ 'ਚੋਂ
ਸਿੰਨ੍ਹੇ ਦਿਲ - ਦਸਮੇਸ਼, ਖ਼ੂਨੀ ਨੋਕ ਆ।

ਡਉ ਦਾ ਮਹਾਂ ਕਲੇਸ਼, ਲੂਸੇ ਜਿੰਦੜੀ
ਮੈਂ - ਸਾਸ ਹੁਏ ਪੇਸ਼, ਆਖ਼ਿਰ ਹੰਭਕੇ।

ਜੇ ਖ਼ੰਜਰ ਮਜਬੂਰ, ਤੈਨੂੰ ਮਿਲਣ ਲਈ
ਕਰ ਮੈਨੂੰ ਮਨਜ਼ੂਰ, ਵਕਤ ਸ਼ਹਾਦਤਾਂ
ਵਸਲੋਂ ਰਹਾਂ ਨਾ ਦੂਰ, ਦੱਖਣ ਵਿਚ ਵੀ
ਕਰ ਮੈਨੂੰ ਮਨਜ਼ੂਰ, ਵਿਛੜਾਂ ਕਦੇ ਨਾ।"

## 7

## (ੳ) ਕਲਗ਼ੀਧਰ ਮੁੜ ਰਾਜਪੂਤਾਨੇ ਵਿੱਚੋਂ ਦੀ ਲੰਘਦਿਆਂ

ਮਧੁਰ ਗੁਰੂ - ਜੋਤ ਥੱਰਾਏ
ਜੈ ਸਿੰਘ ਵੱਲ ਆਗਰੇ ਧਾਏ।

ਨਜ਼ਰ ਅਮੇਰ ਨਿਰਪ ਦੀ ਸੰਗੀ
ਤਕ ਰਾਜਪੂਤ - ਰੂਹ ਹੰਭੀ

ਸਦੀਆਂ ਦੀ ਨੇਸਤੀ ਗਰਜੇ
ਪੰਘਰ ਪਏ ਮਾਹੀ - ਦਰ ਸਜਦੇ

ਨਿਰਪ ਜੋਧਪੁਰ ਕਲਗ਼ੀਧਰ ਨੂੰ
ਵੇਖਦਾ ਮਿਲ ਰਹੇ ਪਰਵਰ ਨੂੰ;

ਚੁੰਮ੍ਹਣ ਗਗਨ ਤੀਰ ਦੇ ਪਰ ਨੂੰ
ਨਾ ਪਰ ਨਿਰਪ ਛੁਹੇ ਉਸ ਸਰ ਨੂੰ;

ਲਬ ਬੇਨੂਰ ਉਹ ਵੇਗ ਅਮਰ ਨੂੰ
ਸ਼ਰਮ 'ਚ ਵੇਖ ਰਿਹਾ ਦਿੱਬ ਦਰ ਨੂੰ।

ਅਜੀਤ ਸਿੰਘ ਕੰਬਿਆ ਥਾਵੇਂ
ਪੱਤ ਦਾ ਮੁਨਸਿਫ਼ ਬੈਠਾ ਸਾਵ੍ਹੇਂ।

ਵਿਚ ਆਗਰੇ ਰੂਹ ਅਨਾਦੀ
ਰੋ ਵੇਖੇ ਪੱਤ ਦੀ ਬਰਬਾਦੀ।

ਦੋਵੇਂ ਨਿਰਪ ਹੋਣ ਸ਼ਰਮਿੰਦੇ
ਸੂਰਜ ਬੁਝੇ ਨੂਰ ਨ ਦਿੰਦੇ!

ਹਾਰੇ ਨਿਰਪ ਹੋਣ ਜਦ ਸੁਆਲੀ
ਕਦੇ ਹਰੀ ਨਾ ਹੋਵੇ ਡਾਲੀ

ਵੇਖ ਲਏ ਪੰਥ ਦੇ ਵੱਾਲੀ
ਨੈਣ ਸੀ ਤੇਗ਼ - ਹੁਸਨ ਤੋਂ ਖ਼ਾਲੀ!

ਅਕਬਰ ਕਦੇ ਸੀ ਨਾਲ ਫ਼ਰੇਬਾਂ
ਰਾਜਪੂਤ ਅਣਖ ਦੀਆਂ ਤੇਗ਼ਾਂ

ਦੱਬ ਦਿੱਤੀਆਂ ਸਨ ਵਿਚ ਖੁੱਡਾਂ
ਸੁੱਕਣ ਜੜ੍ਹਾਂ ਹੇਠ ਸਭ ਮੁੱਢਾਂ।

ਵੇਖ ਰਹੀ ਸਦੀਆਂ ਤੋਂ ਦਿੱਲੀ
ਰਾਜਪੂਤਾਨੇ ਦੀ ਰੂਹ ਹਿੱਲੀ!

ਮਿਟੀ ਮਿਟੀ ਜਦ ਪਾਵਨ ਹਸਤੀ
ਗਈ ਵਜਦ - ਨਿਗ੍ਹਾ ਦੀ ਮਸਤੀ

ਸੁੰਨ ਨਪੀੜੀ ਦਿਲ ਦੀ ਬਸਤੀ
ਨੈਣਾਂ ਸਿਖਰੋਂ ਬੁੱਤ ਪ੍ਰਸਤੀ;

ਗਈ ਚਤੌੜ ਤੀਕ ਲੈ ਪਸਤੀ
ਨੀਂਦ 'ਚ ਸਿਵੇ ਵਿਛਾ ਕੇ ਹੱਸਦੀ

ਬੰਨ੍ਹ ਬਲੀ ਸੰਗਰਾਮ ਦੇ ਕੱਸਦੀ
ਪੱਤ ਰਾਣਾ ਪਰਤਾਪ ਦੀ ਡੱਸਦੀ।

ਕਰੇ ਬਹਾਦਰ ਸ਼ਾਹ ਨੇ ਹੱਲੇ
ਰਣਾਂ 'ਚ ਰਾਜਪੂਤ ਸੀ 'ਕੱਲੇ।

ਪਉਂਟੇ ਤੋਂ ਉਦੇਪੁਰ ਤਾਣੀ
ਕਾਲ - ਭੁਚਾਲ ਧਰਤ ਸਭ ਛਾਣੀ

ਜੈ ਸਿੰਘ ਅਮਰ ਸਿੰਘ ਸਭ ਹੌਲੇ
ਸਿੰਘ ਅਜੀਤ ਦੀ ਰੱਤ ਨ ਖੌਲੇ।

ਗੁਰਾਂ ਦੇ ਸ਼ਤ੍ਰੂ ਬਣੇ ਧਿਙਾਣੇ
ਕਾਇਰ ਜੋਧ ਪੁਰ ਦੇ ਰਾਣੇ।

## (ਅ) ਕੁਦਰਤ ਅਤੇ ਕਾਲ ਦੀ ਰਵਾਨੀ ਵਿਚ ਅਜਮੇਰ ਅਤੇ ਪੁਸ਼ਕਰ ਨੂੰ ਮੁੜ ਵੇਖਦਿਆਂ

ਕਲਗੀਧਰ ਚਤੌੜ ਤੋਂ ਪਹਿਲਾਂ
ਸਰਸਬਜ਼ ਕਾਲ ਦੀਆਂ ਕੈਲਾਂ

ਖੜ ਚੁੰਮਣ ਅਜਮੇਰ ਦੇ ਅੰਦਰ
ਅੰਮ੍ਰਿਤ ਪੀਣ ਫੇਰ ਝੁਕ ਅੰਬਰ

ਕਹਿਣ : "ਮੈਂ ਅਜਮੇਰ ਜਾਂ ਆਵਾਂ
ਲੰਘ ਕਹਿਕਸ਼ਾਂ ਫੜਾਂ ਸ਼ੁਆਵਾਂ

ਗਿਆਨ ਖੰਡ ਬੈਠ ਮੈਂ ਗਾਵਾਂ
ਇਸ਼ਕੋਂ ਅੱਗੇ ਹੋਰ ਦੁਆਵਾਂ

ਕੁਦਰਤ ਤੋਂ ਅੱਗੇ ਹੀ ਅੱਗੇ
ਪੀ ਨੈਆਂ ਜੜ੍ਹ ਥਲਾਂ 'ਚ ਲੱਗੇ।

ਹਰ ਕਾਲ ਚਿਸ਼ਤੀ ਦੀਆਂ ਪੈੜਾਂ
ਹੋ ਜਾਣ ਨੈਂਅ ਦੀਆਂ ਲਹਿਰਾਂ

ਬਲੀ ਗਿਰੀ ਹੇਠ ਆ ਖੜੀਆਂ
ਬ੍ਰਿਛ ਕਰਨ ਧਰਤੀਆਂ ਹਰੀਆਂ।

ਚਿਸ਼ਤੀ ਪ੍ਰੇਮ ਕਾਲ ਵਿਚ ਲੀਕਣ
ਮੀਆਂ ਮੀਰ ਕਾਦਰੀ ਤੀਕਣ

ਪੰਚਮ ਗੁਰੂ - ਸ਼ਹਾਦਤ ਈਕਣ
ਕਾਮਲ ਹੋ ਰਹੀ ਮੈਂ ਤੀਕਣ।"

ਚੱਕਰਵਿਊ ਪੁਸ਼ਕਰ ਵਿਚ ਥਾਪੇ
ਬਰਮਾ ਦੀ ਚਤੁਰਤਾ ਆਪੇ

ਨਾਰ ਸਵਿਤ੍ਰੀ ਦਾ ਸਤ ਕੰਬੇ
ਜਿਸਦੇ ਰੋਹ ਵਿਸ਼ਣੂ ਸ਼ਿਵ ਡੰਗੇ।

ਇੰਦਰ ਪਵਨ ਕੁਬੇਰ ਸਰਾਪੇ
ਦਿਸੇ ਜੁ ਬਿਪਰ ਭਿਖਾਰੀ ਜਾਪੇ।

ਹਸਦ - ਅਗਨ ਤਪ ਤਪ ਲਲਕਾਰੇ
ਰੋਹ ਗਾਇਤ੍ਰੀ ਗਊ ਨੂੰ ਮਾਰੇ।

ਉਲਝ ਰਹੇ ਦੇਵ ਤੇ ਦਾਨਵ
ਪੁਸ਼ਪ - ਸਕੂਨ ਭੁੱਲਿਆ ਮਾਨਵ।

ਹਰ ਸਰਾਪ ਦੇ ਉਹਲੇ ਧੋਖੇ
ਸਰਸਵਤੀ ਨੈਂ ਰਿਸ਼ੀ ਨ ਡੋਬੇ!

ਪਾਵਨ ਰਹੀ ਨ ਨਜ਼ਰ ਸੁਹਾਣੀ
ਦਿਸੇ ਸੁਹਜ ਦੁਰਗੰਧ ਦੀ ਘਾਣੀ!

ਰਾਮ - ਵਿਜੈ, ਰਾਵਨ ਦਾ ਧੋਖਾ
ਸ਼ਿਵਲਿੰਗ ਵਰਦਾਨ ਅਨੋਖਾ

ਵਰ ਸਰਾਪ ਦੰਡ ਹੋ 'ਕੱਠੇ
ਮਾਰਨ ਸਹਿਜ ਸੱਚ ਨੂੰ ਵੱਟੇ।

ਨਾ ਸੱਦ ਤਾਨ ਨਿਰੰਤਰ ਜਾਣੀ
ਵਲ ਫ਼ਰੇਬ ਸੁਲਝਾਵਣ ਤਾਣੀ

ਕੁਦਰਤ ਵਿਚ ਨ ਪੰਘਰੇ ਹਾਲੇ
ਸਾਦਿਕ ਦੇ ਨੈਣ ਮਤਵਾਲੇ।

ਛੁਹ ਰਵਾਂ ਮਿਲੀ ਫਿਰ ਰੱਬੀ
ਦਾਨਵ ਦੇਵ - ਦਵੰਦ 'ਚ ਦੱਬੀ

ਇਕ ਘੁੱਟ ਮਿਲੀ ਦਸਮ ਦੀ ਬਾਣੀ
ਨਿਰਮਲ ਵਗੇ ਨੈਂ ਦੇ ਪਾਣੀ

ਵੇਲ ਅੰਗੂਰੀ ਢਕਦੀ ਖੰਘਰ
ਹੋਏ ਰਵਾਂ ਕਹਿਕਸ਼ਾਂ ਅੰਬਰ

ਵਫ਼ਾ ਵਿਸ਼ਾਲ, ਬੇਕਿਰਾਂ ਭੰਵਰ!
ਹੋਰ ਤੋਂ ਹੋਰ ਅਜੇ ਪੈਗ਼ੰਬਰ।

ਗੁਰਾਂ ਘਾਟ 'ਤੇ ਚਰਨ ਛੁਹਾਏ
ਨੇਮ ਕੁਦਰਤਾਂ ਦੇ ਲਹਿਰਾਏ।

ਮੁੜੇ ਪੁਰਾਣ ਦੇ ਪੁੱਠੇ ਗੇੜੇ
ਤੇ ਮਿਥਿਹਾਸ ਦੇ ਫ਼ਰਜ਼ੀ ਜੇਰੇ;

ਦਹਦਿਸ ਵਹਿਣ ਸਮੀਰ ਦੇ ਘੁੰਮੇ
ਕੋਟ ਸਰਾਪੇ ਪਰਬਤ ਚੁੰਮੇ;

ਗੋਬਿੰਦ ਘਾਟ ਦਿਵੇ ਲਸ਼ਕੋਰੇ
ਮੱਛ, ਵਰਾਹ, ਲਿੰਗ ਸਭ ਖੋਰੇ;

ਨਾਗ ਪਰਬਤਾਂ ਦੇ ਸਭ ਸੁੱਤੇ
ਕਾਲ ਕਾਲ ਦੇ ਅੰਮ੍ਰਿਤ ਉੱਤੇ

ਵਿਸ਼ ਨਾਗ ਕੁੰਡ ਵਿਚ ਬੰਦੀ
ਦਿਸੇ ਅਕਾਲ ਲਹਿਰ ਨੈਂ ਸੰਦੀ

ਨਾਗ ਵਿਸ਼ ਜੋ ਧਰਤ ਨੂੰ ਘੁੱਟੇ
ਵਗੀ ਨਿਰੰਤਰ ਪਾਵਨ ਰੁੱਤੇ।

ਨਾਰ ਅਛੂਤ ਵਸੀ ਦਿਲ ਬਰਮੇ
ਹਾਰ ਨ ਮਨ ਇੰਦਰ ਦਾ ਭਰਮੇ।

ਰਾਖਸ਼ ਦੇਵ ਦੇ ਫ਼ਰਕ ਮਿਟਾਏ
ਸੁਰਗ ਫ਼ਰੇਬ ਤੋਂ ਉੱਚ ਟਿਕਾਏ।

ਅਤਿ ਨਿਰਲੇਪ ਹੋਇ ਦਿਲ ਹਰਿਆ
ਕਾਲ - ਵਿਗਾਸ ਦਾ ਚਿੰਤਨ ਝਰਿਆ

ਵਿੰਗ ਪੁਰਾਣ ਹੋਏ ਤਦ ਕਾਮਿਲ
ਨੂਰੀ ਨੈਣ ਹੋਏ ਜਦ ਸ਼ਾਮਿਲ।

ਪੁਸ਼ਕਰ ਛੁਹ ਲਏ ਦਿਲ ਮਾਹੀ
ਤੇ ਸੂਫ਼ੀ ਰਹਿਮਤ ਦਰਗਾਹੀ

ਚਿਸ਼ਤੀ ਨੂੰ ਸ਼ਰ੍ਹਾ ਉਂਜ ਰੋਕੇ
ਪ੍ਰੇਮ ਦੇ ਰਿਹਾ ਫਿਰ ਵੀ ਹੋਕੇ

ਬੀੜ 'ਚ ਕਰੇ ਫ਼ਰੀਦ ਨੇ ਚੇਤੇ
ਇਸ਼ਕ ਹਕ਼ੀਕ਼ੀ ਦੇ ਰੰਗ ਕੇਤੇ।

ਕਰੇ ਮੁਅੱਈਅਨ ਵਸਲ ਅਥਾਹ ਦਾ
ਕਰੁਣ ਢੂੰਡੇ ਰਾਵੀ ਦਰਿਆ ਦਾ

ਗਾਵੇ ਵਜਦ ਦਸਮ ਦੇ ਰਾਹ ਦਾ
ਰਾਜ਼ ਸ਼ਹਾਦਤ ਦੇ ਅਸਗਾਹ ਦਾ

ਚਿਸ਼ਤੀ ਦਾ ਉਹ ਵਹਿਣ ਪੁਰਾਣਾ
ਗੁਰੂ - ਜੋਤ ਦਾ ਵਿਚ ਮੁਹਾਣਾ

ਮੰਜ਼ਿਲ ਪਾਰ ਅਕਹਿ ਟਿਕਾਣਾ
ਮੀਆਂ ਮੀਰ ਕਾਦਰੀ ਬਾਣਾ

ਤਪਦੀ ਤਵੀ ਉਹ ਪ੍ਰੇਮ ਜਗਾਣਾ
ਜਿਸਦਾ ਹੰਝੂ - ਗਜ਼ਬ ਨ ਜਾਣਾ

ਜ਼ਖ਼ਮਾਂ ਸਾਵ੍ਹੇਂ ਰੋਹ ਸੁਹਾਣਾ
ਰੋਹ ਅਡੋਲ ਹੇਠ ਅਸਮਾਨਾਂ

ਮੀਰੀ ਪੀਰੀ ਨੇ ਦੋ ਤਾਨਾਂ
ਗੁਰੂ - ਜੋਤ ਦੇ ਵਿਚ ਇਮਾਨਾਂ।

ਐਪਰ ਬੁੱਤ ਕਾਲ ਦੇ ਵਿਲਕੇ
ਨੈਣਾਂ ਦੀ ਚੋਟੀ ਤੋਂ ਤਿਲ੍ਹਕੇ

ਰਿਹਾ ਰਾਜਪੂਤ ਮਨ ਓਹੀ
ਗੋਬਿੰਦ ਘਾਟ ਰਿਹਾ ਨ ਕੋਈ

ਫੇਰ ਚੱਕਰਵਿਊ ਮਨ ਮੋਹੇ
ਵਗਦੇ ਵਹਿਣ ਸੁੰਨ ਵਿਚ ਖੋਏ।

## (ੲ) ਮਾਈ ਭਾਗੋ ਦਾ ਸੁਪਨਾ ਅਤੇ ਮਾਤਾ ਸਾਹਿਬ ਕੌਰ

ਵੱਡੇ ਤੜਕੇ ਪੁਸ਼ਕਰ ਅੰਦਰ
ਮਾਈ ਭਾਗੋ ਤਕਦੀ ਅੰਬਰ

ਪਾਰ ਪਾਰ ਹਰ ਨਭ ਤੋਂ ਸੁੱਚਾ
ਅਗਮ ਅਗੋਚਰ ਬੁਰਜ ਤੋਂ ਉੱਚਾ;

ਪਾਵਨ ਹੱਥ ਬੁਰਜ ਨੂੰ ਛੋਹੇ
ਅਣਦਿਸ ਪਰਬਤਾਂ 'ਤੇ ਕਰ ਲੋਇ;

ਚਾਰ ਸਾਹਿਬਜ਼ਾਦਿਆਂ ਅੱਗੇ
ਉਤਰ ਬੁਰਜ ਤੋਂ ਨੈਂ ਇਕ ਵੱਗੇ

ਜਿਸਦੀ ਵੱਲ ਨੰਦੇੜ ਰਵਾਨੀ
ਕਾਮਲ ਕਰੇ ਮਾਸੂਮ ਜੁਆਨੀ

ਭਿੱਜਣ ਨਾਲ ਹੰਝੂਆਂ ਕੰਧਾਂ
ਖੁਰਣਾ ਵਿਚ ਦਸਮੇਸ਼ ਸੁਗੰਧਾਂ।

ਭਾਗੋ ਕਹੇ: "ਖ਼ਾਲਸਾ ਮਾਏ!
ਕੈਸਾ ਸੁਪਨ ਇਹ? ਹੰਝੂ ਆਏ!

ਸਾਹਿਬਜ਼ਾਦਿਆਂ ਦੀ ਰੱਤ ਪਾਵਨ
ਕਿਉਂ ਫੜਦੀ ਕਲਗੀਧਰ-ਦਾਮਨ?"

ਮਾਤ ਖ਼ਾਲਸਾ ਕਹੇ: "ਸਹੇਲੀ!
ਕਲਗੀਧਰ ਦੀ ਰਮਜ਼ ਨਵੇਲੀ।

ਰਹਾਂ ਸ਼ਗਨ ਕੁਸ਼ਗਨ ਤੋਂ ਉੱਤੇ
ਪੂਰਨ ਹੋ ਰਹੀ ਇਸ ਰੁੱਤੇ।

ਮੌਤ ਹਯਾਤੀ ਸਾਹੀਂ ਰਹਿੰਦੇ
ਪੂਰਨ ਹੋ ਰਹੇ ਸਭ ਪੈਂਡੇ।

ਸਹਸ ਸ਼ਹੀਦਾਂ ਦੀ ਰੱਤ ਪਾਵਨ
ਜੋ ਸੱਦੇ ਕਲਗ਼ੀਧਰ ਜਾਵਣ

ਜੋ ਸਾਦਿਕ ਹੋ ਫੜਸਨ ਦਾਮਨ
ਉਸ ਹੁਸੀਨ ਮਗ 'ਤੇ ਪਿਰ ਗਾਵਣ।

ਦਸਮ ਓਸ ਬ੍ਰਹਿਮੰਡ 'ਚ ਖੋਵੇ
ਜਿਧਰ ਸ਼ਹਾਦਤ ਪੂਰਨ ਹੋਵੇ।
ਮੈਂ ਵੀ ਉਹ ਅਨੰਤ ਹੋ ਜਾਵਾਂ
ਮਹਾਂ ਚੁੱਪ ਹੋ ਦਸਮ ਬੁਲਾਵਾਂ।"

## 8

# ਗੜ੍ਹਵਾਲ ਕਹਿਲੂਰ ਤੋਂ ਚਿਤੌੜ ਤਕ ਰਾਜਪੂਤੀ ਸਾਂਝਾਂ

ਗੁਰ ਲੰਘੇ ਸੁਣ ਰਾਜਪੂਤਾਨਾ
ਸੁਬਕ ਕਾਲ ਦੀਆਂ ਧੁਰ ਤਾਨਾਂ

ਕੀਤੇ ਅੰਤ ਚਿਤੌੜ ਟਿਕਾਣੇ
ਕਾਲ - ਸਿੰਧ ਦੇ ਬਣੇ ਮੁਹਾਣੇ।

ਸਭ ਚਿਤੌੜ ਉਦੈ ਪੁਰ ਥੱਕੇ
ਨਾ ਸਿਦਕ ਪਰਤਾਪ ਦੇ ਰੱਖੇ।

ਉਦੈ ਪੁਰੀ ਔਰੰਗ ਦੀ ਨਾਰੀ
ਆਖ਼ਿਰ ਪੱਤ ਸਮੇ ਦੀ ਹਾਰੀ।

ਜੈ, ਅਜੀਤ, ਅਮਰ ਨੇ ਭਾਵੇਂ
ਲੁਕ ਛਿਪ ਜੋੜੇ ਸੀ ਸਿਰਨਾਵੇਂ

ਜ਼ੋਰ ਬਹਾਦਰ ਸ਼ਾਹ ਨੇ ਮੋੜੇ
ਤਾਣ ਅਮਰ ਸਿੰਘ ਦੇ ਤੋੜੇ;

ਰਾਜ ਦੀ ਹਵਸ ਅਜੀਤ 'ਚ ਬਲਦੀ
ਰਹੀ ਫਰੁੱਖਸੀਅਰ ਤਕ ਪਲਦੀ

ਦਿੱਤਾ ਇੰਦਰ ਕੁੰਵਰ ਦਾ ਡੋਲਾ
ਰਾਜਪੂਤ ਪਤ ਦਾ ਲਾਹ ਚੋਲਾ

ਕਰੀ ਜ਼ਮੀਰ ਜੁ ਅਕਬਰ ਅੰਧੀ
ਜੈ ਸਿੰਘ ਤਕ ਰਹੀ ਸੀ ਬੰਦੀ।

ਉੱਤੇ ਕਿਲ੍ਹੇ ਚਿਤੌੜ ਦੁਆਰੇ
ਮੁੱਠ ਕੁ ਸਿੰਘ ਖੁਣਸੀਆਂ ਮਾਰੇ;

ਘਾਹ ਨੂੰ ਤਰਸ ਰਹੇ ਸਨ ਘੋੜੇ
ਤ੍ਰਿਣ ਕੂਲੇ ਜ਼ੋਰਾਵਰ ਲੋੜੇ

ਮਸੁ - ਫੁੱਟ ਸਿੰਘ ਸੀ ਹਾਲੇ
ਕਦੋਂ ਰੁਕੇ ਜੋ ਤੇਗ਼ਾਂ ਪਾਲੇ ?

ਕੁਝ ਚਮਕੌਰ ਦੇ ਚਾਅ ਦੀ ਝਾਕੀ
ਕੁਝ ਦਰਦ ਸਰਹਿੰਦ ਦੇ ਬਾਕੀ

ਸਬਰ ਹੁਸੀਨ! ਨਿਰੀ ਮਾਸੂਮੀ
ਜ਼ੋਰ ਅਡੋਲ, ਨਜ਼ਰ ਸੀ ਕੂਨੀ

ਰਾਣਾ ਵਸੇ ਦੰਭ ਦੀ ਜੂਨੀ
ਤੇਗ਼ - ਸਬਰ ਬਿਨ ਜੀਂਦੇ ਖ਼ੂਨੀ।

ਉੱਚੇ ਕਿਲ੍ਹੇ ਚਿਤੌੜ ਦੇ ਨੇੜੇ
ਸ਼ਾਹ ਬਹਾਦਰ ਦੇ ਵੀ ਡੇਰੇ

ਭਾਵੇਂ ਰਾਣੇ ਉਸ ਤੋਂ ਹਾਰੇ
ਲਾਵਣ ਇਸ ਥਾਂ ਜੇਤੂ ਨਾਹਰੇ

ਨਾਜ਼ਕ ਚਾਰ ਸਿੰਘ ਸਨ ਕੋਹੇ
ਧੌਂਸੇ ਵਿਜੈ ਦੇ ਉੱਚੇ ਹੋਏ

ਰਾਣੇ ਗੁਰੂ - ਹਾਰ ਗਰਦਾਨੀ
ਗੱਡੀ ਵਿਜੈ - ਸਤੰਭ ਨਿਸ਼ਾਨੀ।

ਰਾਜਪੂਤਾਨੀ ਤੇਜ਼ ਮੁਲੰਮਾ
ਵਿਛੇ ਪਹਾੜ ਤੋਂ ਥਲ ਤਕ ਲੰਮਾ।

ਬੁੱਤ ਪ੍ਰਸਤੀ ਟੁੱਟਕੇ ਕੰਬੀ
ਰਾਜਪੂਤ - ਜਿੰਦੜੀ ਹੰਭੀ।

ਨਾਮਹ ਜ਼ਫ਼ਰ ਮਾਣ ਇਹ ਕੀਤੇ
ਲਬ ਗਏ ਔਰੰਗ ਦੇ ਸੀਤੇ

ਸੁਣਿ ਚਿੜਿਆ ਰਾਜਪੂਤਾਨਾ
ਮੋੜਿਆ ਭੀਮੇ ਦਾ ਹਰਜਾਨਾ

ਹਾਂ! ਚਿਤੌੜ ਵਿਚ ਬਦਲੇ ਲੀਤੇ
ਗੁਰੂ - ਸ਼ਾਨ 'ਤੇ ਵਾਰ ਜਾਂ ਕੀਤੇ

ਉੱਠਣ ਤੁੰਦ ਕਬੀਲਾ - ਬਾਂਗਾਂ
ਕਹਿਲੂਰੀ ਗੜ੍ਹਵਾਲੀ ਸਾਂਝਾਂ

ਕਿੜ ਵਿਚ ਹਰੀ ਸਿੰਘ ਹੰਡੂਰੀ
ਧੁੱਖ ਚਿਤੌੜ ਵਿਚ ਹੋਈ ਪੂਰੀ।

## 9

## ਭਾਈ ਮਾਨ ਸਿੰਘ ਦੀ ਸ਼ਹਾਦਤ (ਕੁਝ ਪਲ ਸ਼ਹਿਨਸ਼ਾਹ ਬਹਾਦਰ ਸ਼ਾਹ ਦਾ ਦਿਲ ਖ਼ੁਦਾਈ ਰਹੱਸ ਦੇ ਹੋਰ ਨੇੜੇ)

*(ਬੈਂਤ)*

ਨਿਕਲੇ ਰਾਜਪੂਤਾਨੇ ਦੇ ਦੇਸ ਵਿੱਚੋਂ,
ਰਾਜ਼ ਬੀੜ ਵਿਚ ਆਦਿ ਉਦਾਸੀਆਂ ਦਾ।
ਰਾਮ ਕੰਵਰ ਵੀ ਮਾਂ ਦੇ ਨਾਲ ਮੁੜਿਆ,
ਯਾਰ ਗਿਆ ਆਨੰਦ ਪੁਰ ਵਾਸੀਆਂ ਦਾ।
ਅੰਤਮ ਵੇਲੜਾ ਮਾਹੀ ਦਾ ਕੌਣ ਦੱਸੂ ?
ਕੱਚਾ ਰੰਗ ਤਫ਼ਸੀਲਾਂ ਕਿਆਸੀਆਂ ਦਾ।
ਵਿਚ ਜੰਗਲਾਂ ਸਿੰਘ ਸ਼ਹੀਦ ਰੁਲਣੇ,
ਜਾਣਾ ਬ੍ਰਿਹਾ ਨ ਅੱਖਾਂ ਪਿਆਸੀਆਂ ਦਾ।

ਰਾਮ ਕੰਵਰ ਵੀ ਨਰਬਦਾ ਛੁਹ ਮੁੜਿਆ,
ਸੁੰਨ ਕੰਢੜੇ ਆਰ ਤੇ ਪਾਰ ਦੇ ਵੀ।
ਉਰਲੇ ਪੱਤਣੀਂ ਯਾਦਾਂ ਦੇ ਹੜ੍ਹ ਨੂਰੀ,
ਪਾਰ ਸਫ਼ਰ ਅਨੂਠੇ ਦਿਲਦਾਰ ਦੇ ਵੀ।
ਕੌਣ ਪਾਰ ਇਤਿਹਾਸ ਦੇ ਸੱਚ ਦੱਸੂ ?
ਕੁਝ ਦਰਦ ਨੇ ਡੂੰਘੜੀ ਗਾਰ ਦੇ ਵੀ।
ਸਦਾ ਖਿੜਨ ਕਰੂੰਬਲਾਂ ਕਦੋਂ ਕਿੱਥੇ ?
ਦਰਸ਼ਨ ਸੱਜਰੇ ਆਖ਼ਰੀ ਯਾਰ ਦੇ ਵੀ।

ਕੰਢੇ ਨੈਂ ਬਹਾਦਰ ਸ਼ਾਹ ਪਿਆ ਸੋਚੇ :
"ਕਿੱਥੇ ਅਸਲ ਇਨਾਇਤ ਪੈਗ਼ੰਬਰਾਂ ਦੀ ?
ਲੁੱਟਾਂ ਲਸ਼ਕਰਾਂ ਹੀਰਿਆਂ ਨਾਲ ਉਸਨੂੰ,
ਜਾਂ ਉਹ ਸਿਫ਼ਤ ਅਜਿੱਤ ਹੈ ਅੰਬਰਾਂ ਦੀ ?
ਕੀ ਉਸ ਗਰਕਣਾਂ ਦੂਨੀ ਦੇ ਵਿਚ ਦੋਜ਼ਖ਼,
ਖੇਵਟ ਸੁਣੇ ਵੰਗਾਰ ਜਾਂ ਭੰਵਰਾਂ ਦੀ ?
ਜਾਂ ਉਹ ਬੇਕਿਰਾਂ ਦਾ ਕਰਮ ਪਰਸੇ,
ਜਾਂ ਉਹ ਸਾਜ਼ਿਸ਼ ਗ਼ਨੀਮ ਅਡੰਬਰਾਂ ਦੀ ?"

ਦੂਜੀ ਵਾਰ ਮੁੜ ਘਾਹ ਦਾ ਪਿਆ ਰੌਲਾ,
ਸ਼ਾਹੀ ਘੋੜਿਆਂ ਲਈ ਜੋ ਬੰਨ੍ਹਿਆ ਸੀ।
ਸਿੰਘ ਲਈ ਵੀ ਦਾਤ ਅਮੁੱਲ ਸੀ ਉਹ,
ਹਾਕਮ ਮੁੱਲ ਅਮੁੱਲ ਨ ਮੰਨਿਆ ਸੀ।
ਜਿਹੜੇ ਵੈਰ ਨੇ ਚਿਣੇ ਸੀ ਲਾਲ ਕੰਧੀਂ,
ਉਹੀ ਵੈਰ ਦਰਵੇਸ਼ਾਂ ਵੱਲ ਸਿੰਨ੍ਹਿਆਂ ਸੀ।
ਗੁਰਾਂ ਭੇਜਿਆ ਮਾਨ ਸਿੰਘ ਸੁਲਹ ਖ਼ਾਤਿਰ,
ਉਸਨੂੰ ਕਹਿਰ ਵਿਚ ਦੂਤੀਆਂ ਵਿੰਨ੍ਹਿਆਂ ਸੀ।

ਮਾਨ ਸਿੰਘ ਸੀ ਜਦੋਂ ਸ਼ਹੀਦ ਹੋਇਆ,
ਵੇਦਨ ਮੂਕ ਦਸਮੇਸ਼ - ਦਿਲ ਅੰਬਿਆ ਸੀ।
ਰਹੇ ਗਰਜਦੇ ਢਾਬ 'ਤੇ ਸਿੰਘ ਮੁਕਤੇ,
ਦੂਰ ਬ੍ਰਿਹਾ ਸਰਹਿੰਦ ਵੀ ਲੰਘਿਆ ਸੀ।
ਕਾਮਿਲ ਦਿਸੀ ਸ਼ਹੀਦੀ ਪੈਗ਼ੰਬਰੀ ਜਾਂ,
ਬ੍ਰਹਿਮੰਡ ਵਿਗਾਸ ਨੇ ਰੰਗਿਆ ਸੀ।
ਮਾਨ ਸਿੰਘ ਇਤਿਹਾਸ ਸੀ ਧਰਤ ਸੰਦਾ,
ਸੁਪਨਾ ਗਗਨ ਦਸਮੇਸ਼ ਦਾ ਮੰਗਿਆ ਸੀ।

ਪ੍ਰੇਮ - ਕਾਂਗ ਚਾੜ੍ਹੀ ਬਾਦਸ਼ਾਹ - ਮਨ 'ਤੇ
ਸਿਰ 'ਤੇ ਖੜੀ ਪੈਗ਼ੰਬਰੀ ਘੜੀ ਨੇ ਆ।
ਮਾਨ ਸਿੰਘ ਦੇ ਲਹੂ ਦੇ ਨਾਲ ਖੜ ਕੇ
ਕੀਤਾ ਕੌਲ ਸੀ ਸ਼ਾਖ਼ ਸਦ ਹਰੀ ਨੇ ਆ।
ਸੁਲੇਮਾਨ ਦਾ ਬਖ਼ਸ਼ਿਆ ਤਖ਼ਤ ਸ਼ਾਹ ਨੂੰ,
ਦੂਰ ਦੇਸ ਦੀ ਮਹਿਕਦੀ ਪਰੀ ਨੇ ਆ।
"ਮਿਲੇ ਸਦਾ ਦਰਵੇਸ਼ਾਂ ਦਾ ਸੰਗ ਤੈਨੂੰ"
ਕਿਹਾ ਸ਼ਾਹ - ਦਰ ਪਾਕ ਦਿਲਬਰੀ ਨੇ ਆ।

ਬਾਦਸ਼ਾਹ ਨੇ ਗ਼ਜ਼ਬ ਦੇ ਵਿਚ ਆ ਕੇ,
ਬੰਨ੍ਹ ਲਏ ਜ਼ੰਜੀਰਾਂ ਦੇ ਨਾਲ ਖ਼ੂਨੀ।
ਪੁੱਛ ਲੈਣ ਦਸਮੇਸ਼ ਜੀ ਸ਼ਫ਼ੀ ਬਣ ਕੇ,
ਭੇਜੇ ਹਸ਼ਰ ਨੂੰ ਸੁਣਨ ਸੁਆਲ ਖ਼ੂਨੀ।
ਮਾਨ ਸਿੰਘ ਦੇ ਖ਼ੂਨ ਦਾ ਲੈਣ ਬਦਲਾ,
ਚੱਬ ਲੈਣ ਬਣ ਅੰਤ ਨੂੰ ਕਾਲ ਖ਼ੂਨੀ।
ਪਾਵੋ ਜਾਨ ਦੀ ਭੀਖ ਨਾ ਕਿਸੇ ਤਾਈਂ,
ਦਗ਼ੇਬਾਜ਼ ਸਭ ਲਵੋ ਸੰਭਾਲ ਖ਼ੂਨੀ।

ਤੁਰਤ ਕਰਮ ਦੇ ਨੈਣ ਪਛਾਣ ਲੀਤੇ
ਨਾਸ਼ੁਕਰੇ ਸਰਾਪਿਆਂ ਹਾਰਿਆਂ ਨੇ।
ਗ਼ਾਰਾਂ ਵਿਚ ਯਤੀਮਾਂ ਫ਼ਰਿਆਦ ਕੀਤੀ
ਰਹਿਮ - ਬੂਰ ਝੁਕਾਏ ਸਿਤਾਰਿਆਂ ਨੇ!
"ਢੂੰਡਣ ਨੀਰ ਪਿਆਸੀਆਂ ਥਲੀਂ ਮਾਵਾਂ,
ਰੋੜ੍ਹੋ ਬਿਰਖ ਨਾ" ਕਿਹਾ ਕਿਨਾਰਿਆਂ ਨੇ।
ਜਿਹੜੇ ਸਜਦੇ ਜ਼ਮੀਨ ਦੇ ਨਾਲ ਲੱਗੇ,
ਬਖ਼ਸ਼ ਦਿੱਤੇ ਅਗੰਮ ਮੀਨਾਰਿਆਂ ਨੇ।

"ਬਖ਼ਸ਼ਣਹਾਰ ਦਾ ਸਫ਼ਰ ਨ ਆਖ਼ਰੀ ਕੋ"
ਨੀਵੀਂ ਨਜ਼ਰ ਕਰ ਚਿਤਵਿਆ ਖ਼ੂਨੀਆਂ ਨੇ।
ਪਹਿਲਾਂ ਕੰਬੇ ਫਿਰ ਨੈਣ ਭਰ ਰਹਿਮ ਮੰਗੇ
ਵੇਖੀ ਤੇਗ਼ ਉਹ ਅਜਬ ਜਨੂੰਨੀਆਂ ਨੇ।
ਜਿਹੜੀ ਤੇਗ਼ ਤੋਂ ਹਾਰਦੇ ਹੱਠ ਲੱਖਾਂ
ਓਸੇ ਤੇਗ਼ ਦੇ ਵਿਚ ਮਾਸੂਮੀਆਂ ਨੇ।
ਡਿੱਗੀ ਤੇਗ਼ 'ਤੇ ਸੀਸ ਝੁਕਾਏ ਕਾਹਤੋਂ,
ਜਿੱਤੇ ਆਰਿਫ਼ਾਂ ਅਤੇ ਕਾਨੂੰਨੀਆਂ ਨੇ?

ਬਾਲਾਂ ਵਾਂਗ ਫ਼ਰਿਆਦੀ ਸਭ ਗਲ ਲਾਏ
ਕੁਦਰਤ ਜੇਡ ਹੀ ਇਸ਼ਕ ਉਸ ਅੰਬਰੀ ਨੇ।
ਕਦ ਤੋਂ ਖੜੇ ਦਸਮੇਸ਼ ਕਿਸ ਦਰਦ ਉਹਲੇ?
ਦੱਸੇ ਭੇਤ ਨਾ ਵਾਟ ਉਸ ਰੰਗਲੀ ਨੇ।
ਪੰਘਰੇ ਧ੍ਰੁਵ ਤੋਂ ਉੱਚੇ ਗ਼ਰੂਰ ਸ਼ਾਹੀ,
ਦੱਸੇ ਕੁਹਕਨ ਨੂੰ ਵਜਦ - ਨੈਂ ਪੰਘਰੀ ਨੇ।
ਜਿਸਦੇ ਹੁਕਮ ਵਿਚ ਮੌਤ ਦੇ ਬਾਜ਼ ਉੱਡਣ
ਕਰਮ ਕੀਤੇ ਉਸ ਤੇਗ਼ ਪੈਗ਼ੰਬਰੀ ਨੇ।

ਇਕ ਪਲ ਛੁਹੇ ਬਹਾਦਰ ਸ਼ਾਹ ਸੱਚ ਡੂੰਘੇ,
ਕੋਲ ਹੋਏ ਖ਼ੁਦਾਈ ਵਾਟ ਦੇ ਉਹ।
ਜਿੱਥੇ ਮਿਲੇ ਮਸਤਾਨਾ ਮਲਾਹ ਕੋਈ,
ਪੁੱਜੇ ਕਿਸੇ ਅਗੰਮ ਦੇ ਘਾਟ 'ਤੇ ਉਹ।
ਓਥੇ ਪੰਘਰਦੇ ਰਹਿਣ ਪਹਾੜ ਸੁੱਚੇ,
ਹੌਕੇ ਸੁਣੇ ਜਾਂ ਪੰਖ - ਕੁਰਲਾਟ ਦੇ ਉਹ।
ਡਉ ਬੁਝੇ ਤਾਂ ਸਬਜ਼ੇ ਦੇ ਆਉਣ ਬੂਟੇ,
ਨਵ ਪੰਖੀ ਜਿਵ ਬੁਝੀ ਹੋਈ ਲਾਟ 'ਤੇ ਉਹ।

ਬੈਠਾ ਸ਼ਾਹ ਬਹਾਦਰ ਹੈਰਾਨ ਹੁੰਦਾ:
"ਰਹਿਣ ਗੁਰੂ ਕਿਉਂ ਵਜਦ ਸ਼ਾਦਾਬ ਉਹਲੇ ?
ਸਦਾ ਜਿੱਤ ਦਾ ਰਹਿਣ ਪੈਗ਼ਾਮ ਦਿੰਦੇ
ਘੁੰਮ ਕਿਹੜੀ ਹੁਸੀਨ ਉਹ ਯਾਦ ਉਹਲੇ ?
ਕੌਣ ਦੁਸ਼ਮਨ ? ਕੌਣ ਰਕੀਬ ਉਸਦਾ ?
ਕਰੇ ਆਸ਼ਿਕੀ ਕਵਨ ਉਨਮਾਦ ਉਹਲੇ ?
ਉਹਦਾ ਕਾਰਵਾਂ ਸਦਾ ਰਵਾਨ ਕਿਉਂ ਹੈ ?
ਉਹਦਾ ਵੱਜੇ ਨਗਾਰਾ ਕਿਸ ਨਾਦ ਉਹਲੇ ?

## 10

# (ੳ) ਬੁਰਹਾਨਪੁਰ ਵਿਚ ਲੰਮੀ ਉਡੀਕ ਪਿੱਛੋਂ ਪਿਆਰ ਦੇ ਦੋ ਦਰਿਆਵਾਂ ਦਾ ਮੇਲ (ਗੁਰੂ-ਜੋਤ ਦੇ ਅੰਤਮ ਤਿੰਨ ਪ੍ਰਮਾਣਿਕ ਰੂਪਾਂ ਦਾ ਕੇਂਦਰ)

ਸਦੀ ਅਠਾਰਾਂ ਈਸਵੀ, ਅੱਧ 'ਚ ਅੱਠਵਾਂ ਸਾਲ
ਨਦੀ ਚੜ੍ਹੀ ਸੀ ਤਾਪਤੀ, ਕੁਝ ਬਰਸਾਤਾਂ ਨਾਲ

ਝੂੰਮਣ ਪਿਰ ਦੀ ਹਿੱਕ 'ਤੇ, ਲੱਖਾਂ ਕਾਲ - ਭੁਚਾਲ
ਵਗ ਵਗ ਤਾਪਤੀ ਪੁੱਛਦੀ, ਬ੍ਰਹਮਪੁੱਤਰ ਦੇ ਹਾਲ।

ਇਕ ਦਿਨ ਪਹਿਲਾਂ ਗਏ ਸੀ, ਸ਼ਾਹੀ ਲਸ਼ਕਰ ਦੂਰ
ਕਾਮਲ ਦਿੱਖ ਲੈ ਉਤਰਿਆ, ਕਲਗ਼ੀਧਰ ਦਾ ਪੂਰ;

ਅੱਠ ਪਹਿਰ ਦੀ ਸੁੰਨ ਦੇ, ਸੀਨੇ ਖਿੜੇ ਸਰੂਰ
ਲਾ - ਮਕਾਂ ਸੀ ਥਰਕਿਆ, ਪੁੰਗਰੇ ਕਿੱਥੋਂ ਬੂਰ ?

ਠਾਰੇ ਸੀਨਾ ਤਾਪਤੀ, ਬ੍ਰਹਮਪੁੱਤਰ ਝਰਨਾਟ
ਇਸ ਛਿਨ ਕਾਮਲ ਕਰੀ ਸੀ, ਲੰਮੇ ਕਾਲ ਨੇ ਵਾਟ।

ਸੀ ਨੈਣੀਂ ਦਸਮੇਸ਼ ਦੇ, ਕਾਲ ਦੀ ਸੂਖਮ ਲੀਕ
ਦੋ ਦਰਿਆਵਾਂ ਕਰੀ ਸੀ, ਇਸ ਛਿਨ ਲਈ ਉਡੀਕ।

ਜੀਵਨ ਦਾਸ ਸੀ ਕੂਕਿਆ, ਸੰਗ ਵਜਦਾਂ ਦੇ ਰੋ :
"ਵਿਛੜੀ ਧੁਬੜੀ ਤੋਂ ਸੀ, ਤੇਗ਼ ਬਹਾਦਰ - ਲੋਅ !

ਫਿਰ ਵੀ ਮੈਨੂੰ ਪਈ ਸੀ, ਮੁੜ ਮੁੜ ਇਹ ਕੰਨਸੋਅ
ਆਉਣਾ ਆਵਣ ਵਾਲੜੇ, ਵਸਲ - ਉਡੀਕ ਨਾ ਖੋ।

ਬਰਸ ਬਤਾਲੀ ਉੱਡਣਾ, ਬ੍ਰਹਮ ਪੁੱਤਰ ਤੋਂ ਹੰਸ
ਤਾਪਤੀ ਪੱਤਣ ਉਤਰਣਾ, ਪਿਰ ਵਾਰ ਸਰਬੰਸ।

ਦੋ ਦਰਿਆਵਾਂ ਦਾ ਦਿਸੇ, ਦਸਵੇਂ ਰੂਪ 'ਚ ਮੇਲ
ਪ੍ਰਥਮ ਫ਼ਜਰ ਦਾ ਨਿੱਕਰੇ, ਗ਼ੈਬੋਂ ਵਿਛੜ ਸਹੇਲ।

ਨਦੀ ਮਹਾਨ 'ਤੇ ਬਖ਼ਸ਼ਿਆ, ਨਾਵੇਂ ਗੁਰਾਂ ਇਹ ਤਾਣ
ਹੋਣਾ ਵਸਲ ਅਨੰਤ ਹੈ, ਤਾਪਤੀ ਨੈਂਅ 'ਤੇ ਆਣ।

ਮੈਂ ਬ੍ਰਿਹਾ ਦੇ ਜਰੇ ਸੀ, ਦਹਦਿਸਾਂ ਤਕ ਪੰਧ
ਫੜਦੀ ਕਦੇ ਬੇਗਾਨਗੀ, ਬੰਜਰ ਸ਼ੱਕ ਦੇ ਅੰਧ।

ਹੈਸੀ ਪਿਰ ਦਾ ਵਿਸਰਦਾ, ਜਦੋਂ ਕਦੇ ਵਰਦਾਨ
ਹੋ ਜਾਂਦੇ ਬੇਆਸਰਾ, ਵਿਚ ਇਕੱਲ ਈਮਾਨ।

ਨਭ ਦਾ ਮੁੱਖ ਸੁਕਾਂਵਦੇ, ਵਾਵਰੋਲੇ ਗਹਿਰ
ਆਵਣ ਵਾਲਾ ਆਏ ਨਾ, ਸਿਦਕ ਦੇ ਥਿੜਕਣ ਪੈਰ।

ਮੈਂ ਕੁਝ ਪਲ ਬਸ ਹੰਭਦਾ, ਖਿੜਦੀ ਅੰਤ ਪਛਾਣ
ਤੇਗ਼ ਬਹਾਦਰ ਗ਼ੈਬ 'ਚੋਂ, ਭੇਜੇ ਪਾਵਨ ਵਾਣ।

ਦਸ ਮਹਿਰਮਾਂ ਦਰ ਰੁਕੇ, ਰਥ ਗੁਰ - ਜੋਤ ਅਕੱਥ
ਤਾਪਤੀ ਪੱਤਣ ਠਹਿਰਿਆ, ਸਮਾਂ ਬੜਾ ਸਮਰੱਥ !"

## (ਅ) ਅਧਿਆਤਮਕ ਪਛਾਣ ਦਾ ਛਿਨ

ਜੀਵਨ ਦਾਸ ਨੂੰ ਮਿਲੇ ਸੁਣਿ, ਤਦ ਕਲਗ਼ੀਧਰ ਧਾਹ
ਮੀਤ ਚਿਰਾਂ ਦਾ ਵਿਛੜਿਆ, ਸੀਨੇ ਲਿਆ ਸੀ ਲਾ

ਪੀਰ ਮੁਰੀਦ ਲਈ ਜਿੰਦੜੀ, ਸਜਦਿਆਂ ਮੰਝ ਵਟਾ
ਆਈ ਯਾਦ ਪ੍ਰੇਮ ਦੀ, ਮੁੜ ਭੁੱਲੀ ਦਰਗਾਹ

ਕਾਲ ਨਾਲ ਸੀ ਹਮਸਫ਼ਰ, ਆਦਿ ਤੋਂ ਗੁਰ - ਦਰਿਆ
ਹੜ੍ਹ ਅਨਭਉ ਪ੍ਰਕਾਸ਼ ਦਾ, ਸਿਰਜਦਾ ਵਸਲ ਅਥਾਹ।

ਗੁਰਾਂ ਕਿਹਾ : "ਸੁਣ ਜੀਵਨਾ, ਪ੍ਰੇਮ ਚੜ੍ਹੇ ਜਦ ਸਾਣ
ਰਾਹ ਦੇ ਪਰਬਤ ਚੀਰਦੀ, ਤੀਖਣ ਧਾਰ ਪਛਾਣ

ਰਾਹ 'ਚ ਬਿਰਖ ਉਗਾਂਵਦੀ, ਤਦੋਂ ਧਰਤ ਦੀ ਜਾਨ
ਢੂੰਡਦੀ ਗੁਰ ਅਵਤਾਰ ਨੂੰ, ਵਗਦੀ ਨਦੀ ਰਕਾਨ

ਨਿਰਮਲ ਨਦੀ ਉਛਾਲਦੀ, ਜਦ ਤੇਸੇ ਦੀ ਧਾਰ
ਲੱਭਣ ਤੁਰਦੀ ਜਿੰਦੜੀ, ਤਦ ਕਾਮਿਲ ਦਿਲਦਾਰ।

ਗੁਰੂ ਅਨਾਹਿਤ ਜੋਤ ਦਾ, ਤੱਕੋ ਰੂਪ ਅਨੀਲ
ਪਰਮ ਸੁਤੰਤਰ ਤਾਜ਼ਗੀ, ਵਿਸ਼ ਸਾਗਰ ਲਏ ਕੀਲ।

ਬ੍ਰਹਮ ਪੁੱਤਰ ਤੋਂ ਤਾਪਤੀ, ਦਿੱਖ ਗੁਰ - ਜੋਤ ਅਸੀਮ
ਦਸ ਮੰਜ਼ਿਲਾਂ ਚੁੰਮ੍ਹਦੀ, ਤਾਰ ਅਟੰਕ ਮਹੀਨ

ਤੁਸੀਂ ਹੀ ਜੀਵਨ ਦਾਸ ਜੀ, ਉਸ ਥਰਕਣ ਦਾ ਅੰਗ
ਬਣੇ ਅਕਾਲ ਦੇ ਤੁਸੀਂ ਹੀ, ਚਿਤ੍ਰਕਾਰ ਤੇ ਰੰਗ।

ਇਹ ਛਿਨ ਐਸਾ ਸਿੱਕ ਇਦ੍ਹੀ, ਆਖ਼ਿਰ ਨਵੀਂ ਨਿਕੋਰ
ਪੈਣ ਵਿਚ ਉਦਰੇਵਿਆਂ, ਵਿਛੜੇ ਨਭਾਂ ਦੇ ਜ਼ੋਰ।

ਘੁੰਮ ਰਹੇ ਨੇ ਏਸ ਛਿਨ, ਮਿਹਰ ਉਡੀਕ ਦੇ ਸਾਲ
ਸਬਰ ਮੁਰੀਦ ਦੇ ਖੁਰਣ ਜਾਂ, ਪਾਉਂਦੇ ਸਿਦਕ ਧਮਾਲ

ਇਹ ਸਾਬਤ ਝਲਕਾਰਾ, ਇਸ ਵਿਚ ਕੁਦਰਤ, ਕਾਲ
ਰੰਗ, ਮਹਿਕਾਂ, ਦਰਿਆ ਰਲ, ਕਰਨ ਅਸੰਖ ਸੁਆਲ

ਆਖ਼ਿਰ ਜੁੜਦਾ ਖ਼ਾਲਸਾ, ਰੀਣ ਨ ਖੁੰਝੇ ਤਾਲ
ਮਧੁਰ ਰੂਹਾਨੀ ਫ਼ਾਸਲੇ, ਰਹਿਣ ਮੁਸਾਫ਼ਿਰ ਨਾਲ।

ਇਸ ਛਿਨ ਅੰਦਰ ਉੱਠਣੀ, ਸੈ ਵਰ੍ਹਿਆਂ ਦੀ ਤਾਨ
ਸੋਦਰੁ ਸਾਹਵੇਂ ਬਨਣਗੇ, ਗੀਤਾਂ ਦੇ ਨਵ ਥਾਨ।

ਮੰਝ ਕਾਮਿਲ ਝਲਕਾਰੇ, ਜੀਵਨ! ਤੈਂਡੜੀ ਥਾਂ
ਲਾ - ਮਕਾਂ 'ਤੇ ਪਵੇਗੀ, ਦੋ ਨੈਂਅ - ਪੰਧ ਦੀ ਛਾਂ।

ਤਟ ਬ੍ਰਹਮਪੁੱਤਰ ਧੁਬੜੀ, ਤੇਗ਼ ਬਹਾਦਰ - ਰੂਹ
ਦੇਵਣ ਹੇਠਾਂ ਤਾਰਿਆਂ, ਸੈ ਵਲੀਆਂ ਦੀ ਸੂਹ।"

## (ੲ) ਕਾਲ, ਅੰਬਰ ਤੇ ਬਾਜ਼

ਖੁਰਦਾ ਅੰਬਰ ਵੇਖਕੇ, ਕੁਰਲਾਇਆ ਸੀ ਬਾਜ਼:
"ਡੁੱਬਦਾ ਸੂਰਜ ਸਾਮ੍ਹਣੇ, ਕੌਣ ਗਿਆ ਹਮਰਾਜ਼?
ਨਾਲ ਤਿਰੇ ਮੁੱਕ ਜਾਵਣੀ, ਇਹ ਮੇਰੀ ਪਰਵਾਜ਼
ਦਿਸਦੇ ਅੰਬਰ 'ਚੋਂ ਸੁਣੇ, ਦਰਦ ਮਹੀਨ ਦੀ 'ਵਾਜ਼।"

ਸੰਧ ਨੂੰ ਸਿਰ ਬੁਰਹਾਨਪੁਰ, ਝੁਕੇ ਵੈਰਾਗੀ ਰੰਗ
ਕਾਮਿਲ ਦਿਸਣ ਸ਼ਹਾਦਤਾਂ, ਸਾਹਿਬ ਕੌਰ ਹੋਇ ਦੰਗ
ਭਰ ਹੰਝੂ ਲਗ ਪੁੱਛਦੀ, ਚੁੱਪ ਹੁਸੀਨ ਦੇ ਅੰਗ:
"ਜਿਸ ਖੇਵਟ ਨੇ ਵਿਛੜਨਾ, ਕੀ ਹੈ ਉਸਦੀ ਮੰਗ?"

ਸੰਧ ਪਈ, ਨੈਂਅ ਹੁੰਦਿਆਂ, ਬਾਜ਼ ਦੀ ਮਿਟੀ ਨ ਪਿਆਸ
ਅੰਬਰ ਸੀਨਿਉਂ ਸੁੱਕਦੇ, ਦੈਵੀ ਹੋਰ ਨਿਵਾਸ
ਕਾਲ ਦੇ ਅੰਦਰ ਖੁਰ ਰਹੇ, ਸੂਖਮ ਅੰਬਰ ਖ਼ਾਸ
ਜਿਹਨਾਂ ਅੰਦਰ ਜੀਣ ਦੀ, ਧਰ ਨੇ ਰੱਖੀ ਆਸ।

ਬਾਜ਼ ਗਗਨ ਸਭ ਵੇਖਦਾ, ਬਾਹਰੋਂ ਦਿਸਦੇ ਹੋਰ
ਅੰਦਰੋਂ ਕਾਲ ਸੁਕਾਂਵਦਾ, ਸੁਬਕ ਤਰਬ ਦੇ ਜ਼ੋਰ
ਟਿਮ ਟਿਮ ਕਰਦੇ ਗਗਨ ਦੇ, ਖੁਰੀ ਦਿਲੇ ਵਿਚ ਗੋਰ
ਮੌਤ ਦਾ ਕੰਡਾ ਦੁਖੇਗਾ, ਸੰਧ ਛਿਪੇ ਤਾਂ ਭੋਰ

ਬਾਜ਼ ਨੇ ਵੇਖੀ ਸੁਣੀ ਸੀ, ਹੌਕੇ ਭਰਦੀ ਰੈਣ
ਵਗ ਦਰਿਆ ਦੋ ਆਉਣਗੇ, ਕਿਸ ਖੇਵਟ ਨੂੰ ਲੈਣ?
ਵਗ ਵਗ ਵੇਖੇ ਤਾਪਤੀ, ਕਿਉਂ ਮਾਹੀ ਦੇ ਨੈਣ?
ਕਿਹੜੇ ਆਸ਼ਿਕ ਵਿਛੜਦੇ, ਚਾ ਲੈ ਜਾਸਨ ਵੈਣ?

ਗਗਨ ਵਿਚ ਉਹ ਗਗਨ ਜੋ, ਸੂਖਮ ਜਿੰਦ - ਆਵੇਸ਼
ਕੌਮਾਂ, ਪੰਥ, ਹਕੂਮਤਾਂ, ਵੇਖ ਜੁ ਜੀਣ ਹਮੇਸ਼

ਸਰਸਬਜ਼ ਜ਼ਿੰਦਾ ਰਹਿਣ, ਛੁਹਣ ਉਨ੍ਹੂੰ, ਜੋ ਦੇਸ
ਹੂੰਗਰ ਬਾਜ਼ ਨੂੰ ਜਾਪਦੇ, ਚਿਰ ਤੋਂ ਜਲੇ ਉਹ ਵੇਸ।

ਏਸ ਸਰਾਪ 'ਚ ਖਿੜ ਰਹੀ, ਬਾਜ਼ ਨੂੰ ਦਿਸੀ ਅਸੀਸ
ਚੜ੍ਹੇ ਜੇ ਸਰ ਦਸਮੇਸ਼ ਦਾ, ਕੌਣ ਕਰੇਗਾ ਰੀਸ ?
ਛੁਰਾ ਜੇ ਵਿੰਨ੍ਹੇ ਦਿਲ ਉਹੀ, ਜਾਂ ਡਿੱਗੇ ਪਿਤ - ਸੀਸ
ਜਿੱਤ ਸ਼ਹਾਦਤ ਪੌੜੀਆਂ, "ਚੜੀਐ ਹੋਇ ਇਕੀਸ

ਅੱਥਰੂ ਭਰੇ ਸੀ ਬਾਜ਼ ਨੇ, ਵੱਲ ਵੀਰਾਨੀ ਝਾਕ
ਛੁਰਾ ਹਨੇਰ 'ਚ ਉੱਡਦਾ, ਸੁਣੇ ਨ ਪੰਥ ਦੀ ਹਾਕ
ਆਂਧੀ ਠੱਲ੍ਹ ਨ ਸਿੰਘ ਸਕੇ, ਝੁੱਲ ਰਹੀ ਸੀ ਰਾਖ
ਮਾਂ ਸਮ ਜ਼ਖ਼ਮ ਪਲੋਸਦਾ, ਸ਼ਬਦ ਦਾ ਡੂੰਘਾ ਸਾਕ !

## (ਸ) ਬੁਰਹਾਨਪੁਰ ਤੋਂ ਵਿਦਾ ਹੁੰਦਿਆਂ

ਫ਼ਜਰ ਪਈ ਗੁਰ - ਕਾਰਵਾਂ, ਛੇੜੇ ਬਿਰਹਣ ਭ੍ਰੇਰ
ਜੀਵਨ ਦਾਸ ਨੂੰ ਗਲੇ ਲਾ, ਪਿਰ ਚੱਲੇ ਨੰਦੇੜ।

ਆਇਆ ਦਾਦੂ ਡੇਰਿਉਂ, ਲੰਘ ਤਾਪਤੀ ਜੈਤ
ਖੜਾ ਆ ਮਾਹੀ ਦਰਾਂ 'ਤੇ, ਸ਼ਬਦ ਮੁਸਾਫ਼ਿਰ ਸਹਿਤ।

ਜੈਤ ਦੇ ਨੈਣੀਂ ਅੱਥਰੂ, ਪਿਰ ਦਾ ਦਿਸੇ ਨ ਦਰ
ਛਲਕਣ ਤਾਪਤੀ ਵਾਂਗ ਹੀ, ਸੰਜੋਗ ਵਿਜੋਗ ਅਜਰ।

ਜਾਂਦਾ ਮਾਹੀ ਵੇਖਕੇ, ਪੈਣ ਜੈਤ - ਮਨ ਹੌਲ
"ਕਦੋਂ ਇਹ ਧਰ 'ਤੇ ਹੋਣਗੇ, ਫੇਰ ਮਿਲਣ ਦੇ ਕੌਲ ?"

ਜੀਵਨ ਸਹਿਜ 'ਚ ਬੋਲਿਆ, ਸੁਣਕੇ ਜੈਤ ਦੀ ਲ੍ਹੇਰ :
"ਰਹੇ ਜੋ ਵਿਚ ਉਡੀਕ ਦੇ, ਓਹੀ ਜਰਣਗੇ ਦੇਰ।

ਰਾਹ ਨੇ ਕਾਮਿਲ ਜਿਨ੍ਹਾਂ ਦੇ, ਨਿਭਣ ਉਨ੍ਹਾਂ ਦੇ ਕੌਲ
ਨਦੀ 'ਚ ਵੱਢੇ ਕਾਰਵਾਂ, ਵਗੇ ਤਾਂ ਪੈਣਗੇ ਮਉਲ।"

ਤਦੋਂ ਜੈਤ ਨੇ ਸੀਸ 'ਤੇ, ਤੱਕੇ ਅਰਸ਼ ਵਿਸ਼ਾਲ
ਧੀਰੇ ਮਨ ਤਕ ਗੁਰਾਂ ਦੇ, ਨੈਣੀਂ ਸਬਰ - ਜਮਾਲ।

ਝੁੱਕ ਫਿਰ ਕਿਹਾ ਮੁਰੀਦ ਨੇ, "ਜੇ ਚੱਲੇ ਨੰਦੇੜ
ਰਾਹ ਉਹ ਅੱਥਰੇ, ਸੰਭਲਣਾ! ਘੇਰਣ ਖ਼ੂਨੀ ਸਿਹਰ।

ਪਾਰ ਤੋਂ ਪਾਰ ਮੈਂ ਗਿਆ ਸਾਂ, ਤਿਖ ਲੈ ਕੁਈ ਅਨਾਦਿ
ਦੇਸ ਤੋਂ ਦੇਸ ਲਿਜਾਂਵਦਾ, ਪੈਰਾਂ ਦਾ ਵੈਰਾਗ

ਲੈ ਗਏ ਮਾਧੋ - ਦਰਾਂ 'ਤੇ, ਮੈਨੂੰ ਕਾਲ ਦੇ ਗੇੜ
ਉਸ ਜਾਦੂ - ਕੌਤੂਹਲ ਨੇ, ਮੈਨੂੰ ਲਿਆ ਸੀ ਘੇਰ।

ਬਚਣਾਂ! ਨਦੀ ਦੇ ਕੰਢੜੇ, ਜਾਲ ਵਿਛਾਵਣ ਭੇਤ
ਡੇਰੇ ਮਾਧੋ ਦਾਸ ਦੇ, ਬੀਰ ਤੇ ਜਿੰਨ ਪ੍ਰੇਤ।

ਤੁਸਾਂ ਦੀ ਪਾਵਨ ਪੈੜ 'ਤੇ, ਸੁੱਟਣ ਰੱਤ ਨਾਪਾਕ
ਧੁਰ ਦੇ ਮਹਿਰਮ ਨੂੰ ਕਿਤੇ, ਕਰੇ ਮਲੀਨ ਨ ਰਾਖ।"

ਗੁਰਾਂ ਕਿਹਾ: "ਨਿਰਭਉ ਰਹਾਂ, ਮਹਾਂ ਦਾਤ ਤਕ ਮੀਤ
ਮੈਂ ਧਰ - ਪਾਂਧੀ ਸਾਮ੍ਹਣੇ, ਕਾਲ ਪਾਰ ਤਕ ਜੀਤ

ਮਸਤਕ ਮਾਧੋ ਦਾਸ ਦੇ, ਲਿਸ਼ਕੇ ਅਗਮ ਬਿਬੇਕ
ਉਡਦੀ ਧੁੰਧ ਦੇ ਵਾਂਗ ਨੇ, ਜਿੰਨ ਦੇ ਕੂੜੇ ਲੇਖ।

ਸ਼ਾਨ ਉਢ੍ਹੀ ਮੈਂ ਪਰਖਸਾਂ, ਬਖਸ਼ ਖ਼ਾਲਸਾ - ਤੇਗ਼
ਰਹੇ ਅਜਿੱਤ ਜੋ ਪਾਲਦਾ, ਸਦਾ ਉਹ ਅੰਮ੍ਰਿਤ - ਵੇਗ

ਡੋਲੇ ਸਿਦਕ ਤਾਂ ਕਰ ਮੁੜੇ, ਹਉਮੈ ਲੀਰੋ ਲੀਰ
ਬਖ਼ਸ਼ਣ ਪਰਮ ਸ਼ਹਾਦਤਾਂ, ਹੋਰ ਨਵੀਂ ਸ਼ਮਸ਼ੀਰ।"

ਜੀਵਨ ਦਾਸ ਨੇ ਵੇਖਿਆ, ਕਾਲ ਰਿਹਾ ਸੀ ਘੁੰਮ੍ਹ
ਕਾਮਿਲ ਹੋਣ ਦੇ ਸਫ਼ਰ ਰਹੇ, ਪੰਥ, ਕੌਮ, ਧਰ ਚੁੰਮ੍ਹ

ਸੰਜੋਗ ਵਿਜੋਗ ਦੀ ਵਾਟ 'ਤੇ, ਰਹੀ ਸ਼ਹਾਦਤ ਧੁੰਮ੍ਹ
ਧੁੰਮ ਪਾ ਸੰਤ ਤੇ ਨਬੀ ਵੀ, ਅੰਤ ਹੋਂਵਦੇ ਗੁੰਮ!

ਵੇਖਦਾ ਕੁਲ ਬੁਰਹਾਨ ਪੁਰ, ਗੁਰੂ - ਨਿਸ਼ਾਨ ਅਚੁੱਤ
ਕਲਗ਼ੀਧਰ ਦਾ ਥਾਣ ਸੀ, ਸ਼ਹਿਨਸ਼ਾਹਾਂ ਤੋਂ ਉੱਚ

ਕੌਲ ਕਰੂ ਗੁਰ ਮੁੜਨ ਦਾ, ਛੁਰਾ ਰਿਹਾ ਜੇ ਉੱਠ
ਮੌਤ ਨਾਲ ਵੀ ਲਿਸ਼ਕਦੀ, ਅਵਤਾਰਾਂ ਦੀ ਰੁੱਤ।

11

# ਢਾਡੀ ਨੱਥ ਮੱਲ ਦੀ ਆਵਾਜ਼ (ਅਮਰਨਾਮਾ) ਅਤੇ ਇਤਿਹਾਸ

ਨਿੱਖੜ ਏਥੋਂ ਸੁਣ ਰਹੇ, ਤਾਰੀਖ਼ੀ ਨੀਸਾਣ
ਕੱਚ ਕ੍ਰਿਤ ਨੱਥ ਮੱਲ ਦੀ, ਰੱਖ ਲਿਆ ਸ਼ਾਹ - ਥਾਣ

ਮਰਦਾਨੇ ਦੀ ਅੰਸ 'ਚੋਂ, ਉੱਠ ਮਾਮੂਲੀ ਸ਼ਾਇਰ
ਦੇਂਵਦਾ ਸੱਚ - ਗਵਾਹੀ, ਜਿਸਦੀ ਡੂੰਘੀ ਲਹਿਰ

ਜਿਸਦੇ ਅਰਥਾਂ ਤਾਰਿਆ, ਪਾਕ ਅਲੌਕਿਕ ਮੁੱਲ
ਦੀਵਾ ਅਜ਼ਲੀ ਸਿਦਕ ਦਾ, ਹੜ੍ਹਾਂ 'ਚ ਹੋਇ ਨ ਗੁੱਲ

ਕਾਲ - ਰਗਾਂ ਵਿਚ ਸ਼ੂਕਦੀ, ਤਾਰੀਖ਼ਾਂ ਦੀ ਜ਼ਹਿਰ
ਸ਼ੱਕ ਝੂਠ ਦੇ ਜ਼ੋਰ ਪਾ, ਸੱਚ ਕਰੇਂਦੀ ਗ਼ੈਰ

ਲਫ਼ਜ਼ - ਕਲਾ ਨੱਥ ਮੱਲ ਦੀ, ਧੀਮੀ ਕਰਦੀ ਲੋਅ
ਲੈਣ ਧ੍ਰੁਵ ਤਕ ਸੱਚ ਦੀ, ਫਿਰ ਵੀ ਗਿਆਨੀ ਟੋਹ।

ਸਭ ਸ਼ੈਤਾਨੀ ਸਾਜ਼ਿਸ਼ਾਂ, ਸਹਸ ਗੁਫ਼ਾਂ 'ਚੋਂ ਖਿੱਚ
ਨੱਥ ਮੱਲ ਦਾ ਦੀਵੜਾ, ਅਦਲ ਵਿਖਾਉਂਦਾ ਵਿਚ।

ਹਉਮੈ ਹਵਸ ਦੇ ਨ੍ਹੇਰ ਦਾ, ਨਾ ਇਤਿਹਾਸ 'ਚ ਅੰਤ
ਇਕ ਇਸ਼ਾਰੇ ਵਿਚ ਹੀ, ਬਣੇ ਗਵਾਹ ਅਨੰਤ।

ਜਦ ਖੋਟੇ ਇਤਿਹਾਸ ਦੇ, ਘੇਰ ਨੇ ਲੈਂਦੇ ਛਲ
ਆਏ ਅਦਲ ਵਿਖਾਣ ਲਈ, ਕੋਈ ਹਕੀਕਤ ਚੱਲ।

ਵਲੀ, ਸੰਤ ਤੇ ਗੁਰੂ ਨੂੰ, ਧਾਹ ਮਿਲਦਾ ਇਨਸਾਫ਼
ਮਾਧੋ ਨੂੰ ਵੀ ਪਰਖਦੀ, ਲਫ਼ਜ਼ ਦੀ ਠੰਢੀ ਹਾਕ।

ਮਾਨਵ ਮਹਾਂ ਦੇ ਵੇਗ ਵੀ, ਆਖ਼ਿਰ ਜਾਣਾ ਥੱਕ
ਜੇ ਨ ਬੰਦੇ ਕੋਲ ਰਹੀ, ਕਲਗ਼ੀਧਰ ਜਹੀ ਅੱਖ।

ਨਿਗ੍ਹਾ ਬਹਾਦਰ ਸ਼ਾਹ ਦੀ, ਅਜੇ ਵਸੇ ਦਰਵੇਸ਼
ਮੰਨ ਰਹੀ ਰੂਹ ਅਜੇ ਵੀ, ਦੀਨ - ਨਿਰਪ ਦਸਮੇਸ਼।

ਦੀਨ ਦੁਨੀ ਵਿਚ ਲਟਕਦਾ, ਸ਼ਾਹ ਦਾ ਅਜੇ ਇਮਾਨ
ਗੁਰਾਂ ਨੂੰ ਅਦਲ ਨ ਦੇ ਸਕੇ, ਭੈਅ ਵਿਚ ਕੰਬੇ ਜਾਨ।

## 12

# ਕਲ਼ਗੀਧਰ ਅਬਚਲ ਨਗਰ ਨੰਦੇੜ ਵਿਖੇ

ਸਦੀ ਅਠਾਰਾਂ ਚੱਲਦੀ, ਸਾਲ ਨ ਲੰਘੇ ਅੱਠ
ਮਾਹ ਜੁਲਾਈ ਲਿਸ਼ਕਿਆ, ਲੈ ਮੀਂਹ ਦੀ ਵੱਥ।

ਗਏ ਬਹਾਦਰ ਸ਼ਾਹ ਤੋਂ, ਗੁਰ ਪਹਿਲਾਂ ਨੰਦੇੜ
ਕੁਦਰਤ ਸਗਲ ਵਜਾਂਵਦੀ, ਕਣੀ ਅਸੰਖ ਦੀ ਭੇਰੂ।

ਕਿੰਨੇ ਕੁਦਰਤ - ਕਾਰਵਾਂ, ਕਿੱਧਰ ਰਹੇ ਨੇ ਚੱਲ ?
ਦਹਦਿਸ ਦਾ ਦਿਲ ਰੰਗਦੀ, ਕਵਨ ਰਾਗ ਦੀ ਛੱਲ ?

ਜਾਵਣ ਕੁਦਰਤ - ਕਾਰਵਾਂ, ਬਲੀ ਸਕਣ ਨ ਠੱਲ੍ਹ
ਬਿਮਲ ਨਿਅਮਤਾਂ ਮਿੱਠੀਆਂ, ਕੌਣ ਰਿਹਾ ਹੈ ਘੱਲ ?

ਦਿਸਣ ਗੁਦਾਵਰੀ ਕੰਢੜੇ, ਕਲ਼ਗੀਧਰ ਸਮਰੱਥ
ਕਵਨ ਕਾਲ ਦੀ ਧੁੰਧ 'ਚੋਂ, ਤਿਸਤੇ ਉਤਰੇ ਹੱਥ ?

ਕੰਢੇ ਖੜੇ ਗੁਦਾਵਰੀ, ਸਿੰਘ ਗਾਂਵਦੇ ਜਾਪੁ
ਅੰਮ੍ਰਿਤ ਕਰੇ ਜਾ ਸਿੰਧ ਨੂੰ, ਅਨਹਦ ਨਮੋ ਅਲਾਪ ?

ਠੰਢੀ ਕਰੇ ਗੁਦਾਵਰੀ, ਤੂਫ਼ਾਨੀ ਛਣਕਾਰ
ਕਿੱਥੇ ਖੜੇ ਸ਼ਹੀਦ ਜੋ, ਹੋਣ ਪਏ ਬਲਿਹਾਰ ?

ਉੱਨੀ ਮਾਹ ਜੁਲਾਈ, ਕੀਤੇ ਜਸ਼ਨ ਸਵੇਰ
"ਕਿਉਂ ਆਏ ਜੇ ਜਾਵਣਾ ?" ਕਹਿਣ ਦਰਦ ਦੇ ਗੇੜ।

ਕੰਢੇ ਖੜੇ ਗੋਦਾਵਰੀ, ਸੰਗ ਕਲ਼ਗੀਧਰ ਸਿੰਘ
ਮੀਂਹ ਵਾਛੜਾਂ ਧੋਂਦੀਆਂ, ਲਹੂ ਲਿਬੜੇ ਬਿੰਗ।

ਬੇਨਿਆਜ਼ ਨੈਂ - ਪੱਤਣੀਂ, ਰਿਹਾ ਖ਼ਾਲਸਾ ਘੁੰਮ
ਪੈਂਡੇ ਬਨਣ ਵਿਗਾਸ ਦੇ, ਦਰਦ ਲੈਣ ਜਦ ਚੁੰਮ੍ਹ।

ਜੀਣ ਥੀਣ ਦੀ ਢੂੰਡਦਾ, ਮਾਹੀ ਨਵੀਂ ਉਮੰਗ
ਜਿਸ ਕਬਰਾਂ 'ਚੋਂ ਢੂੰਡ ਲਏ, ਅਬਚਲ ਨਗਰ ਦੇ ਰੰਗ

ਉਸ ਥਾਂ ਪਹਿਲਾਂ ਗੁਰਾਂ ਦੇ, ਤੰਬੂ ਸਜੇ ਹੁਸੀਨ
ਜੁਗ ਜੁਗ ਓਸੇ ਖ਼ਾਕ 'ਤੇ, ਗੁਰ - ਲਿਵ ਖਿੜੀ ਮਹੀਨ।

ਗੁਰਾਂ ਦੇ ਦੈਵੀ ਨੂਰ ਦੀ, ਹੁਣ ਵੀ ਸ਼ਾਹ - ਮਨ ਲੋਅ
ਵਿਚ ਲਮਹੇ ਬੁਝ ਜਾਂਵਦੀ, ਕਦੇ ਕਹਿਕਸ਼ਾਂ ਹੋ।

## 13

# ਮਾਤਾ ਸਾਹਿਬ ਕੌਰ ਗੋਦਾਵਰੀ ਦੇ ਪੱਤਣਾਂ ਉੱਤੇ

ਵਗਦੀ ਪਈ ਗੋਦਾਵਰੀ, ਕਾਲ ਕਾਲ ਵਿਚ ਰਾਹ
ਰਹੇ ਵਹਿਣ ਇਹ ਧਰਤ ਦੇ, ਅਗਮ 'ਚ ਸਫ਼ਾਂ ਵਿਛਾ।

ਭਾਵੇਂ ਇਸਦੇ ਵਜਦ ਦੀ, ਹੈ ਅੰਤਮ ਦਰਗਾਹ
ਇਸਤੇ ਆਦਿ ਦੇ ਅੱਥਰੂ, ਦੀਵੜੇ ਰਹੇ ਜਗਾ।

ਮਹਾਂ ਮਾਨਵੀ ਛੁਹ ਜਦੋਂ, ਨਾਲ ਵਗੇ ਦਰਿਆ
ਵਹਿਣ ਧਰਤ ਦੇ ਲੈਣ ਤਦ, ਗਗਨ ਸਦੀਵ 'ਚ ਸਾਹ।

ਭਾਵੇਂ ਨੈਂਅ ਵਿਸਮਾਦ ਦੀ, ਉੱਚ ਉੱਡਾਣ ਅਥਾਹ
ਆਦਿ ਜੁਗਾਦਿ ਦੇ ਅੱਥਰੂ, ਰਾਜ਼ ਬਣੇ ਜਲ ਦਾ!

ਮਾਤ ਖ਼ਾਲਸਾ ਜਾਪਦੀ, ਨੈਂਅ - ਸੁਪਨ ਦੀ ਤਾਨ
ਖੜੀ ਸੰਜੋਗ ਵਿਜੋਗ ਦੀ, ਤਰਜ਼ ਅਕੱਥ ਮਹਾਨ।

ਨਦੀ 'ਤੇ ਨੈਣ ਵਿਛਾਂਵਦੀ, ਜਿਵੇਂ ਨਦੀ ਦੀ ਜਾਨ
ਸੁਰਤਿ ਪਾਰ ਦੇ ਵੇਖਦੀ, ਵਹਿਣਾਂ 'ਚੋਂ ਅਸਮਾਨ

ਕਲਗ਼ੀਧਰ ਦੇ ਢੂੰਡਦੀ, ਅਤਿ ਪਾਵਨ ਅਰਮਾਨ :
"ਪਿਰ ਜਾਵੇ ਛੱਡ ਨਦੀ ਕਿਉਂ, ਰਲ ਵਿਚ ਲਾ - ਮਕਾਨ

ਨੈਂਅ - ਹੁਸਨ ਕਿਉਂ ਤਜ ਰਹੇ, ਧਰਤ ਜਾਂ ਅਜੇ ਰਕਾਨ ?
ਜੋਬਨਵੰਤ ਇਹ ਨੀਰ 'ਤੇ, ਵਿਛੇ ਧਰਤ ਦੀ ਸ਼ਾਨ!

ਵਗ ਵਗ ਨਦੀਏ ਠਹਿਰ ਨਾ, ਅਜੇ ਪਈ ਨਾ ਸ਼ਾਮ
ਤੈਂਡੇ ਪੱਤਣ ਬਹਿ ਲਿਖਾਂ, ਧਰ ਦਾ ਅੰਤਮ ਨਾਮ।

ਨਾਲ ਤਿਰੇ ਨ ਵਗਦੀਏ, ਕਿਉਂ ਦਸਮੇਸ਼ ਦੀ ਛਾਂ ?
ਤੈਂਡੇ ਰੂਪ ਅਨੂਪ ਦੀ, ਸਮਿਆਂ ਪਾਰ ਕਿਉਂ ਥਾਂ ?

ਕੀ ਤੂੰ ਭਰੀਏ ਵਗਦੀਏ, ਡੋਬਸੈਂ ਮਿਰਾ ਮਲਾਹ ?
ਕੀ ਇਸ ਧਰਤ 'ਤੇ ਮੁੜਨ ਦੀ, ਫਿਰ ਨਾ ਉਹਦੀ ਰਜ਼ਾ ?

ਨਦੀਏ ਤੈਂਡੇ ਬ੍ਰਿਹਾ ਦੀ, ਕੀਕਨ ਲਵਾਂ ਮੈਂ ਥਾਹ ?
ਜੇ ਤੂੰ ਪਰਲੈ - ਅੱਥਰੂ, ਮੈਂ ਬਣਸਾਂ ਅਸਗਾਹ।"

## 14

# ਸ਼ਹਿਨਸ਼ਾਹ ਬਹਾਦਰ ਸ਼ਾਹ ਅਤੇ ਭਾਈ ਨੰਦ ਲਾਲ ਗੋਯਾ ਦੀ ਗੱਲਬਾਤ : ਸ਼ੱਕ ਅਤੇ ਅਕੀਦਤ

ਆਖ਼ਿਰ ਵਿਚ ਨੰਦੇੜ ਦੇ, ਦਿਸਣ ਗੁਦਾਵਰੀ ਵੱਲ
ਉੱਤਰ ਵੱਲੋਂ ਆ ਗਏ, ਸ਼ਾਹੀ ਲਸ਼ਕਰ ਚੱਲ

ਕਾਮ ਬਖ਼ਸ਼ 'ਤੇ ਚੜ੍ਹਨਗੇ, ਹੁੰਮ ਹੁਮਾ ਇਹ ਦਲ
ਗਰਜ ਨਗਾਰੇ ਦੱਸਦੇ, ਸੂਰਮਿਆਂ ਦੇ ਬਲ।

ਸਿਮਰ ਬਹਾਦਰ ਸ਼ਾਹ ਰਿਹਾ, ਅੰਦਰ ਮਹਾਂ ਇਕੱਲ
ਜਿਸਦਾ ਆਰ ਨ ਪਾਰ ਸੀ, ਆਦਿ ਜੁਗਾਦਿ ਦੀ ਗੱਲ।

ਛੁਹਣ ਆ ਕੋਮਲ ਦਸਤਕਾਂ, ਦਿਲ ਦਰਿਆ ਦੇ ਤਲ
ਰਸਿਕ ਯਾਦ ਦੇ ਨਾਲ ਪਰ, ਪਾਉਣ ਨਿਸ਼ਾਚਰ ਝੱਲ;

ਗਗਨ ਪਤਾਲ 'ਚ ਖਿੱਲਰੇ, ਖਰ੍ਹਵੇ ਖੰਘਰ ਥੱਲ
ਤਲਖ਼ ਭਰਮ - ਭੈਅ ਡੰਗਦੇ, ਦਿਲ ਵੀਰਾਨ ਨੂੰ ਮੱਲ !

ਮੂਕ ਗੁਨਾਹ 'ਚ ਤੜਪ ਕਝੇ, ਸ਼ਾਹ ਡਰ ਸਕੇ ਨ ਠੱਲ੍ਹ :
"ਸਫ਼ਰ ਮਿਹਰ ਦਾ ਆਖ਼ਰੀ, ਜਾਂ ਇਹ ਹਸ਼ਰ ਦੇ ਸੱਲ੍ਹ ?"

ਵਿਚ ਵੱਡੇ ਕੁਹਰਾਮ ਦੇ, ਯਾਦ ਰਹੇ ਗੁਰ ਘੱਲ
ਛੋਹੇ ਸੁੱਕੀ ਨਦੀ ਨੂੰ, ਜਿਵੇਂ ਦੁਰੇਡੀ ਛੱਲ।

ਦਿਲ ਦੇ ਦੇਸ ਭੁਚਾਲ ਮੰਝ, ਜਿਸਦੀ ਕਿਤੇ ਨ ਹੱਦ
ਲਿਆ ਤ੍ਰਭਕਦੇ ਸ਼ਹਿਨਸ਼ਾਹ, ਨੰਦ ਲਾਲ ਨੂੰ ਸੱਦ।

ਕਿਹਾ ਬਹਾਦਰ ਸ਼ਾਹ ਰੋ, "ਹੇ ਨਗ਼ਮੇ ਦੀ ਰੂਹ
ਸੁੰਞੀ ਬਾਝ ਹੈ ਮੁਰਸ਼ਦਾਂ, ਦਿਲ ਮੇਰੇ ਦੀ ਜੂਹ।

ਤੂੰਹੀਉਂ ਦਿੱਤੀ ਅਸਾਂ ਨੂੰ, ਵਲੀਆਂ ਦੀ ਕੰਨਸੋਅ
ਬਖ਼ਸ਼ੀ ਸੰਗ ਧੁਰ ਰਹਿਬਰਾਂ, ਇਸ਼ਕ ਦੀ ਸਾਦਿਕ ਲੋਅ।

ਮੈਂ ਮੰਨਾਂ ਮੈਂ ਚਿਮਟਿਆ, ਸੰਗ ਹਕੂਮਤਾਂ ਕੀਟ
ਖੋਰੇ ਵਫ਼ਾ ਦੇ ਰੰਗ ਪਰ, ਕਿਉਂ ਗੁਰ - ਮਗ ਦੀ ਲੀਕ ?

ਡਰਾਂ ਪਹਾੜ ਦੇ ਚੂਹੇ, ਲੈਣ ਨ ਗੁਰੂ ਨੂੰ ਖਿੱਚ
ਜਿਹਨਾਂ ਅਫ਼ਜ਼ਲ ਮਾਰਿਆ, ਛੁਪ ਛੁਪ ਦਗ਼ੇ ਦੇ ਵਿਚ।"

ਸੁਣ 'ਗੋਯਾ' ਮਨ ਜਾਗਿਆ, ਕਲਗ਼ੀਧਰ ਦਾ ਮੋਹ
ਜਿਹੜੇ ਨਿਰਮਲ ਧੁਰਾਂ ਦੇ, ਕਿਵੇਂ ਉਹ ਕਰਨ ਧ੍ਰੋਹ ?

ਗੋਯਾ ਕਹੇ : "ਹੇ ਸ਼ਹਿਨਸ਼ਾਹ, ਪਿਰ ਦੇ ਲੱਖਾਂ ਘਾਟ
ਖੇਵਟ ਰਹੇ ਉਹ ਤੈਂਡੜਾ, ਹੱਕ ਜੇ ਤੈਂਡੀ ਵਾਟ।

ਹੱਕ ਦੇ ਅੰਦਰ ਲੈਂਦੀਆਂ, ਜਦੋਂ ਨੇ ਕੌਮਾਂ ਸਾਹ
ਬਣਦੇ ਸ਼ਾਹਾਂ ਸੰਦੜੇ, ਤਦ ਹੀ ਵਲੀ ਗਵਾਹ;

ਤਦ ਹੀ ਰੋਸ਼ਨ ਵੱਖਰੇ, ਗੁਰਾਂ ਦੇ ਤੈਥੋਂ ਰਾਹ
ਜੇ ਉਹ ਦੇਣ ਉਲਾਂਭੜਾ, 'ਕਿਉਂ ਕੀਤਾ ਵੇਸਾਹੁ ?'

ਸੁਣੋ ! ਹੱਕ ਵਿਚ ਢਲਣਗੇ, ਜਦ ਤੈਂਡੇ ਫ਼ਰਮਾਨ
ਸਦੀਆਂ ਤੀਕਣ ਕਰਨਗੇ, ਸੱਚ ਕੌਲ ਈਮਾਨ।"

ਕੰਬ ਬਹਾਦਰ ਸ਼ਾਹ ਕਿਹਾ : "ਭਰਮ - ਭੈਅ ਰਹੇ ਸਤਾ
ਮਿਲੇ ਕਿਉਂ ਗੁਰ ਨੂੰ ਖ਼ਾਲਸਾ, ਰਾਜਪੂਤਾਨੇ - ਰਾਹ ?

ਕੁਝ ਰਹਿ ਜਾਂਦੇ ਇਸ ਥਾਂ, ਦੇਸ ਪੰਜਾਬੋਂ ਆ
ਕੁਝ ਮੁੜਦੇ ਜਾਸੂਸ ਦੀ, ਮੱਥੜੇ ਕਾਲਖ ਲਾ।"

ਨੰਦ ਲਾਲ ਮਨ ਰੋਸ ਕਰ, ਕਿਹਾ : "ਸ਼ਹਿਨਸ਼ਾਹ ਮੀਤ !
ਮੁਰਸ਼ਦ ਲਈ ਮੁਰੀਦ ਦੀ, ਤੁਸੀਂ ਨ ਜਾਣੋ ਪ੍ਰੀਤ।

ਸਤਿਗੁਰ ਜਦੋਂ ਉਡੀਕਣਾ, ਸਿੰਘ ਜਾਣ ਉਸ ਤੀਕ
ਫ਼ਜਰਾਂ ਦੇ ਵਿਚ ਫੈਲਦੇ, ਜਿਉਂ ਪੰਛੀ ਦੇ ਗੀਤ।

ਬੇਫਿਕਰਾਂ ਇਸ ਕਹਿਰ ਦੀ, ਉਮਰ ਜੇ ਜਾਵੇ ਬੀਤ
ਮੁਰਸ਼ਦ ਵੱਲ ਮੁਰੀਦ ਦੀ, ਰਹੇ ਉੱਡਾਣ ਪੁਨੀਤ।"

ਸੁਣ ਕਲਾਮ ਨੰਦ ਲਾਲ ਦੇ, ਸ਼ਾਹ ਦੇ ਵਿਗਸੇ ਨੈਣ
ਤਲਖ਼ ਸਮੇ ਨੂੰ ਭੁੱਲਿਆ, ਕਹੇ ਰਸਿਕ ਮੁਖਬੈਨ।

ਪਾਕ ਅੱਥਰੂ ਖੋਰਦਾ, ਸ਼ਾਹ ਨੈਣੀਂ ਬਦ ਸ਼ੱਕ
ਮਿਲਿਆ ਦਿਲ ਦੀ ਨਦੀ ਨੂੰ, ਲੈ ਬਰਸਾਤਾਂ ਹੱਕ।

ਐਪਰ ਸ਼ਾਹ ਨੂੰ ਮਿਲੇ ਨਾ, ਸਦਾ ਹੱਕ ਦਾ ਹਾਣ
ਦਿਲ - ਨਭ ਜਗ ਜਗ ਬੁਝੇਗਾ, ਰਾਜ - ਤਮ੍ਹਾਂ ਨੂੰ ਤਾਣ।

## 15

## (ੳ) ਕਲਗ਼ੀਧਰ ਮਾਧੋ ਦਾਸ ਦੇ ਡੇਰੇ ਵਿਚ ਜਾਦੂ-ਧੁੰਧ ਵਰਗੀਆਂ ਪਾਸ਼ਵੀ ਸ਼ਕਤੀਆਂ ਨਾਲ ਇਲਾਹੀ ਸੁਰਤਿ ਦਾ ਯੁੱਧ ਅਤੇ ਜਿੱਤ

ਸੂਰਜ ਗ੍ਰਹਿਣ ਨੂੰ ਘੁੰਮਦੇ, ਗੁਰ ਗੋਦਾਵਰੀ ਤੀਰ
ਭੇਤ ਕਾਲ, ਧਰ, ਗਗਨ ਦੇ, ਝਲਕਾਵਣ ਨੈਂਅ - ਨੀਰ।

ਨੈਂਅ ਵੱਲ ਸਿੰਘ ਤੇ ਸਤਿਗੁਰੂ, ਘੁੰਮਣ ਵਾਂਗ ਸਮੀਰ
ਕੇਸ ਗੜ੍ਹ ਤਕ ਲਿਸ਼ਕਦੀ, ਸਿਰ ਮੰਗਦੀ ਸ਼ਮਸ਼ੀਰ।

ਨਭਾਂ 'ਚ ਕਾਲ ਪਤਾਲ 'ਤੇ, ਬੁੱਤਾਂ ਕਰੀ ਜੁ ਭੀੜ
ਜੇ ਟੁੱਟਣ ਤਾਂ ਪਾਉਣ ਵਗਿ, ਅੰਮ੍ਰਿਤ - ਕੂਲਾਂ ਸੀਰ।

ਪੱਤਣ ਨਦੀ ਦੇ ਖੁਰ ਰਹੇ, ਖੇੜੇ ਰੁਲਣ ਅਖ਼ੀਰ
ਹੁਣ ਜੁ ਪੰਖੀ ਚਹਿਕਦੇ, ਅੰਤ ਹੋਣ ਦਿਲਗੀਰ।

ਸੁਣ ਗੁਦਾਵਰੀ ਮਿੱਠੀਏ, ਪੌਣ - ਦਰਦ ਗੰਭੀਰ
ਕੌਲ ਵਸਲ ਗੁਰ ਸੁਣੇਗਾ, ਪਰਬਤ ਪਰਬਤ ਚੀਰ।

ਦੇ ਬ੍ਰਿਹਾ ਨੂੰ ਜ਼ਿੰਦਗੀ, ਤੁਰ ਤੁਰ ਗਏ ਫ਼ਕੀਰ
ਕਿੱਧਰ ਜਾਵਣ ਕਾਫ਼ਲੇ, ਉਮਰ ਧਰੇ ਨਾ ਧੀਰ।

ਜ਼ਖ਼ਮ ਜਿਹਨਾਂ ਨੂੰ ਲੱਗਣੇ, ਸਬਰ ਜਰਣ ਰਣਧੀਰ
ਕੌਲ ਕਰਨਗੇ ਮੁੜਨ ਦੇ, ਨਾ ਗਲ ਦਾਮਨਗੀਰ

ਖਿੜ ਸੰਜੀਵਨ ਬੂਟੀਆਂ, ਕਹਿਣ ਜਗਾ ਕੇ ਪੀੜ :
"ਵਾਣ ਅਮੋਘ ਲੈ ਜਾਗਸਨ, ਸਹਿਕ ਰਹੇ ਸਭ ਬੀਰ।"

ਅਬਚਲ ਨਗਰ ਨੇ ਵੇਖਿਆ, ਬੰਦਾ ਅਜਬ ਫ਼ਕੀਰ
ਕੀਤਾ ਜਿਹਨੂੰ ਕਿਬਰ ਨੇ, ਤਲਖ਼ ਅਤੇ ਬੇਪੀਰ।

ਲਗਰ ਮਾਸੂਮੀ ਲੈ ਖਿੜੇ, ਵੇਦਨ ਬੇਨਜ਼ੀਰ
ਬਾਲ ਬਣ ਮੁੜ ਜਨਮਨਾ, ਗੁਰੂ - ਧਾਮ੍ ਨਵਸ਼ੀਰ।

ਮੁੜ ਮੁੜ ਅੰਮ੍ਰਿਤ - ਧਾਮ ਨੂੰ, ਡੰਗੇ ਸੁੰਨ ਅਧੀਰ
ਨਿਹਕਲੰਕ ਹੋ ਫਿਰ ਬਣੇ, ਹਵਸਾਂ ਦਾ ਰਾਹਗੀਰ।

ਅੱਜ ਤੋੜੂ ਗੁਰ - ਮਿਹਰ ਆ, ਰੂਹ - ਹੀਣ ਜ਼ੰਜੀਰ
ਗਿਰ ਗਿਰ ਬੰਦ ਜਾਂ ਟੁੱਟਣੇ, ਬੰਦਾ ਦਿਸੇ ਮੁਨੀਰ।

ਪੱਤਣ ਅੱਜ ਗੁਦਾਵਰੀ, ਚੜ੍ਹੀ ਸੁਹਾਣੀ ਰੁੱਤ
ਗ੍ਰਹਿਣ ਸਮੇ ਗੁਰ ਤੋੜਨੇ, ਮਾਨਵ ਮਹਾਂ ਦੇ ਬੁੱਤ।

ਚਿਰ ਤੋਂ ਨਾਨਕ - ਰਾਹ ਨੂੰ, ਸਿੱਕਦਾ ਮਾਧੋ ਮੀਤ
ਪਰ ਰਹੀ ਉਸਨੂੰ ਜਕੜਦੀ, ਜਾਦੂ ਦੀ ਬਿਪ - ਰੀਤ।

ਬੰਦੀ ਮਾਧੋ ਦਾਸ ਦੀ, ਅਤਿ ਲਿਸ਼ਕੰਦੜੀ ਰੂਹ
ਜਿਹਨੂੰ ਵੱਢਣਾ ਲੋਚਦੇ, ਘੋਰ ਹਨੇਰੇ ਖ਼ੂਹ।

ਮਾਧੋ - ਡੇਰੇ ਤਖ਼ਤ ਦਾ, ਅਦਭੁੱਤ ਸ਼ਾਹੀ ਰੰਗ
ਆਸਣ ਜਿਦ੍ਹੇ ਅਨੂਪ 'ਤੇ, ਸਜੇ ਗੁਰਾਂ ਦੇ ਅੰਗ

ਰੁਣਝੁਣ ਕੁਦਰਤ ਝੂੰਮਦੀ, ਮਾਧੋ ਦਾਸ ਦੇ ਧਾਮ
ਜਿਉਂਕਰ ਲਿਖ ਲਿਖ ਭਾਲਦੀ, ਅਪਣਾ ਅਸਲੀ ਨਾਮ

ਐਪਰ ਇਸਦੇ ਹੁਸਨ 'ਤੇ, ਰਿਹਾ ਹਲਾਹਲ ਸੁੱਟ
ਖੜਾ ਸਹਿਜ ਦੇ ਆਂਗਣੇ, ਬਿਰਧ ਅਹਿੰਸਾ - ਬੁੱਤ

ਕਲਗੀਧਰ ਕਿਹਾ "ਤੋੜਨੀ, ਮੈਂ ਇਹ ਸੁੰਨ ਅਲੱਖ
ਬਾਹਰੋਂ ਮੋਹਨੀ, ਅੰਦਰੋਂ, ਨਜ਼ਰਹੀਣ ਜੋ ਅੱਖ

ਸਿੰਘੋ ਸੋਹਣੀ ਜੂਹ ਇਹ, ਚਰਣ ਬੱਕਰੇ ਛੈਲ
ਝਟਕੋ ! ਦੰਭ ਅਹਿੰਸਾ, ਕੱਟ ਵਿਸ਼ੈਲੀ ਕੈਲ।"

ਰੂਹ ਮਾਧੋ ਦੀ ਜਾਣਦੀ, ਭਾਵੇਂ ਗੁਰਾਂ ਤੋਂ ਦੂਰ
ਖ਼ਾਲਸ ਜਿੰਦੜੀ ਥਰਕਦੀ, ਭਾਵੇਂ ਢਕੀ ਮਨੂਰ

ਭਾਵੇਂ ਨਾਜ਼ਕ ਤਿਤਲੀਉਂ, ਮਹਿਕ ਰਿਹਾ ਪਿਰ - ਨੂਰ
ਵਾਵਰੋਲੇ ਰੱਤੜੇ, ਮੁੜ ਮੁੜ ਪਾਉਣ ਫ਼ਤੂਰ

ਤਕ ਡੇਰੇ ਨੂੰ ਵਿਲਕਦਾ, ਉੱਠੀ ਕਹਿਰ ਦੀ ਧੂੜ
ਭਟਕ ਰਿਹਾ ਦਿਲ ਸਾਧ ਦਾ, ਸ਼ੂਕੇ ਪਿਆ ਗ਼ਰੂਰ।

ਕਿਬਰ ਰੋਹ ਵਿਚ ਗਰਜਿਆ, ਮਾਧੋ ਵੈਸ਼ਣੂ ਸੰਤ :
"ਵੀਟੋ ਲਹੂ ਇਹ ਜਿੰਨ ਦਾ, ਰਗ ਨੋਚ ਸੰਗ ਤੰਤ

ਕੌਣ ਨਾਪਾਕ ਇਹ ਥਾਂ ਕਰੇ, ਲੈ ਮਲੇਛ ਦੀ ਮੰਤ
ਪਟਕੋ ਤਖ਼ਤ ਤੋਂ ਸ਼ਕਤੀਓ, ਪੱਤ ਰੋਲੋ ਕਰ ਅੰਤ।"

ਸਾਧ ਕੰਬਦਾ ਕਲਪਕੇ : "ਯੁੱਧ ਹੈ ਨਾਲ ਅਨੰਤ
ਤਾਜ ਸਜਾ ਕੇ ਗਗਨ ਦਾ, ਬੈਠਾ ਧਰਤ ਦਾ ਕੰਤ।"

ਫੇਰ ਪਾਸ਼ਵੀ ਸ਼ਕਤੀਆਂ, ਚੜ੍ਹੀਆਂ ਗੁਰ 'ਤੇ ਆਣ.
ਨਾਲ ਇਲਾਹੀ ਸੁਰਤਿ ਦੇ, ਖ਼ੂਨੀ ਯੁੱਧ ਮਚਾਣ।

ਚਾੜਨ ਬੀਰ ਤੇ ਯੋਗਣਾਂ, ਰੱਤ, ਹਨੇਰੀ, ਦੂਦ
ਤੇਗ਼, ਤੀਰ ਤੇ ਸਾਂਗ ਲੈ, ਦਿੱਬ ਸੁਰਤਿ ਰਹੀ ਜੂਝ।

ਸ਼ਕਤਿ ਪਾਸ਼ਵੀ ਦਾਨਵੀ, ਚੜ੍ਹ ਚੜ੍ਹ ਰਹੀ ਸੀ ਹੰਭ
ਸੁਰਤਿ ਇਲਾਹੀ ਖ਼ਾਲਸਾ, ਡੋਬੇ ਅਗਨ ਦੇ ਖੰਭ

ਮਾਧੋ, ਦਾਨਵਾਂ ਹਾਰਿਆ, ਜਦ ਗੁਰ - ਜੋਤ ਤੋਂ ਜੰਗ
ਗਏ ਬਿਪਰ ਫ਼ਰਿਆਦ ਲੈ, ਕਰਨ ਅਦਲ ਦੀ ਮੰਗ।

ਤਿੰਨੇ ਵਰਣ ਸੀ ਬਿੱਫਰੇ, ਰੋਹ ਨਾ ਮੋੜੇ ਅੰਗ
ਸ਼ਾਹ ਸਨਮੁੱਖ ਸੀ ਮੀਸਣਾ, ਮਾਧੋ ਦਾਸ ਦਾ ਢੰਗ।

ਕਲਗ਼ੀਧਰ ਨੂੰ ਮਿਲਣ ਦੀ, ਸ਼ਾਹ - ਮਨ ਛਿੜੀ ਤਰੰਗ
ਭਰੇ ਕਰੁਣਾ ਦੇ ਅੱਥਰੂ, ਰੂਹ ਨਗ਼ਮੇ ਦੀ ਨੰਦ।

## (ਅ) ਹੀਰਾ ਘਾਟ:
## ਸ਼ਹਿਨਸ਼ਾਹ ਅੰਦਰ ਗ੍ਰਹਿਣ ਦਾ ਬ੍ਰਹਿਮੰਡੀ ਬੁੱਤ ਟੁੱਟਣ ਪਿੱਛੋਂ ਇਲਾਹੀ ਜ਼ੀਨਤ ਦਾ ਮੁੜ ਥੋੜ-ਚਿਰਾ ਪ੍ਰਵੇਸ਼

ਦਿਸੀ ਬਹਾਦਰ ਸ਼ਾਹ ਨੂੰ, ਕਾਮਿਲ ਗੁਰ - ਦਰਗਾਹ
ਸਭ ਫ਼ਰਿਆਦੀ ਖੜੇ ਸਨ, ਸਾਹਵੇਂ ਵੱਲ ਦਰਿਆ

ਦਿਸੇ ਬਹਾਦਰ ਸ਼ਾਹ ਨੂੰ, ਬਾਦਸ਼ਾਹ ਦਰਵੇਸ਼
ਦਿਲਬਰ ਪਾਕ ਨੂੰ ਤੱਕਿਆ, ਝਲਕ ਅਮਰ ਆਵੇਸ਼।

ਰਿਹਾ ਸ਼ਹਿਨਸ਼ਾਹ ਤਖ਼ਤ 'ਤੇ, ਕਲਗ਼ੀਧਰ ਸੰਗ ਸੱਜ
ਦੀਨ ਦੁਨੀ ਮੁੜ ਬਖ਼ਸ਼ਣੇ, ਸੁਰਤਿ ਇਲਾਹੀ ਅੱਜ।

ਅਰਸ਼ਾਂ ਤੀਕਣ ਫੈਲਦੇ, ਜਿੰਨ ਪ੍ਰੇਤ ਦੇ ਜਾਲ
ਤੋੜੇ ਸਨ ਉਹ ਪਲਾਂ ਵਿਚ, ਨੂਰੀ ਹੱਥ ਕਮਾਲ।

ਵੇਖੇ ਪਲਾਂ 'ਚ ਸ਼ਹਿਨਸ਼ਾਹ, ਕਾਲਖ ਗ੍ਰਹਿਣ ਦੀ ਉੱਠ
ਕਾਲ, ਪਤਾਲ ਤੇ ਅਰਸ਼ ਨੂੰ, ਸੁੰਨ ਕਰੇਂਦਾ ਬੁੱਤ।

ਕਲਗ਼ੀਧਰ ਨੇ ਥੰਮ੍ਹਿਆਂ, ਯਖ ਪੱਥਰ ਵਿਕਰਾਲ
ਜਾਪੇ ਚੁੰਮ੍ਹਦੀ ਜੁਗਾਂ ਤੋਂ, ਵਗੇ ਗੁਦਾਵਰੀ ਨਾਲ।

ਖਿੜੇ ਅਕ਼ੀਦਤ ਸੱਜਰੀ, ਸ਼ਹਿਨਸ਼ਾਹ ਦੀ ਰੂਹ
ਕੁਕਨੁਸ ਜਲੇ 'ਚੋਂ ਫੁੱਟਦੀ, ਭਰੇ ਸੱਦ ਨਵ ਜੂਹ।

ਕਰੇ ਗੁਰਾਂ ਦੀ ਨਜ਼ਰ ਸ਼ਾਹ, ਹੀਰਾ ਅਜਬ ਅਮੁੱਲ,
ਢਕਿਆ ਕਾਲ ਦੇ ਪਰਦਿਆਂ, ਜਿਹਦਾ ਹੁਸਨ ਅਭੁੱਲ।

ਉਤਰੀ ਤਦ ਅਸਮਾਨ 'ਚੋਂ, ਬ੍ਰਿਹਾ ਵਿਜੋਗ ਦੀ ਰੁੱਤ
ਨੈਂਅ ਵਗਦੀ ਵਿਚ ਗੁਰਾਂ ਨੇ, ਰਤਨ ਸੀ ਦਿੱਤਾ ਸੁੱਟ।

ਸ਼ਾਹ ਕਰੁਣਾ ਵਿਚ ਤੱਕ ਕੇ, ਗੁਰਾਂ ਕਿਹਾ ਮੁਸਕਾ
"ਮੈਂ ਅਲਵਿਦਾ ਕਹਿਣ ਦੇ, ਰੱਖੇ ਦਰਦ ਛੁਪਾ

ਸਭ ਕੁਝ ਬਖ਼ਸ਼ ਮੈਂ ਕਾਲ ਨੂੰ, ਤੱਕਾਂ ਪਾਰ ਮਲਾਹ
ਕੋਟ ਰਤਨ ਦੇ ਨਦੀ ਨੂੰ, ਮੈਂ ਢੂੰਡਾਂ ਅਸਗਾਹ।

ਮਿਰੇ ਤਿਆਗ ਦੇ ਜੁੜੇ ਨੇ, ਅੰਤ ਪੜਾ 'ਤੇ ਨੈਣ
ਮਿਰੇ ਹੁਸੀਂ ਸਭ ਫ਼ਾਸਲੇ, ਪਾਰ ਕਾਲ ਦੇ ਰਹਿਣ।

ਛੋਡਾਂ ਕਦੇ ਨਾ ਖ਼ਾਲਸਾ, ਜਦ ਛੋਡਾਂ ਦਿਹੁੰ ਰੈਣ
ਮਿਰੇ ਪ੍ਰੇਮ ਦੇ ਰਹਿਣ ਬਸ, ਵਿਛੇ ਧਰਤ 'ਤੇ ਨੈਣ।"

ਸ਼ਾਹ ਨੂੰ ਨੈਂਅ ਵਿਚ ਖਿਲਰੇ, ਹੀਰੇ ਦਿਸੇ ਅਸੰਖ
ਜਿਸ ਮੰਜ਼ਿਲ ਵੱਲ ਗੁਰ ਤੁਰੇ, ਵਾਟ - ਭੇਤ ਬੇਅੰਤ!

ਅੱਥਰੂ ਲੁਕਿਆ ਸ਼ਾਹ ਦਾ, ਚੜ੍ਹਦਾ ਕਰੁਣਾ ਅਥਾਹ
ਪੁੱਛੇ "ਕਵਨ ਵਿਜੋਗ ਦੇ, ਸਫ਼ਰ ਤੂੰ ਲਏ ਮੁਕਾ?

ਰੰਕ ਸ਼ਾਹ ਸਭ ਇਕ ਨੇ, ਤਿਰੇ ਕਬੀਲੇ ਸੈਣ
ਸ਼ਾਇਰ ਆਰਿਫ਼ਾਂ ਨਾਲ ਨੇ, ਤਿਰੇ ਸਦੀਵੀ ਨੈਣ।"

## 16

# ਭਾਈ ਨੰਦ ਲਾਲ ਗੋਯਾ ਦਾ ਸੁਫ਼ਨਾ

ਸ਼ਾਮਿਆਨਾ ਨੰਦ ਦਾ, ਨੇੜ ਬਹਾਦਰ ਸ਼ਾਹ
ਕੰਬੇ! ਜਿਉਂ ਕੋ ਆਖ਼ਰੀ, ਨੀਂਦ ਰਈ੍ ਬਾਲ ਸੁਲਾ।

ਵਿਚ ਗੁੰਮਨਾਮ ਪਤਾਲ ਦੇ, ਵਗ ਗਰਕਣ ਦਰਿਆ
ਕੂਕ ਖਿੱਚਦੇ ਸ਼ਾਇਰ ਨੂੰ: "ਲੈ ਲੈ ਅੰਤਮ ਸਾਹ।"

ਕਰੁਣਾ 'ਚ ਜ਼ਖ਼ਮੀ ਬਾਜ਼ ਨੇ, ਨੰਦ ਨੂੰ ਕਿਹਾ ਬੁਲਾ:
"ਧਰਤੀ ਤੋਂ ਪਿਰ ਸਾਡੜੇ, ਹੋਣਾ ਹੱਸ ਵਿਦਾ।"

ਲਹੂ 'ਚ ਰੱਤੀ ਨੀਂਦ ਨੇ, ਸ਼ਾਇਰ ਨੂੰ ਇੰਜ ਕਿਹਾ:
"ਤਰਸੇਂਗਾ ਇਸ ਨੀਂਦ ਨੂੰ, ਮੈਂ ਮੁੜ ਮਿਲਾਂ ਨਾ ਆ।"

ਜ਼ਖ਼ਮੀ ਬਾਜ਼ ਸੀ ਰੋਇਆ: "ਜਰਾਂ ਮੈਂ ਘੋਰ ਇਕੱਲ
ਜ਼ਖ਼ਮਾਂ ਪਿਰ ਦਿਆਂ ਪਾਏ, ਤਨ ਮਨ ਮੇਰੇ ਸੱਲ੍ਹ

ਆਖ਼ਿਰ ਘਾਇਲ ਮੈਂ ਹੋ ਗਿਆ, ਸੁਣ ਇਹ ਦਰਦ ਦੀ ਗੱਲ:
ਮਾਹੀ ਘਾਇਲ ਨੇ ਜਾਵਣਾ, ਅੰਤ ਜਗਤ ਤੋਂ ਚੱਲ।

ਵਾਲ ਨ ਵਿੰਗਾ ਕਰ ਸਕੇ, ਮੀਂਹ ਤੀਰਾਂ ਦੇ ਘੋਰ
ਛਾਂ ਤੇਗ਼ਾਂ ਦੀ ਗੁਰ ਤੁਰੇ, ਘੇਰੇ ਸਿਪਾਹ ਦੇ ਤੋੜ

ਭੰਗਾਣੀ ਤੋਂ ਮੁਕਤਸਰ, ਵੱਡ ਲਸ਼ਕਰੀ ਜ਼ੋਰ
ਤਨ ਨਾ ਉਸਦਾ ਛੋਹਿਆ, ਤੋਪਾਂ ਦੀ ਘਨਘੋਰ।

ਐਸਾ ਕੀਤਾ ਜ਼ਖ਼ਮ ਕਿਉਂ, ਭੈੜੇ ਵਾਰ ਅਮੋਘ
ਜਿਸ ਕਾਰਨ ਗੁਰ ਪੰਥ ਨੂੰ, ਛੋਡ ਰਹੇ ਵਿਚ ਸੋਗ?

ਪਿਰ ਬਾਝੋਂ ਪਰਵਾਜ਼ ਵੀ, ਬਣੇ ਬਾਜ਼ ਦਾ ਰੋਗ
ਰੱਬ ਛੱਡੇ ਹੁਣ ਪੰਥ ਕਿਉਂ, ਬਿਨ ਮੰਜ਼ਿਲ, ਬਿਨ ਚੋਗ?"

ਨੰਦ ਲਾਲ ਗੰਭੀਰ ਹੋ, ਬ੍ਰਿਹਾ ਡੂੰਘੜੇ ਵਿਚ
ਕਿਹਾ ਬਾਜ਼ ਨੂੰ: "ਦੋਸਤਾ! ਸਦ ਜ਼ਿੰਦਾ ਪਿਰ - ਖਿੱਚ

ਹੈ ਕਾਮਿਲ ਪਰਵਾਜ਼ ਹੀ, ਹਰ ਵਲੀ ਦਾ ਰੰਗ
ਜੀਵਨ ਮੌਤ ਤੋਂ ਪਾਰ ਵੀ, ਹਰਿਆ ਭਰਿਆ ਸੰਗ।

ਖਿਦਰਾਣੇ ਤਕ ਸਦਾ ਹੀ, ਰਹੇ ਸ਼ਹੀਦ - ਜਮਾਲ
ਗੁਰ ਸੰਗ ਤੁਰੇ ਤਾਂ ਗੁਰੂ ਵੀ, ਉਸਨੂੰ ਸਕਣ ਨ ਟਾਲ।

ਕਾਮਿਲ ਸੁਰਤਿ ਸ਼ਹੀਦ ਦੀ, ਕਲਗ਼ੀਧਰ ਦੇ ਨਾਲ
ਜੇਕਰ ਚੁਣਦੀ ਉਨ੍ਹਾਂ ਨੂੰ, ਰਜ਼ਾ ਨੇ ਦੇਣਾ ਤਾਲ।

ਖਿੜਦੀ ਅਉਧ 'ਚ ਜਾਂਵਦੇ, ਮਾਨਵ ਮਹਾਂ ਜੇ ਖੋ
ਆਰਿਫ਼, ਵਲੀ ਤੇ ਸੰਤ ਦੀ, ਜੇ ਹਿੱਸ ਜਾਂਦੀ ਲੋਅ

ਕਦੇ ਨ ਜਾਵਣ ਧਰਤ ਤੋਂ, ਕਾਮਿਲ ਰਹਿਣ ਜੇ ਉਹ
ਸੁਰਤਿ, ਪੰਥ ਤੇ ਰੱਬ ਦੀ, ਦਿੰਦੇ ਰਹਿਣਗੇ ਸੋਅ

ਜੀਣ ਮਰਨ ਦੇ ਸਮੇ ਦਾ, ਫ਼ਰਕ ਨਾ ਰੱਖਣ ਕੋ
ਪਾਲਦੇ ਰਹਿਸਨ ਸਦਾ ਉਹ, ਮੁੜਨ ਦਾ ਪਾਵਨ ਮੋਹ।"

ਸ਼ਿੱਦਤ ਪਿਰ ਦੇ ਹਿਜਰ ਦੀ, ਤੋੜੇ ਸੁਪਨ - ਧਿਆਨ
ਤੱਕੇ ਨੰਦ ਧਰਵਾਸ ਦੇ, ਕਈ ਅਸੰਖ ਮਕਾਮ।

ਭਾਵੇਂ ਗੁਰ ਗੋਬਿੰਦ ਸਿੰਘ, ਪੰਥ - ਸੁਰਤਿ ਦਾ ਤਾਣ
ਵਗਣ ਅੱਥਰੂ ਨੰਦ ਦੇ, ਵੱਲ ਅਨੰਤ ਮੁਹਾਣ।

## 17

# (ੳ) ਬੰਦਾ ਮਹਾਨ ਅਨੁਭਵ ਵਿਚ ਕਲਗ਼ੀਧਰ ਵੱਲੋਂ ਪੰਜਾਬ ਜਾਣ ਦਾ ਹੁਕਮ

ਜਦੋਂ ਬਹਾਦਰ ਸ਼ਾਹ ਦਾ, ਮਹਿਕ ਪਿਆ ਮੁੜ ਦੀਨ
ਜਦੋਂ ਅਜ਼ਲ ਦੀ ਚਮਕ ਪਈ, ਮੱਥੇ ਰਿਸ਼ਮ ਮਹੀਨ

ਜਾਪੇ ਜਦੋਂ ਸੀ ਸ਼ਾਹ ਨੂੰ, ਵਫ਼ਾ ਦੇ ਸਫ਼ਰ ਹੁਸੀਨ
ਜਦੋਂ ਅਕ਼ੀਦਤ ਉਦ੍ਹੀ ਦੇ, ਅਬਦ 'ਤੇ ਝੁਕੇ ਯਕੀਨ

ਪ੍ਰੇਤ ਛਲੇਡੇ ਤਦੋਂ ਨਾ, ਅੰਬਰ ਦੇ ਵਿਚ ਥੀਣ
ਖੁਰ ਗਏ ਮਾਧੋ ਦਾਸ ਦੇ, ਸਿਹਰ ਤੁਰਸ਼ ਰੂਹ - ਹੀਣ

ਪਿਰ ਦਿਸਦਾ ਲਟਕੰਦੜਾ, ਕਿਬਰ ਰਿਹਾ ਨਾ ਰੀਣ
ਸਭ ਰੂਹਾਂ ਜੋ ਵਿਛੜੀਆਂ, ਪਾਟੀ ਖਿੰਥਾ ਸੀਣ।

ਕਿਸਨੇ ਦਿਲ ਨੂੰ ਬੰਨ੍ਹਿਆਂ ? ਦੂਰ ਸੁਣੀਂਦੀ ਬੀਨ !
ਹਰ ਪਲ ਤੀਬਰ ਸੁਬਕ ਹੋ, ਗੁਰ - ਮਿਹਰ ਰਹੀ ਚੀਨ।

ਧੁੰਧ ਛਲਾਵੇ ਨਿੱਤਰੇ, ਨਵੇਂ ਜਨਮ ਵਿਚ ਜੀਣ
ਗੁਰ - ਦਰ ਬੰਦਾ ਖੜਾ ਸੀ, ਨਦਰ ਅਗੰਮ 'ਚ ਲੀਨ।

ਸਨ ਦਸਮੇਸ਼ ਦਾ ਰੂਪ ਹੀ, ਬੰਦੇ ਦੇ ਅਰਮਾਨ
ਲਾ ਮੱਥੇ ਗੁਰ - ਕਰਾਂ ਨੂੰ, ਕੀਤਾ ਅੰਮ੍ਰਿਤ ਪਾਨ

ਅੱਗੇ ਅੱਗੇ ਕਾਲ ਤੋਂ, ਬੰਦੇ ਦੇ ਅਸਮਾਨ
ਕੇਸਗੜ੍ਹ ਦੀ ਤੇਗ਼ ਦੀ, ਲਸੇ ਅਗੰਮ 'ਚ ਆਨ

ਮਾਤ ਖ਼ਾਲਸਾ ਖੜੀ ਆ, ਨਾ ਬੰਦੇ ਤੋਂ ਦੂਰ
ਗੁਰ ਸੰਗ ਵਾਰੇ ਬਰਕਤਾਂ, ਲਿਪਟ ਅਕਹਿ ਵਿਚ ਨੂਰ

ਮਾਤ ਖ਼ਾਲਸਾ ਨੇੜ ਹੀ, ਬਖ਼ਸ਼ੇ ਪਰਮ ਅਸੀਸ
ਪਾਰ ਅਕਹਿ ਸਭ ਦੂਰੀਆਂ, ਜਗਮਗ ਧਰਮ ਅਸੀਸ।

ਸਤਿਗੁਰ ਉਚਰਨ "ਬੰਦਿਆ ! ਤੂੰ ਜਾਵੀਂ ਪੰਜਾਬ
ਜਿੱਥੇ ਪੱਤਣ ਤੇਗ਼ ਦੇ, ਥੰਮ੍ਹ ਲਵੀਂ ਤੂੰ ਵਾਗ।

ਸ਼ਾਹ - ਰੂਹੋਂ ਦਿੱਬ ਹੱਕ ਦੀ, ਉਮਰ ਹੈ ਜਾਣੀ ਬੀਤ
ਕੁਦਰਤ - ਵਹਿਣ ਸੁਕਾਵਣੇ, ਜਗਤ - ਮਾਤ ਤੇ ਜੀਤ।

ਗੁਰ ਤੇ ਸ਼ਾਹ ਦਾ ਫ਼ਾਸਲਾ, ਹੁੰਦਾ ਜਾਇ ਵੀਰਾਨ
ਕਿਤੇ ਮਾਮੂਲੀ ਦਿਸਣਗੇ, ਵਫ਼ਾ ਦੇ ਆਦਿ ਨਿਸ਼ਾਨ।

ਜਲੇ ਨਿਜ਼ਾਮ ਦੀ ਗ਼ਾਰ 'ਚੋਂ, ਫੇਰ ਨਾ ਉਭਰੇ ਗੀਤ
ਨਾ ਪੁੰਗਰੇ ਦਿਲ - ਬੂਟੜੀ, ਲਾ ਘਾਇਲ ਸੰਗ ਪ੍ਰੀਤ।"

## (ਅ) ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਵੱਲੋਂ ਬੰਦੇ ਨੂੰ ਅੰਤਮ ਵਿਦਾਇਗੀ

ਖੰਡਾ ਅੰਮ੍ਰਿਤੀ ਬਖ਼ਸ਼ਿਆ, ਬੰਦੇ ਨੂੰ ਦਸਮੇਸ਼
ਸਿੰਘ ਖੋਹਣ ਜਰਨੈਲ ਤੋਂ, ਲੈ ਦਿਲ ਦਰਦ ਕਲੇਸ਼
ਪੰਥ ਦੀ ਨਿਅਮਤ ਪੰਥ ਦੇ, ਰਹੇਗੀ ਨਾਲ ਹਮੇਸ਼
ਬੰਦੇ ਨਾਲ ਜੋ ਤੁਰੇ ਨੇ, ਤਿਨ੍ਹਾਂ ਦੇ ਵੱਖ ਨ ਵੇਸ।

ਜਦ ਬਿਨੋਦ, ਰਨ, ਦਯਾ ਸਿੰਘ, ਜੁੜੇ ਕਾਨ੍ਹ ਤੇ ਬਾਜ
ਬੰਦਾ ਸੋਚੇ: "ਟਿਕ ਗਿਆ, ਸਿਰ ਲਿਸ਼ਕੰਦੜਾ ਤਾਜ।"
ਕੁੰਟ ਅਮੂਰਤ ਤੋਂ ਸੁਣੀ, ਤਦ ਉਸ ਤ੍ਰਭਕ ਅਵਾਜ਼:
"ਵਿਛੜ ਪੰਥ ਤੋਂ ਜੁੜੇਗਾ, ਰੂਹ ਤੈਂਡੀ ਦਾ ਸਾਜ਼।"

ਸਤਿਗੁਰ ਕਹਿਣ: "ਨਾ ਬੰਦਿਆ! ਪੰਥ ਦੀ ਤੋੜੀਂ ਲੈਅ
ਨਾਰ - ਰੂਪ ਜਿਵ ਗ੍ਰਿਹਸਤ ਵੀ, ਹਵਸ - ਕਾਂਗ ਕਦੇ ਹੈ
ਪੰਜ ਅਜ਼ਾਦ ਜੋ ਧੁਰਾਂ ਤੋਂ, ਨਾਲ ਤਿਨ੍ਹਾਂ ਦੇ ਰਹਿ
ਪੰਥ - ਸ਼ਹਾਦਤ ਦੀ ਕਿਤੇ, ਹੋਰ ਹੈ ਪੂਰਨ ਤਹਿ।"

"ਮੰਜ਼ਿਲ ਦੂਰ ਹੈ ਬੰਦਿਆ!" ਕਹਿਣ ਗੁਰੂ ਦਸਮੇਸ਼:
"ਖੜਕ ਜ਼ਰਾ ਨਾ ਕਰੀਂ ਤੂੰ, ਚੁੱਪ ਦਾ ਧਾਰੀਂ ਵੇਸ
ਮਾਝਾ ਮਾਲਵਾ ਹੁੱਲਣਾ, ਵੇਖਕੇ ਮੇਰੇ ਲੇਖ
ਸ਼ਹਿਨਸ਼ਾਹ ਨਾ ਜਾਣਦਾ, ਹੱਕ ਦਾ ਅੰਤਮ ਦੇਸ।

"ਮੂਕ ਫ਼ਕੀਰ ਹੋ ਲੱਭਣਾ, ਬੰਦੇ! ਘਰ ਉਸਮਾਨ
ਬੁੱਧੂ ਸ਼ਾਹ ਦਾ ਸਿਰਜਣਾ, ਸਣੇ ਨਸੀਰਾਂ ਨਾਮ
ਸਹਿਜ 'ਚ ਲਵੀਂ ਪਛਾਣ ਤੂੰ, ਹਰ ਇਕ ਦਰਦ - ਮਕਾਮ
ਸੰਢੌਰਿਉਂ ਸੀਰੰਦ ਦੀ, ਛੋਹੀਂ ਅੱਥਰੂ - ਸ਼ਾਮ।"

ਦਰਦ - ਮਕਾਮ ਦੇ ਨਾਮ ਸੁਣ, ਸਿੰਘ ਭਰੇਂਦੇ ਨੈਣ
ਭਾਵੇਂ ਕਾਮਿਲ ਖ਼ਾਲਸਾ, ਫਿਰ ਵੀ ਪਾਵੇ ਵੈਣ :
"ਕਰ ਸਾਨੂੰ ਸ਼ਾਹ ਧੁਰਾਂ ਦੇ, ਗੁਰ ਇਕੱਲ ਵਿਚ ਰਹਿਣ
ਤੇਗ਼ ਅਸਾਨੂੰ ਅਰਪ ਕੇ, ਕਿਸ ਸੱਥਰ 'ਤੇ ਸੈਣ ?"

ਬੰਦੇ ਨੈਣੀਂ ਅੱਥਰੂ, ਫੜੇ ਅਗੋਚਰ ਤਾਲ
ਕਲਗ਼ੀਧਰ ਦਾ ਕਾਫ਼ਲਾ, ਤ੍ਰੈਕਾਲਾਂ ਦੀ ਭਾਲ !
ਪੁੱਛੇ ਪੰਥ ਨਾ "ਕਾਹਤੋਂ, ਫੜੀ ਅਨੋਖੀ ਚਾਲ।"
ਹੋਵਣ ਵਿਛੜਨ ਸੰਦੜੇ, ਡੂੰਘਿਉਂ ਡੂੰਘੇ ਸੁਆਲ।

ਆਖ਼ਿਰ ਬੰਦਾ ਚੱਲਿਆ, ਧੁਰ ਦੀ ਸ਼ਾਹੀ ਲੈਣ
ਬਖ਼ਸ਼ੇ ਮਾਤ - ਅਸੀਸ ਨੇ, ਦਰਗਾਹਾਂ ਦੇ ਚੈਨ।
ਮਗ ਵਲੀਆਂ ਦੇ ਦਸਦੀ, ਚਮਕ ਰਹੀ ਸੀ ਰੈਣ
ਕੀ ਹੋਇਆ ਜੇ ਧਰਤ 'ਤੇ, ਰੋਜ਼ ਵਿਛੋੜੇ ਪੈਣ ?

## 18

## ਭਾਈ ਮਨੀ ਸਿੰਘ ਨਾਲ ਮਾਤਾ ਸਾਹਿਬ ਕੌਰ ਮੁੜ ਦਿੱਲੀ ਦੇ ਰਾਹਾਂ ਉੱਤੇ

ਪੰਛੀ - ਵੇਦਨ ਗਾ ਰਹੀ, ਡੁੱਬਦੇ ਸੂਰਜ ਤੀਕ
ਵੇਖਣ ਗੁਰੂ ਤੇ ਖ਼ਾਲਸਾ, ਮਾਤ ਦੀ ਚੁੱਪ ਅਮੀਕ।

ਕੀ ਹੰਝੂ ਨੂੰ ਦੱਸ ਰਹੇ, ਸੁੱਚੇ ਨੈਂਅ ਦੇ ਨੀਰ ?
ਪਾਂਧੀ ਕਿਸ ਬ੍ਰਹਿਮੰਡ ਦੇ, ਤੱਕਣ ਧਰ ਦਿਲਗੀਰ ?

ਮਾਤ ਖ਼ਾਲਸਾ ਨੂੰ ਕਿਹਾ, ਨੈਂ ਵੱਲ ਤੱਕ ਦਸਮੇਸ਼
"ਅਮਰ ਧਿਆਨ 'ਚ ਅਸਾਂ ਨੂੰ, ਹੋਏ ਅਗਮ ਆਵੇਸ਼

ਤੱਕੇ ਤਪਦੀ ਤਵੀ ਤੋਂ, ਢਾਬ ਤੀਕ ਮੈਂ ਸਿੰਘ
ਪਾਰ ਸ਼ਹੀਦਾਂ ਕਰੇ ਸੀ, ਸਭ ਦਰਿਆ ਤੇ ਸਿੰਧ

ਲਿਵ ਮੇਰੀ ਵਿਚ ਹੋ ਗਏ, ਇਕ ਪਲ ਵਿਚ ਅਭੇਦ
ਕੇਸਗੜ੍ਹ ਦੀ ਲਿਸ਼ਕਦੀ, ਮੁੜ ਮੁੜ ਚੁੰਮਣ ਤੇਗ਼।

ਤ੍ਰੈਕਾਲਾਂ ਵਿਚ ਬਾਜ਼ ਨੂੰ, ਮਿਲਣ ਸ਼ਹੀਦ ਮੁਰੀਦ
ਉੱਠੇ ਵਸਲ ਦੀ ਸਿੱਕ ਲੈ, ਮੈਂ ਵੱਲ ਕਾਂਗ ਸ਼ਦੀਦ।

ਦੂਰੋਂ ਪੰਛੀ ਆਉਣ ਇਉਂ, ਸੀਤ ਸਰਵਰਾਂ ਵੱਲ
ਇਉਂ ਧਾਹ ਮੈਂ - ਗਲ ਲਗਦੀ, ਜਸ਼ਨ ਸ਼ਹੀਦੀ ਛੱਲ।

ਮਿਰੇ ਅੰਤਲੇ ਸਫ਼ਰ ਨੂੰ, ਮਿਲੇ ਸ਼ਹੀਦ - ਤਰੰਗ
ਮੰਨੇ ਸਾਗਰ ਕਿਵੇਂ ਨਾ, ਨੈਂ - ਵਸਲਾਂ ਦੀ ਮੰਗ ?

ਭਾਵੇਂ ਮੈਂ ਸਮਰੱਥ ਹਾਂ, ਵਿਜੈ ਰਹੇ ਮੈਂ ਸੰਗ
ਪਰ ਉਸ ਹੁਕਮ 'ਚ ਤੁਰਾਂ ਮੈਂ, ਜੋ ਮੁਰੀਦ ਦਾ ਰੰਗ।

ਤੁਸਾਂ ਹੈ ਦਿੱਲੀ ਜਾਵਣਾ, ਮੈਂ ਜਾਵਾਂ ਦਰਗਾਹ
ਕੌਲ ਕਰਾਂ ਮੁੜ ਮਿਲਣ ਦੇ, ਅੰਦਰ ਪੰਥ ਅਥਾਹ।"

ਰੋ ਮਾਤਾ ਝੁੱਕ ਆਖਿਆ, "ਅਸੀਂ ਵੀ ਗੁਰੂ - ਮੁਰੀਦ
ਦੇਵੋ ਅਪਣੀ ਅਗਨ ਉਹ, ਹੋਣਾ ਅਸਾਂ ਸ਼ਹੀਦ।

ਕੇਸਗੜ੍ਹ ਦੀ ਤੇਗ਼ ਵੀ, ਦੇਵੋ ਲੜਾਂ ਮੈਂ ਜੰਗ
ਭਾਂਬੜ - ਮੱਚਦੀ ਤਵੀ 'ਤੇ, ਮੈਂ ਵੀ ਲੂਹਾਂ ਅੰਗ।"

ਗੁਰੂ ਕਹਿਣ "ਚਾ ਦਿੱਲੀ, ਹੁਕਮ ਮਿਰੇ ਦੀ ਲੋਅ।"
ਮਾਤ ਕਹੇ: "ਮੈਂ ਉੱਡਸਾਂ, ਵੇਦਨ - ਭੁੱਬਲ ਹੋ।"

ਗੁਰੂ ਕਹਿਣ: "ਉਸ ਸੰਗ ਤੁਰੋ, ਜਿਸਨੇ ਲਿਖੀ ਹੈ ਬੀੜ
ਹਰੋ ਜਿੰਦ ਦੀ ਵੇਦਨਾ, ਡੀਕ ਸ਼ਬਦ ਦਾ ਨੀਰ।"

ਮਾਤ ਕਹੇ: "ਮੈਂ ਜਾਵਸਾਂ, ਐਪਰ ਅੱਥਰੂ - ਅੱਗ
ਡਉ ਦੇ ਵਾਂਗੂ ਬਲੇਗੀ, ਸਭ ਸਮਿਆਂ ਗਲ ਲੱਗ।

ਦਰਗਾਹੋਂ ਧਰ ਤੀਕ ਹੋ, ਸਤਿਗੁਰ ਮਿਰੇ ਅਤੁੱਲ!
ਮੈਂ ਉਡੰਦੇ ਨਕਸ਼ ਬਿਨ, ਤੜਪਾਂ! ਸਕਾਂ ਨ ਭੁੱਲ;

ਤੁਸੀਂ ਤਾਂ ਪੁਰਖ ਅਗੰਮ ਦੇ, ਫਿਰ ਵੀ ਜਿੰਦ ਅਮੁੱਲ
ਤੁਸਾਂ ਦੇ ਪੈਂਡੇ ਮਗਰ ਮੈਂ, ਬਲ ਬਲ ਹੋਸਾਂ ਗੁੱਲ।"

## 19

## (ੳ) ਵਿਸਾਹਘਾਤੀ ਛੁਰੇ ਦੀ ਰਾਤ

ਰਾਤੀਂ ਤੜਪੇ ਖ਼ਾਲਸਾ, ਉਦਰੇਵੇਂ 'ਚੋਂ ਉੱਠ
ਕੌਣ ਗਗਨ 'ਤੇ ਸੁੱਟਦਾ, ਭਰ ਭਰ ਰੱਤ ਦੇ ਬੁੱਕ ?

ਤਾਰੇ ਲਹੂ 'ਚ ਭਿੱਜਦੇ, ਢੱਕ ਲੈਂਦੀ ਸੀ ਧੁੰਧ
ਲਾ - ਮਕਾਂ ਸੀ ਫੈਲਦਾ, ਫਿਰ ਕੁਈ ਲੈਂਦਾ ਮੁੰਦ

ਦਲ ਰਵੀਆਂ ਦੇ ਡੁੱਬਦੇ, ਨਿਗਲੇ ਦਾਨਵ - ਭੁੱਖ
ਭੁੱਬਲ ਉੱਡਕੇ ਦੱਸਦੀ, ਦੂਰ ਧਰਤ ਦੇ ਦੁੱਖ

ਨਭ ਅਸੀਮ 'ਚ ਖਿਲਰੀਆਂ, ਖੱਡਾਂ ਦਿਸਣ ਅਗਾਧ
ਸ਼ੂਨ ਜਗਤ ਦੇ ਆ ਰਹੇ, ਡਿੱਕੋ ਡੋਲੇ ਯਾਦ।

ਕਾਹਤੋਂ ਇਹ ਕੁਝ ਹੋ ਰਿਹਾ, ਸਿੰਘ ਨ ਸਮਝਣ ਗੱਲ
ਆਖ਼ਿਰ ਕਿਸ ਅਪਣੱਤ ਨੇ, ਧਰਤ ਤੋਂ ਜਾਣਾ ਚੱਲ ?

ਲਾ - ਮਕਾਂ ਵਿਚ ਪੈ ਰਹੇ, ਲੱਖਾਂ ਹੀ ਕੜਵੱਲ
ਵਿਚ ਖਿੱਚੇ ਬ੍ਰਹਿਮੰਡ ਬਹੁ, ਰੱਤ ਨੰਨ੍ਹੀ ਦੀ ਛੱਲ।

ਬ੍ਰਹਿਮੰਡਾਂ ਨੂੰ ਚੀਰਦੀ, ਤੇਜ਼ ਅਯਦਹਾ - ਜੀਭ
ਰਵੀ - ਰਗ ਦੀ ਲਾਟ ਦੇ, ਆਈ ਮੇਲ੍ਹ ਕਰੀਬ।

ਵਿਸਾਹਘਾਤੀ ਅਯਦਹਾ, ਰੋਹ ਫਣ ਰਿਹਾ ਫੈਲਾ
ਹੂਲ ਕਾਹਾਹਾ ਇਉਂ ਕਰੇ, ਭੋਲੇ ਦਿਲਾਂ ਦੀ ਆਹ

ਜਿਉਂਕਰ ਨੰਨ੍ਹੇ ਪੰਖਣੂ, ਜਦ ਵੀ ਤੱਕਣ ਨਾਗ
ਰੋ ਕੁਰਲਾਵਣ ਚੀਖਦੇ, ਨਾਲ ਰਲਾ ਬਹੁ ਕਾਗ।

ਗਗਨ - ਦਰਾੜਾਂ ਵੇਖਦਾ, ਫੇਰ ਖ਼ਾਲਸਾ ਕੰਬ
ਜੀਭ ਅਯਦਹਾ ਪਲਟਦੀ, ਵਿਚ ਛੁਰੇ ਦੇ ਡੰਗ

ਗੁਫ਼ਾਂ ਮੂੰਹ ਅੱਡਣ ਅੰਬਰੀਂ, ਵੜਨ ਕਾਲ ਵਿਚ ਘੁੰਮ੍ਹ
ਖ਼ੂਨੀ ਛੁਰਾ ਜੋ ਉੱਡਦਾ, ਪਲ ਵਿਚ ਹੋਵੇ ਗੁੰਮ

ਧ੍ਰੂਵ, ਕਹਿਕਸ਼ਾਂ, ਨਭ ਪਰੇ, ਸੜੀ ਅਯਦਹਾ - ਜੀਭ
ਟੁੱਕੇ ਛੁਰੇ ਨੇ ਉਤਰ ਕੇ, ਧਰ ਦੇ ਪਾਕ ਨਸੀਬ।

## (ਅ) ਦੋ ਭਟਕਦੇ ਪਰਛਾਵੇਂ

ਦੋ ਪਰਛਾਵੇਂ ਘੁੰਮ ਰਹੇ, ਨੈਂਅ - ਪੱਤਣਾਂ ਨੇੜ
ਵੇਖਣ ਸੁੱਤੇ ਕਾਰਵਾਂ, ਚੜ੍ਹੇ ਨ ਜਿਧਰ ਸਵੇਰ

ਛਿੜੇ ਅੱਚਵੀ, ਭਟਕਣਾਂ, ਹੋਣ ਪਲਾਂ ਵਿਚ ਸੁੰਨ
ਰੋਹ ਵਿਚ ਦੰਦ ਕਰੀਚਦੇ, ਫਿਰ ਹੋਣ ਗੁੰਮ ਸੁੰਮ।

ਵਿਸਾਹਘਾਤ ਦਾ ਤਿਮਰ ਲੈ, ਮੈਲੀ ਨਾਲਾ - ਝੱਗ
ਨੇੜੇ ਜਿਸਦੇ ਬਲ ਰਹੀ, ਸ਼ਮਸ਼ਾਨਾਂ ਦੀ ਅੱਗ

ਪਰਛਾਵੇਂ ਝੁੱਕ ਬਹਿ ਗਏ, ਗਲ ਗੋਰਾਂ ਦੇ ਲੱਗ
ਬਦਲਦੇ ਸ਼ਕਲ ਅਸੰਖ ਸੀ, ਵਿਸਾਹਘਾਤ ਦੇ ਠੱਗ

ਬਹਿੰਦੇ, ਉੱਠਦੇ, ਜਾਗਦੇ, ਫਿਰ ਜਾਂਦੇ ਸੀ ਸੌਂ
ਨੀਂਦਾਂ ਵਿਚ ਵੀ ਤੜਪਦੇ, ਹਰ ਪਾਗਲ ਦੇ ਰੌਂਅ।

ਪਹਿਣੀ ਭੇਤ ਸੰਜੋ ਸੀ, ਫਿਰ ਵੀ ਅੰਦਰ ਭੈਅ
ਛੁਪਦੀ ਕੱਛੂ ਸਿਰੀ ਜਿਉਂ, ਇਉਂ ਕਪਟ ਛੁਪ ਰਹੇ।

ਪਰਛਾਵੇਂ ਫਿਰ ਬੋਲ ਪਏ, ਬੋਲਣ ਕੁਫ਼ਰ ਹੋ ਦੰਗ
ਕੂਣ ਕਿ "ਕਾਫ਼ਿਰ ਵਲੀ ਸਭ, ਦੂਨੀ ਇਹ ਛੱਡਣ ਹੰਭ

ਜਦੋਂ ਜਾਣ ਫਿਰ ਮੁੜਨ ਨ, ਕਰਕੇ ਬੇਫਲ ਕੌਲ
ਬੰਜਰ ਜ਼ਿਮੀਂ 'ਚ ਫੇਰ ਉਹ, ਕਦੇ ਸਕਣ ਨ ਮਉਲ।

ਸ਼ਹਿਨਸ਼ਾਹ ਦਾ ਯਾਰ ਉਹ, ਸਾਡੇ ਦਿਲ ਦੀ ਜ਼ਹਿਰ
ਖੌਲਦਾ! ਠੰਢਾ ਨ ਹੋਇ, ਮੁੱਢ ਕਦੀਮੀ ਵੈਰ।"

ਵਿਸਾਹਘਾਤ ਦੀ ਚੇਤਨਾ, ਮੁੜ ਮੁੜ ਛਲਦੀ ਪਈ
ਅੰਦਰ ਉੱਡਦੀ ਰਾਖ ਦੇ, ਛੁਪ ਛੁਪ ਬਲਦੀ ਪਈ।

ਰਾਤ ਮੀਸਣੀ! ਮੀਸਣੇ, ਜਲ ਥਲ ਪਲਣ ਧ੍ਰੋਹ
ਦਾਨਵ ਦੇ ਵੀ ਰਹਿਣਗੇ, ਨਰ - ਫ਼ਿਤਰਤ ਵਿਚ ਰੋਹ।

ਤਕ ਮੁਣਸ ਹੱਥ ਛੁਰੇ ਨੂੰ, ਦਹਿਰ ਵੀ ਪੈਣੇ ਰੋ
ਗੁਰ ਸ਼ਹੀਦ ਦੀ ਨਦਰ ਪਰ, ਕਾਮਿਲ ਰਹੀ ਸੀ ਹੋ।

## (ੲ) ਧਰਤ ਦੀ ਅਕਹਿ ਫ਼ਰਿਆਦ

ਧਰਤ ਦਾ ਸੀਨਾ ਚੀਰਕੇ, ਫਿਰ ਉੱਠੀ ਫ਼ਰਿਆਦ :
ਮਿਟ ਜਾਣੀ ਇਸ ਖ਼ਾਕ 'ਚੋਂ, ਇਕ ਦਿਨ ਪਿਰ ਦੀ ਯਾਦ।

ਗੁਰੂ ਗ੍ਰੰਥ ਦੇ ਅੰਤ ਨੂੰ, ਅਰਥ ਬਨਣਗੇ ਹੋਰ
ਰੂਹ ਇਸਦੀ ਨੂੰ ਲੈ ਤੁਰੇ, ਜਮ ਤੋਂ ਡਾਢਾ ਚੋਰ।

ਇਕ ਦਿਨ ਜਿੰਦ ਫ਼ਰਿਆਦੀ, ਗੁਰ ਬਿਨ ਜਰੇ ਇਕੱਲ
ਪਾਉਣੇ ਕੂੰਬਲ ਹਰੀ 'ਤੇ, ਅਜ਼ਾਜ਼ੀਲ ਤਰਥੱਲ।

ਕਾਹਤੋਂ ਬਣੇ ਉਹ ਵਲਵਲਾ, ਹੁਣ ਨਿਰਮੋਹੀ ਗੱਲ
ਧਰਮਸਾਲ ਜਦ ਛੁਹੀ ਸੀ, ਆਦਿ ਨਦੀ ਦੀ ਛੱਲ ?

ਤੁਰ ਜਾਵਣਗੇ ਇਕ ਦਿਨ, ਵੇਦ ਕੁਰਾਨ ਦੇ ਭੇਦ
ਇਕ ਦਿਨ ਹੈ ਜ਼ੰਗਾਲਣੀ, ਜੋਧ ਮਹਾਂ ਬਲ ਤੇਗ।

ਸੁੰਮਾਂ ਨੀਲੇ ਦਿਆਂ ਦੀ, ਧਰ ਮੁੜ ਸੁਣੂ ਨ ਟਾਪ
ਓਵੇਂ ਸੁਣੂ ਮੁਰੀਦ ਨਾ, ਕਲਗੀਧਰ ਦਾ ਜਾਪੁ।

ਕਦੇ ਮੁਰੀਦ ਨ ਬਣੇ ਇਹ, ਥੋਥੀ ਸੁੰਞੀ ਖ਼ਾਕ
ਪਿਰ - ਸਿਦਕ ਦੀ ਸੁਣੇ ਨਾ, ਛੁਰੇ ਤੋਂ ਅੱਗੇ ਹਾਕ।

ਵਿਸਾਹਘਾਤ ਨੇ ਘੇਰਣੀ, ਗੁਰੂ - ਸੁਰਤਿ ਦੀ ਬਾਤ
ਬੇਰੰਗ ਹੋ ਕੇ ਸੁੰਗੜਨੀ, ਪੈਗ਼ੰਬਰ ਦੀ ਜ਼ਾਤ।

ਬੋਧ ਬ੍ਰਿਛ - ਜੜ੍ਹਾਂ ਤਕ ਹੁਣ ਨਾ, ਥੱਰਾਉਣਾ ਨਿਰਵਾਣ
ਮੁੜ ਨਾ ਕਦੇ ਨਿਰੰਜਣਾ, ਮੋੜੇ ਰਹਿਮ - ਮੁਹਾਣ।

ਵਿਸਾਹਘਾਤ ਦਾ ਰਹੇਗਾ, ਸੁੰਨ ਮਸੁੰਨਾ ਜੋਸ਼
ਅਣਘੜ ਬੁੱਤ ਨੂੰ ਵਗਣ ਦੀ, ਜੁਗਾਂ ਤੀਕ ਨਾ ਹੋਸ਼।

ਮੱਲ੍ਹਮ ਦੀ ਨ ਕਰਨਗੇ, ਧਰ ਦੇ ਜ਼ਖ਼ਮ ਉਡੀਕ
ਅੰਕੁਰ ਬੂਟ ਨ ਪੁੰਗਰਣੇ, ਸੜ ਬਲ ਤਪਣ ਅਮੀਕ।

ਯੁੱਧਾਂ ਵਿਚ ਨ ਰਹਿਮ ਲਈ, ਰਹਿਣ ਅਪਾਹਜ ਯਤੀਮ
ਤਿੱਪ ਨੀਰ ਦੀ ਬਿਨਾਂ ਨਾ, ਜ਼ਿੰਦਾ ਰਹੇ ਆਮੀਨ।

ਬਾਂਝ ਰਣਾਂ ਵਿਚ ਬਾਜ਼ ਨੂੰ, ਢਕਣਾ ਸੁੰਨ ਅਸੀਮ
ਟੁੱਟ ਜਾਣਾ ਦਿਲ ਖ਼ਾਕ ਦਾ, ਬਾਝੋਂ ਗੁਰੂ - ਯਕੀਨ।

ਇੰਜ ਤੱਕੀ ਸੀ ਖ਼ਾਲਸੇ, ਵਿਸਾਹਘਾਤ ਦੀ ਰਾਤ
ਖ਼ਾਲੀ ਸੁੰਞੇ ਗਗਨ ਜਦ, ਬਿਨਾਂ ਇਲਾਹੀ ਦਾਤ

ਉਹਲੇ ਦਿਸੇ ਨ ਤਾਰਿਆਂ, ਗੁਰ ਮੁੜਨੇ ਦੀ ਪੈੜ
ਸੀਨਾ ਧਰਤ ਦਾ ਭੁੱਜਦਾ, ਹੋ ਬੇਦੋਸਤ ਗ਼ੈਰ।

## 20

## (ੳ) ਕਹਿਰ ਦੀ ਸੰਧਿਆ ਤਕ ਦੇ ਦਸ ਦਿਨ

ਜਦ ਤੋਂ ਬੰਦਾ ਗਿਆ ਸੀ, ਛੱਡ ਨੰਦੇੜ ਦੀ ਜੂਹ
ਅੰਤਰ ਧਿਆਨ 'ਚ ਸਤਿਗੁਰੂ, ਤੱਕਣ ਖ਼ਾਲਸਾ ਰੂਹ!

ਪਰਬਤ, ਨੈਂਅ, ਰਾਹ ਅਜਨਬੀ, ਸਨ ਬੰਦੇ ਦੇ ਮੀਤ
ਅੰਤਰ ਲਿਵ ਦਸਮੇਸ਼ ਦੀ, ਜਿਵੇਂ ਰਹਿਮ ਦਾ ਗੀਤ।

ਗੁਰ ਧਿਆਨ ਵਿਸਮਾਦ ਸੀ, ਜਲ ਥਲ ਰੂਹ ਅਸਗਾਹ
ਚੀਤੇ ਸ਼ੇਰ ਵੀ ਵੇਖਦੇ, ਮਾਹੀ ਦੀ ਦਰਗਾਹ।

ਖ਼ੂਨਖਾਰ ਸਭ ਜੰਗਲੀ, ਪੀਣ ਜਾਂ ਨੈਂਅ ਦੇ ਨੀਰ
ਗੁਰ - ਰਹਿਮਤ ਦਰ ਵਾਰਦੇ, ਅੱਥਰੂ ਦੀ ਇਕਸੀਰ

ਬੁੱਤ ਅਹਿੰਸਾ ਤੋੜਦਾ, ਸਤਿਗੁਰ ਮਹਾਂ ਫ਼ਕੀਰ
ਸਿੰਨ੍ਹੇ ਪੰਛੀ ਪਸ਼ੂ 'ਤੇ, ਮੁਕਤੀ ਲਈ ਹੀ ਤੀਰ।

ਟੁੱਟਦਾ ਬੁੱਤ ਅਹਿੰਸਾ, ਪੈਣ ਇਲਾਹੀ ਜ਼ੋਰ
ਵਗ ਪੈਂਦੇ ਅਦ੍ਰਿਸ਼ਟ 'ਚੋਂ, ਰਹਿਮ ਦੇ ਚਸ਼ਮੇ ਹੋਰ।

ਘਾਹ, ਬਿਰਖਾਂ, ਨੈਂਅ ਵਣਾਂ 'ਚੋਂ, ਵਿਗਸ ਰਿਹਾ ਵਿਸਮਾਦ
ਹੰਝੂ ਵੀ ਰਹੀ ਕੇਰਦੀ, ਕਿਤੇ ਕਦੀਮੀ ਯਾਦ।

ਤਾਂਹੀਂ ਕਰੇ ਨ ਇਹ ਦਿਨੀਂ, ਗੁਰ ਸ਼ੇਰਾਂ ਦੇ ਘਾਤ
ਗੁਰ ਕੁਦਰਤ ਦੇ ਹੁਸਨ ਲਈ, ਰਚਨ ਰਹਿਮ ਦੀ ਰਾਤ।

ਗੁਰ ਧਰਤੀ ਨੂੰ ਮਿਲ ਰਹੇ, ਇਕ ਐਸੇ ਵਿਚ ਰੰਗ
ਫ਼ਜਰ ਗਲੇ ਆ ਲੱਗਦੀ, ਨੈਣ ਭਰੇ ਜਦ ਸੰਞ।

ਰਾਹ ਕੁਦਰਤ ਦੇ ਗਾਹ ਰਿਹਾ, ਸਿੰਘਾਂ ਦਾ ਸਿਰਤਾਜ
ਪਲ ਪਲ ਸ਼ਬਦ 'ਚ ਰਿਹਾ ਸੀ, ਅਮਰ ਖ਼ਾਲਸਾ ਸਾਜ।

## (ਅ) ਰਹਿਰਾਸ ਉੱਤੇ ਬਦ ਰੂਹਾਂ ਦੇ ਸਾਏ

ਵਿਚ ਨੰਦੇੜ ਦੇ ਲੱਗਦੇ, ਸੋਦਰੁ ਦੇ ਦੀਵਾਨ
ਆ ਬੈਠਣ ਸੰਗ ਸੰਗਤਾਂ, ਬੀਤੇ ਸਾਲ ਮਹਾਨ

ਗੁਰਾਂ ਦੀ ਬਖ਼ਸ਼ਿਸ਼ ਗਾਂਵਦੀ, ਵੇਦਨ ਦੀ ਹਰ ਤਾਨ
ਸਭ ਵਿਸਮਾਦ ਅਨੰਤ ਦੇ, ਪੜ੍ਹਨ ਬੀੜ - ਅਰਮਾਨ।

ਪੁਰਖ ਨਿਰੰਜਨ ਗੁਰਾਂ ਨੂੰ, ਬਖ਼ਸ਼ੇ ਸਗਲ ਜਹਾਨ
ਸੰਗ ਖ਼ਾਲਸਾ ਉੱਡਦਾ, ਹਰ ਪਾਵਨ ਫ਼ਰਮਾਨ।

ਸੰਞ ਨੂੰ ਕਰੇ ਸੁਹਾਣੀ, ਸੰਤ ਸ਼ਹੀਦ ਦੀ ਸ਼ਾਨ
ਫੰਧ ਫ਼ਰੇਬ 'ਚ ਘਿਰੇ ਜੇ, ਨਭ ਕਿਉਂ ਹੋਣ ਹੈਰਾਨ ?

ਬਦ ਰੂਹਾਂ ਵੀ ਦੇਖਦੇ, ਸੰਞਾਂ ਨੂੰ ਅਸਮਾਨ
ਡੰਗ ਗਹਿਰ ਦੇ ਘੇਰਦੇ, ਸੰਤ ਵਲੀ ਦੀ ਜਾਨ।

ਬਦ ਰੂਹਾਂ ਦੇ ਸਾਏ, ਖੁੱਭਦੇ ਵਿਚ ਜ਼ਮੀਰ
ਆਉਂਦੇ ਪਏ ਅਛੋਪਲੇ, ਦਿਲ ਸੰਗਤ ਦੇ ਚੀਰ।

ਹਰ ਯੁੱਗ ਰਹੇ ਫ਼ਰੇਬ ਦਾ, ਅਪਣਾ ਅਪਣਾ ਰੰਗ
ਕਰਦਾ ਜਿਵੇਂ ਯਹੂਦਾ, ਨਾਲ ਯਿਸੂ ਦੇ ਸੰਗ।

ਮਾਨਵ ਮਹਾਂ ਵੀ ਭੁੱਲਦੇ, ਜਿੱਤ ਕੇ ਉੱਚੇ ਧਾਮ
ਫੰਧਕ - ਦਗ਼ਾ ਨ ਨੀਂਦ ਦੇ, ਉਹਲਿਉਂ ਤੱਕਣ ਸ਼ਾਮ !

## (ੲ) ਤੰਬੂ ਵਿਚ ਵਿਸਾਹਘਾਤੀ ਝਾਤ

ਗੁੱਲ ਖ਼ਾਂ ਜਮਸ਼ੈਦ ਖ਼ਾਂ, ਸੁਣਨ ਰੋਜ਼ ਰਹਿਰਾਸ
ਬਿਖ ਢਾਲਣ ਵਿਚ ਬੰਦਗੀ, ਦਿਲ ਇਬਲੀਸੀ ਖ਼ਾਸ।

ਆਉਣ ਸੰਞ ਨੂੰ ਲਅਨਤੀ, ਗੁਰ ਦੀਵਾਨ 'ਚ ਚੱਲ
ਢਕੇ ਜਿਵੇਂ ਖ਼ਰ ਸ਼ਕਲ ਨੂੰ, ਨਾਲ ਸ਼ੀਂਹ ਦੀ ਖੱਲ।

ਮਾਸੂਮਾਂ ਦੀ ਬੰਦਗੀ, ਸੋਦਰੁ ਵਿਚ ਰਹੇ ਢਾਲ
ਹੜ੍ਹ ਫੁੱਲਾਂ ਦੇ ਹੇਠ ਜਿਉਂ, ਨਾਗ ਰਹੇ ਵਿਸ਼ ਪਾਲ।

ਤੰਬੂ ਵਿਚ ਉਹ ਵੇਖਦੇ, ਨਦਰ ਧਿਆਨੀ ਰੋਜ਼
ਰਹਿਮ ਜਗਤ ਦਾ ਪਾਲਦੀ, ਚਾ ਕੇ ਬ੍ਰਿਹਾ ਦਾ ਬੋਝ।

ਤੰਬੂ ਦੀ ਹਰ ਝਾਤ ਤੋਂ, ਦਿਸਣ ਨਵੇਂ ਅਸਮਾਨ
ਗੁਰ - ਉੱਮਤ ਬਹਿ ਪਾਲਦੇ, ਉੱਚੇ ਦਰਦ - ਮਕਾਮ।

ਝਾਤ ਪਾਉਣ ਤਾਂ ਕੰਬਦੇ : "ਵੇਖਣ ਗੁਰ ਬਦ ਰੂਹ ?
ਚੋਰ ਜ਼ਮੀਰ ਨ ਦੇਂਵਦੀ, ਛਲੀਏ ਭਰਮ ਦੀ ਜੂਹ !

ਕੀ ਹੈ ਪੀਰ ਦੀ ਚੁੱਪ ਇਹ, ਕੁਫ਼ਰ ਜਾਂ ਅਜਬ ਨਮਾਜ਼ ?
ਪੁੱਛਣ ਦਰ ਇਬਲੀਸ ਦਾ, ਢੂੰਡ ਸਿਹਰ ਦੇ ਰਾਜ਼ ?

ਕੀ ਉਹ ਵਿਚ ਮੁਰਾਕਬੇ, ਬਦ ਬਾਤਨ ਰਿਹਾ ਵੇਖ ?
ਕੀ ਤਕ਼ਦੀਰ ਦੇ ਚਰਖ਼ 'ਤੇ, ਲਿਖੇ ਖ਼ਬੀਸ ਦੇ ਲੇਖ ?

ਅਸੀਂ ਮੁਜਾਹਿਦ ਜਾਂ ਲਅਨਤੀ ? ਤੜਪੇ ਖ਼ਾਲੀ ਰੂਹ !
ਜੇ ਸ਼ਫ਼ੀ ਦੀਆਂ ਰਹਿਮਤਾਂ, ਕਿਉਂ ਗ਼ੈਬ ਰਹੇ ਲੂਹ ?"

ਗੁੱਲ ਖ਼ਾਂ ਜਮਸ਼ੈਦ ਖ਼ਾਂ, ਪਾਉਂਦੇ ਤੰਬੂ ਝਾਤ
ਸੋਚਣ : "ਕੀ ਇਹ ਆਖ਼ਰੀ, ਪੈਗ਼ੰਬਰ ਦੀ ਰਾਤ ?"

## (ਸ) ਵਿਸਾਹਘਾਤੀ ਵਾਰ

ਸੁੰਵੀ ਰੂਹ ਜਮਸ਼ੈਦ ਦੀ, ਖ਼ੰਜਰ ਨਾਲ ਦਲੇਰ
ਗੁਰ - ਤੰਬੂ ਵਿਚ ਪਸਰਿਆ, ਕੋਮਲ ਜਿਵੇਂ ਮੁਨ੍ਹੇਰ।

ਅਨਹਦ ਨਾਮ ਦੇ ਰਸਾਂ ਵਿਚ, ਸਨ ਦਸਮੇਸ਼ ਗੜੂੰਦ
ਹੂੰਗਰ ਸਗਲੇ ਜਗਤ ਦੀ, ਮੰਗ ਰਹੀ ਇਕ ਬੂੰਦ।

ਦੂਤੀ ਖ਼ੰਜਰ ਮਾਰਿਆ, ਸੀਨਾ ਗੁਰਾਂ ਦਾ ਸਿੰਨ੍ਹ
ਭੈਅ ਵਿਚ ਹੱਥ ਸੀ ਕੰਬਿਆ, ਦਿਲ ਨ ਸਕਿਆ ਵਿੰਨ੍ਹ।

ਦਹਿਲਿ ਪਠਾਨ ਸੀ ਥਿੜਕਿਆ, ਜਾਮਾ ਧੂਹਿਆ ਨਾਥ
ਜਦ ਗਿਰਿਆ ਜਮਧਾਰ ਨੇ, ਸੀਨਾ ਕੀਤਾ ਚਾਕ।

ਤਦੋਂ ਧ੍ਰੋਹੀ ਵਿਲਕਿਆ, ਮਾਂ ਨੂੰ ਮਾਰੀ ਹਾਕ
ਗੁਰਾਂ ਕਿਹਾ "ਕਹਿ ਅੱਲ੍ਹਾ ! ਮੰਗ ਕਰੀਮੀ ਸਾਥ।

ਕਾਹਤੋਂ ਸਹਿਕੇਂ ? ਛੱਡ ਦੇ, ਰਿਸ਼ਤੇ ਦੁਨੀ ਦੇ ਖ਼ਾਕ
ਮੰਗ ਬੂੰਦ ਧੁਰ ਕਰਮ ਦੀ, ਲੈ ਜੱਗ ਸਕੇ ਨ ਹਾਥ।"

ਗੁੱਲ ਖ਼ਾਂ ਵੀ ਮਾਰਿਆ, ਦੁਖੀਏ ਸਿੰਘਾਂ ਘੇਰ
ਗੁਰਾਂ ਵਰਜਿਆ : "ਤੇਗ਼ ਕੋ, ਨਫ਼ਰ ਨ ਮਾਰੇ ਗੇਰ।

ਸਭ ਯਤੀਮ ਨੇ ਧਰਤ ਦੇ, ਇਹ ਨਫ਼ਰ ਇਹ ਰੰਕ
ਕਟਕੇ ਤੇਗ਼ ਜੋ ਦਗ਼ੇ 'ਤੇ, ਕਰੇ ਨ ਬੇਕਸ - ਅੰਤ।"

## 21

## (ੳ) ਦੋ ਜਰਾਹ; ਵਿਸਾਹਘਾਤੀ ਦੇ ਲਾਏ ਘਾਉ ਤੋਂ ਜੋਤੀ ਜੋਤਿ ਸਮਾਉਣ ਤਕ (ਆਖ਼ਰੀ ਵੀਹ ਦਿਨ)

ਘਾਉ ਪਿੱਛੋਂ ਸੀ ਸਤਿਗੁਰੂ, ਕੀਤਾ ਸ਼ੁਕਰ ਅਕਾਲ:
"ਕਾਮਿਲ ਕਰਨੇ ਅਜੇ ਮੈਂ, ਕਈ ਇਲਾਹੀ ਤਾਲ।"

ਸਿੰਘ ਰਜ਼ਾ ਮੰਨ ਸੱਦਦੇ, ਅਮਰ ਸਿੰਘ ਜੱਰਾਹ
ਰਗੜ ਬੂਟੀਆਂ ਲਾਂਵਦਾ, ਘਾਉ 'ਤੇ ਨਵੀਂ ਦਵਾ।

ਫੇਰ ਜ਼ਖ਼ਮ ਨੂੰ ਸੀਂਵਦਾ, ਵਿਚ ਧਰਵਾਸ ਅਥਾਹ
ਸਿੰਮ ਗਈ ਹਰ ਅੰਤੜੀ, ਪ੍ਰੇਮ ਦੀ ਕੁਈ ਦਵਾ।

ਵੱਲ ਹੈਦਰਾਬਾਦ ਦੇ, ਰਿਹਾ ਸ਼ਹਿਨਸ਼ਾਹ ਚੱਲ
ਦੂਰ ਨਹੀਂ ਸੀ ਸਮੇ ਤੋਂ, ਅਜੇ ਦਿਲਾਂ ਦੀ ਗੱਲ।

ਦਿਲ ਬਹਾਦਰ ਸ਼ਾਹ ਅਜੇ, ਲੁੱਟ ਨ ਲੈ ਗਏ ਹੋਤ
ਨੰਦ ਨੇ ਰੱਖੀ ਬਾਲ ਕੇ, ਅਜੇ ਅਕਹਿ ਗੁਰ - ਜੋਤ।

ਦੋ ਦਿਨ ਬੀਤੇ ਸ਼ਹਿਨਸ਼ਾਹ, ਸੁਣੇ ਦਰਦ ਸੰਦੇਸ਼
ਕਹੇ: "ਨੰਦ! ਜੱਰਾਹ ਸੰਗ, ਝੁਕੋ ਜਾ ਦਰ ਦਰਵੇਸ਼।

ਲਸ਼ਕਰ ਮੇਰੇ ਸੁਣ ਰਹੇ, ਪੈੜ ਚਾਪ ਇਬਲੀਸ
ਵਿਚ ਸਲਤਨਤ ਹੱਕ - ਮਨਿ, ਹਰ ਪਲ ਜਾਗੇ ਚੀਸ।"

ਸੁਬਕ ਨਿਗਾਹ, ਦਿਲ ਮਿਹਰਬਾਂ, ਨਾਮ ਸੀ 'ਕੋਲ' ਜੱਰਾਹ
ਹੱਕ ਸ਼ਨਾਸ ਮਸੀਹੀ, ਤਨ ਮਨ ਦੀ ਹਰ ਥਾਹ।

ਓਦਰੇ ਬਾਲਕ ਨੂੰ ਜਿਵੇਂ, ਮਾਂ - ਮੋਹ ਲਵੇ ਪਲੋਸ
ਇਉਂ ਜੱਰਾਹ ਨੇ ਜ਼ਖ਼ਮ ਨੂੰ, ਆ ਕੀਤਾ ਬੇਦੋਸ਼।

ਬਣੇ ਜੱਰਾਹ ਦੀ ਰੂਹ ਆ, ਗੁਰੂ - ਘਾਉ ਹਮਰਾਜ਼
ਦਿਨਾਂ ਵਿਚ ਹੀ ਹੋ ਗਿਆ, ਜਿਵੇਂ ਮਧੁਰ ਸੁਰ - ਸਾਜ਼।

ਨੰਦ ਲਾਲ ਰਿਹਾ ਭੇਜਦਾ, ਸ਼ਾਹ ਵੱਲ ਪੈਗ਼ਾਮ :
"ਉਹ ਮਹਿਰਾਬੀ ਭਵਾਂ ਦੇ[1], ਹੇਠ ਮੈਂ ਪੜ੍ਹਾਂ ਕੁਰਾਨ।

ਤਿਰੀ ਤਲਾਵਤ ਮਿੱਠੜੀ, ਦੱਸਾਂ ਉਹਦਾ ਨਿਸ਼ਾਨ ?
ਲਾ ਮਕਾਂ ਦਿਲ ਗੁਰਾਂ ਦਾ, ਉਸ ਵਿਚ ਤਿਰਾ ਮਕਾਮ।"

## (ਅ) ਸ਼ਾਇਰ ਨੰਦ ਲਾਲ ਗੋਯਾ ਦੀ ਰਮਜ਼ ਅਨੁਸਾਰ ਭਾਈ ਘਨੱਈਆ ਦੀ ਗੁਰੂ-ਲਿਵ ਦੇ ਗੁਪਤ ਪੰਧ

ਗੁਰੂ ਘਾਉ 'ਤੇ ਲਾਂਵਦਾ, ਮੱਲ੍ਹਮ ਜਦੋਂ ਜੱਰਾਹ
ਖੜੇ ਘਨੱਈਆ ਨੰਦ ਦੇ, ਸਾਹਵੇਂ ਵਾਂਗ ਗਵਾਹ।

ਸੂਖਮ ਕਾਲ 'ਚ ਤਰ ਰਹੇ, ਦਿਸਣ ਅਸੰਖਾਂ ਰਾਹ
ਲੱਖਾਂ ਨਬੀ ਨੇ ਜਨਮਦੇ, ਖ਼ੁਰਣ ਮਹਾਂ ਬਲ - ਸਾਹ।

ਸਿਦਕ, ਅਮਲ ਤੇ ਇਸ਼ਕ ਨੂੰ, ਰੱਖੇ ਪੰਥ ਸਜਾ
ਦੇਵਣਗੇ ਗੁਰ ਮੁੜਨ ਦੇ, ਅਪਣੇ ਬੋਲ ਪੁਗਾ।

ਨਕਸ਼ ਘਨੱਈਆ ਛੁਪੇ ਨੇ, ਵਿਚ ਕਾਲ - ਪਰਵਾਹ
ਫਿਰ ਵੀ ਸਾਹਵੇਂ ਨੰਦ ਉਹ, ਬੀੜ 'ਚ ਰਿਹਾ ਸਮਾਅ।

ਗੁਪਤ ਕਵੇ ਵੱਲ ਜਾਂਵਦੇ, ਗੁਰੂ - ਲਿਵ ਦੇ ਪੰਧ
ਰੋ ਘਨੱਈਆ ਵੇਖਦਾ, ਗੁਰੂ - ਘਾਉ ਵਿਚ ਅੰਧ

ਅਟਕਾਂ ਤੀਕਣ ਛਲਕਦੇ, ਅੱਥਰੂਆਂ ਦੇ ਰੰਗ
ਪ੍ਰੇਮ - ਉਜਾਲੇ ਵਿਚ ਰਮੇ, ਕਿਸ ਮੱਲ੍ਹਮ ਦੀ ਗੰਧ ?

ਸੁਣੇ ਘਨੱਈਆ ਰੋਂਵਦਾ, ਝੀਣੀ ਬਾਣਿ 'ਚ ਨੰਦ :
"ਵੇਖਾਂ ਕੀਕਣ ਮੁੱਖ ਉਹ, ਨੈਂਅ ਪਰਬਤ ਨੂੰ ਲੰਘ ?

1. ਮਸਹਫ਼ਿ ਰੂਏ ਤੋ...ਖ਼ਮਿ ਅਬਰੂਏ ਤੋ...ਮਹਰਾਬਿ ਦਿਲ...ਵੇਖੋ, ਗ਼ਜ਼ਲ ਨੰਬਰ 38 ਅਤੇ ਮਿੱਠੀ ਤਲਾਵਤ ਬਾਰੇ ਤਾਰੀਖ਼ੀ ਤੱਥ।

ਪੱਤਣ ਦਿਸਣ ਨ ਗੁਰਾਂ ਦੇ, ਤਰ ਦਰਿਆਵਾਂ ਮੰਝ!
ਅਰਜ਼ ਕਰਾਂ ਮੈਂ ਓਸ ਦਰ, ਕਿਸ ਅੱਥਰੂ ਦੇ ਸੰਗ?

ਖ਼ੰਜਰ ਸਾਹਵੇਂ ਖੜਾਂ ਜਾ, ਅਰਪਾਂ ਉਮਰ ਦੇ ਪੰਧ
ਲਾਵਾਂ ਮਾਰੂ ਘਾਉ 'ਤੇ, ਚੁਣ ਬ੍ਰਹਿਮੰਡ ਦੀ ਗੰਧ।

ਮਗ ਲੰਮੇ ਅਦ੍ਰਿਸ਼ਟ ਦੇ, ਮਿਲਣ ਵੈਰਾਗੀ ਚੰਦ
ਮੀਤ ਮੁੜੇ ਨਾ! ਜਾਵਣਾ, ਸੂਰਜ - ਕਾਲ ਨੇ ਹੰਭ।

ਮੱਲ੍ਹਮ ਲਾਵਾਂ ਜਿੰਦ ਦੀ, ਜੇ ਨਾ ਦੇਵੇ ਕੰਡ
ਲੱਭਾਂ ਨਵੀਂ ਸੰਜੀਵਨੀ, ਵਿਚ ਪਰਬਤੀ ਠੰਢ।

ਮੇਰਾ ਦਰਦ ਅਮੁੱਕ ਹੈ, ਕੀਕਣ ਦਿਸੇ ਅਰੰਭ?
ਕਦੋਂ ਮੇਲਸਾਂ ਘਾਉ ਨੂੰ, ਮੈਂ ਵਾਰ ਬੰਦ ਬੰਦ।"

## 22

# ਕਮਾਨ ਉੱਤੇ ਚਿੱਲਾ ਚੜ੍ਹਾਣਾ : ਯੁੱਧਾਂ ਦਾ ਵਜਦ-ਰਹੱਸ

ਦੇਹ ਪਿਰ ਅੰਦਰ ਦਮਕਿਆ, ਪਾਵਨ ਤੇਜ ਅਨੂਪ
ਰੱਤ ਅਰੋਗ 'ਚੋਂ ਨਿੱਖਰੀ, ਪੂਰਨ ਦਿੱਖ ਅਰੂਪ।

ਬਣ ਰਿਹਾ ਇਕ ਚਿਤ੍ਰ ਸੀ, ਧਰਤ ਗਗਨ ਦੇ ਦੁਆਰ
ਕੁਝ ਲੀਕਾਂ ਵਿਚ ਸ਼ੋਭਦਾ, ਕੁਝ ਲੀਕਾਂ ਦੇ ਪਾਰ।

ਇਕ ਰੇਖਾ ਵਿਚ ਫ਼ਜਰ ਸੀ, ਇਕ ਰੇਖਾ ਵਿਚ ਸੰਞ
ਲਟਕ ਇਹ ਪੂਰਨ ਹੋਣ ਦੀ, ਕਰੇ ਦੂਨੀ ਨੂੰ ਦੰਗ।

ਕੁਝ ਅਲਬੇਲੇ ਚਾਅ ਸਨ, ਕੁਝ ਵਿਛੜਨ ਦੇ ਰੰਜ
ਨੇੜੇ ਹਿਜਰ ਦੀ ਚੀਸ ਸੀ, ਦੂਰ ਵਸਲ ਦੀ ਜੰਞ।

ਕਲਗੀਧਰ ਨੂੰ ਕਿਸ ਲਈ, ਸਮਾਂ ਰਿਹਾ ਸੀ ਹੂੰਝ?
"ਖਿੱਚੇ ਜਸ਼ਨ ਸ਼ਹੀਦ ਦਾ", ਰਿਸ਼ਮਾਂ ਦੱਸਣ ਕੂੰਦ।

"ਮਾਨਵ ਮਹਾਂ ਵੀ ਤੁਰਨਗੇ" ਕੂਕੇ ਉੱਡਦੀ ਕੂੰਜ
ਐਪਰ ਪੂਰਨ ਨਭਾਂ ਦੀ, ਸਦਾ ਸੁਣੀਂਦੀ ਗੂੰਜ!

ਨਭ ਵਿਚ ਬਦਲੇ ਕਾਰਵਾਂ, ਦੂਰ ਗਏ ਨੇ ਚੱਲ
ਸਬਰ - ਹੁਸਨ ਦੀ ਤਾਜ਼ਗੀ, ਰੋਲ ਦੇਣ ਦਾ ਥੱਲ

ਕਾਹਤੋਂ ਸ਼ਾਨ ਸ਼ਹੀਦ ਦੀ, ਰਹੀ ਸਤਿਗੁਰੂ ਮੋਹ ?
ਦਾਮਨ ਕੀਕਣ ਤੁਸਾਂ ਦਾ, ਫੜੇ ਖ਼ਾਲਸਾ ਰੋ ?

ਤਦੋਂ ਲਿਆਂਦੀ ਦੂਰ ਤੋਂ, ਸਿੰਘਾਂ ਅਜਬ ਕਮਾਨ
ਰਚਨਾ ਜਿਦ੍ਹੀ 'ਚ ਮਚਲਦੇ, ਬਲੀਆਂ ਦੇ ਘਮਸਾਨ।

ਯਾਦ ਆਏ ਦਸਮੇਸ਼ ਨੂੰ, ਗੁਰ ਭਾਰੀ ਦੇ ਯੁੱਧ।
ਆਏ ਸੱਚ ਦੀ ਧੁੰਮ ਪਾ, ਵਾਂਗ ਆਵੇਸ਼ਾਂ ਯੁੱਗ।

ਗੁਰ ਭਾਰੀ ਦੇ ਯੁੱਧ ਜਾਂ, ਗਰਜੇ ਹੁੰਮ ਹੁਮਾ
ਪੂਰਨ ਹੋਏ ਅੰਤ ਨੂੰ, ਪੈ ਖਿਦਰਾਣੇ - ਰਾਹ

ਪੈਂਡੇ ਖ਼ਾਂ ਦੇ ਮੁੱਖ 'ਤੇ, ਗੁਰੂ - ਢਾਲ ਦੀ ਛਾਂ
ਘਾਇਲ ਮੋਮਨਾਂ 'ਤੇ ਝੁਕੇ, ਪਹੁੰਚ ਮੁਕਤਸਰ ਥਾਂ।

ਭੇਟ ਕਮਾਨ ਦੀ ਭੇਜਦੀ, ਪਰਾਚੀਨ ਸੰਦੇਸ਼
ਯੁੱਧਾਂ ਵਿਚ ਜਦ ਘੁੰਮਦੇ, ਰਹਿਮ ਦੇ ਸੂਖਮ ਵੇਸ।

ਅਪਰ ਅਪਾਰ ਲੈ ਵਲਵਲਾ, ਸੀਸ - ਭੇਟ ਦੀ ਤੇਗ਼
ਚਾਅ ਯੁੱਧਾਂ ਵਿਚ ਇਸ਼ਕ ਦਾ, ਛੇੜੇ ਅੰਮ੍ਰਿਤ - ਵੇਗ।

ਨੌਂ ਗੁਰੂਆਂ ਦੀ ਚਾਪ ਦਾ, ਥਰਕੇ ਕਾਲ 'ਚ ਨਾਦ
ਯੁੱਧ, ਸ਼ਹੀਦ, ਗ੍ਰੰਥ ਦੀ, ਪ੍ਰੇਮ ਖਿੜੀ ਸੀ ਯਾਦ

ਕਾਮਿਲ ਹੋਣ ਦਾ ਵਲਵਲਾ, ਢਲਿਆ ਵਿਚ ਕਮਾਨ
ਹਾਰ ਜਿੱਤ 'ਤੇ ਮੌਤ ਤੋਂ, ਪਰੇ ਅਮਰ ਘਮਸਾਨ।

ਗੁਰਾਂ ਨੇ ਚਿੱਲਾ ਚਾੜ੍ਹਿਆ, ਨਵੀਂ ਸਿਖਰ ਵੱਲ ਜਾਣ
ਨਿਰਾਕਾਰ ਗੁਰ ਮੰਡਲੀਂ, ਪਰਚਮ ਨਵੇਂ ਸੁਹਾਣ।

## 23

# ਗੁਰੂ ਗੋਬਿੰਦ ਸਿੰਘ ਦੇ ਜੋਤੀ ਜੋਤਿ ਸਮਾਉਣ ਸਮੇ ਦੀ ਰਾਤ

ਹੋਈ ਚਿੱਲਾ ਚੜ੍ਹਨ ਤੋਂ, ਰੱਤੋ ਰੱਤ ਜਾਂ ਦੇਹ
ਰੋਹ ਵਿਚ ਸਿੰਘ ਕਮਾਨ ਨੂੰ, ਭੰਨ ਸੁੱਟਣ ਵਿਚ ਖੇਹ।

ਫੇਰ ਵੈਦ ਨੰਦੇੜ ਦੇ, ਰੋਕਣ ਵਗਦੀ ਰੱਤ
ਸਿੰਘ ਉਦਾਸ ਨ ਜਾਣਦੇ, ਗੁਰਾਂ ਨ ਆਉਣਾ ਵੱਤ।

ਸੰਝ ਪਈ ਤਾਂ ਥੰਮ੍ਹਿਆ, ਗੁਰੂ - ਰੱਤ ਦਾ ਵੇਗ
ਇਉਂ ਤਨ ਲਸੇ ਜਿਉਂ ਪ੍ਰਥਮੈ, ਸੀਸ - ਭੇਟ ਦੀ ਤੇਗ।

ਰਾਤ ਪਈ ਗੁਰ ਬੋਲਦੇ, ਜਿਵੇਂ ਅਗੰਮੀ ਲੇਖ
ਕੋਮਲ ਪ੍ਰੇਮ 'ਚ ਰੱਤੜੇ, ਦਿਸਣ ਮਹਾਂ ਨਿਰਲੇਪ।

ਗੁਰ ਚਰਨਾਂ ਵੱਲ ਖ਼ਾਲਸਾ, ਬੈਠੇ ਕਰੁਣਾ 'ਚ ਡੁੱਬ
ਦਾਨ ਸਿੰਘ ਦੇ ਸੀਸ 'ਤੇ, ਮੂਕ ਦਰਦ ਦੇ ਯੁੱਗ।

ਕਾਮ ਬਖ਼ਸ਼ ਦੇ ਯੁੱਧ ਤੋਂ, ਲਈ ਨੰਦ ਨੇ ਛੋਟ
ਗੁਰਾਂ ਦੇ ਅੰਤਮ ਰੂਪ ਦੀ, ਲੋਚ ਰਿਹਾ ਸੀ ਓਟ।

"ਬੇਦੀਨ ਜੰਗ!" ਕਿਹਾ ਸ਼ਾਹ, "ਹੇ ਸ਼ਾਇਰਾਂ ਦੀ ਲੋਅ
ਨਫ਼ਸ - ਮੈਦਾਨ 'ਚ ਭੇਜਣੀ, ਦਿਲਬਰ ਦੀ ਖ਼ੁਸ਼ਬੋ।"

ਸ਼ਮ੍ਹਾਦਾਨ ਸੀ ਬਲ ਰਿਹਾ, ਘਾਇਲ ਦਿਸੇ ਹਰ ਜਿੰਦ.
ਆਸਣ ਗੁਰਾਂ ਦਾ ਲਾਂਵਦੇ, ਤੰਬੂ ਦੇ ਵਿਚ ਸਿੰਘ।

ਗੁਰਾਂ ਨਿੱਕੀਆਂ ਗੱਲਾਂ, ਕਰੀਆਂ ਸਿੰਘਾਂ ਨਾਲ
ਵਿਚ ਅਪਣੱਤ ਪਲੋਸ ਕੇ, ਪੁਚਕਾਰਣ ਜਿਉਂ ਬਾਲ

ਚੁੱਲ੍ਹੇ ਤੋਂ ਘਰ ਤੀਕਣਾਂ, ਡੂੰਘੇ ਅਰਥ ਸੰਭਾਲ
ਇਸ ਦੁਨੀ ਸੰਗ ਪ੍ਰੇਮ ਦੇ, ਛੇੜੇ ਗੁਰਾਂ ਸੁਆਲ।

ਅੱਧੀ ਰਾਤੀਂ ਗੁਰਾਂ ਨੂੰ, ਆਈ ਨੀਂਦ ਅਮੋਲ
ਜਿਸ ਵਿਚ ਸਹਿਜ ਅਗੰਮ ਦਾ, ਜਿਸਦਾ ਸੂਖਮ ਤੋਲ

ਜਿਸਦੀ ਚੁੱਪ ਨ ਮਿਣ ਸਕੇ, ਕਿਸੇ ਸੰਤ ਦਾ ਬੋਲ
ਲੰਘ ਜੋ ਚਿੰਤਨ ਮੌਤ ਦੇ, ਅੰਮ੍ਰਿਤ ਰਹੀ ਫਰੋਲ

ਜਿਸ ਵਿਚ ਬਾਲਕ ਭਟਕਦਾ, ਲੱਭੇ ਮਾਂ - ਆਗੋਸ਼
ਬਣਦੀ ਚੈਨ ਸਦੀਵੀ, ਜਿਸ ਵਿਚ ਮਾਨਵ - ਹੋਸ਼।

ਜੀ ਭਰ ਤੱਕਿਆ ਖ਼ਾਲਸੇ, ਕਲਗ਼ੀਧਰ ਦਾ ਨੂਰ
ਕਿੰਨੇ ਦਰਸ਼ਨ ਨੇੜ ਸਨ! ਕਿੰਨੇ ਦਰਸ਼ਨ ਦੂਰ!

ਕਿੰਨੀ ਤੜਪ ਅਬੋਲ ਸੀ! ਕਿੰਨੀ ਰੂਹ ਮਨਜ਼ੂਰ!
ਕਿੰਨੇ ਭੈਅ ਸਨ ਵਿੰਨ੍ਹਦੇ! ਕਿੰਨੇ ਸ਼ੁਕਰ ਹਦੂਰ!

ਨੈਣ ਮੁਰੀਦਾਂ, ਨੀਂਦ ਦਾ, ਕਿੰਨਾ ਸਹਿਜ ਅਨੂਪ!
ਕਿੰਨਾ ਸੀ ਦਿਲ ਗਾਂਵਦਾ, ਕਿੰਨੀ ਮੂਕ ਸੀ ਹੂਕ!

'ਸੁਲਪ ਸੀ ਨਿੰਦ੍ਰਾ' ਮਾਣ ਕੇ, ਪਏ ਸਤਿਗੁਰੂ ਜਾਗ
ਸਾਵ੍ਹੇਂ ਧਿਆਨ 'ਚ ਖ਼ਾਲਸਾ, ਜਿਵੇਂ ਜਗਤ - ਫ਼ਰਿਆਦ।

ਕਰ ਇਸ਼ਨਾਨ ਜਪੁ ਸਿਮਰਿਆ, ਹੋ ਸੰਗਤ ਵਿਚ ਲੀਨ
ਪਿਆਰ ਆਖ਼ਰੀ ਸਮੇ ਦਾ, ਪਲ ਪਲ ਹੋਇ ਹੁਸੀਨ

ਸਿੰਘ - ਵਸਲ ਦੇ ਹੜ੍ਹਾਂ ਦਾ, ਵਿੰਨ੍ਹੇ ਬ੍ਰਿਹਾ ਮਹੀਨ
ਕੋਟਨ ਧਿਆਨ ਦੇ ਯੋਜਨੀਂ, ਤੜਪ ਰਹੀ ਧਰ - ਮੀਨ।

ਭੁੰਚ ਪ੍ਰੇਮ 'ਚ ਗੁਰਾਂ ਨੇ, ਕਿਹਾ: "ਸਜਾਵੋ ਬੀੜ
ਪੂਰਨ ਕਰੇ ਇਹ ਖ਼ਾਲਸਾ, ਚੁੰਮ੍ਹਿ ਖੁਭੇ ਜੋ ਤੀਰ।"

ਮੁੜ ਆਸਣ 'ਤੇ ਸਜ ਗਏ, ਗੁਰ ਆਸਣ ਦੀ ਰੂਹ
ਕਹਿਣ: "ਫ਼ਤਿਹ! ਮੈਂ ਜਾਵਣਾ, ਓਸ ਦੇਸ ਦੀ ਜੂਹ।

ਗੁਰੂ ਗ੍ਰੰਥ ਵਿਚ ਲੀਨ ਹੈ, ਮੇਰਾ ਆਖ਼ਰੀ ਰੰਗ
ਨੌਂ ਗੁਰਾਂ ਦੀ ਚਾਪ ਸੰਗ, ਜੁੜੀ ਇਲਾਹੀ ਤੰਦ

ਗੁਰੂ ਸਜਾਵਾਂ ਸ਼ਬਦ ਨੂੰ, ਕੋਟ ਸਮੇ ਮੈਂ ਲੰਘ
ਦਸ ਗੁਰਾਂ ਦੀ ਦਿਸੇਗੀ, ਜਿਸ ਵਿਚ ਫ਼ਜਰ ਤੇ ਸੰਝ।

"ਲੈ ਜਾਸੀ ਫਿਰ ਦਮਦਮੇ, ਦਾਨ ਸਿੰਘ ਇਹ ਬੀੜ
ਸਿੰਘਾਂ ਨਾਲ ਉਹ ਤੁਰੇਗਾ, ਪਰਸ ਗੁਦਾਵਰੀ ਨੀਰ

ਕਰੇ ਉਤਾਰੇ ਬੀੜ ਦੇ, ਦੀਪ ਸਿੰਘ ਬਲਬੀਰ
ਇਕ ਉਤਾਰਾ ਪਰਤਣਾ, ਅਬਚਲ ਨਗਰ ਅਖ਼ੀਰ।

"ਮੈਂ ਜਾਸਾਂ ਨਾ ਰੋਵਣਾ, ਸ਼ਬਦ 'ਚ ਮੇਰਾ ਸਾਹ
ਮੇਰੇ ਮੁੜਨ ਦੇ ਰਹਿਣਗੇ, ਬੀੜ 'ਚ ਸੂਖਮ ਰਾਹ।

ਮੇਰਾ ਪੰਥ ਇਹ ਬੱਚੜਾ, ਮੈਨੂੰ ਗਿਆ ਜੇ ਭੁੱਲ
ਕੋਟਾਂ ਪੁਸ਼ਤਾਂ ਬਾਅਦ ਵੀ, ਸਿਦਕ ਪਵੇ ਜੇ ਹੁੱਲ

ਜੇਕਰ ਉਸ ਵਿਚ ਜਾਗ ਪਏ, ਅਸਲ ਸ਼ਹੀਦ ਦੀ ਸਿੱਕ
ਮਹਾਂ ਸਿੰਘ ਦੇ ਵਾਂਗ ਹੀ, ਲਾਵਾਂ ਨਾਲ ਮੈਂ ਹਿੱਕ।

"ਕੇਸਾਂ ਬਿਨਾਂ ਨ ਸਿੰਘ ਨੂੰ, ਦਿਸੇ ਮਿਰੀ ਦਰਗਾਹ
ਪੰਜੇ ਕੱਕੇ ਰਹਿਣਗੇ, ਬੀੜ ਦੇ ਨਾਲ ਗਵਾਹ।

"ਤਨ ਮਨ ਸਦਾ ਇਹ ਰੱਖਣੇ, ਨਸ਼ਿਆਂ ਤੋਂ ਬੇਲਾਗ
ਜਿਹੜੇ ਰੂਹ ਦੀ ਬੁੱਤ ਸਮ, ਸੁੰਨ ਕਰੇਂਦੇ ਜਾਗ।

"ਧਰਮ ਕਲਾ ਦੇ ਘੜੇ ਨੇ, ਬਿਪਰ ਨੇ ਬੁੱਤ ਅਨੇਕ
ਹਰੀ ਸ਼ਾਖ ਸੰਗ ਮਸਲਦੇ, ਜੋ ਪ੍ਰਥਮ ਧਰ - ਹੇਕ

ਬੁੱਤੋਂ ਪਰੇ ਹੀ ਰੱਖਣੇ, ਮੁੱਢ ਕਦੀਮੀ ਮੀਤ
ਬਣੋਗੇ ਕਹਿਰੀ ਕਾਲ ਦੇ, ਨਹੀਂ ਤਾਂ ਸੂਰਜ ਮੀਤ।

"ਪੰਥ 'ਚ ਓਦੋਂ ਤਕ ਨਾ, ਮੇਰੀ ਯਾਦ ਅਛੋਹ
ਬੁੱਤ ਦੇ ਗਗਨੋਂ ਜਦੋਂ ਤਕ, ਮੋਂਹਦੀ ਰਹੇ ਕੰਨਸੋਅ

ਜਦ ਤਕ ਰੂਪ ਕਸੁੰਭ ਦਾ, ਰਹੇ ਜਗਾਉਂਦਾ ਮੋਹ
ਓਦੋਂ ਤਕ ਨ ਪੁੱਜਦੀ, ਸਿੰਘ ਦੀ ਮੈਂ - ਦਰ ਲੋਅ।

ਯਾਦ ਅਨਾਹਿਤ ਸੁਰਤਿ ਦੀ, ਰੂਹ 'ਚ ਕਰੇ ਜੇ ਵਾਸ
ਓਦੋਂ ਮੇਰੇ ਮੁੜਨ ਦੀ, ਪੰਥ 'ਚ ਜਾਗੇ ਆਸ।

"ਲੁੱਟਣ ਪੰਥ ਦੀ ਪੱਤ ਜੋ, ਜੇ ਪਛਤਾਉਣ ਨ ਰੋ
ਤੋਲ ਦਗ਼ੇ ਨੂੰ ਜੀਣ ਜੋ, ਗੀਣ ਨ ਬਖ਼ਸ਼ੋ ਉਹ

ਬੇਪੱਤ ਹੋ ਜੋ ਤੁਰਣਗੇ, ਮੁੱਲ ਨ ਪਾਵੇ ਕੋ
ਪੱਤ ਗਵਾ ਕੇ ਜੀਣ ਜੋ, ਮਰਨ ਜਹੰਨਮ ਢੋਅ।

"ਸ਼ਾਹਾਂ ਦੇ ਵੱਡ ਕਹਿਰ ਵੀ, ਜਿੰਦ ਜੇ ਦੇਵਣ ਲੂਹ
ਭੁੱਲੇਗਾ ਨ ਖ਼ਾਲਸਾ, ਅੰਮ੍ਰਿਤ ਦੀ ਖ਼ੁਸ਼ਬੂ।

ਜੁਗ ਲੰਘਣ ਤਾਂ ਸੁਣੇਗੀ, ਵਿਜੈ ਅਲੇਖ ਦੀ ਹੂ
ਬੂਰ ਨਵੇਲੇ ਪੈਣਗੇ, ਕੋਇਲ ਕਰੇ ਕੂ ਕੂ।"

ਆਈ ਹੁੰਮ ਹੁਮਾ ਕੇ, ਫਿਰ ਵਿਛੜਨ ਦੀ ਰਾਤ
ਧਰ - ਦਿਲ 'ਤੇ ਚੰਦਨ ਚਿਖਾ, ਬਾਰੂ ਗੰਭੀਰ ਕਨਾਤ

ਹੁਕਮ ਮੰਨਿ ਪਹਿਲਾਂ ਜੁੜੇ, ਦਰਦ ਦੇ ਇਹ ਸਾਮਾਨ
ਪਿੱਛੋਂ ਕੀਤੇ ਗੁਰਾਂ ਨੇ, ਜਪੁ ਸਿਮਰਣ, ਇਸ਼ਨਾਨ।

ਪੁਰੀ ਅਨੰਦ ਦਾ ਰੂਪ ਹੀ, ਧਾਰ ਲਿਆ ਦਸਮੇਸ਼
ਓਵੇਂ ਤੇਗ਼ ਕਮਾਨ ਸਨ, ਓਵੇਂ ਕਲਗ਼ੀ ਵੇਸ।

ਨੰਦ ਲਾਲ ਤੇ ਦਾਨ ਸਿੰਘ, ਭਾਗੋ ਸਣੇ ਬਹੁ ਸਿੰਘ
ਬੈਠੇ ਪੰਛੀ ਜਿਸ ਤਰ੍ਹਾਂ, ਉੱਪਰ ਗਗਨ ਦੀ ਟਿੰਘ

ਰੂਪਵੰਤ ਚਿੰਤਨ, ਸੁਪਨ, ਜਿਵੇਂ ਗੀਤ ਦੀ ਰੂਹ
ਦੂਰ ਨੇੜ ਹਰ ਪਾਰ ਤੋਂ, ਪੈਂਦੀ ਦਿਲਬਰ - ਧੂਹ

ਭਾਵੇਂ ਗੁਰਾਂ ਦੇ ਸਾਮ੍ਹਣੇ, ਫਿਰ ਵੀ ਗੁਰਾਂ ਤੋਂ ਦੂਰ
ਕਿਸ ਸੰਗਮ 'ਤੇ ਹੋਣਗੇ, ਨਵੇਂ ਸਫ਼ਰ ਮਨਜ਼ੂਰ ?

ਗਏ ਕਨਾਤ 'ਚ ਸਤਿਗੁਰੂ, ਦੇ ਅਕਹਿ ਕੁਈ ਆਸ
ਸ਼ਬਨਮ ਵਾਂਗ ਤਰੌਂਕ ਕੇ, ਸਿੰਘਾਂ 'ਤੇ ਧਰਵਾਸ

ਰੌਸ਼ਨ ਹੋਏ ਗਗਨ ਦੇ, ਪਲ ਵਿਚ ਅਗਮ ਕਪਾਟ
ਨੈਂਅ - ਵਹਿਣਾਂ ਵਿਚ ਝਲਕਦੇ, ਵਿਛੇ ਨੂਰਾਨੀ ਘਾਟ

ਪਰਸੇ ਅੰਤਰ ਸੁਰਤਿ ਦੀ, ਕਿਸੇ ਅਗਮ ਪਰਵਾਜ਼
ਨਭ ਅਮਿਤੋਜ 'ਚੋਂ ਲੰਘਦੇ, ਨੂਰੀ ਸੈਭੰ ਰਾਜ਼।

ਦਿੱਲੀ ਦੇ ਵੱਲ ਜਾਂਦਿਆਂ, ਮਾਤ ਖ਼ਾਲਸਾ ਜਾਗ
ਤਕਦੀ ਵਾੱਲੀ ਪੰਥ ਦੇ, ਫੜੀ ਕਾਲ ਦੀ ਵਾਗ।

ਥਰਕੇ ਮਾਤ ਦੇ ਹੰਝੂਏਂ, ਸੈਅ ਅਨਭਉ ਪ੍ਰਕਾਸ਼
ਫਿਰ ਵੀ ਉੱਡਦੀ ਪੰਥ ਦੀ, ਸਭ ਕਾਲਾਂ ਵੱਲ ਪਿਆਸ।

ਰਾਤੀਂ ਮਾਤ ਨੇ ਵੇਖਿਆ, ਗਗਨ 'ਤੇ ਅੰਤਮ ਨੂਰ
ਜਿਦ੍ਹੇ ਮਗਰ ਸੀ ਉੱਡਦੇ, ਵਿਗਸ ਵਿਗਸ ਖੰਭ ਦੂਰ

ਵੱਡੇ ਤੜਕੇ ਮਗਰ ਜਿਸ, ਤੀਖਣ ਰਿਸ਼ਮ ਹਜੂਮ
ਢੂੰਡੇ ਕੌਮਾਂ ਵਿਛੜੀਆਂ, ਚਾ ਧਰ - ਦਰਦ ਮਾਸੂਮ

ਢੂੰਡਕੇ ਅੰਮ੍ਰਿਤ ਸਾਗਰੀਂ, ਲਹਿਰਣ ਪੰਥ - ਯਕੀਨ
ਉੱਚਾ ਅੰਤਮ ਨੂਰ ਸੀ, ਆਰ ਨਾ ਪਾਰ ਅਸੀਮ।

ਮਾਤਾ ਆਖੇ: "ਅਸਾਂ ਵੀ, ਜਾਣਾ ਮਗਰ ਜ਼ਰੂਰ
ਭੁੱਬਲ ਮਿਗੀ ਦੀ ਵਫ਼ਾ 'ਚੋਂ, ਮਹਿਕ ਪੈਣਗੇ ਬੂਰ।

ਅੰਤਮ ਚਾਨਣ ਵਾਲਿਆ! ਕਰ ਨਿੱਜ ਅਗਨ 'ਚ ਲੀਨ;
ਮੈਂ ਮੀਨ! ਮੈਂ ਨਾਲ ਹੀ, ਅਮਿਉ - ਸਿੰਧ ਹੁਸੀਨ।

ਜਿਸ ਸਾਗਰ ਵਿਚ ਗੁਰਾਂ ਦੀ, ਨਿਗਾਹ ਸ਼ਹਾਦਤ ਲੀਨ
ਓਹੀ ਅੰਮ੍ਰਿਤ ਬਣੇਗਾ, ਓਹੀ ਅਮਰ ਯਕੀਨ।"

ਅਬਚਲ ਨਗਰ 'ਚ ਖ਼ਾਲਸਾ, ਰਿਹਾ ਅੰਗੀਠਾ ਫੋਲ
ਲੱਭੇ ਚੰਦਨ ਰਾਖ਼ ਚੋਂ, ਅਸਥ ਨਾ ਫੁੱਲ ਅਮੋਲ

ਬਸ ਨਿੱਕੀ ਕਿਰਪਾਨ ਹੀ, ਮਿਲਿਆ ਗੁਰੂ - ਨਿਸ਼ਾਨ
ਛੋਡੀ ਪਾਂਧੀ ਗ਼ੈਬ ਦੇ, ਕੁਈ ਨਾ ਮੁਣਸ - ਪਛਾਣ

ਗੰਗਾ ਨਹੀਂ ਗੁਦਾਵਰੀ, ਨਾ ਸਤਲੁਜ ਮੰਝ ਜਾਣ
ਪਾਕ ਦੇਹ ਦੇ ਚਿਹਨ ਨਾ, ਨਦੀਆਂ ਧਰਤ ਰੁੜ੍ਹਾਣ

ਕੇਵਲ ਨਦੀ ਅਨੰਤ ਦੀ, ਪਰਸੇ ਗੁਰਾਂ ਦੀ ਜਿੰਦ
ਜਿਸਦਾ ਵਸਲ ਉਡੀਕਦਾ, ਜੁਗੀਂ ਕੋ ਪਾਵਨ ਬਿੰਦ

ਪਾਕ ਅਨੰਤ 'ਚ ਹੋ ਗਏ, ਇੰਜ ਕਲਗ਼ੀਧਰ ਲੀਨ
ਮੁੜਨਗੇ ਸੱਦੇ ਕਦੇ ਜੇ, ਤੀਬਰ ਸਿਦਕ ਮਹੀਨ।

## 24

# ਵਿਸਾਹਘਾਤੀ ਵਾਰ ਦਾ ਇਲਾਹੀ ਰਹੱਸ

ਭਾਵੇਂ ਸ਼ਬਦ 'ਚ ਸਤਿਗੁਰੂ, ਲੀਨ ਹੋਏ ਸਨ ਆਪ
ਅਬਚਲ ਨਗਰ 'ਤੇ ਬੀਤਦੀ, ਤੜਪ ਤੜਪ ਹਰ ਰਾਤ।

ਸਿੰਘ ਪੁੱਛਣ : "ਜੇ ਸਤਿਗੁਰੂ, ਹੁਣ ਵਿਚ ਸ਼ਬਦ ਅਨੰਤ
ਵਿਸ੍ਵਾਘਾਤ ਤੋਂ ਹੋਇਆ, ਕਿਉਂ ਉਹਨਾਂ ਦਾ ਅੰਤ ?

ਵਿਸ੍ਵਾਘਾਤ ਕਿੰਜ ਛੁਪ ਗਿਆ, ਹੋ ਗੁਰ - ਸੁਰਤਿ ਤੋਂ ਦੂਰ,
ਅੰਤਰਯਾਮੀ ਸਤਿਗੁਰੂ, ਕਿਉਂ ਹੋਏ ਮਜਬੂਰ ?

ਜੇ ਅਨੰਤ ਤੋਂ ਤੁਰ ਰਿਹਾ, ਕਲਗੀਧਰ ਦਾ ਨੂਰ
ਲਅਨਤੀ ਖ਼ੰਜਰ ਫਿਰ ਕਿਵੇਂ, ਤੱਕਿਆ ਉਸਨੂੰ ਘੂਰ ?"

ਅਬਚਲ ਨਗਰ 'ਚ ਕੇਰਦਾ, ਸੁਣ ਇਹ ਅੱਥਰੂ ਨੰਦ
ਬਿਹਬਲ ਖ਼ਾਲਸੇ ਨੂੰ ਕਹੇ : "ਗੁਰੂ ਨ ਘੇਰੇ ਅੰਧ !

ਲੰਮੇ ਸਫ਼ਰ ਅਨੰਤ ਤੋਂ, ਵਗੇ ਹੁਕਮ ਦੀ ਧਾਰ
ਵਲੀ ਗੁਰੂ ਸਭ ਸੰਤ ਨੇ, ਉਸਦੇ ਖ਼ਿਦਮਤਗਾਰ।

ਜਿਸ ਮੰਡਲ ਨੂੰ ਸਿਰਜਦੀ, ਧੁਰ ਦੇ ਹੁਕਮ ਦੀ ਕਾਰ
ਬਣਦਾ ਓਹੀ ਨੇਮ ਹੈ, ਗੁਰੂ ਦਾ ਸ਼ਾਹਸਵਾਰ।

ਹਰ ਸ਼ਹੀਦ ਦੇ ਰੂਪ ਜਦ, ਪੁਰੀ ਅਨੰਦ ਤੋਂ ਵਗ
ਦਰ ਮਾਹੀ ਨੂੰ ਸੱਦਿਆ, ਛੁਹਕੇ ਕਾਲ ਦੀ ਰਗ

ਤਬਕ ਇਲਾਹੀ ਬਣੇ ਉਹ, ਗੁਰ ਗੋਬਿੰਦ ਦੇ ਮੀਤ
ਉਸਦੀ ਆਭਾ ਸਾਮ੍ਹਣੇ, ਤੁੱਛ ਫ਼ਰੇਬੀ ਭੀਤ।

ਹੁਕਮ ਸ਼ਹਾਦਤ ਵਿਚ ਸੀ, ਕਲਗੀਧਰ ਦਾ ਤਾਣ
ਵਿਸ੍ਵਾਘਾਤ ਦੇ ਚੋਰ ਸਭ, ਕਾਲ - ਤਿਮਰ ਛੁਪ ਜਾਣ।

ਸ਼ਾਨ ਸ਼ਹੀਦ ਦੇ ਨਾਲ ਜਦ, ਵਫ਼ਾ ਕਰੇ ਪਰਵਾਜ਼
ਸੁਬਕ ਨਿਗ੍ਹਾ ਲਈ ਦਗ਼ੇ ਦੇ, ਸੁੰਗੜਨ ਅਦਨੇ ਨਾਜ਼।

ਨਾ ਸ਼ੁਕਰੇ ਨਾ ਹੱਥ ਨੂੰ, ਛੋਹੇ ਸ਼ਾਨ ਸ਼ਹੀਦ
ਹੋਵਣ ਵੱਡੇ ਸਫ਼ਰ ਦੇ, ਜਦ ਵੀ ਵਲੀ ਮੁਰੀਦ।

ਕਹੇ ਖ਼ਾਲਸਾ: "ਸੱਚ ਹੈ, ਮਹਾਂ ਸ਼ਬਦ ਦੀ ਲੋਅ
ਰੂਪ ਨਿਆਰੇ ਬਿਨਾਂ ਪਰ, ਝੂਠੀ ਗਗਨ ਦੀ ਸੋਅ।

ਅਉਧ ਮੁਣਸ ਦੀ ਨਿੱਕੜੀ, ਗਿਣਦਿਆਂ ਜਾਣੀ ਮੁੱਕ
ਜਾਣੇ ਪੁਸ਼ਤਾਂ ਸਾਮ੍ਹਣੇ, ਸੁਪਨ ਸ਼ਬਦ ਦੇ ਸੁੱਕ।

ਕਿੰਨਾ ਚਿਰ ਇਸ ਸ਼ਬਦ ਦੇ, ਅੱਗੇ ਝੁਕਾਂਗੇ ਰੋ?
ਕਲਗ਼ੀ ਤੀਰ ਕਮਾਨ ਸਣ, ਨਕਸ਼ ਮੁੜਨ ਕਦ ਉਹ?

ਅਬਚਲ ਨਗਰ 'ਚ ਬੋਲਿਆ, ਨੰਦ ਲਾਲ ਤਦ ਸ਼ਾਇਰ:
"ਜੇਕਰ ਸ਼ਬਦ ਦੇ ਵਹਿਣ ਤੋਂ, ਸਿੰਘ ਉਤਾਰਣ ਗਹਿਰ

ਸੀਸ ਮੰਗਦੀ ਤੇਗ਼ ਦੀ, ਸਿੰਘ ਜਾਨਣ ਜਦ ਸਿੱਕ
ਰੂਹਾਂ ਨਾਲ ਛੁਹਾਉਣਗੇ, ਭੇਤ ਅਗਾਧ ਦੀ ਹਿੱਕ

ਕੀ ਉਸ ਤੇਗ਼ ਨੇ ਲੋਚਿਆ, ਜਾਣ ਧਰਤ ਦੀ ਤਾਂਘ?
ਕਿੰਨੇ ਭੇਤ ਨੇ ਰੂਹ ਦੇ, ਪੀਤੇ ਵਕਤ ਦੀ ਕਾਂਗ?

ਮੋਇਆਂ ਨੂੰ ਮੁੜ ਵਕਤ ਦੀ, ਛੋਹੇ ਨਵੀਂ ਝਲਾਂਗ
ਨਾਲ ਸ਼ਹੀਦ ਪੈਗ਼ੰਬਰਾਂ, ਪੰਥ ਸੁਣੇ ਉਹ ਬਾਂਗ:

ਦਾਰ ਉਠਾ ਜਿਸ ਦੱਸਣੇ, ਕੋਟ ਫ਼ਰੇਬੀ ਸ੍ਵਾਂਗ
ਦੁੱਖ ਮੂਰਛਿਤ ਧਰਤ ਦੇ, ਬਨਣ ਮਾਂ - ਗੋਦੀ ਵਾਂਗ।

ਤਦੋਂ ਬਖ਼ਸ਼ਣਾ ਸਤਿਗੁਰੂ, ਸਦੀਆਂ ਪਿੱਛੋਂ ਦੀਦ
ਅਦਨਾ ਖ਼ੰਜਰ ਹਾਰਦਾ, ਜ਼ਿੰਦਾ ਰਹੇ ਉਮੀਦ।"

ਸਿੰਘਾਂ ਸਾਹਵੇਂ ਨਿਖਰਿਆ, ਅੰਤਮ ਅਮਲ ਦਾ ਰੂਪ
ਸਿੰਘ - ਸਿਦਕ ਨੂੰ ਜਦ ਮਿਲੇ, ਦਸਮ ਦੀ ਛਬੀ ਅਨੂਪ।

# ਅੰਤਿਕਾ—(Epilogue)

ਚਲੇ ਗਏ ਦਸਮੇਸ਼, ਸ਼ਾਹ ਕੁਝ ਕੰਬਿਆ
ਦੈਵੀ ਪ੍ਰੇਮ ਹਮੇਸ਼, ਰਿਹਾ ਜੁ ਹੰਭਿਆ।

ਕੂੰਟ ਹੈਦਰਾਬਾਦ, ਚੱਲੇ ਸ਼ਹਿਨਸ਼ਾਹ
ਬਣੇ ਤੈਮੂਰੀ ਨਾਦ, ਲੱਖਾਂ ਤਮ੍ਹਾਂ - ਰਾਹ।

ਬਹੁ ਮੁਤਵਾਜ਼ੀ ਰੰਗ, ਆਵਣ ਘੁੰਮਦੇ
ਸਲਤਨਤ ਰਹੇ ਡੰਗਿ, ਦਿਲ ਵਿਚ ਗੂੰਮਦੇ।

ਲੱਖਾਂ ਪਾਕ ਸੁਆਲ, ਦਿਲ 'ਚੋਂ ਲੰਘਦੇ
ਫਿਰ ਉੱਠ ਅੰਧ ਭੁਚਾਲ, ਤਿਸਨੂੰ ਡੰਗਦੇ।

ਕੀ ਗੋਬਿੰਦ ਸੀ ਪਾਕ, ਜਾਂ ਫਿਰ ਸਾਜ਼ਿਸ਼ੀ ?
ਮਿੱਠੀ ਉਸਦੀ ਹਾਕ, ਜਾਂ ਫਿਰ ਘਾਤ ਸੀ ?

ਉਣੇ ਚਤੁਰ ਉਸ ਜਾਲ, ਅਪਣੇ ਨੂਰ 'ਚੋਂ ?
ਰਚੇ ਸੀ ਵਲੀ ਜਮਾਲ, ਨਫ਼ਸ ਕਰੂਰ 'ਚੋਂ ?

ਆਵਣ ਸੁੰਨ ਖ਼ਲਾਅ, ਅੱਗੇ ਸ਼ਹਿਨਸ਼ਾਹ
ਵਗ ਗਿਆ ਏ ਦਰਿਆ, ਕਿਹੜੇ ਅਮਰ ਰਾਹ ?

ਗੁਰਾਂ ਦਾ ਨਿੰਬਲ ਨੂਰ, ਡੂੰਘਾ ਧੱਸਦਾ
ਭਰਮ - ਸੁਰਾਬ ਦਾ ਕੂੜ, ਫਿਰ ਆ ਡੱਸਦਾ।

ਕਦੇ ਇਲਾਹੀ ਲੋਰ, ਤਨ ਨੂੰ ਠਾਰਦਾ
ਜਿੱਤ ਦਾ ਪਾਇ ਸ਼ੋਰ, ਖ਼ੰਜਰ ਹਾਰਦਾ।

ਹਜ਼ਰਤ ਈਸਾ ਨਾਲ, ਖੜਾ ਸੀ ਦਾਰ ਦੇ
ਵਲੀ ਸ਼ਹੀਦ ਦੇ ਕਾਲ, ਖ਼ੰਜਰ ਪਿਆਰਦੇ।

ਵਾਹ ! ਮਿੱਠੀ ਘਨਘੋਰ, ਸਮਿਆਂ ਮੇਟ ਨਾ !
ਚੜ੍ਹਦੇ ਛਿਪਦੇ ਮੋੜ, ਦੇਂਦੇ ਭੇਤ ਨਾ !

ਸੁਣੇ ਬਹਾਦਰ ਸ਼ਾਹ, ਦਰਦ ਕਰੁਣਾ ਵੀ
ਮਿਲਣ ਹੌਲ ਦੇ ਰਾਹ, ਅੰਬਰ ਧੁਨਾਂ ਵੀ!

ਕੁਈ ਅਕਹਿ ਫ਼ਰਿਆਦ, ਫਿਰ ਦਿਲ ਕੋਸਦੀ
ਕੀ ਜਾਣੀ ਇਹ ਯਾਦ, ਨਾਲੇ ਦੋਸਤੀ?
ਵਾਹ! ਘੋੜੇ ਦੀ ਟਾਪ, ਜਿਸ ਤੋਂ ਡਰਾਂ ਵੀ
ਪ੍ਰੇਮ ਸਕੇ ਨਾ ਮਾਪ, ਸੁਰ ਉਹ ਹੜ੍ਹਾਂ ਦੀ।
ਹਾਲੇ ਕਲਗ਼ੀ - ਧੂਹ, ਪੈਂਦੀ ਸ਼ਾਹ ਨੂੰ
ਬਖ਼ਸ਼ੇ ਰਹਿਮਤ - ਜੂਹ, ਉਸਦੀ ਆਹ ਨੂੰ।
ਦੇਵੇ ਗੁਰੂ ਸਕੂਨ, ਹਾਸਿਦ ਅਗਨ ਤੋਂ
ਤਾਜ਼ਾ ਗੰਧ ਮਾਸੂਮ, ਉਤਰੇ ਗਗਨ ਤੋਂ।
ਨਾ ਬੰਦੇ ਨੇ ਜ਼ੋਰ, ਹਾਲੇ ਘੱਤਿਆ
ਸਰਹਿੰਦਾਂ ਕਰ ਗੋਰ, ਕਹਿਰ ਨ ਮੱਚਿਆ।
ਸ਼ਾਹ ਨੂੰ ਉਦ੍ਹੀ ਨ ਸੋਅ, ਹਾਲੇ ਪਈ ਸੀ
ਰਣਾਂ ਤਕ ਨ ਲੋਅ, ਉਸਦੀ ਗਈ ਸੀ।
ਐਪਰ ਮੁਗ਼ਲ ਦਾ ਤਾਲ, ਆਖ਼ਿਰ ਟੁੱਟਣਾ
ਕਰ ਨਾਨਕ ਬੇਹਾਲ, ਸਾਂਝਾਂ ਮੁੱਕਣਾ
ਨਫ਼ਸ ਸਲਤਨਤ ਲੂਹ, ਬਾਲੇ ਚਿਤਾ ਨੂੰ
ਮੋੜੇ ਯੂਸਫ਼ - ਖੂਹ, ਨਿਗ੍ਹਾ ਨ ਪਿਤਾ ਨੂੰ।

ਵੇਦਨ ਪਰਸਿ ਅਤੁੱਲ, ਗਾਤਾਂ ਪੈਣ ਰੋ
ਮਾਤ ਖ਼ਾਲਸਾ ਭੁੱਲ, ਸਕੀ ਨ ਤੜਪ ਉਹ

ਜਦੋਂ ਪਈ ਲਿਸ਼ਕੋਰ, ਉੱਚੇ ਅੰਬਰੀਂ
ਪਏ ਜੁਗਾਂ ਦੇ ਜ਼ੋਰ, ਵੇਦਨ - ਭੰਵਰੀਂ

ਉੱਠੀ ਹੰਝੂ ਕਾਂਗ, ਨਭ - ਸਾਹ ਉੱਖੜੇ
ਨੱਸੇ ਬਾਲਾਂ ਵਾਂਗ, ਧਰ ਦੇ ਦੁੱਖੜੇ

ਤਾਂ ਇਕ ਚਿਖਾ ਅਸੀਮ, ਕਾਲ 'ਚ ਭੜਕਦੀ
ਮਹਾਂ ਅਗਨ ਹੋ ਲੀਨ, ਮਾਂ - ਮਨਿ ਫੜਕਦੀ

ਹੋਈ ਵੇਦਨ - ਹੂਕ, ਦਿੱਲੀ ਵਿਚ ਜਾ
ਬਣੀ ਕਾਲ ਦੀ ਕੂਕ, ਤਪਦੇ ਮੌਤ - ਸਾਹ।

ਅਸੀਂ ਮੈਕਾਲਿਫ਼ ਨਾਲ, ਸੁਖਨ ਉਹ ਪਾਲਦੇ
ਅਗਨ ਦੇ ਮਹਾਂ ਭੁਚਾਲ, ਮਾਂ ਨੂੰ ਜਾਲਦੇ।

ਅੰਤਰ ਨਜ਼ਰ ਤੋਂ ਹੀਣ, ਪੈਂਡੇ ਕਾਲ ਦੇ
ਦਸਦੇ ਮਾਵਾਂ ਜੀਣ, ਚਿਰ ਤਕ ਧਰਤ 'ਤੇ।

ਹੁਕਮਨਾਮਿਆਂ ਓਟ, ਦਿੱਤੀ ਨਕਲ ਨੂੰ
ਦੁਨਿਆਂਦਾਰੀ ਖੋਟ, ਅਰਪੀ ਅਕਲ ਨੂੰ

ਐਪਰ ਕੀਤੇ ਯਾਦ, ਵਹਿਣ ਤਾਰੀਖ਼ ਦੇ
ਸੱਚ ਰੂਪ ਫ਼ਰਿਹਾਦ, ਪਰਬਤ ਚੀਰ ਕੇ।

ਪਾਲਕ ਪੁੱਤ ਦੇ ਦੁੱਖ, ਜਰ ਮਾਂ ਸੁੰਦਰੀ
ਪਛਤਾਵੇ ਵਿਚ ਧੁੱਖ, ਰਹੀ ਸੀ ਜੀਂਵਦੀ।

ਦੀਪ ਸਿੰਘ ਖ਼ੁਸ਼ਖ਼ਤ, ਬੀੜ ਉਤਾਰਦਾ
ਸੁਰਤਿ, ਲਿਵ ਤੇ ਮੱਤ, ਰੋਜ਼ ਨਿਖਾਰਦਾ

ਸਿਰਜੇ ਰੂਪ ਸੀ ਚਾਰ, ਤਖ਼ਤਾਂ ਲਏ ਉਹ
ਬੀੜ ਦਮਦਮੀ ਪਿਆਰ, ਰਣਾਂ 'ਚ ਰ਍ੇ ਉਹ

ਅਬਚਲ ਸ਼ਬਦ ਪੁਨੀਤ, ਸਦਾ ਪਿਆਰਦਾ
ਰਹੇ ਸਦੀਵੀ ਮੀਤ, ਖ਼ੰਜਰ ਦਾਰ ਦਾ

ਜ਼ਿੰਦਾ ਰਹੇ ਸ਼ਹੀਦ, ਦਰ ਨਵ ਬੀੜ ਦੇ
ਦੀਪ ਸਿੰਘ ਦੀ ਦੀਦ, ਪੰਧ ਅਖ਼ੀਰ ਦੇ।

ਘੱਲੂਘਾਰਿਆਂ ਮੰਝ, ਸ਼ਬਦ ਸਮੀਰ ਕੋ
ਰਹੇ ਕੇਸ ਗੜ੍ਹ ਸੰਗ, ਫੜ ਸ਼ਮਸ਼ੀਰ ਉਹ।

ਅੰਤ ਦਮਦਮੀ ਬੀੜ, ਰੋਲ ਦੁਰਾਨੀਆਂ
ਜ਼ਾਹਰੀ ਮੇਟ ਨਜ਼ੀਰ, ਸਣੇ ਨਿਸ਼ਾਨੀਆਂ

ਚਾੜ੍ਹਿਆ ਬਾਤਿਲ - ਰੋਹ, ਅਤਿ ਪ੍ਰਚੰਡ ਹੋ
ਐਪਰ ਸ਼ਬਦ ਅਛੋਹ, ਕਰੇ ਅਨੰਤ ਲੋਅ!

ਬਣੀ ਅੰਤ ਸ਼ਮਸ਼ੀਰ, ਬੀੜ ਅਲੋਪ ਹੋ
ਤੁਰੇ ਸ਼ਬਦ ਰਾਹਗੀਰ, ਗਿਣੇ ਨ ਜਾਣ ਕੋਹ।

ਸੀਸ ਭੇਟ ਦੀ ਸਿੱਕ, ਕਦੇ ਨ ਮੁੱਕਣੀ
ਰਹਿਣਗੇ ਰਾਜ਼ ਅਲਿੱਖ, ਤਲਬ ਨ ਸੁੱਕਣੀ।

ਤਾਜ਼ਾ ਉਸ਼ਾ - ਉਮੀਦ, ਛਿਪਣਾ ਬੀੜ ਲੈ
ਅੰਮ੍ਰਿਤ, ਜੰਗ, ਸ਼ਹੀਦ, ਉੱਡਣ ਤੀਰ ਲੈ।

ਭਾਵੇਂ ਜ਼ਾਹਰੀ ਰੂਪ, ਬੀੜ ਦਾ ਅਸਤਿਆ
ਪਰ ਛੁਹਿ ਤੇਗ਼ ਅਨੂਪ, ਅੰਮ੍ਰਿਤ ਬਰਸਿਆ

ਸ਼ਬਦ ਨੇ ਬਦਲੇ ਭੇਸ, ਪਾਵਨ ਜੰਗ ਦੇ
ਜਾ ਵਿਚ ਅੰਮ੍ਰਿਤ - ਦੇਸ, ਕਾਲ ਨੂੰ ਅੰਗਦੇ।

ਦਸ ਸ਼ਾਇਰਾ ਉਹ ਰੇਖ, ਤਬਕੀਂ ਘੁੰਮਦੀ
ਗੁਰਾਂ ਦੇ ਰੂਪ ਅਨੇਕ, ਛੁਹ ਛੁਹ ਗੁੰਮਦੀ

ਨਾ ਨੰਦ ਦਾ ਜ਼ੋਰ, ਬਿਨ ਗੋਬਿੰਦ ਸਿੰਘ
ਬੰਜਰ ਤਪਣ ਕਠੋਰ, ਬਿਨ ਗੋਬਿੰਦ ਸਿੰਘ

ਬੇਕਸਾਂ ਰਾ ਸੱਕ਼ਰ, ਬਿਨ ਗੋਬਿੰਦ ਸਿੰਘ
ਕਿਤੇ ਨ ਅੰਤਮ ਅੱਖਰ, ਬਿਨ ਗੋਬਿੰਦ ਸਿੰਘ !!

ਤੱਕੀ ਮਹਾਂ ਇਕੱਲ, ਨੰਦ ਜੋ ਜਰੀ ਸੀ
ਪਿਰ ਬਿਨ ਥਲ ਹੀ ਥਲ, ਕਹਿਰੀ ਘੜੀ ਸੀ !

ਤੁਰ ਜਾਵਾਂ ਮੁਲਤਾਨ, ਰੱਬਾ ਅਰਜ਼ ਇਹ
ਜਿਸ ਦਰ ਹਨ ਅਹਿਸਾਨ, ਪਿਰ ਦੀ ਮਿਹਰ ਦੇ।

ਗ਼ਰਜ਼ ਦੁਨੀ ਦੀ ਨਾਲ, ਰਹੇ ਨ ਵਾਸਤਾ
ਸ਼ਾਹੀ ਦਿਲ ਬੇਤਾਲ, ਨਾ ਆਰਾਸਤਾ।

ਨਫ਼ਸ ਅੱਮਾਰਾ ਜਿੰਦ, ਸ਼ਾਹ ਦੀ ਤੋੜਦਾ
ਭਾਵੇਂ ਮਿਹਰ ਦਾ ਬਿੰਦ, ਅਜੇ ਨਿਚੋੜਦਾ।

ਕਾਮ ਬਖ਼ਸ਼ ਦਾ ਯੁੱਧ, ਫ਼ਿਤਨਾ ਦੁਨੀ ਦਾ
ਸਦਾ ਸਫ਼ਰ ਗੁਰ ਸ਼ੁੱਧ, ਅਨਹਦ ਧੁਨੀ ਦਾ।

ਫਿਰ ਸ਼ਾਹੀ ਬੇਪੱਤ, ਹੋਈ ਯਾਰ ਦੀ
ਜਰੇ ਖ਼ਾਲਸਾ ਅੱਤ, ਲਈ ਨਾ ਸਾਰ ਸੀ।

ਮੋਇਆ ਵਿਚ ਲਹੌਰ, ਸ਼ਾਹ ਵਿਚ ਰੰਜ ਦੇ
ਨੰਦ ਦਾ ਵੀ ਸੀ ਦੌਰ, ਹੰਝੂ ਰੰਗਦੇ।

ਅਗਲੇ ਵਰ੍ਹੇ ਵੀ ਉਹ, ਛੋਡੇ ਜੱਗ ਨੂੰ
ਕਲਗ਼ੀਧਰ ਦੀ ਛੋਹ, ਚੁੰਮਦੀ ਰਗ ਨੂੰ।

ਗੁਰੂ - ਰਮਜ਼ ਦਾ ਹਾਣ, ਮੁਗ਼ਲ ਨ ਰਣ੍ਹੇ ਸੀ
ਸੁਬਕ ਤਾਰੀਖ਼ੀ ਤਾਣ, ਖੁਰਦੇ ਗਏ ਸੀ।

ਨੰਦ ਲਾਲ ਦੇ ਨੈਣ, ਰੂਪ ਨਿਚੋੜਦੇ
ਹੋ ਅਨੰਤ ਦੀ ਰੈਣ, ਤਾਰੇ ਜੋੜਦੇ।

ਖੜ ਕਾਲ ਦੇ ਨਾਲ, ਪਾਰ ਪਛਾਣਦੇ
ਉੱਪਰ ਘਾਇਲ ਭੁਚਾਲ, ਰਹਿਮਤ ਤਾਣਦੇ।

ਗੁਰਾਂ ਦਾ ਰਹਿਮ ਮਹਾਨ, ਸਿਮਰੇ ਨੰਦ ਬਹਿ
ਕਲਗ਼ੀ ਦੇ ਅਹਿਸਾਨ, ਲਿਖੇ ਸੁਗੰਧ ਲੈ।

(ਇਤਿ)



**ਹਰਿੰਦਰ ਸਿੰਘ ਮਹਿਬੂਬ** (ਜਨਮ 1-10-1937) ਨੇ ਨਨਕਾਣਾ ਸਾਹਿਬ ਤੋਂ ਸਿਰਫ਼ 10 ਮੀਲ ਦੂਰ ਪਿੰਡ 233 ਚੱਕ, ਜ਼ਿਲ੍ਹਾ ਲਾਇਲਪੁਰ ਵਿਖੇ ਪਹਿਲਾ ਸਾਹ ਲਿਆ। ਗੁਰੂ ਨਾਨਕ ਸਾਹਿਬ ਦੀ ਛੁਹ ਨਾਲ ਪਾਵਨ ਹੋਇਆ ਹਰ ਦ੍ਰਿਸ਼, ਉਸ ਧਰਤੀ ਦੇ ਬ੍ਰਿਛ-ਬੂਟੇ ਤੇ ਨਨਕਾਣਾ ਸਾਹਿਬ ਦਾ ਹਰ ਗੋਸ਼ਾ ਉਸਦੇ ਸਾਹਾਂ ਨਾਲ ਘੁਲ ਕੇ ਉਸਦੀ ਕਾਇਆਂ ਨਾਲ ਓਤ-ਪੋਤ ਹੁੰਦਾ ਰਿਹਾ ਤੇ ਉਸਦੀ ਰੂਹ ਨੂੰ ਹੁਲਾਰਾ ਦਿੰਦਾ ਰਿਹਾ। ਏਸੇ ਕਰਕੇ ਉਸਦੀ ਰੂਹ ਸਦੀਵੀ ਤੌਰ 'ਤੇ ਉਸ ਪਾਵਨ ਮਿੱਟੀ ਨਾਲ ਜੁੜੀ ਹੋਈ ਹੈ।

ਐਮ.ਏ. (ਪੰਜਾਬੀ, ਅੰਗਰੇਜ਼ੀ) ਕਰਨ ਤੋਂ ਇਲਾਵਾ ਉਸਨੇ ਪੂਰਬ ਅਤੇ ਪੱਛਮ ਦੇ ਫ਼ਲਸਫ਼ੇ, ਸਾਹਿਤ ਅਤੇ ਕਈ ਹੋਰ ਇਲਮਾਂ ਦਾ ਗੰਭੀਰ ਅਧਿਐਨ ਕੀਤਾ। ਨਵੰਬਰ 1968 ਤੋਂ 30 ਸਤੰਬਰ 1997 ਤੱਕ ਉਹ ਖ਼ਾਲਸਾ ਕਾਲਜ ਗੜ੍ਹਦੀਵਾਲਾ ਵਿਖੇ ਅੰਗਰੇਜ਼ੀ ਪੜ੍ਹਾਉਂਦਾ ਰਿਹਾ ਹੈ।

*ਸਹਿਜੇ ਰਚਿਓ ਖ਼ਾਲਸਾ* ਵਿਚ ਉਸਨੇ ਸਿੱਖ ਗੁਰੂ ਸਾਹਿਬਾਨ ਦੇ ਮਿਸ਼ਨ ਦੇ ਇਤਿਹਾਸਕ ਤੇ ਦਾਰਸ਼ਨਿਕ ਪੱਖ ਨੂੰ ਵਿਲੱਖਣ ਤੇ ਮੌਲਿਕ ਅੰਦਾਜ਼ ਵਿਚ ਪੇਸ਼ ਕਰ ਕੇ ਸਿੱਖ ਚਿੰਤਨ ਨੂੰ ਤਾਜ਼ਗੀ ਪ੍ਰਦਾਨ ਕੀਤੀ। 7 ਕਾਵਿ-ਪੁਸਤਕਾਂ ਦੇ ਸੰਗ੍ਰਹਿ *ਝਨਾਂ ਦੀ ਰਾਤ* ਉਪਰ 1991 ਵਿਚ ਉਸ ਨੂੰ ਸਾਹਿਤ ਅਕਾਦਮੀ ਦਾ ਐਵਾਰਡ ਵੀ ਮਿਲਿਆ। ਫਿਰ ਉਸ ਨੂੰ ਪੁਲੀਸ ਦੀਆਂ ਤੰਗੀਆਂ ਵੀ ਜਰਨੀਆਂ ਪਈਆਂ, ਪਰੰਤੂ ਸੱਚ ਨਾਲ ਖੜੋਣ ਦੇ ਉਸਦੇ ਦ੍ਰਿੜ੍ਹ ਸੰਕਲਪ ਦੀ ਲਾਜ ਪਾਲੀ ਗਈ ਤੇ ਉਹ ਅਗਨੀ ਪ੍ਰੀਖਿਆ 'ਚੋਂ ਸਾਬਤ ਕਦਮੀਂ ਪਾਸ ਹੋਇਆ।

ਉਸ ਦਾ ਗਿਆਨ ਤੇ ਅਨੁਭਵ ਕਾਬਲੇ-ਰਸ਼ਕ ਹਨ। ਉਸ ਦੀ ਰੂਹ ਉੱਚੇ ਨਛੱਤਰੀਂ ਵਸਦੀ ਕਵਿਤਾ ਦੀ ਸੁੰਦਰਤਾਈ ਨਾਲ ਕਰਿੰਗੜੀਆਂ ਪਾਈ ਰੱਖਦੀ ਹੈ। ਦਰਵੇਸ਼ੀ ਸੁਭਾਅ ਵਾਲੇ 'ਮਹਿਬੂਬ' ਕਵੀ ਦੀ ਉਡਾਰੀ ਖੰਡਾਂ-ਬ੍ਰਹਿਮੰਡਾਂ ਵਿਚ ਵਿਆਪ ਰਹੇ ਅਮਰ ਸੱਚ ਨੂੰ ਸ਼ਬਦਾਂ ਰਾਹੀਂ ਸਾਕਾਰ ਕਰਨ ਦਾ ਕ੍ਰਿਸ਼ਮਾ ਕਰ ਵਿਖਾਉਂਦੀ ਹੈ। *ਇਲਾਹੀ ਨਦਰ ਦੇ ਪੈਂਡੇ* ਦੀਆਂ ਚਾਰ ਜਿਲਦਾਂ ਪੂਰੀਆਂ ਕਰਨਾ ਉਸਦੇ ਜੀਵਨ ਦਾ ਮਿਸ਼ਨ ਹੈ ਤੇ ਉਸਦਾ ਹਰ ਸਾਹ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਲਈ ਸਮਰਪਿਤ ਹੈ।

